# ਸਿੱਖ ਤਵਾਰੀਖ਼

(ਦੂਜਾ ਹਿੱਸਾ 1708 ਤੋਂ 1849)

## ਖਾਲਸਾ ਜੀ ਦੇ ਬੋਲ ਬਾਲੇ



ਡਾਕਟਰ ਹਰਜਿੰਦਰ ਸਿੰਘ ਦਿਲਗੀਰ

**KHALSAJI DE BOAL BAALE**

SIKH HISTORY, Vol II (1708 to 1849)

by

**Dr Harjinder Singh Dilgeer**

Ph.D., M.Phil., LL.B.,
M.A.(Philosophy, English, Punjabi)
Adi Granth Acharya, Dip.G.Phil.

*National Professor of Sikh Studies*



*Email:* hsdilgeer@yahoo.com

**ISBN 2- 930 247-25-8**

**First Edition: 6 May 2008**

*Published by:*

**S Surjeet Singh Chhadauri**

Chairman

**SIKH UNIVERSITY PRESS**

Waremme, Belgium.

*Email:* thesikhuniversitypress@yahoo.com

*Distributors:*

**SINGH BROTHERS**

Bazar Mai Sewan, Amritsar

Email: singhbros@vsnl.com

*Printed at:*

**PRINTWELL**

146, Focal Point

Amritsar.

*Price : Rs. 300 (Deluxe edition)*

*Rs. 200 (Paperback)*

*ਸਿੱਖ ਤਵਾਰੀਖ਼ ਦੇ ਮਹਾਨ ਖ਼ਜ਼ਾਨੇ ਨੂੰ ਸੰਭਾਲਣ ਵਾਲਿਆਂ*

# ਗਣੇਸ਼ਾ ਸਿੰਘ ਬੇਦੀ
# ਕਾਦਰ ਯਾਰ
# ਸ਼ਾਹ ਮੁਹੰਮਦ
# ਕਰਮ ਸਿੰਘ ਹਿਸਟੋਰੀਅਨ

*ਦੇ ਨਾਂ*

# ਖ਼ਾਸ ਧੰਨਵਾਦ

ਇਸ ਮੁਕੰਮਲ 'ਸਿੱਖ ਤਵਾਰੀਖ਼' (ਪੰਜ ਜਿਲਦਾਂ ਵਿਚ) ਵਾਸਤੇ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ (ਪ੍ਰਧਾਨ ਸ: ਪਰਮਜੀਤ ਸਿੰਘ ਸਰਨਾ ਤੇ ਜਨਰਲ ਸਕੱਤਰ ਸ: ਬਲਬੀਰ ਸਿੰਘ ਵਿਵੇਕ ਵਿਹਾਰ ਦੇ ਮਿਲਵਰਤਣ ਨਾਲ) , ਸ: ਸੁਰਜੀਤ ਸਿੰਘ ਛਦੌੜੀ ਬੈਲਜੀਅਮ, ਸ: ਕੁਲਵਿੰਦਰ ਸਿੰਘ ਜਾਡਲਾ ਸਪੇਨ, ਸ: ਗੁਰਦੇਵ ਸਿੰਘ ਸਿੱਧੂ, ਸ: ਗੁਰਨਾਮ ਸਿੰਘ ਫ਼ਰੀਦਾਬਾਦ ਨੇ ਇਸ ਰੂਪ ਵਿਚ ਮਾਲੀ ਇਮਦਾਦ ਦਿੱਤੀ ਸੀ ਕਿ ਉਨ੍ਹਾਂ ਵੱਲੋਂ ਦਿੱਤੀ ਰਕਮ ਦੇ ਬਦਲੇ ਉਨ੍ਹਾਂ ਨੂੰ ਕਿਤਾਬਾਂ ਦਿੱਤੀਆਂ ਜਾਣਗੀਆਂ। ਉਨ੍ਹਾਂ ਦੇ ਇਸ ਮਿਲਵਰਤਣ ਵਾਸਤੇ ਅਸੀਂ ਉਨ੍ਹਾਂ ਦੇ ਬਹੁਤ ਸ਼ੁਕਰਗੁਜ਼ਾਰ ਹਾਂ। ਵਰਨਾ, ਸ਼ਾਇਦ, ਇਹ ਕਿਤਾਬਾਂ ਛਪ ਨਾ ਸਕਦੀਆਂ।

ਪਰ, ਇਹ ਗੱਲ ਸਪਸ਼ਟ ਕਰਨੀ ਬਹੁਤ ਜ਼ਰੂਰੀ ਹੈ ਕਿ ਇਹ ਕਿਤਾਬਾਂ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਜਾਂ ਦੂਜੇ ਮਦਦਗਾਰਾਂ ਦੀਆਂ ਆਫ਼ੀਸ਼ੀਅਲ ਕਿਤਾਬਾਂ ਨਹੀਂ ਹਨ। ਇਸ ਵਿਚਲੀ ਕਿਸੇ ਵੀ ਸਮੱਗਰੀ ਨਾਲ ਇਨ੍ਹਾਂ ਮਦਦਗਾਰਾਂ ਦੇ ਵੱਖਰੇ ਵਿਚਾਰ ਹੋ ਸਕਦੇ ਹਨ ਇਸ ਕਰ ਕੇ ਉਹ ਇਸ ਵਿਚਲੀ ਸਮੱਗਰੀ ਦੇ ਕਿਸੇ ਵੀ ਹਿੱਸੇ ਦੇ ਜ਼ਿੰਮੇਵਾਰ ਜਾਂ ਹਿਮਾਇਤੀ ਨਹੀਂ ਗਰਦਾਨੇ ਜਾਣੇ ਚਾਹੀਦੇ। ਇਸ ਦੀ ਸਾਰੀ ਸਮੱਗਰੀ ਦੀ ਪੂਰੀ ਜ਼ਿੰਮੇਵਾਰੀ ਸਿਰਫ਼ ਤੇ ਸਿਰਫ਼ ਇਸ ਲੇਖਕ ਦੀ ਹੈ।

**– ਡਾ: ਹਰਜਿੰਦਰ ਸਿੰਘ ਦਿਲਗੀਰ**

-337 -337

# ਤਤਕਰਾ

**ਬ੍ਰਾਹਮਣਾਂ ਅਤੇ ਡੋਗਰਿਆਂ ਦੀਆਂ ਸਾਜ਼ਿਸ਼ਾਂ**



**ਬਿਬਲੀਓਗਰਾਫ਼ੀ (ਸਿੱਖ ਇਤਿਹਾਸ ਦੀ ਇਤਿਹਾਸਕਾਰੀ) ਅਤੇ ਇੰਡੈਕਸ ਵੇਖੋ ਆਖ਼ਰੀ ਜਿਲਦ ਵਿਚ।**

# ਤਸਵੀਰਾਂ ਦਾ ਵੇਰਵਾ

(ਸਮਾਪਤੀ ਤੇ ਹਨ)

ਪਹਿਲਾ ਸੈਕਸ਼ਨ

1. ਬੰਦਾ ਸਿੰਘ ਬਹਾਦਰ ਦੀ ਦੁਮਾਲੇ ਨਾਲ ਤਸਵੀਰ (ਹਰਭਜਨ ਸਿੰਘ ਨੌਜਵਾਨ ਦਾ ਸਕੈੱਚ)
2. ਬੰਦਾ ਸਿੰਘ ਦੀ ਰਿਆਸੀ ਵਿਚ ਪਨਾਹਗਾਹ
3. ਨੰਦੇੜ ਵਿਚ ਬੰਦਾ ਸਿੰਘ ਦੇ ਡੇਰੇ ਵਾਲੀ ਥਾਂ
4. ਬੰਦਾ ਸਿੰਘ ਦਾ ਖ਼ਤ ਭਾਈ ਰੂਪਾ ਪਰਵਾਰ ਦੇ ਨਾਂ
5. ਸਮਾਣਾ ਦਾ ਕਿਲ੍ਹਾ ਜਿੱਥੇ ਬੰਦਾ ਸਿੰਘ ਨੇ 26 ਨਵੰਬਰ 1709 ਨੂੰ ਖਾਲਸਾ ਰਾਜ ਦੀ ਨੀਂਹ ਰੱਖੀ
6. ਸਮਾਣੇ ਦਾ ਬੰਦਾ ਸਿੰਘ ਤੋਂ ਪਹਿਲਾਂ ਦੇ ਮਜ਼ਾਰ ਤੇ ਮਸੀਤਾਂ ਜੋ ਸਾਬਿਤ ਕਰਦੀਆਂ ਹਨ ਕਿ ਬੰਦਾ ਸਿੰਘ ਨੇ ਕਿਸੇ ਮੁਸਲਮ ਯਾਦਗਾਰ ਨੂੰ ਛੇੜਿਆ ਤਕ ਨਹੀਂ ਸੀ (ਉਸ ਵੇਲੇ ਦੇ ਅਜਿਹੇ ਕਈ ਮਜ਼ਾਰ ਤੇ ਮਸੀਤਾਂ ਸਮਾਣਾ, ਸਰਹਿੰਦ, ਸਢੌਰਾ ਵਿਚ ਅਜ ਵੀ ਕਾਇਮ ਹਨ)
7. ਬੰਦਾ ਸਿੰਘ ਦੀ ਰਾਜਧਾਨੀ ਲੋਹਗੜ੍ਹ ਦੀ ਇਕ ਪਹਾੜੀ 'ਤੇ ਦੋ ਨੀਲੇ ਨਿਸ਼ਾਨ (ਵਿਚਕਾਰ ਖੜ੍ਹੇ ਹਨ ਸ: ਸੁਰਜੀਤ ਸਿੰਘ ਛਦੌੜੀ)
8. ਲੋਹਗੜ੍ਹ ਦੀ ਪਹਾੜੀ ਤੋਂ ਸੋਮ ਨਦੀ ਦ ਇਕ ਨਜ਼ਾਰਾ
9. ਗੁਰਦਾਸ ਨੰਗਲ ਜਿੱਥੋਂ ਬੰਦਾ ਸਿੰਘ ਤੇ ਸਾਥੀਆਂ ਨੇ 8 ਮਹੀਨੇ ਜੰਗ ਲੜੀ
10. ਦਿੱਲੀ ਦਾ ਸਲੀਮਗੜ੍ਹ ਕਿਲ੍ਹਾ ਜਿੱਥੇ 1716 ਵਿਚ ਬੰਦਾ ਸਿੰਘ ਤੇ ਸਾਥੀ ਕੈਦ ਕੀਤੇ ਗਏ
11. ਮਹਿਰੌਲੀ (ਦਿੱਲੀ) ਜਿੱਥੇ ਬੰਦਾ ਸਿੰਘ ਨੂੰ 9 ਜੂਨ 1716 ਦੇ ਦਿਨ ਸ਼ਹੀਦ ਕੀਤਾ ਗਿਆ

ਦੂਜਾ ਸੈਕਸ਼ਨ

12. ਭਾਈ ਮਨੀ ਸਿੰਘ ਦੀ ਸ਼ਹੀਦੀ 24 ਜੂਨ 1734
13. ਬੋਤਾ ਸਿੰਘ ਤੇ ਗਰਜਾ ਸਿੰਘ ਦਾ ਕਾਰਨਾਮਾ 27 ਮਾਰਚ 1739
14. ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਮੱਸਾ ਰੰਘੜ ਦਾ ਸਿਰ ਵੱਢਿਆ 11 ਅਗਸਤ 1740
15. ਸਿੱਖਾਂ ਦੇ ਸਿਰਾਂ ਦੇ ਮੁੱਲ ਪਏ 1740, 1745, 1753
16. ਕੇਸਾਂ ਖ਼ਾਤਿਰ ਭਾਈ ਤਾਰੂ ਸਿੰਘ ਦੀ ਖੋਪੜੀ ਲਾਹੀ ਗਈ 27 ਜੂਨ 1745
17. ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਨੂੰ ਚਰਖੜੀ 'ਤੇ ਚੜ੍ਹਾਇਆ ਗਿਆ 10 ਮਾਰਚ 1746
18. ਬੀਬੀਆਂ ਤੇ ਬੱਚਿਆਂ 'ਤੇ ਜ਼ੁਲਮ ਅਤੇ ਉਨ੍ਹਾਂ ਦੀਆਂ ਸ਼ਹੀਦੀਆਂ 1750-53
19. ਛੋਟਾ ਘੱਲੂਘਾਰਾ 1 ਮਈ 1746
20. ਵੱਡਾ ਘੱਲੂਘਾਰਾ 5 ਫ਼ਰਵਰੀ 1762
21. ਲਾਲ ਕਿਲ੍ਹੇ 'ਤੇ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ 11 ਮਾਰਚ 1783
22. ਸ: ਜੱਸਾ ਸਿੰਘ ਆਹਲੂਵਾਲੀਆ
23. ਸ: ਜੱਸਾ ਸਿੰਘ ਰਾਮਗੜ੍ਹੀਆ

ਤੀਜਾ ਸੈਕਸ਼ਨ

24. ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ
25. ਲਾਹੌਰ ਦੇ ਕਿਲ੍ਹੇ ਦਾ ਮੇਨ ਗੇਟ
26. ਲਾਹੌਰ ਕਿਲ੍ਹੇ ਵਿਚ ਮਹਾਰਾਣੀ ਮੋਰਾਂ ਦੀ ਮਸਜਿਦ
27. ਕਿਲ੍ਹਾ ਗੋਬਿੰਦਗੜ੍ਹ ਅੰਮ੍ਰਿਤਸਰ ਦਾ ਡਿਜ਼ਾਈਨ
28. ਰਾਮ ਬਾਗ਼ ਅੰਮ੍ਰਿਤਸਰ ਦਾ ਡਿਜ਼ਾਈਨ
29. ਮਹਾਰਾਜਾ ਰਣਜੀਤ ਸਿੰਘ ਦੇਵੀ ਦੀ ਪੂਜਾ ਕਰਦਾ ਹੋਇਆ

30. (ਸ਼ਾਹੀ ਖ਼ਾਨਦਾਨ): ਮਹਾਰਾਜਾ ਖੜਕ ਸਿੰਘ, ਮਹਾਰਾਜਾ ਸ਼ੇਰ ਸਿੰਘ, ਮਹਾਰਾਣੀ ਚੰਦ ਕੌਰ, ਮਹਾਰਾਜਾ ਦਲੀਪ ਸਿੰਘ, ਮਹਾਰਾਜਾ ਨੌਨਿਹਾਲ ਸਿੰਘ ਤੇ ਰਾਣੀ ਜਿੰਦਾਂ

31. (ਰਾਜ ਦੇ ਵਫ਼ਾਦਾਰ) ਚਤਰ ਸਿੰਘ ਅਟਾਰੀਵਾਲਾ, ਅਕਾਲੀ ਫੂਲਾ ਸਿੰਘ, ਰਣਜੋਧ ਸਿੰਘ ਮਜੀਠਿਆ, ਜਵਾਹਰ ਸਿੰਘ, ਚੇਤ ਸਿੰਘ ਬਾਜਵਾ, ਸ਼ਾਮ ਸਿੰਘ ਅਟਾਰੀਵਾਲਾ

32. (ਰਾਜ ਦੇ ਗ਼ਦਾਰ) ਡੋਗਰੇ ਗੁਲਾਬ ਸਿੰਹ, ਧਿਆਨ ਸਿੰਹ, ਸੁਚੇਤ ਸਿੰਹ, ਹੀਰਾ ਸਿੰਹ। ਗਿਆਨੀ ਗੁਰਮੁਖ ਸਿੰਘ (ਗੁਰਬਿਲਾਸ ਪਾਤਾਸਾਹੀ ਛੇਵੀਂ ਦੇ ਦੋ ਵਿਚੋਂ ਇਕ ਲਿਖਾਰੀ)। ਪੰਡਤ ਜੱਲ੍ਹਾ।

33. (ਰਾਜ ਦੇ ਗ਼ਦਾਰ) ਬ੍ਰਾਹਮਣ ਖ਼ੁਸ਼ਹਾਲ ਚੰਦ, ਲਾਲ ਚੰਦ/ਸਿੰਘ (ਪ੍ਰਾਈਮ ਮਨਿਸਟਰ), ਤੇਜ ਰਾਮ/ਸਿੰਘ (ਫ਼ੌਜ ਦਾ ਚੀਫ਼)। ਵਫ਼ਾਦਾਰ ਫਕੀਰ ਅਜ਼ੀਜ਼-ਉਦ-ਦੀਨ। ਸੰਧਾਵਲੀਏ ਸਾਜ਼ਸ਼ੀ: ਅਜੀਤ ਸਿੰਘ ਸੰਧਾਵਾਲੀਅਸ਼ਾ, ਲਹਿਣਾ ਸਿੰਘ ਸੰਧਾਵਾਲੀਆ।

# ਬਾਬਾ ਬੰਦਾ ਸਿੰਘ ਬਹਾਦਰ

ਬਾਬਾ ਬੰਦਾ ਸਿੰਘ ਇਕ ਲਾਸਾਨੀ ਕਮਾਲ ਸੀ, ਜੋ ਕੋਈ ਅਫ਼ਸਾਨਾ ਨਹੀਂ ਬਲਕਿ ਹੱਡ-ਮਾਸ ਦਾ ਇਕ ਸੱਚਮੁਚ ਦਾ ਇਨਸਾਨ ਸੀ, ਜੋ ਇਸ ਧਰਤੀ 'ਤੇ ਜੀਵਿਆ, ਵਿਚਰਿਆ ਤੇ ਸ਼ਹੀਦ ਹੋਇਆ। ਪਹਿਲੀ ਵਾਰ ਅਤੇ ਅਸਲ ਖਾਲਸਾ ਰਾਜ ਕਾਇਮ ਕਰਨ ਦਾ ਮਾਣ, ਇਸ ਮਹਾਨ ਸਿੱਖ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਅਤੇ ਉਸ ਦੇ ਸਾਥੀਆਂ ਦਾ ਬਣਦਾ ਹੈ। ਪੰਜਾਬ ਦੇਸ ਦੀ ਸੱਤ ਸੌ ਸਾਲ ਦੀ (ਤੇ ਦੱਖਣ-ਏਸ਼ੀਆਈ ਜਜ਼ੀਰੇ ਦੀ ਇਕ ਹਜ਼ਾਰ ਸਾਲ ਦੀ) ਵਿਦੇਸ਼ੀ ਗ਼ੁਲਾਮੀ ਨੂੰ ਖ਼ਤਮ ਕਰਨ ਦਾ ਸਿਹਰਾ ਇਸੇ ਮਹਾਨ ਹੀਰੋ ਅਤੇ ਉਸ ਦੇ ਸਾਥੀਆਂ ਸਿਰ ਬੱਝਦਾ ਹੈ।

ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ 16 ਅਕਤੂਬਰ 1670 ਦੇ ਦਿਨ, ਕਸ਼ਮੀਰ ਦੇਸ ਦੇ ਪੁਣਛ ਜ਼ਿਲ੍ਹਾ ਦੇ ਪਿੰਡ ਰਜੌੜੀ (ਪਠਾਨਕੋਟ ਤੋਂ 275 ਤੇ ਜੰਮੂ ਤੋਂ 163 ਕਿਲੋਮੀਟਰ, ਜੋ ਸਮੁੰਦਰ ਤਲ ਤੋਂ 2800 ਫ਼ੁਟ ਉਚਾ ਹੈ) ਵਿਚ, ਬਾਬਾ ਰਾਮ ਦੇਵ ਦੇ ਘਰ ਹੋਇਆ ਸੀ। ਉਸ ਦੇ ਮਾਪਿਆਂ ਨੇ ਉਸ ਦਾ ਨਾਂ ਲਛਮਣ ਦਾਸ ਰੱਖਿਆ ਸੀ। ਆਪ ਦਾ ਪਰਵਾਰ ਰਾਜਪੂਤ ਬਿਰਾਦਰੀ ਨਾਲ ਸਬੰਧ ਰਖਦਾ ਸੀ। ਬਾਬਾ ਰਾਮ ਦੇਵ ਨੇ ਆਪਣੇ ਪੁਤਰ ਲਛਮਣ ਦਾਸ ਨੂੰ ਰਾਜਪੂਤੀ ਰਵਾਇਤਾਂ ਮੁਤਾਬਿਕ ਘੋੜਸਵਾਰੀ, ਕੁਸ਼ਤੀ, ਤਲਵਾਰ ਚਲਾਉਣਾ, ਤੀਰ-ਅੰਦਾਜ਼ੀ ਅਤੇ ਹੋਰ ਮਾਰਸ਼ਲ ਖੇਡਾਂ ਸਿਖਾਈਆਂ। ਉਹ ਨਿੱਕੀ ਉਮਰ ਵਿਚ ਹੀ ਸ਼ਿਕਾਰ ਖੇਡਣ ਲਗ ਪਿਆ ਸੀ। ਇਨ੍ਹਾਂ ਦਿਨਾਂ ਵਿਚ ਹੋਈ ਇਕ ਘਟਨਾ ਨੇ ਉਸ ਦੀ ਜ਼ਿੰਦਗੀ ਵਿਚ ਇਕ ਅਹਿਮ ਤਬਦੀਲੀ ਲੈ ਆਂਦੀ। ਇਕ ਵਾਰ ਉਸ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ। ਜਦ ਉਸ ਨੇ ਇਸ ਹਿਰਨੀ ਨੂੰ ਕੱਟਿਆ ਤਾਂ ਉਸ ਨੂੰ ਪਤਾ ਲੱਗਾ ਕਿ ਉਹ ਹਿਰਨੀ ਗਰਭਵਤੀ ਸੀ। ਉਸ ਦੇ ਪੇਟ ਵਿੱਚੋਂ ਦੋ ਬੱਚੇ ਨਿਕਲੇ ਅਤੇ ਉਸ ਦੇ ਸਾਹਮਣੇ ਤੜਫ਼-ਤੜਫ਼ ਕੇ ਮਰ ਗਏ। ਇਸ ਘਟਨਾ ਨੇ ਲਛਮਣ ਦਾਸ ਦੇ ਮਨ ਤੇ ਡੂੰਘਾ ਅਸਰ ਪਾਇਆ। ਉਸ ਨੇ ਨਾ ਸਿਰਫ਼ ਸ਼ਿਕਾਰ ਹੀ ਬੰਦ ਕਰ ਦਿਤਾ ਬਲਕਿ ਉਹ ਗੁੰਮ-ਸੁੰਮ ਵੀ ਰਹਿਣ ਲਗ ਪਿਆ। ਇਹ ਘਟਨਾ 1684 ਦੇ ਸ਼ੁਰੂ ਦੀ ਹੈ। ਹੌਲੀ-ਹੌਲੀ ਉਹ ਸਾਧੂਆਂ ਦੀ ਸੰਗਤ ਵੀ ਕਰਨ ਲਗ ਪਿਆ। ਇਨ੍ਹੀਂ ਦਿਨੀਂ ਜਾਨਕੀ ਪ੍ਰਸਾਦ ਨਾਂ ਦਾ ਇਕ ਸਾਧੂ ਉਸ ਇਲਾਕੇ ਵਿਚ ਆਇਆ। ਲਛਮਣ ਦਾਸ ਨੇ ਉਸ ਸਾਧੂ ਦੀ ਸੰਗਤ ਕੀਤੀ। ਉਹ ਇਸ ਜਾਨਕੀ ਦਾਸ ਦੇ ਪ੍ਰਚਾਰ ਦੇ ਅਸਰ ਹੇਠ ਆ ਗਿਆ ਅਤੇ ਉਸ ਦੇ ਨਾਲ ਹੀ ਬੈਰਾਗੀ-ਸਾਧੂ ਬਣ ਕੇ ਉਸ ਦੇ ਡੇਰੇ 'ਤੇ ਲਾਹੌਰ ਚਲਾ ਗਿਆ। ਇਹ ਸੋਚ ਕੇ ਕਿ ਕਿਤੇ ਲਛਮਣ ਦਾਸ ਦੇ ਮਾਪੇ ਉਸ ਨੂੰ ਲੱਭਦੇ ਉਸ ਦੇ ਡੇਰੇ ਤੇ ਹੀ ਨਾ ਆ ਜਾਣ, ਜਾਨਕੀ ਦਾਸ ਨੇ ਉਸ ਦਾ ਨਾਂ ਮਾਧੋ ਦਾਸ ਰਖ ਦਿਤਾ।

ਪਰ, ਸਾਧੂ ਜਾਨਕੀ ਦਾਸ ਲਛਮਣ (ਮਾਧੋ) ਦਾਸ ਦੀ ਤਸੱਲੀ ਨਾ ਕਰਵਾ ਸਕਿਆ। ਇਕ-ਅੱਧ ਸਾਲ ਇੱਥੇ ਰਹਿਣ ਮਗਰੋਂ, 29 ਮਾਰਚ 1685 ਦੇ ਦਿਨ, ਉਹ ਕਸੂਰ ਨੇੜੇ ਇਕ ਪਿੰਡ ਰਾਮ ਥੰਮਣ ਵਿਚ ਵਿਸਾਖੀ ਦੇ ਮੇਲੇ 'ਤੇ ਗਿਆ। ਇੱਥੇ ਉਸ ਦਾ ਮੇਲ ਇਕ ਹੋਰ ਸਾਧੂ ਰਾਮ ਦਾਸ ਨਾਲ ਹੋਇਆ। ਰਾਮ ਦਾਸ ਉਸ ਨੂੰ ਆਪਣੇ ਨਾਲ ਦੱਖਣ ਦੀ ਯਾਤਰਾ 'ਤੇ ਲੈ ਗਿਆ। ਰਾਮ ਦਾਸ ਵੀ ਮਾਧੋ ਦਾਸ ਦੀ ਨਿਸ਼ਾ ਨਾ ਕਰਵਾ ਸਕਿਆ। ਹੁਣ ਮਾਧੋ ਦਾਸ ਨੇ ਉਸ ਨੂੰ ਵੀ ਛੱਡ ਦਿੱਤਾ ਅਤੇ ਹਿੰਦੂ ਤੀਰਥਾਂ ਦੇ ਚੱਕਰ ਲਾਉਣੇ ਸ਼ੁਰੂ ਕਰ ਦਿਤੇ।

1688 ਵਿਚ ਉਹ ਨਾਸਕ ਨਗਰ ਕੋਲ ਪੰਚਬਟੀ ਵਿਚ ਇਕ ਤਾਂਤਰਿਕ ਅਖਵਾਉਂਦੇ ਯੋਗੀ ਔਘੜ ਨਾਥ (ਬਾਬਾ ਲੂਣੀਆ) ਕੋਲ ਵੀ ਤਿੰਨ ਸਾਲ ਰਿਹਾ। ਇੱਥੇ ਰਹਿਣ ਦੌਰਾਨ ਉਹ ਅਕਸਰ ਹਿੰਦੂ ਤੀਰਥਾਂ 'ਤੇ ਵੀ ਜਾਂਦਾ ਰਹਿੰਦਾ ਸੀ।

ਫ਼ਰਵਰੀ 1695 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਧਰਮ ਪ੍ਰਚਾਰ ਦੇ ਸਬੰਧ ਵਿਚ ਖੁਰਵੱਧੀ (ਹੁਣ ਡੇਹਰਾਦੂਨ), ਹਰਦੁਆਰ ਤੇ ਕਨਖਲ ਵੱਲ ਗਏ। ਇਨ੍ਹੀਂ ਦਿਨੀਂ ਹੀ ਮਾਧੋ ਦਾਸ ਵੀ ਉਧਰ ਆਇਆ ਹੋਇਆ ਸੀ। ਉਸ ਦੀ ਮੁਲਾਕਾਤ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਹੋਈ। ਗੁਰੂ ਜੀ ਨੇ ਉਸ ਨੂੰ ਬੈਰਾਗ ਤੇ ਯੋਗ ਛੱਡ ਕੇ ਕਰਮ-ਖੇਤਰ ਵਿਚ ਆਉਣ ਦੀ ਸਿਖਿਆ ਦਿਤੀ। ਮਾਧੋ ਦਾਸ ਅਤੇ ਗੁਰੂ ਸਾਹਿਬ ਦੀ ਮੁਲਾਕਾਤ ਥੋੜ੍ਹੇ ਚਿਰ ਦੀ ਸੀ। ਜੇ ਕਰ ਮਾਧੋ ਦਾਸ ਨੂੰ ਗੁਰੂ ਸਾਹਿਬ ਦੀ ਸੰਗਤ ਕੁਝ ਦਿਨ ਹੋਰ ਮਿਲ ਜਾਂਦੀ ਤਾਂ ਉਹ ਯਕੀਨਨ ਉਦੋਂ ਹੀ ਸਿੱਖੀ ਵਿਚ ਸ਼ਾਮਿਲ ਹੋ ਗਿਆ ਹੁੰਦਾ।

ਕਨਖਲ ਤੋਂ ਮੁੜ ਕੇ ਮਾਧੋ ਆਪਣੇ ਡੇਰੇ 'ਤੇ ਵਾਪਿਸ ਚਲਾ ਗਿਆ। ਕੁਝ ਸਾਲ ਇੱਥੇ ਰਹਿਣ ਮਗਰੋਂ ਉਹ ਨੰਦੇੜ ਚਲਾ ਗਿਆ ਜਿੱਥੇ ਉਸ ਨੇ ਆਪਣਾ ਚੰਗਾ ਤਗੜਾ ਡੇਰਾ ਕਾਇਮ ਕਰ ਲਿਆ। ਇੱਥੇ ਉਸ ਨੇ ਬਹੁਤ ਸਾਰੇ ਚੇਲੇ ਇਕੱਠੇ ਕਰ ਲਏ। ਜੰਤਰ-ਮੰਤਰ ਤੇ ਤਾਂਤਰਿਕ ਤਾਕਤ ਦੇ ਨਾਂ 'ਤੇ ਉਸ ਨੇ ਲੋਕਾਂ ਵਿਚ ਆਪਣਾ ਦਬਦਬਾ ਕਾਇਮ ਕਰ ਲਿਆ। ਇਸ ਟੌਹਰ-ਟੱਲੇ ਨੇ ਉਸ ਨੂੰ ਹੰਕਾਰੀ ਬਣਾ ਦਿਤਾ। ਹੁਣ ਉਹ ਦੂਜੇ ਸਾਧੂਆਂ ਤੇ ਫਕੀਰਾਂ ਨੂੰ ਵੀ ਟਿਚਕਰਾਂ ਕਰਨ ਲਗ ਪਿਆ। ਇਕ ਆਮ ਆਦਮੀ ਦੀ ਬੇਇਜ਼ਤੀ ਕਰਨਾ ਤਾਂ ਉਸ ਦੀ ਰੋਜ਼ ਦੀ ਖੇਡ ਸੀ।

### ਬੰਦਾ ਸਿੰਘ ਦਾ ਨਵਾਂ ਜਨਮ

ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਬਹਾਦਰ ਸ਼ਾਹ ਨਾਲ ਦੱਖਣ ਵਲ ਚਲਦੇ-ਚਲਦੇ ਬੁਰਹਾਨਪੁਰ ਪੁੱਜੇ ਤਾਂ ਬਾਦਸ਼ਾਹ ਨੂੰ ਜੰਗ ਵਿਚ ਮਦਦ ਵਾਸਤੇ ਸਾਹਰਿੰਦ (ਹੁਣ ਸਰਹਿੰਦ) ਦੇ ਸੂਬੇਦਾਰ ਵਜ਼ੀਰ ਖ਼ਾਨ (*ਵਜ਼ੀਰ ਖ਼ਾਨ ਦਾ ਅਸਲ ਨਾਂ ਮਿਰਜ਼ਾ ਅਸਕਰੀ ਸੀ। ਉਸ ਦਾ ਪਿਛੋਕੜ ਈਰਾਨ ਦਾ ਸੀ। ਉਸ ਦਾ ਮਨਸਬ ਦੋ ਹਜ਼ਾਰ ਜ਼ਾਤ ਸੀ*) ਦੀ ਭੇਜੀ ਇਕ ਵੱਡੀ ਰਕਮ ਪੁੱਜ ਗਈ। ਉਹ ਬਾਦਸ਼ਾਹ, ਜੋ ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਇਹ ਵਾਅਦਾ ਕਰ ਰਿਹਾ ਸੀ ਕਿ ਉਹ ਸਾਹਰਿੰਦ ਦੇ ਜ਼ਾਲਮ ਸੂਬੇਦਾਰ ਨੂੰ ਸਜ਼ਾ ਦੇਵੇਗਾ, ਹੁਣ ਉਸ ਦੇ ਤੌਰ-ਤਰੀਕੇ ਬਦਲ ਗਏ। ਤਾਪਤੀ ਦਰਿਆ ਪਾਰ ਕਰ ਕੇ ਜਦੋਂ ਗੁਰੂ ਜੀ ਬਾਲਾਪੁਰ ਪੁਜੇ

ਤਾਂ ਇੱਥੇ ਉਨ੍ਹਾਂ ਦੀ ਬਹਾਦਰ ਸ਼ਾਹ ਨਾਲ ਆਖ਼ਰੀ ਮੁਲਾਕਾਤ ਹੋਈ। ਇਹ ਗੱਲ ਜੁਲਾਈ 1708 ਦੇ ਪਿਛਲੇ-ਅੱਧ ਦੀ ਹੈ। ਜਦ ਗੁਰੂ ਜੀ ਨੂੰ ਬਾਦਸ਼ਾਹ ਦੀ ਬਦਲੀ ਨੀਅਤ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਉਸ ਦਾ ਸਾਥ ਛੱਡ ਦਿਤਾ ਅਤੇ ਨੰਦੇੜ ਵਿਚ ਰੁਕ ਗਏ। ਇੱਥੇ ਉਨ੍ਹਾਂ ਨੂੰ ਪਤਾ ਲੱਗਾ ਕਿ ਮਾਧੋ ਦਾਸ ਦਾ ਡੇਰਾ ਵੀ ਨਜ਼ਦੀਕ ਹੀ ਸੀ। ਵਾਪਿਸ ਪੰਜਾਬ ਮੁੜਨ ਤੋਂ ਪਹਿਲਾਂ ਆਪ ਨੇ ਮਾਧੋ ਦਾਸ ਨੂੰ ਮਿਲਣ ਦਾ ਫ਼ੈਸਲਾ ਕੀਤਾ।

ਜਦ ਗੁਰੂ ਜੀ ਮਾਧੋ ਦਾਸ ਦੇ ਡੇਰੇ ’ਤੇ ਗਏ ਤਾਂ ਉਹ ਉੱਥੇ ਮੌਜੂਦ ਨਹੀਂ ਸੀ। ਉਸ ਦੀ ਗ਼ੈਰ-ਹਾਜ਼ਰੀ ਵਿਚ ਗੁਰੂ ਜੀ ਨੇ ਬਕਰੇ ਝਟਕਾ ਕੇ ਲੰਗਰ ਤਿਆਰ ਕੀਤਾ ਤੇ ਸਾਰੇ ਸਿੰਘਾਂ ਨੂੰ ਛਕਾਇਆ। ਲਛਮਣ ਦਾਸ ਤਾਂ ਹਿਰਨੀ ਦੇ ਸ਼ਿਕਾਰ ਮਗਰੋਂ ਸ਼ਾਕਾਹਾਰੀ ਹੋ ਚੁਕਾ ਸੀ ਤੇ ਮਾਸ-ਮੱਛੀ ਨੂੰ ਸਖ਼ਤ ਨਫ਼ਰਤ ਕਰਦਾ ਸੀ। ਗੁਰੂ ਜੀ ਵੱਲੋਂ ਬਕਰੇ ਝਟਕਾਉਣ ਦਾ ਡੇਰੇ ਦੇ ਸੇਵਾਦਾਰਾਂ ਨੇ ਬਹੁਤ ਬੁਰਾ ਮਨਾਇਆ ਪਰ ਏਨੀ ਵੱਡੀ ਗਿਣਤੀ ਵਿਚ ਸਿੱਖਾਂ ਦੇ ਹੁੰਦਿਆਂ ਉਹ ਸਾਧੂ ਤੇ ਯੋਗੀ ਕੁਝ ਨਾ ਕਰ ਸਕੇ। ਗੁਰੂ ਜੀ ਨੇ ਇਸ ਤੋਂ ਮਗਰੋਂ ਮਾਧੋ ਦਾਸ ਦਾ ਪਲੰਘ (ਜਿਸ ’ਤੇ ਬੈਠ ਕੇ ਉਹ ਆਪਣਾ ਦਰਬਾਰ ਲਾਇਆ ਕਰਦਾ ਸੀ) ਵੀ ਮੱਲ ਲਿਆ ਤੇ ਬਾਕੀ ਸਿੱਖ ਉਨ੍ਹਾਂ ਕੋਲ ਬੈਠ ਗਏ। ਬੇਵੱਸ ਹੋਏ ਚੇਲਿਆਂ ਨੇ ਇਕ ਸਾਥੀ ਨੂੰ ਮਾਧੋ ਦਾਸ ਨੂੰ ਖ਼ਬਰ ਦੇਣ ਵਾਸਤੇ ਭੇਜ ਦਿਤਾ। ਥੋੜ੍ਹੀ ਦੇਰ ਮਗਰੋਂ ਮਾਧੋ ਦਾਸ ਵੀ ਉੱਥੇ ਪੁਜ ਗਿਆ। ਉਸ ਨੂੰ ਵੇਖ ਕੇ ਗੁਰੂ ਸਾਹਿਬ ਨੇ ਉਸ ਨੂੰ ਕਿਹਾ, “ਮਾਧੋ ਦਾਸ, ਅਸੀਂ ਤੈਨੂੰ ਮਿਲਣ ਆਏ ਹਾਂ। ਤੂੰ ਕਿਥੇ ਗਿਆ ਹੋਇਆ ਸੀ।” ਇਸ ’ਤੇ ਮਾਧੋ ਦਾਸ ਬੋਲਿਆ, “ਗ਼ਰੀਬ ਨਿਵਾਜ਼, ਮੈਂ ਤੁਹਾਨੂੰ ਨਹੀਂ ਜਾਣਦਾ। ਆਪ ਕਿੱਥੋਂ ਆਏ ਹੋ? ਜੇ ਤੁਸੀਂ ਮੈਨੂੰ ਜਾਣਦੇ ਸੀ ਤਾਂ ਮੈਨੂੰ ਉਡੀਕ ਲੈਣਾ ਸੀ। ਇਹ ਜਾਨਵਰ ਕਿਉਂ ਮਾਰਨੇ ਸੀ। ਇਹ ਡੇਰਾ ਵੈਸ਼ਨੋ ਸਾਧੂਆਂ ਦਾ ਹੈ।” ਗੁਰੂ ਜੀ ਨੇ ਉਸ ਨੂੰ ਦੱਸਿਆ, “ਮਾਧੋ ਦਾਸ, ਸਾਡੇ ਨਾਲ ਤੇਰੀ ਜਾਣ-ਪਛਾਣ ਇਕ ਦਫ਼ਾ ਕਨਖਲ ਵਿਚ ਹੋਈ ਸੀ। ਉਸ ਵੇਲੇ ਤੂੰ ਸਾਧੂਆਂ ਦੀ ਇਕ ਮੰਡਲੀ ਵਿਚ ਸੀ, ਜਿਸ ਦਾ ਮੁਖੀ ਔਘੜ ਨਾਥ ਜੋਗੀ, ਨਾਸਕ ਵਾਲਾ ਸੀ। ਮਾਧੋ ਦਾਸ ਨੇ ਇਹ ਸੁਣ ਕੇ ਅੱਖ ਉਠਾਈ ਤੇ ਗੁਰੂ ਜੀ ਵੱਲ ਵੇਖ ਕੇ ਬੋਲਿਆ, “ਆਪ ਗੁਰੂ ਗੋਬਿੰਦ ਸਿੰਘ ਹੋ, ਜਿਨ੍ਹਾਂ ਦੇ ਪਿਤਾ ਗੁਰੂ ਤੇਗ਼ ਬਹਾਦਰ ਜੀ ਨੇ ਦਿੱਲੀ ਵਿਚ ਜਾ ਕੇ ਅਪਣਾ ਬਲੀਦਾਨ ਦਿੱਤਾ ਸੀ।” ਸਤਿਗੁਰੂ ਜੀ ਨੇ ਆਖਿਆ,“ਹਾਂ ਮਾਧੋ ਦਾਸ, ਮੈਂ ਉਹੀ ਹਾਂ।” ਇਸ ‘ਹਾਂ’ ਦੀ ਆਵਾਜ਼ ਸੁਣ ਕੇ ਉਸ ਨੇ ਆਪਣਾ ਸੀਸ ਗੁਰੂ ਜੀ ਦੇ ਪੈਰਾਂ ਵਿਚ ਝੁਕਾ ਕੇ ਖਿਮਾ ਮੰਗੀ। ਸਤਿਗੁਰਾਂ ਫਿਰ ਕਿਹਾ, “ਮਾਧੋ ਦਾਸ, ਤੁਸਾਂ ਪੁੱਛਿਆ ਹੈ ਕਿ ਇਹ ਡੇਰਾ ਵੈਸ਼ਨੋ ਸਾਧੂਆਂ ਦਾ ਸੀ ਜਿੱਥੇ ਜਾਨਵਰ ਨਹੀਂ ਮਾਰਨੇ ਸਨ। ਮਾਧੋ ਦਾਸ, ਮੈਨੂੰ ਇਹ ਪਤਾ ਸੀ ਕਿ ਇਹ ਡੇਰਾ ਵੈਸ਼ਨੂਆਂ ਦਾ ਹੈ, ਤਾਂ ਹੀ ਇਹ ਜਾਨਵਰ ਮਾਰੇ ਹਨ! ਮੈਂ ਤੈਨੂੰ ਜਗਾਉਣ ਵਾਸਤੇ ਏਥੇ ਆਇਆ ਹਾਂ। ਇਹ ਤਿੰਨ-ਚਾਰ ਜਾਨਵਰ ਮਰਨ ਨਾਲ ਤੇਰਾ ਇਹ ਡੇਰਾ ਭਿੱਟਿਆ ਗਿਆ ਹੈ। ਤੈਨੂੰ ਵੱਡੇ ਡੇਰੇ ਇਸ ਮੁਲਕ ਦਾ ਪਤਾ ਨਹੀਂ, ਜਿੱਥੇ ਹਰ ਰੋਜ਼ ਸੈਂਕੜੇ-ਹਜ਼ਾਰਾਂ ਮਜ਼ਲੂਮ, ਨਿਰਦੋਸ਼ ਕੋਹੇ ਜਾ ਰਹੇ ਹਨ। ਮੈਂ ਸਿਰਫ਼ ਤੇਰਾ ਧਿਆਨ ਦਿਵਾਉਣ ਵਾਸਤੇ ਇਸ ਡੇਰੇ ਵਿਚ ਆਇਆ ਹਾਂ।” ਇਹ ਸੁਣ ਕੇ ਮਾਧੋ ਦਾਸ ਤਰ੍ਹਬਕ ਕੇ ਬੋਲਿਆ, “ਮੈਂ ਅੱਜ ਤੋਂ ਦਿਲੋ-ਜਾਨ ਤੋਂ ਤੁਹਾਡਾ ਬੰਦਾ ਹਾਂ, ਮੈਨੂੰ ਅੱਗੇ ਵਾਸਤੇ ਕਾਰ ਸੇਵਾ ਦੱਸੋ।” ਗੁਰੂ ਜੀ ਮੁਸਕਰਾਏ,

ਮਾਧੋ ਦਾਸ ਦੀ ਤਰਫ਼ ਦੇਖਿਆ ਅਤੇ ਕਿਹਾ, "ਮਾਧੋ ਦਾਸ, ਬੰਦਾ ਹੋ ਕੇ ਕਿਸੇ ਦੀ ਤਾਬਿਆਦਾਰੀ ਕਰਨਾ ਬੜਾ ਔਖਾ ਹੈ। ਬੰਦਾ ਉਹੀ ਹੈ ਜੋ ਤਨ, ਮਨ, ਧਨ ਮਾਲਿਕ ਦੇ ਹੁਕਮ ਹੇਠ ਕੁਰਬਾਨ ਕਰ ਦੇਵੇ।"

ਮਾਧੋ ਦਾਸ ਹੁਣ ਪਹਿਲਾਂ ਵਾਲਾ ਮਾਧੋ ਦਾਸ ਨਹੀਂ ਸੀ ਰਿਹਾ। ਉਹ ਆਪਣਾ ਮਾਣ-ਤਾਣ ਤਜ ਕੇ, ਨਿਮਾਣਾ ਹੋ ਕੇ, ਗੁਰੂ ਜੀ ਦਾ ਬੰਦਾ ਬਣ ਗਿਆ ਸੀ। ਸਤਿਗੁਰਾਂ ਫੇਰ ਆਖਿਆ,"ਮਾਧੋ ਦਾਸ ਇਹ ਗੁਰੂ ਨਾਨਕ ਸਾਹਿਬ ਦਾ ਦਰ ਹੈ, ਇਸ ਦਰ 'ਤੇ ਜੋ ਵੀ ਆਉਂਦਾ ਹੈ ਉਸ ਦਾ ਪਿਛਲਾ ਜਨਮ, ਧਰਮ, ਕਰਮ, ਸ਼ਰਮ ਤੇ ਭਰਮ ਸਾਰੇ ਜਾਂਦੇ ਰਹਿੰਦੇ ਹਨ।" ਮਾਧੋ ਦਾਸ ਫੇਰ ਹੱਥ ਬੰਨ੍ਹ ਕੇ ਬੋਲਿਆ, "ਮਹਾਰਾਜ, ਮੈਨੂੰ ਅੱਜ ਤੋਂ ਕਿਸੇ ਤਰਫ਼ ਦੀ ਝਾਕ ਨਹੀਂ ਰਹੀ। ਮੈਂ ਪੂਰੇ ਤੌਰ 'ਤੇ ਆਪ ਦੇ ਦਰ ਦਾ ਬੰਦਾ ਬਣ ਗਿਆ ਹਾਂ।" (ਸਰੂਪ ਸਿੰਘ ਕੌਸ਼ਿਸ਼, *ਗੁਰੂ ਕੀਆਂ ਸਾਖੀਆਂ*)।

## ਬੰਦਾ ਸਿੰਘ ਦਾ ਖੰਡੇ ਦੀ ਪਾਹੁਲ ਲੈਣਾ

ਅਗਲੇ ਦਿਨ, 4 ਸਤੰਬਰ 1708 ਨੂੰ, ਬੰਦਾ ਸਿੰਘ ਨੇ ਖੰਡੇ ਦੀ ਪਾਹੁਲ ਲਈ। ਸਤਿਗੁਰਾਂ ਨੇ ਆਪਣੇ ਦਸਤ ਮੁਬਾਰਕ ਨਾਲ ਉਸ ਨੂੰ ਕੰਘਾ, ਕਿਰਪਾਨ, ਕੜਾ, ਕਛਹਿਰਾ ਪਹਿਣਵਾਏ। ਸਿਰ 'ਤੇ ਛੋਟੀ ਦਸਤਾਰ-ਕੇਸਕੀ ਸਜਾ ਕੇ ਬੈਰਾਗੀ ਤੋਂ ਸਿੰਘ ਰੂਪ ਵਿਚ ਲੈ ਆਂਦਾ। ਸਤਿਗੁਰਾਂ ਇਸ ਨੂੰ ਭਾਈ ਦਇਆ ਸਿੰਘ ਤੇ ਤਿੰਨ ਹੋਰ ਸਿੱਖਾਂ ਨੂੰ ਲੈ ਕੇ ਆਪਣੇ ਹੱਥੀਂ ਮਾਧੋ ਦਾਸ ਨੂੰ ਖੰਡੇ ਦੀ ਪਾਹੁਲ ਦੇ ਕੇ ਸਿੰਘ ਸਜਾ ਦਿੱਤਾ। ਸਤਿਗੁਰਾਂ ਉਸ ਦਾ ਨਾਂ ਬੰਦਾ ਸਿੰਘ ਰੱਖਿਆ। ਇਸ ਮੌਕੇ 'ਤੇ ਸਿੰਘਾਂ ਨੇ 'ਅਕਾਲ! ਅਕਾਲ!' ਦੇ ਜੈਕਾਰੇ ਗਜਾ ਕੇ ਆਸਮਾਨ ਗੁੰਜਾ ਦਿੱਤਾ। (*ਲੇਖਕ ਮੈਕਸ ਆਰਥਰ ਮੈਕਾਲਿਫ਼ ਨੇ ਕਿਸੇ ਭੁਲੇਖੇ ਵਿਚ ਲਿਖਿਆ ਸੀ ਕਿ ਉਸ ਦਾ ਨਾਂ ਗੁਰਬਖ਼ਸ਼ ਸਿੰਘ ਰੱਖਿਆ ਗਿਆ ਸੀ ਜੋ ਕਿਸੇ ਵੀ ਸੋਮੇ ਵਿਚ ਲਿਖਿਆ ਨਹੀਂ ਮਿਲਦਾ*)।

ਆਰੀਆ ਸਮਾਜੀਆਂ ਅਤੇ ਹੋਰ ਫ਼ਿਰਕੂ ਹਿੰਦੂ ਲਿਖਾਰੀਆਂ ਨੇ ਇਕ ਸਾਜ਼ਿਸ਼ ਹੇਠ ਬੰਦਾ ਸਿੰਘ ਨੂੰ ਇਕ 'ਬੈਰਾਗੀ ਸਾਧੂ' ਦੇ ਤੌਰ 'ਤੇ ਪੇਸ਼ ਕਰਨ ਦੀ ਨਾਜਾਇਜ਼ ਤੇ ਨਾਕਾਮ ਕੋਸ਼ਿਸ਼ ਕੀਤੀ ਹੈ ਤੇ ਇਹ ਪਰਚਾਰਿਆ ਹੈ ਕਿ ਉਸ ਨੇ ਖੰਡੇ ਦੀ ਪਾਹੁਲ ਨਹੀਂ ਲਈ ਸੀ। ਇਸ ਝੂਠ ਪਰਚਾਰ ਦੀ ਸ਼ੁਰੂਆਤ, ਇਕ ਫ਼ਿਰਕੂ ਹਿੰਦੂ ਲੇਖਕ ਭਾਈ ਪਰਮਾ ਨੰਦ ਨੇ, 1925 ਵਿਚ, ਇਕ ਹਿੰਦੀ ਕਿਤਾਬ '*ਬੰਦਾ ਬੈਰਾਗੀ* ਲਿਖ ਕੇ ਕੀਤੀ ਸੀ।(ਇਹ ਪਰਮਾ ਨੰਦ ਆਪਣੇ ਆਪ ਨੂੰ ਭਾਈ ਮਤੀ ਦਾਸ ਸ਼ਹੀਦ ਦੀ ਕੁਲ ਚੋਂ ਦਸਦਾ ਸੀ ਪਰ ਇਹ ਸਹੀ ਨਹੀਂ ਹੈ। ਪਰਮਾ ਨੰਦ ਬੰਦਾ ਸਿੰਘ ਨਾਲ ਸ਼ਹੀਦ ਹੋਣ ਵਾਲੇ ਭਾਈ ਰਾਏ ਸਿੰਘ ਹਜ਼ੂਰੀ, ਜਿਸ ਦੇ ਵਾਰਿਸ ਮੁੜ ਹਿੰਦੂ ਬਣ ਗਏ ਸਨ, ਤੋਂ ਛੇਵੇਂ ਥਾਂ ਸੀ ਅਤੇ ਭਾਈ ਰਾਏ ਸਿੰਘ ਜੰਤੀ ਦਾਸ ਦਾ ਪੁਤਰ, ਕਬੂਲਾ ਦਾ ਪੋਤਾ ਤੇ ਦਵਾਰਕਾ ਦਾਸ ਦਾ ਪੜਪੋਤਾ ਸੀ)। ਪਰਮਾ ਨੰਦ ਤੋਂ ਮਗਰੋਂ ਇਕ ਹੋਰ ਆਰੀਆ ਸਮਾਜੀ ਲੇਖਕ ਦੌਲਤ ਰਾਏ ਆਰੀਆ ਨੇ *ਸਾਹਿਬੇ ਕਮਾਲ* ਲਿਖ ਕੇ ਇਹੀ ਪਰਚਾਰ ਕੀਤਾ ਤੇ ਫਿਰ ਡਾ: ਹਰੀ ਰਾਮ ਗੁਪਤਾ ਨੇ *ਹਿਸਟਰੀ ਆਫ਼ ਦ*

*ਸਿੱਖਜ਼* (ਜਿਲਦ ਦੂਜੀ) ਵਿਚ ਇਹੀ ਝੂਠ ਪਰਚਾਰਿਆ ਸੀ। ਇਹ ਫ਼ਿਰਕੂ ਲਿਖਾਰੀ ਸਿੱਖਾਂ ਨੂੰ ਨੀਮ-ਹਿੰਦੂ ਜਾਂ ਕੇਸਾਂ ਵਾਲੇ ਹਿੰਦੂ ਸਾਬਿਤ ਕਰਨ ਵਾਸਤੇ ਝੂਠ ਲਿਖਦੇ ਰਹੇ ਹਨ। ਬੰਦਾ ਸਿੰਘ ਵੱਲੋਂ ਪਾਹੁਲ ਲੈਣ ਦਾ ਸਭ ਤੋਂ ਵਧੀਆ ਵੇਰਵਾ ਸਰੂਪ ਸਿੰਘ ਕੌਸ਼ਿਸ਼ ਨੇ ਭੱਟ ਵਹੀਆਂ ਦੇ ਅਧਾਰ 'ਤੇ ਲਿਖੀ ਕਿਤਾਬ *ਗੁਰੂ ਕੀਆਂ ਸਾਖੀਆਂ* (1790) ਦਿੱਤਾ ਹੈ (ਜੋ ਉਪਰ ਆ ਚੁਕਾ ਹੈ)। ਇਸ ਤੋਂ ਇਲਾਵਾ ਮਿਰਜ਼ਾ ਮੁਬਾਰਕੁੱਲਾ ਇਰਾਦਤ ਖ਼ਾਨ ਦੀ *ਤਾਰੀਖ਼ੇ ਇਰਾਦਤ ਖ਼ਾਨ* (1714), ਮੁਹੰਮਦ ਅਲੀ ਖ਼ਾਨ ਅੰਸਾਰੀ ਦੀ *ਤਾਰੀਖ਼ੇ ਮੁਜ਼ੱਫਰੀ* (1788), ਗ਼ੁਲਾਮ ਹੁਸੈਨ ਦੀ *ਸਿਆਰੁਲ ਮੁਤਾਖ਼ਰੀਨ* (1836), ਅਲੀ-ਉਦ-ਦੀਨ ਮੁਫ਼ਤੀ ਦੀ *ਇਬਰਤਨਾਮਾ* (1854), ਗਣੇਸ਼ ਦਾਸ ਵਢੇਰਾ ਦੀ *ਚਾਰੇ ਬਾਗ਼ੇ ਪੰਜਾਬ* (1855), ਕਨ੍ਹਈਆ ਲਾਲ ਦੀ *ਤਾਰੀਖ਼ੇ ਪੰਜਾਬ* (1881), ਅਹਿਮਦ ਸ਼ਾਹ ਬਟਾਲੀਆ ਦੀ *ਕਿਤਾਬੇ ਹਿੰਦ* (1885), ਮੁਹੰਮਦ ਲਤੀਫ਼ ਦੀ '*ਤਾਰੀਖ਼ੇ ਪੰਜਾਬ*', ਐਲੀਅਟ ਐਂਡ ਡਾਊਸਨ ਦੀ *ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਏ ਇਟਸ ਹਿਸਟੋਰੀਅਨਜ਼* ਵਰਗੀਆਂ ਫ਼ਾਰਸੀ ਤੇ ਅੰਗਰੇਜ਼ੀ ਲਿਖਤਾਂ ਵਿਚ ਵੀ ਬੰਦਾ ਸਿੰਘ ਦੇ ਖੰਡੇ ਦੀ ਪਾਹੁਲ ਲੈਣ ਦਾ ਜ਼ਿਕਰ ਹੈ।

ਪੰਜਾਬੀ ਸੋਮਿਆਂ ਵਿੱਚੋਂ ਕੇਸਰ ਸਿੰਘ ਛਿਬਰ ਦੀ '*ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਦਾ*' (1769), ਰਤਨ ਸਿੰਘ ਭੰਗੂ ਦਾ '*ਪ੍ਰਾਚੀਨ ਪੰਥ ਪ੍ਰਕਾਸ਼*' (1808, 1841), ਗਿਆਨੀ ਗਿਆਨ ਸਿੰਘ ਦੀ '*ਸ਼ਮਸ਼ੀਰ ਖਾਲਸਾ*' (1880) ਵਿਚ ਵੀ ਪਾਹੁਲ ਦਾ ਜ਼ਿਕਰ ਹੈ। ਕਰਮ ਸਿੰਘ ਹਿਸਟੋਰੀਅਨ ਅਤੇ ਗਿਆਨੀ ਕਰਤਾਰ ਸਿੰਘ ਕਲਾਸਵਾਲੀਆ, ਜਿਹੜੇ ਪਹਿਲਾਂ ਪਾਹੁਲ ਬਾਰੇ ਲਿਖਣਾ ਭੁੱਲ ਗਏ ਸਨ, ਨੇ ਵੀ ਨਵੀਆਂ ਐਡੀਸ਼ਨਾਂ ਵਿਚ ਬੰਦਾ ਸਿੰਘ ਦੇ ਪਾਹੁਲ ਲੈਣ ਦਾ ਜ਼ਿਕਰ ਕੀਤਾ ਸੀ।

ਹਿੰਦੂ ਲਿਖਾਰੀਆਂ ਵਿੱਚੋਂ ਗ਼ੈਰ-ਆਰੀਆ ਸਮਾਜੀ ਲੇਖਕਾਂ ਨੇ ਵੀ ਬੰਦਾ ਸਿੰਘ ਦੇ ਪਾਹੁਲ ਲੈਣ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਵਿਚ ਰਾਧਾ ਕ੍ਰਿਸ਼ਨ (*ਗੋਸ਼ਾ-ਇ-ਪੰਜਾਬ*), ਬੇਨੀ ਪਰਸਾਦ (*ਗੁਰੂ ਗੋਬਿੰਦ ਸਿੰਘ*), ਰਾਜਾ ਵਿਕਰਮ ਸਿੰਹ (*ਗੁਰੂ ਗੋਬਿੰਦ ਸਿੰਘ*), ਸੁਰਿੰਦਰ ਸ਼ਰਮਾ (*ਗੁਰੂ ਗੋਬਿੰਦ ਸਿੰਘ*) ਤੇ ਕਈ ਹੋਰ ਸ਼ਾਮਿਲ ਹਨ। ਅੰਗਰੇਜ਼ੀ ਲੇਖਕਾਂ ਵਿੱਚੋਂ ਜੇਮਜ਼ ਬਰਾਊਨ (*ਇੰਡੀਅਨ ਟਰੈਕਟਸ*), ਮੈਕਗਰੇਗਰ (*ਹਿਸਟਰੀ ਆਫ਼ ਦ ਸਿਖਜ਼*), ਸੀ. ਐਚ. ਪੇਅਨ (*ਦ ਸਿੱਖਜ਼*) ਵੀ ਇਸ ਦੀ ਤਾਈਦ ਕਰਦੇ ਹਨ। ਸੋ, ਐਂਟੀ-ਸਿੱਖ ਪ੍ਰਚਾਰਕਾਂ ਨੂੰ ਛੱਡ ਕੇ, ਸਾਰੇ ਇਹ ਮੰਨਦੇ ਹਨ ਕਿ ਬੰਦਾ ਸਿੰਘ ਨੇ ਪਾਹੁਲ ਲਈ ਸੀ ਤੇ ਉਹ ਬੈਰਾਗੀ ਨਹੀਂ ਸੀ ਰਿਹਾ। ਉਂਞ ਵੀ ਜੇ ਉਸ ਨੇ ਪਾਹੁਲ ਨਾ ਲਈ ਹੁੰਦੀ ਤਾਂ ਉਸ ਦਾ ਨਾਂ, ਬੰਦਾ ਸਿੰਘ ਨਹੀਂ, ਮਾਧੋ ਦਾਸ ਜਾਂ ਲਛਮਣ ਦਾਸ ਹੋਣਾ ਸੀ।

ਤਵਾਰੀਖ਼ ਵਿਚ ਉਸ ਦਾ ਨਾਂ ਬੰਦਾ ਸਿੰਘ ਹੋਣ ਕਰ ਕੇ ਹੀ ਹੈ, ਨਾ ਕਿ ਲਛਮਣ ਦਾਸ ਜਾਂ ਮਾਧੋ ਦਾਸ ਹੋਣ ਕਰ ਕੇ। ਜੇ ਉਹ ਸਿੱਖ ਨਾ ਬਣਦਾ ਤਾਂ ਹੋਰ ਲੱਖਾਂ ਬੈਰਾਗੀਆਂ ਤੇ ਜੋਗੀਆਂ ਵਾਂਗ ਉਹ ਵੀ ਇਸ ਦੁਨੀਆਂ ਤੋਂ ਟੁਰ ਗਿਆ ਹੁੰਦਾ ਤੇ ਉਸ ਨੂੰ ਕੋਈ ਨਾ ਜਾਣਦਾ ਹੁੰਦਾ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਥਾਪੜੇ ਨੇ, ਦੁਨੀਆਂ ਛੱਡ ਚੁਕੇ, ਬੇਮਾਅਨਾ ਜ਼ਿੰਦਗੀ

ਜੀਅ ਰਹੇ, ਇਕ ਨਕਾਰੇ ਜਿਹੇ, ਪਾਖੰਡੀ ਤੇ ਹੰਕਾਰੇ ਹੋਏ, ਬੈਰਾਗੀ ਨੂੰ ਦੁਨੀਆਂ ਦੀ ਤਵਾਰੀਖ਼ ਦਾ ਇਕ ਲਾਸਾਨੀ ਹੀਰੋ ਬਣਾ ਦਿੱਤਾ)। ਖੰਡੇ ਦੀ ਪਾਹੁਲ ਲੈ ਕੇ, ਹਿਰਨੀ ਤੇ ਬਕਰੇ ਮਾਰੇ ਜਾਣ ਤੋਂ ਵੀ ਤਰਬ੍ਰਕ ਜਾਣ ਵਾਲਾ ਮਾਧੋ ਦਾਸ ਇਕ ਦਲੇਰ, ਨਿਡਰ, ਬਹਾਦਰ ਜਰਨੈਲ ਬਣ ਗਿਆ। ਬੈਰਾਗੀ ਬਣ ਕੇ ਉਹ ਕੁਝ ਵੀ ਨਹੀਂ ਸੀ ਬਣ ਸਕਿਆ ਪਰ ਪਾਹੁਲ ਲੈ ਕੇ ਉਹ ਅਜ਼ੀਮ ਹਸਤੀ ਬਣ ਗਿਆ। (ਅਜਿਹੀ ਹੈ ਖੰਡੇ ਦੀ ਪਾਹੁਲ)!

*ਇਕ ਦਿਲਚਸਪ ਗੱਲ ਇਹ ਹੈ ਕਿ 1708 ਵਿਚ ਬੰਦਾ ਸਿੰਘ ਨਾਲ ਇਕ ਵੀ ਬੈਰਾਗੀ ਨਹੀਂ ਸੀ ਗਿਆ। ਉਂਞ ਉਸ ਤੋਂ ਮਗਰੋਂ ਵੀ ਕੋਈ ਬੈਰਾਗੀ ਨਹੀਂ ਉਠਿਆ, ਜੋ ਮੁਲਕ ਵਿਚ ਵਰਤ ਰਹੇ ਹਨੇਰ ਦੇ ਖ਼ਿਲਾਫ਼ ਜੂਝ ਸਕੇ। ਜਦ ਪੰਜਾਬ ਵਿਚ ਘੱਲੂਘਾਰੇ ਵਰਤ ਰਹੇ ਸਨ ਤਾਂ ਇਹ ਬੈਰਾਗੀ ਉਦੋਂ ਕਿਤੇ ਨਜ਼ਰ ਨਹੀਂ ਆਏ। ਇਹ ਬੈਰਾਗੀ ਤਾਂ ਮੈਦਾਨ ਛੱਡ ਕੇ ਭੱਜੇ ਹੋਏ ਸਨ ਪਰ ਖੰਡੇ ਦੀ ਪਾਹੁਲ ਲੈਣ ਵਾਲੇ ਸਾਬਕਾ ਬੈਰਾਗੀ ਨੇ ਪੰਜਾਬ ਦਾ ਨਕਸ਼ਾ ਬਦਲ ਦਿੱਤਾ ਤੇ ਦੁਨੀਆਂ ਭਰ ਦੇ ਤਸੀਹੇ ਸਹਿ ਕੇ ਵੀ ਉਫ਼ ਤਕ ਵੀ ਨਾ ਕੀਤੀ ਤੇ ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਈ (ਦੂਜੇ ਪਾਸੇ ਸ਼ਿਵਾਜੀ ਮਰਹੱਟਾ ਦਾ ਜੁਆਈ ਵੀ, ਮਰਨੋਂ ਡਰਦਾ, ਮੁਸਲਮਾਣ ਬਣ ਗਿਆ ਸੀ)।*

ਪਾਹੁਲ ਦੇਣ ਮਗਰੋਂ ਗੁਰੂ ਜੀ ਨੇ ਲਛਮਣ ਦਾਸ ਨੂੰ ਪੰਜਾਬ ਦੀ ਹਾਲਤ ਬਿਆਨ ਕੀਤੀ। ਉਨ੍ਹਾਂ ਅਨੰਦਪੁਰ ਸਾਹਿਬ ’ਤੇ ਹਮਲਿਆਂ, ਉੱਥੋਂ ਨਿਕਲਣ, ਤਲਵੰਡੀ ਸਾਬੋ ਪੁੱਜਣ ਅਤੇ ਬਹਾਦਰ ਸ਼ਾਹ ਦੀ ਬਦਨੀਅਤੀ ਦੀ ਤਫ਼ਸੀਲ ਦੱਸੀ। ਉਨ੍ਹਾਂ ਨੇ ਮੁਗ਼ਲਾਂ ਦੇ ਜ਼ੁਲਮਾਂ ਦੀ ਕਹਾਣੀ ਵੀ ਸੁਣਾਈ। ਇਹ ਸਭ ਸੁਣ ਕੇ ਮਾਧੋ ਦਾਸ ਦਾ ਚਿਹਰਾ ਉਦਾਸ ਹੋ ਗਿਆ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਇਹ ਵੇਲਾ ਉਦਾਸ ਜਾਂ ਨਿੰਮੋਝੂਣਾ ਹੋਣ ਦਾ ਨਹੀਂ ਬਲਕਿ ਇਸ ਜ਼ੁਲਮ ਦਾ ਨਾਸ ਕਰਨ ਦਾ ਹੈ। ਮਾਧੋ ਦਾਸ ਨੇ ਇਕ ਦਮ ਕਿਹਾ “ਮੈਂ ਤਾਂ ਹੁਣ ਆਪ ਜੀ ਦਾ ਬੰਦਾ ਹਾਂ ਮੈਨੂੰ ਹੁਕਮ ਕਰੋ।” ਗੁਰੂ ਜੀ ਨੇ ਉਸ ਨੂੰ ਆਖਿਆ ਕਿ ਉਹ ਜ਼ਾਲਮਾਂ ਨੂੰ ਸਜ਼ਾ ਦੇਣ ਵਾਸਤੇ ਫ਼ੌਜ ਦੀ ਜਥੇਦਾਰੀ ਸੰਭਾਲੇ। ਬੰਦਾ ਸਿੰਘ ਨੇ ਇਕ ਦਮ ਆਪਣੀ ਰਜ਼ਾਮੰਦੀ ਜ਼ਾਹਿਰ ਕਰ ਦਿਤੀ। ਤਕਰੀਬਨ ਇਕ ਮਹੀਨਾ ਗੁਰੂ ਸਾਹਿਬ ਮਾਧੋ ਦਾਸ ਨੂੰ ਸਿੱਖ ਫ਼ਿਲਾਸਫ਼ੀ ਅਤੇ ਤਵਾਰੀਖ਼ ਸਮਝਾਉਂਦੇ ਰਹੇ ਤੇ ਨਾਲ ਹੀ ਉਸ ਦੇ ਸਿੱਖੇ ਸਬਕ ਦਾ ਇਮਤਿਹਾਨ ਵੀ ਲੈਂਦੇ ਰਹੇ।

### ਬੰਦਾ ਸਿੰਘ ਦੀ ਪੰਜਾਬ ਵੱਲ ਰਵਾਨਗੀ

ਇਨ੍ਹੀਂ ਦਿਨੀਂ ਭਾਈ ਭਗਵੰਤ ਸਿੰਘ ਬੰਗੇਸ਼ਰੀ ਦਾ ਟਾਂਡਾ (ਵਪਾਰਿਕ ਕਾਫ਼ਲਾ) ਵੀ ਉਧਰੋਂ ਲੰਘ ਰਿਹਾ ਸੀ। ਜਦ ਉਸ ਨੂੰ ਪਤਾ ਲਗਾ ਕਿ ਗੁਰੂ ਸਾਹਿਬ ਨੰਦੇੜ ਵਿਚ ਰੁਕੇ ਹੋਏ ਹਨ ਤਾਂ ਉਹ ਗੁਰੂ ਜੀ ਨੂੰ ਮਿਲਣ ਆਇਆ। ਗੁਰੂ ਜੀ ਨੇ ਉਸ ਨਾਲ ਵਿਚਾਰ ਕਰ ਕੇ ਬੰਦਾ ਸਿੰਘ ਨੂੰ ਉਸ ਦੇ ਟਾਂਡੇ ਵਿਚ ਪੰਜਾਬ ਭੇਜਣ ਦਾ ਫ਼ੈਸਲਾ ਕਰ ਲਿਆ। ਬੰਦਾ ਸਿੰਘ 5 ਅਕਤੂਬਰ 1708 ਦੇ ਦਿਨ ਨੰਦੇੜ ਤੋਂ ਪੰਜਾਬ ਵਲ ਚਲ ਪਿਆ। ਗੁਰੂ ਜੀ ਨੇ ਉਸ ਦਾ

ਸਾਥ ਦੇਣ ਵਾਸਤੇ ਕੁਝ ਸਿੰਘ ਵੀ ਨਾਲ ਭੇਜੇ। (ਰਤਨ ਸਿੰਘ ਭੰਗੂ ਇਨ੍ਹਾਂ ਨੂੰ 'ਪੰਜ ਮੁਖੀ ਸਿੰਘ' ਕਹਿੰਦਾ ਹੈ ਤੇ ਇਨ੍ਹਾਂ ਦੇ ਨਾਂ ਬਿਨੋਦ ਸਿੰਘ, ਕਾਹਨ ਸਿੰਘ, ਬਾਜ ਸਿੰਘ, ਰਣ ਸਿੰਘ ਤੇ ਰਾਮ ਸਿੰਘ ਲਿਖਦਾ ਹੈ। ਪਰ, ਬਿਨੋਦ ਸਿੰਘ ਤੇ ਕਾਹਨ ਸਿੰਘ ਦੇ ਨਾਂ ਹੋਰਨਾਂ ਪੁਰਾਣੇ ਸੋਮਿਆਂ ਵਿਚ ਨਹੀਂ ਮਿਲਦੇ। ਇਹ ਵੀ ਹੋ ਸਕਦਾ ਹੈ ਕਿ ਇਹ ਨਾਂ ਅਖੌਤੀ ਤੱਤ ਖਾਲਸਾ ਨੇ ਮਗਰੋਂ ਪਰਚਾਰੇ ਹੋਣ ਤੇ ਰਤਨ ਸਿੰਘ ਭੰਗੂ ਅਤੇ ਮਗਰੋਂ ਗਿਆਨੀ ਗਿਆਨ ਸਿੰਘ ਨੇ ਸੁਣ-ਸੁਣਾ ਕੇ ਲਿਖ ਦਿੱਤੇ ਹੋਣ)। ਸਰੂਪ ਸਿੰਘ ਕੌਸ਼ਿਸ਼ ਦੀ '*ਗੁਰੂ ਕੀਆਂ ਸਾਖੀਆਂ*' ਅਤੇ ਭੱਟ ਵਹੀਆਂ ਵਿਚ ਇਨ੍ਹਾਂ ਪੰਜਾਂ ਦਾ ਕੋਈ ਜ਼ਿਕਰ ਨਹੀਂ ਹੈ। ਇਨ੍ਹਾਂ ਦੋਹਾਂ ਸੋਮਿਆਂ ਵਿਚ ਜੇ ਭਗਵੰਤ ਸਿੰਘ ਤੇ ਉਸ ਦੇ ਭਰਾਵਾਂ ਦਾ ਜ਼ਿਕਰ ਹੈ ਤਾਂ ਕਾਹਨ ਸਿੰਘ-ਬਿਨੋਦ ਸਿੰਘ ਦਾ ਵੀ ਹੋਣਾ ਸੀ। ਪਰ ਜਾਪਦਾ ਹੈ ਕਿ ਇਹ ਦੋਵੇਂ ਨੰਦੇੜ ਵਿਚ ਸਨ ਹੀ ਨਹੀਂ ਤੇ ਮਗਰੋਂ (ਸ਼ਾਇਦ ਬੰਦਾ ਸਿੰਘ ਦੀ ਸ਼ਹੀਦੀ ਤੋਂ ਕਾਫ਼ੀ ਦੇਰ ਮਗਰੋਂ) ਪਰਗਟ ਹੋਏ ਹੋਣ।

ਗੁਰੂ ਜੀ ਨੇ ਬੰਦਾ ਸਿੰਘ ਨੂੰ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ, ਇਕ ਨਗਾਰਾ ਤੇ ਪੰਜ ਤੀਰ ਵੀ ਦਿਤੇ। ਇਸ ਤੋਂ ਇਲਾਵਾ ਗੁਰੂ ਜੀ ਨੇ ਉਸ ਨੂੰ ਇਕ ਚਿੱਠੀ (ਜਿਸ ਨੂੰ ਹੁਕਮਨਾਮਾ ਵੀ ਕਿਹਾ ਜਾਂਦਾ ਹੈ) ਵੀ ਦਿੱਤੀ ਜਿਸ ਵਿਚ ਸਿੱਖਾਂ ਦੇ ਨਾਂ ਪੈਗ਼ਾਮ ਲਿਖਿਆ ਹੋਇਆ ਸੀ ਕਿ ਉਹ ਬੰਦਾ ਸਿੰਘ ਦਾ ਤਹਿ-ਦਿਲੋਂ ਸਾਥ ਦੇਣ।

## ਬੰਦਾ ਸਿੰਘ ਦਾ ਪੰਜਾਬ ਦੇ ਨੇੜੇ ਪਹੁੰਚਣਾ

ਬੰਦਾ ਸਿੰਘ ਅਜੇ ਪੰਜਾਬ ਦੇ ਰਸਤੇ ਵਿਚ ਹੀ ਸੀ ਕਿ ਉਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ 'ਤੇ ਪਠਾਣਾਂ ਦੇ ਹਮਲੇ ਅਤੇ ਉਨ੍ਹਾਂ (ਗੁਰੂ ਜੀ) ਦੀ ਸ਼ਹੀਦੀ ਦਾ ਪਤਾ ਲਗਾ। ਪਰ ਉਹ ਗੁਰੂ ਜੀ ਵੱਲੋਂ ਸੌਂਪਿਆ ਮਿਸ਼ਨ ਪੂਰਾ ਕਰਨ ਦੀ ਸੋਚ ਨੂੰ ਸਾਹਵੇਂ ਰੱਖ ਕੇ ਵਾਪਿਸ ਨਹੀਂ ਮੁੜਿਆ ਤੇ ਪੰਜਾਬ ਵਲ ਵਧਦਾ ਗਿਆ। ਉਸ ਨੇ ਰਸਤੇ ਵਿਚ ਮਹਾਂਰਾਸ਼ਟਰ ਤੇ ਖ਼ਾਨ ਦੇਸ ਲੰਘ ਕੇ ਮੰਦਸੌਰ, ਅਜਮੇਰ, ਫੁਲੇਰਾ, ਚੂਰੂ, ਭਰਤਪੁਰ ਵਗ਼ੈਰਾ ਵਿਚ ਪੜਾਅ ਕੀਤੇ। ਤਕਰੀਬਨ ਚਾਰ ਮਹੀਨੇ ਵਿਚ, 15-16 ਸੌ ਕਿਲੋਮੀਟਰ ਫ਼ਾਸਲਾ ਤੈਅ ਕਰ ਕੇ, ਬੰਦਾ ਸਿੰਘ ਬਾਂਗਰ ਦੇਸ ਵਿਚ, ਪਰਗਣਾ ਖਰਖੋਂਦਾ ਵਿਚ ਪੁੱਜ ਗਿਆ।

ਬੰਦਾ ਸਿੰਘ ਨੇ ਖਰਖੋਂਦਾ ਪਰਗਣਾ ਦੇ ਪਿੰਡਾਂ (ਖਰਖੋਂਦਾ ਤੋਂ 13 ਕਿਲੋਮੀਟਰ ਦੂਰ) ਸੇਹਿਰੀ ਅਤੇ ਖਾਂਡਾ ਵਿਚਕਾਰਲੇ ਜੰਗਲ ਵਿਚ ਆਪਣਾ ਪੜਾਅ ਕੀਤਾ (ਖਰਖੋਂਦਾ, ਸਾਂਪਲਾ ਤਹਿਸੀਲ ਵਿਚ, ਸਾਂਪਲਾ ਤੇ ਸੋਨੀਪਤ ਦੇ ਵਿਚਕਾਰ, ਦਿੱਲੀ ਦੇ ਉਤਰ-ਪੱਛਮ ਵਿਚ, ਦਿੱਲੀ ਤੋਂ ਤਕਰੀਬਨ 40 ਤੇ ਰੋਹਤਕ ਤੋਂ 33 ਕਿਲੋਮੀਟਰ ਦੂਰ ਹੈ)। ਉਦੋਂ ਇਹ ਇਲਾਕਾ ਉਜਾੜ ਬੀਆਬਾਨ ਤੇ ਜੰਗਲ ਹੋਣ ਕਰ ਕੇ ਕਾਫ਼ੀ ਹੱਦ ਤਕ ਮਹਿਫ਼ੂਜ਼ ਸੀ। ਇੱਥੋਂ ਬੰਦਾ ਸਿੰਘ ਨੇ ਪੰਜਾਬ ਦੇਸ ਵਿਚ ਵੱਖ-ਵੱਖ ਇਲਾਕਿਆਂ ਦੇ ਮੁਖੀ ਸਿੱਖਾਂ ਨੂੰ ਖ਼ਤ ਭੇਜ ਕੇ ਗੁਰੂ ਸਾਹਿਬ ਦਾ ਪੈਗ਼ਾਮ ਦਿਤਾ ਅਤੇ ਹਥਿਆਰਬੰਦ ਹੋ ਕੇ ਬਾਂਗਰ ਦੇਸ ਵਿਚ ਪੁਜਣ ਵਾਸਤੇ ਆਖਿਆ। ਕੁਝ ਹੀ ਦਿਨਾਂ ਵਿਚ ਪੰਜ ਸੌ ਦੇ ਕਰੀਬ ਸਿੱਖ ਉਸ ਕੋਲ ਪੁੱਜ ਗਏ।

ਬੰਦਾ ਸਿੰਘ ਦਾ ਪਹਿਲਾ ਐਕਸ਼ਨ ਸੋਨੀਪਤ ਵਿਚ ਸੀ। ਭਾਵੇਂ ਸਿੱਖਾਂ ਦੀ ਗਿਣਤੀ ਥੋੜ੍ਹੀ ਸੀ, ਪਰ ਸੋਨੀਪਤ ਦਾ ਫ਼ੌਜਦਾਰ ਉਨ੍ਹਾਂ ਦਾ ਟਾਕਰਾ ਕਰਨ ਦੀ ਬਜਾਇ ਡਰਦਾ-ਮਾਰਾ ਨਗਰ ਛੱਡ ਕੇ ਦਿੱਲੀ ਨੂੰ ਨੱਸ ਗਿਆ। ਸਿੱਖਾਂ ਨੇ ਸ਼ਾਹੀ ਖ਼ਜ਼ਾਨਾ, ਘੋੜੇ ਅਤੇ ਹਥਿਆਰ ਲੁਟ ਲਏ ਪਰ ਆਮ ਜਨਤਾ ਨੂੰ ਕੁਝ ਵੀ ਨਾ ਕਿਹਾ। ਹੁਣ ਬੰਦਾ ਸਿੰਘ ਕੋਲ ਥੋੜ੍ਹੀ-ਬਹੁਤ ਰਕਮ ਆ ਚੁਕੀ ਸੀ ਤੇ ਕੁਝ ਚੰਗੇ ਹਥਿਆਰ ਵੀ ਸਨ। ਭਾਵੇਂ ਸੋਨੀਪਤ ਸਿੱਖਾਂ ਦੇ ਕਬਜ਼ੇ ਵਿਚ ਆ ਚੁਕਾ ਸੀ ਪਰ ਉਨ੍ਹਾਂ ਨੇ ਉੱਥੇ ਨਾ ਠਹਿਰਨ ਦਾ ਫ਼ੈਸਲਾ ਕੀਤਾ ਕਿਉਂ ਕਿ ਸਿੱਖ ਫ਼ੌਜਾਂ ਅਜੇ ਗਿਣਤੀ ਪੱਖੋਂ ਬਹੁਤ ਥੋੜ੍ਹੀਆਂ ਸਨ।

### ਸ਼ਾਹੀ ਖ਼ਜ਼ਾਨਾ ਖੋਹਣਾ

ਇਨ੍ਹੀਂ ਦਿਨੀਂ ਹੀ ਬੰਦਾ ਸਿੰਘ ਨੂੰ ਪਤਾ ਲੱਗਾ ਕਿ ਮੁਗ਼ਲ ਸਰਕਾਰ ਦਾ ਸ਼ਾਹੀ ਖ਼ਜ਼ਾਨਾ ਲੈ ਕੇ ਇਕ ਫ਼ੌਜੀ ਦਸਤਾ ਦਿੱਲੀ ਜਾ ਰਿਹਾ ਹੈ ਤੇ ਉਸ ਵੇਲੇ ਉਹ ਕੈਥਲ ਤੋਂ 20 ਕਿਲੋਮੀਟਰ ਦੂਰ, ਬਹੂਣ (ਭੂਣ) ਪਿੰਡ ਵਿਚ, ਪੜਾਅ ਕਰ ਰਿਹਾ ਹੈ। ਇਹ ਪਤਾ ਲਗਣ ’ਤੇ ਸਿੱਖਾਂ ਨੇ ਬਹੂਣ ਪਿੰਡ ਵੱਲ ਚਾਲੇ ਪਾ ਦਿੱਤੇ ਅਤੇ ਸ਼ਾਹੀ ਖ਼ਜ਼ਾਨਾ ਲਿਆ ਰਹੇ ਅਮਲੇ ’ਤੇ ਹਮਲਾ ਕਰ ਦਿੱਤਾ। ਭਾੜੇ ਦੇ ਮੁਗ਼ਲ ਫ਼ੌਜੀ ਸਿੱਖਾਂ ਦੇ ਅਚਾਣਕ ਹਮਲੇ ਤੋਂ ਘਬਰਾ ਗਏ ਤੇ ਡਰ ਕੇ ਭੱਜ ਗਏ ਤੇ ਖ਼ਜ਼ਾਨਾ ਸਿੱਖਾਂ ਦੇ ਹੱਥ ਆ ਗਿਆ। ਇੱਥੋਂ ਭੱਜੇ ਮੁਗ਼ਲ ਫ਼ੌਜੀਆਂ ਨੇ ਕੈਥਲ ਜਾ ਕੇ ਉੱਥੋਂ ਦੇ ਆਮਿਲ (ਛੋਟਾ ਫ਼ੌਜਦਾਰ) ਨੂੰ ਖ਼ਬਰ ਦਿੱਤੀ। ਕੈਥਲ ਦਾ ਆਮਿਲ ਹਿੰਦੂ ਸੀ ਪਰ ਉਹ ਮੁਗ਼ਲਾਂ ਦਾ ਬੜਾ ਵੱਡਾ ਵਫ਼ਾਦਾਰ ਸੀ। ਮੁਗ਼ਲਾਂ ਨੂੰ ਆਪਣੀ ਵਫ਼ਾਦਾਰੀ ਦਿਖਾਉਣ ਵਾਸਤੇ ਉਹ ਆਪਣੇ ਸਾਥੀਆਂ ਨੂੰ ਲੈ ਕੇ ਉੱਥੇ ਪੁੱਜਾ। ਕੈਥਲ ਦੇ ਫ਼ੌਜੀ ਜੱਥੇ ਦੇ ਆਉਣ ਦੀ ਖ਼ਬਰ ਸਿੱਖਾਂ ਨੂੰ ਅਗਾਊਂ ਹੀ ਮਿਲ ਗਈ ਸੀ ਇਸ ਕਰ ਕੇ ਉਹ ਦਰਖ਼ਤਾਂ ਅਤੇ ਖੋਲਿਆਂ ਵਿਚ ਲੁਕ ਗਏ ਸਨ। ਜਦ ਮੁਗ਼ਲ ਫ਼ੌਜੀ ਨੇੜੇ ਆਏ ਤਾਂ ਸਿੱਖਾਂ ਨੇ ਅਚਾਣਕ ਹਮਲਾ ਕਰ ਦਿਤਾ। ਸਿੱਖਾਂ ਦੇ ਐਕਸ਼ਨ ਦੌਰਾਨ ਬਹੁਤ ਸਾਰੇ ਸ਼ਾਹੀ ਸਿਪਾਹੀ ਮਾਰੇ ਗਏ। ਆਮਿਲ ਖ਼ੁਦ ਆਪ ਵੀ ਸਿੱਖਾਂ ਦੇ ਘੇਰੇ ਵਿਚ ਆ ਗਿਆ। ਉਸ ਨੇ ਸਿੱਖਾਂ ਦੀ ਤਾਕਤ ਵੇਖ ਕੇ ਹਥਿਆਰ ਸੁੱਟ ਦਿੱਤੇ। ਉਸ ਨੇ ਸਿੱਖਾਂ ਦੀ ਸਿਰਦਾਰੀ ਮੰਨ ਲਈ ਤੇ ਜਾਨ ਬਖ਼ਸ਼ੀ ਦੀ ਅਰਜ਼ ਕੀਤੀ। ਬੰਦਾ ਸਿੰਘ ਨੇ ਉਸ ਦੀ ਅਰਜ਼ ਕਬੂਲ ਕਰ ਲਈ ਤੇ ਉਸ ਨੂੰ ਆਪਣੇ ਵੱਲੋਂ ਉਸ ਇਲਾਕੇ ਦਾ ਆਮਿਲ ਬਣਾ ਦਿੱਤਾ। ਕੈਥਲ ਦੇ ਖ਼ਜ਼ਾਨੇ ਚੋਂ ਮਿਲੇ ਮਾਲ ਅਤੇ ਕਾਬੂ ਕੀਤੇ ਘੋੜਿਆਂ ਨੂੰ ਬੰਦਾ ਸਿੰਘ ਨੇ ਸਾਥੀਆਂ ਵਿਚ ਵੰਡ ਦਿੱਤਾ ਤੇ ਆਪ ਕੁਝ ਵੀ ਨਾ ਰੱਖਿਆ। ਬੰਦਾ ਸਿੰਘ ਦੀ ਇਸ ਗੱਲ ਨੇ ਸਿੱਖਾਂ ਦੇ ਦਿਲਾਂ ’ਤੇ ਬੜਾ ਡੂੰਘਾ ਅਸਰ ਪਾਇਆ ਤੇ ਉਹ ਉਸ ਦੀ ਪਹਿਲਾਂ ਤੋਂ ਵੀ ਵਧ ਇੱਜ਼ਤ ਕਰਨ ਲਗ ਪਏ।

ਇਸ ਤੋਂ ਥੋੜ੍ਹੇ ਦਿਨ ਮਗਰੋਂ ਹੀ ਭਾਈ ਰੂਪਾ, ਭਾਈ ਬਹਿਲੋ ਅਤੇ ਮਾਲਵੇ ਦੇ ਬਹੁਤ ਸਾਰੇ ਸਿੱਖ ਪਰਵਾਰਾਂ ਦੇ ਬਹੁਤ ਸਾਰੇ ਜਵਾਨ ਘੋੜਿਆਂ ਅਤੇ ਹਥਿਆਰਾਂ ਨਾਲ ਲੈਸ ਹੋ ਕੇ ਬੰਦਾ ਸਿੰਘ ਦੇ ਕੈਂਪ ਵਿਚ ਪਹੁੰਚ ਗਏ। ਕੁਝ ਹੀ ਹਫ਼ਤਿਆਂ ਵਿਚ ਇਹ ਗਿਣਤੀ ਤਿੰਨ-ਚਾਰ ਹਜ਼ਾਰ ਤੋਂ ਵੀ ਵਧ ਗਈ। ਬੰਦਾ ਸਿੰਘ ਨੇ ਸਿੱਖਾਂ ਨੂੰ ਸਮਝਾਇਆ ਕਿ ਸਾਡੀ ਸਭ ਤੋਂ ਵੱਡੀ ਕਾਰਵਾਈ ਸਾਹਰਿੰਦ (ਹੁਣ ਸਰਹਿੰਦ) ਵਿਚ ਹੋਵੇਗੀ। ਪਰ ਉਸ ਵਾਸਤੇ ਇਕ

ਵੱਡੀ ਫ਼ੌਜ ਅਤੇ ਚੋਖੀ ਗਿਣਤੀ ਵਿਚ ਵਧੀਆ ਹਥਿਆਰਾਂ ਦੀ ਲੋੜ ਹੋਵੇਗੀ। ਇਹ ਨਿਸ਼ਾਨਾ ਹਾਸਿਲ ਕਰਨ ਵਾਸਤੇ ਸਾਨੂੰ ਪਹਿਲਾਂ ਕੁਝ ਸ਼ਾਹੀ ਅਸਲਾ-ਖਾਨਿਆਂ 'ਤੇ ਕਬਜ਼ਾ ਕਰਨਾ ਪਵੇਗਾ। ਇਸ ਮਕਸਦ ਵਾਸਤੇ ਬੰਦਾ ਸਿੰਘ ਨੇ ਨਾਰਨੌਲ, ਭਿਵਾਨੀ, ਹਿਸਾਰ ਵਗ਼ੈਰਾ 'ਤੇ ਹਮਲੇ ਕੀਤੇ ਅਤੇ ਅਸਲਾ ਤੇ ਖ਼ਜ਼ਾਨੇ ਖੋਹ ਲਏ। ਇਸ ਸਮੇਂ ਦੌਰਾਨ ਹੀ ਹੋਰ ਵੀ ਬਹੁਤ ਸਾਰੇ ਸਿੱਖ ਉਸ ਦੇ ਕੈਂਪ ਵਿਚ ਆ ਸ਼ਾਮਿਲ ਹੋਏ ਸਨ।

ਇਸ ਦੇ ਨਾਲ ਹੀ ਬੰਦਾ ਸਿੰਘ ਨੇ ਫ਼ੈਸਲਾ ਕੀਤਾ ਕਿ ਸਾਹਰਿੰਦ 'ਤੇ ਹਮਲਾ ਕਰਨ ਤੋਂ ਪਹਿਲਾਂ ਇਸ ਦੇ ਆਲੇ-ਦੁਆਲੇ ਦੇ ਕਿਲ੍ਹਿਆਂ 'ਤੇ ਕਬਜ਼ਾ ਕਰ ਲਿਆ ਜਾਵੇ ਤਾਂ ਜੋ ਸਾਹਰਿੰਦ ਦੇ ਹਾਕਮ ਨੂੰ ਕਿਸੇ ਪਾਸਿਓਂ ਕੋਈ ਮਦਦ ਮਿਲਣ ਦੀ ਆਸ ਨਾ ਰਹੇ। ਦੂਜਾ ਸਿੱਖ ਫ਼ੌਜਾਂ ਨੂੰ ਬਹੁਤ ਸਾਰੇ ਹਥਿਆਰ, ਘੋੜਿਆਂ ਅਤੇ ਪੈਸੇ ਦੀ ਵੀ ਲੋੜ ਸੀ। ਇਸ ਸਾਰੇ ਵਾਸਤੇ ਸਮਾਣਾ ਤੋਂ ਵਧੀਆ ਕੋਈ ਹੋਰ ਜਗਹ ਨਹੀਂ ਸੀ ਹੋ ਸਕਦੀ। ਇਸ ਸੋਚ ਨਾਲ ਉਸ ਨੇ ਸਭ ਤੋਂ ਪਹਿਲਾਂ ਸਮਾਣਾ 'ਤੇ ਕਬਜ਼ਾ ਕਰਨ ਦਾ ਪਲਾਨ ਬਣਾਇਆ।

## ਸਮਾਣਾ 'ਤੇ ਕਬਜ਼ਾ

ਕਿਸੇ ਜ਼ਮਾਨੇ ਵਿਚ ਸਮਾਣਾ ਮਾਲਵਾ ਤੇ ਬਾਂਗਰ ਦੇਸ ਦੀ ਰਾਜਧਾਨੀ ਰਿਹਾ ਸੀ। 1360 ਵਿਚ ਫ਼ਿਰੋਜ਼ਸ਼ਾਹ ਤੁਗਲਕ ਨੇ ਸਮਾਣਾ ਦੀ ਥਾਂ ਸਾਹਰਿੰਦ ਨੂੰ ਰਾਜਧਾਨੀ ਬਣਾ ਦਿਤਾ ਤੇ ਸਮਾਣਾ ਨਗਰ ਦੀ ਅਹਮੀਅਤ ਘਟ ਗਈ। ਫਿਰ ਵੀ, 1709 ਵਿਚ ਵੀ, ਇਸ ਦੇ ਨੌਂ ਪਰਗਨੇ ਸਨ। ਅਜੇ ਵੀ ਬਹੁਤ ਸਾਰੇ ਅਮੀਰ-ਵਜ਼ੀਰ ਏਥੇ ਹੀ ਰਹਿੰਦੇ ਸਨ। ਅਜਿਹੇ ਲੋਕ ਸੈਂਕੜਿਆਂ ਦੀ ਗਿਣਤੀ ਵਿਚ ਸਨ। ਇਨ੍ਹਾਂ ਵਿਚੋਂ 22 ਉਮਰਾ (ਅਮੀਰ) ਤਾਂ ਉਹ ਸਨ ਜਿਨ੍ਹਾਂ ਨੂੰ ਪਾਲਕੀਆਂ ਵਿਚ ਆਉਣ-ਜਾਣ ਦਾ ਹੱਕ ਹਾਸਿਲ ਸੀ। ਇਨ੍ਹਾਂ ਸਾਰਿਆਂ ਦੀਆਂ ਹਵੇਲੀਆਂ ਕਿਲ੍ਹਿਆਂ ਵਰਗੀਆਂ ਸਨ। ਇੱਥੋਂ ਦਾ ਮੁਖ ਕਿਲ੍ਹਾ ਵੀ ਬੜਾ ਮਜ਼ਬੂਤ ਸੀ (ਇਸ ਕਿਲ੍ਹੇ ਦੀ ਕੰਧ ਦਾ ਇਕ ਹਿੱਸਾ ਅਜ ਵੀ ਮੌਜੂਦ ਹੈ)। ਪਰ ਸਮਾਣੇ ਦੇ ਇਸ ਵੱਡੇ ਕਿਲ੍ਹੇ ਵਿਚ ਮੁਗ਼ਲ ਫ਼ੌਜਾਂ ਦੀ ਗਿਣਤੀ ਕੋਈ ਬਹੁਤੀ ਨਹੀਂ ਸੀ ਕਿਉਂਕਿ ਉੱਥੋਂ ਦੇ ਫ਼ੌਜਦਾਰ ਨੂੰ ਕਦੇ ਵੀ ਕਿਸੇ ਹਮਲੇ ਦੀ ਆਸ ਨਹੀਂ ਸੀ ਤੇ ਸਿੱਖਾਂ ਦਾ ਹਮਲਾ ਤਾਂ ਉਹ ਸੁਫ਼ਨੇ ਵਿਚ ਵੀ ਨਹੀਂ ਸੀ ਸੋਚ ਸਕਦਾ।

ਸਮਾਣਾ ਦਾ ਸਿੱਖ ਤਵਾਰੀਖ਼ ਨਾਲ ਇਕ ਹੋਰ ਸਬੰਧ ਵੀ ਸੀ। 11 ਨਵੰਬਰ 1675 ਦੇ ਦਿਨ ਗੁਰੂ ਤੇਗ ਬਹਾਦਰ ਸਾਹਿਬ ਦਾ ਸਿਰ ਧੜ ਤੋਂ ਜੁਦਾ ਕਰਨ ਵਾਲਾ ਜੱਲਾਦ ਸੱਯਦ ਜਲਾਲੁੱਦੀਨ ਇੱਥੋਂ ਦਾ ਹੀ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੋਹਾਂ ਨਿੱਕੇ ਸਾਹਿਬਜ਼ਾਦਿਆਂ ਨੂੰ ਵੀ ਇਸੇ ਸ਼ਹਿਰ ਦੇ ਜੱਲਾਦਾਂ ਸਈਅਦ ਸ਼ਾਸ਼ਲ ਬੇਗ਼ ਤੇ ਬਾਸ਼ਲ ਬੇਗ਼ ਨੇ ਹੀ, 12 ਦਸੰਬਰ 1705 ਦੇ ਦਿਨ, ਕੋਹ-ਕੋਹ ਕੇ ਕਤਲ ਕੀਤਾ ਸੀ। ਅਨੰਦਪੁਰ ਸਾਹਿਬ 'ਚ 4 ਦਸੰਬਰ 1705 ਦੇ ਦਿਨ ਗੁਰੂ ਸਾਹਿਬ ਨੂੰ ਬਾਦਸ਼ਾਹ ਦੀ ਝੂਠੀ ਚਿੱਠੀ ਪਹੁੰਚਾਉਣ ਵਾਲਾ ਸੱਯਦ ਅਲੀ ਹੁਸੈਨ ਵੀ ਇੱਥੋਂ ਦਾ ਹੀ ਸੀ। ਸਿੱਖ ਇਸ ਨੂੰ "ਜੱਲਾਦਾਂ ਦਾ ਸ਼ਹਿਰ" ਆਖ ਕੇ ਚੇਤੇ ਕਰਦੇ ਸਨ। ਇਸ ਕਰ ਕੇ ਵੀ ਬੰਦਾ ਸਿੰਘ ਨੇ ਸਭ ਤੋਂ ਪਹਿਲਾਂ ਇਸੇ ਸ਼ਹਿਰ ਨੂੰ ਸੋਧਣ ਦਾ ਫ਼ੈਸਲਾ ਕੀਤਾ।

26 ਨਵੰਬਰ 1709 ਦੇ ਦਿਨ ਬਾਬਾ ਬੰਦਾ ਸਿੰਘ ਦੀ ਅਗਵਾਈ ਵਿਚ ਸਿੱਖ ਫ਼ੌਜਾਂ ਨੇ ਅਚਾਣਕ ਹੀ ਸਮਾਣੇ 'ਤੇ ਹਮਲਾ ਕਰ ਦਿਤਾ। ਸ਼ਹਿਰ ਦੇ ਮੁਗ਼ਲ ਹਾਕਮ ਉਸ ਵੇਲੇ ਬੇਖ਼ਬਰ ਸਨ। ਸਿੱਖਾਂ ਨੇ ਇੱਕੋ ਹੱਲੇ ਵਿਚ ਹੀ ਸ਼ਹਿਰ ਦਾ ਇਕ ਦਰਵਾਜ਼ਾ ਤੋੜ ਦਿਤਾ ਅਤੇ ਮੁਕਾਬਲਾ ਕਰਨ ਵਾਲੇ ਹਰ ਇਕ ਫ਼ੌਜੀ ਨੂੰ ਕਤਲ ਕਰਨਾ ਸ਼ੁਰੂ ਕਰ ਦਿਤਾ। ਮੁਗਲ ਫ਼ੌਜਾਂ ਨੇ ਕਾਫ਼ੀ ਮੁਕਾਬਲਾ ਕੀਤਾ ਪਰ ਕੁਝ ਹੀ ਘੰਟਿਆਂ ਵਿਚ ਨਗਰ ਅਤੇ ਇਸ ਦੇ ਕਿਲ੍ਹੇ 'ਤੇ ਸਿੱਖਾਂ ਦਾ ਕਬਜ਼ਾ ਹੋ ਚੁਕਾ ਸੀ।

ਸਮਾਣੇ ਉੱਤੇ ਕਬਜ਼ਾ ਕਰਨ ਮਗਰੋਂ ਬੰਦਾ ਬਹਾਦਰ ਸਿੰਘ ਨੇ ਐਲਾਨ ਕੀਤਾ ਕਿਸੇ ਵੀ ਨਿਰਦੋਸ਼ ਬੰਦੇ ਨੂੰ ਕੁਝ ਨਹੀਂ ਕਿਹਾ ਜਾਵੇਗਾ ਅਤੇ ਸਿਰਫ਼ ਜ਼ਾਲਮ ਹਾਕਮਾਂ ਅਤੇ ਜੱਲਾਦਾਂ ਨੂੰ ਹੀ ਸਜ਼ਾ ਦਿਤੀ ਜਾਵੇਗੀ। ਮੁਕਾਮੀ ਲੋਕਾਂ ਵਿਚ ਬਹੁਤੇ ਆਮ ਕਿਸਾਨ ਹੀ ਸਨ ਜੋ ਜ਼ਮੀਨਾਂ ਦੇ ਮਾਲਕ ਨਹੀਂ ਸਨ ਬਲਕਿ ਮੁਜ਼ਾਰੇ ਸਨ। ਉਹ ਮੁਗ਼ਲਾਂ ਤੇ ਜੱਲਾਦ ਸੱਯਦ ਜਗੀਰਦਾਰਾਂ ਤੋਂ ਬਹੁਤ ਦੁਖੀ ਸਨ। ਇਸ ਕਰ ਕੇ ਉਨ੍ਹਾਂ ਨੂੰ ਜਗੀਰਦਾਰਾਂ ਤੇ ਅਮੀਰਾਂ ਨਾਲ ਕੋਈ ਹਮਦਰਦੀ ਨਹੀਂ ਸੀ। ਇਨ੍ਹਾਂ ਕਿਸਾਨਾਂ ਨੇ ਸਿੱਖ ਫ਼ੌਜਾਂ ਦਾ ਮੁਕਾਬਲਾ ਤਾਂ ਕੀ ਕਰਨਾ ਸੀ ਸਗੋਂ ਉਨ੍ਹਾਂ ਨੇ ਸਿੱਖਾਂ ਦਾ ਸਾਥ ਦਿੱਤਾ ਤੇ ਅਮੀਰਾਂ ਤੇ ਜ਼ਾਲਮਾਂ ਬਾਰੇ ਵਾਕਫ਼ੀ ਦਿੱਤੀ। ਇਨ੍ਹਾਂ ਤੋਂ ਵਾਕਫ਼ੀ ਹਾਸਿਲ ਕਰ ਕੇ ਸਿੱਖ ਫ਼ੌਜਾਂ ਨੇ ਅਮੀਰਾਂ, ਵਜ਼ੀਰਾਂ ਅਤੇ ਜੱਲਾਦਾਂ ਦੇ ਕਿਲ੍ਹਿਆਂ, ਹਵੇਲੀਆਂ ਤੇ ਘਰਾਂ ਦੀ ਨਿਸ਼ਾਨ-ਦੇਹੀ ਕੀਤੀ ਅਤੇ ਇਨ੍ਹਾਂ ਸਾਰਿਆਂ ਨੂੰ ਘੇਰਾ ਪਾ ਲਿਆ। ਉਨ੍ਹਾਂ ਨੇ ਆਪਣੀਆਂ ਹਵੇਲੀਆਂ ਅਤੇ ਕਿਲ੍ਹਿਆਂ ਵਿੱਚੋਂ ਸਿੱਖਾਂ 'ਤੇ ਗੋਲਾਬਾਰੀ ਕਰਨੀ ਤੇ ਅੱਗ ਵਰ੍ਹਾਉਣੀ ਸ਼ੁਰੂ ਕਰ ਦਿੱਤੀ। ਸਿੱਖ ਇਸ ਖ਼ਤਰਨਾਕ ਹਮਲੇ ਦੇ ਬਾਵਜੂਦ ਡਟੇ ਰਹੇ। ਅਖ਼ੀਰ ਮਜਬੂਰ ਹੋ ਕੇ ਸਿੱਖਾਂ ਨੇ ਇਨ੍ਹਾਂ ਕਿਲ੍ਹਿਆਂ ਤੇ ਹਵੇਲੀਆਂ ਨੂੰ ਅੱਗ ਲਾ ਦਿੱਤੀ ਜਿਸ ਨਾਲ ਬਹੁਤ ਸਾਰੇ ਸੱਯਦ ਤੇ ਮੁਗ਼ਲ ਅੰਦਰ ਸੜ ਕੇ ਮਰ ਗਏ ਤੇ ਜਿਹੜੇ ਅੱਗ ਤੋਂ ਬਚਣ ਵਾਸਤੇ ਹਥਿਆਰ ਲੈ ਕੇ ਬਾਹਰ ਨਿਕਲੇ ਉਹ ਸਿੱਖ ਫ਼ੌਜਾਂ ਦੀਆਂ ਤਲਵਾਰਾਂ ਤੇ ਨੇਜ਼ਿਆਂ ਦਾ ਸ਼ਿਕਾਰ ਬਣ ਗਏ। ਤੜਕੇ ਤੋਂ ਲੈ ਕੇ ਸ਼ਾਮ ਤਕ ਸਮਾਣਾ ਦੀਆਂ ਗਲੀਆਂ ਵਿਚ ਜ਼ਬਰਦਸਤ ਲੜਾਈ ਚਲਦੀ ਰਹੀ। ਕਈ ਮੁਗ਼ਲ ਤੇ ਸੱਯਦ ਤਾਂ ਜਾਨ ਤੋੜ ਕੇ ਲੜੇ ਪਰ ਅਖ਼ੀਰ ਮਾਰੇ ਗਏ। ਅਜੇ ਸ਼ਾਮ ਪੂਰੀ ਤਰ੍ਹਾਂ ਢਲੀ ਨਹੀਂ ਸੀ ਕਿ ਸਿੱਖਾਂ ਦਾ ਟਾਕਰਾ ਕਰਨ ਵਾਲੇ ਸਾਰੇ ਮੁਗ਼ਲ ਤੇ ਸੱਯਦ ਖ਼ਤਮ ਹੋ ਚੁਕੇ ਸਨ ਜਾਂ ਸ਼ਹਿਰ 'ਚੋਂ ਦੌੜ ਚੁਕੇ ਸਨ। ਹੁਣ ਸ਼ਹਿਰ ਵਿਚ ਸਿਰਫ਼ ਬੱਚੇ, ਔਰਤਾਂ ਤੇ ਕੁਝ ਕੂ ਉਹ ਬੁੱਢੇ ਹੀ ਰਹਿ ਗਏ ਸਨ ਜਿਨ੍ਹਾਂ ਨੇ ਸਿੱਖਾਂ ਦਾ ਮੁਕਾਬਲਾ ਨਹੀਂ ਸੀ ਕੀਤਾ। ਸਿੱਖਾਂ ਨੇ ਕਿਸੇ ਵੀ ਔਰਤ, ਬੁੱਢੇ ਤੇ ਬੱਚੇ ਨੂੰ ਕੁਝ ਵੀ ਨਾ ਕਿਹਾ। ਸਿੱਖਾਂ ਨੇ ਤਾਂ ਕਿਸੇ ਮਸੀਤ 'ਤੇ ਵੀ ਹਮਲਾ ਨਹੀਂ ਸੀ ਕੀਤਾ ਕਿਉਂਕਿ ਸਿੱਖਾਂ ਦੀ ਇਹ ਲੜਾਈ ਇਸਲਾਮ ਦੇ ਖ਼ਿਲਾਫ਼ ਨਹੀਂ ਸੀ ਬਲਕਿ ਜ਼ੁਲਮ ਦੇ ਖ਼ਿਲਾਫ਼ ਸੀ। ਅਜ ਵੀ ਸਮਾਣਾ ਵਿਚ ਉਸ ਵੇਲੇ ਦੀਆਂ ਘਟੋ-ਘਟ ਪੰਜ ਮਸੀਤਾਂ ਤੇ ਮਜ਼ਾਰ ਮੌਜੂਦ ਹਨ।

ਰਾਤ ਪੈਣ ਤੋਂ ਪਹਿਲਾਂ ਸਮਾਣਾ ਸਿੱਖਾਂ ਦੇ ਕਬਜ਼ੇ ਵਿਚ ਆ ਚੁਕਾ ਸੀ। ਇਸ ਲੜਾਈ ਦੌਰਾਨ ਮਰਨ ਵਾਲਿਆਂ ਮੁਗ਼ਲਾਂ ਤੇ ਸੱਯਦਾਂ ਦੀ ਗਿਣਤੀ ਵੱਖ-ਵੱਖ ਸੋਮੇ ਪੰਜ ਤੋਂ ਦਸ

ਹਜ਼ਾਰ ਤਕ ਲਿਖਦੇ ਹਨ। ਸਿਰਫ਼ ਮੌਤਾਂ ਹੀ ਨਹੀਂ ਬਲਕਿ ਸ਼ਹਿਰ ਦੀਆਂ ਬਹੁਤੀਆਂ ਹਵੇਲੀਆਂ ਸੜ ਕੇ ਸੁਆਹ ਹੋ ਚੁਕੀਆਂ ਸਨ।

ਸਮਾਣਾ ਦੇ ਆਮ ਕਿਰਸਾਣ, ਹਿੰਦੂ ਤੇ ਆਦ-ਧਰਮੀ ਵੀ ਸੱਯਦਾਂ ਤੇ ਮੁਗ਼ਲ ਹਾਕਮਾਂ ਦੇ ਜ਼ੁਲਮਾਂ ਦਾ ਸਦੀਆਂ ਤੋਂ ਸ਼ਿਕਾਰ ਚਲੇ ਆ ਰਹੇ ਸਨ। ਇਸ ਕਰ ਕੇ ਇਸ ਮੌਕੇ 'ਤੇ ਸਿੱਖਾਂ ਤੋਂ ਇਲਾਵਾ ਮੁਸਲਮਾਨ ਮੁਜਾਰਿਆਂ ਅਤੇ ਹਿੰਦੂਆਂ ਨੇ ਵੀ ਸੱਯਦਾਂ, ਪਠਾਨਾਂ ਤੇ ਮੁਗ਼ਲਾਂ ਤੋਂ ਆਪਣੇ ਬਦਲੇ ਲਏ ਪਰ ਉਨ੍ਹਾਂ ਦਾ ਬਹੁਤਾ ਗੁੱਸਾ ਲੁੱਟ-ਮਾਰ ਕਰਨ ਤਕ ਹੀ ਸੀਮਤ ਸੀ। ਅਗਜ਼ਨੀ ਦੀਆਂ ਵਾਰਦਾਤਾਂ ਵਧੇਰੇ ਕਰ ਕੇ ਇਨ੍ਹਾਂ ਦੁਖੀ ਲੋਕਾਂ ਨੇ ਹੀ ਕੀਤੀਆਂ ਸਨ।

ਸਮਾਣੇ 'ਤੇ ਕਬਜ਼ੇ ਦੌਰਾਨ ਸਿੱਖ ਫ਼ੌਜਾਂ ਨੂੰ ਹਥਿਆਰਾਂ ਦਾ ਵੱਡਾ ਖ਼ਜ਼ਾਨਾ, ਬਹੁਤ ਸਾਰਾ ਸੋਨਾ, ਹੀਰੇ, ਚਾਂਦੀ ਤੇ ਰੁਪੈ ਅਤੇ ਸੈਂਕੜੇ ਘੋੜੇ ਹਾਸਿਲ ਹੋਏ। ਹੁਣ ਸਿੱਖ ਫ਼ੌਜ ਕਿਸੇ ਵੀ ਵੱਡੇ ਨਗਰ 'ਤੇ ਹਮਲਾ ਕਰਨ ਦੀ ਹੈਸੀਅਤ ਵਿਚ ਸੀ। ਸਮਾਣੇ 'ਤੇ ਕਬਜ਼ੇ ਵਿਚ ਸਭ ਤੋਂ ਵਧ ਰੋਲ ਭਾਈ ਫ਼ਤਹਿ ਸਿੰਘ (ਭਾਈ ਭਗਤੂ ਪਰਵਾਰ 'ਚੋਂ) ਦਾ ਸੀ। ਬੰਦਾ ਸਿੰਘ ਨੇ ਭਾਈ ਫ਼ਤਹਿ ਸਿੰਘ ਨੂੰ ਸਮਾਣਾ ਦਾ ਫ਼ੌਜਦਾਰ ਤਾਇਨਾਤ ਕੀਤਾ ਅਤੇ ਕੁਝ ਫ਼ੌਜ ਉਸ ਵਾਸਤੇ ਰੀਜ਼ਰਵ ਕਰ ਕੇ ਅਗਲੇ ਐਕਸ਼ਨ ਦੀ ਤਿਆਰੀ ਸ਼ੁਰੂ ਕਰ ਦਿਤੀ।

ਇਸ ਵੇਲੇ ਤਕ ਸਿੱਖ ਫ਼ੌਜ ਵਿਚ ਦਸ-ਬਾਰ੍ਹਾਂ ਹਜ਼ਾਰ ਸਿੱਖ ਸ਼ਾਮਿਲ ਹੋ ਚੁਕੇ ਸਨ। ਖ਼ਾਫ਼ੀ ਖ਼ਾਨ ਦੀ 1722 ਦੀ ਲਿਖਤ ਮੁਤਾਬਿਕ:

"*ਦੋ ਤੋਂ ਤਿੰਨ ਮਹੀਨੇ ਵਿਚ ਹੀ ਚਾਰ ਤੋਂ ਪੰਜ ਹਜ਼ਾਰ ਘੋੜਸਵਾਰ ਅਤੇ ਸੱਤ ਤੋਂ ਅੱਠ ਹਜ਼ਾਰ ਪੈਦਲ ਬੰਦੇ ਉਸ ਨਾਲ ਆ ਰਲੇ। ਹਰ ਦਿਨ ਉਨ੍ਹਾਂ ਦੀ ਗਿਣਤੀ ਵਧਦੀ ਗਈ ਅਤੇ ਉਨ੍ਹਾਂ ਨੇ ਚੋਖਾ ਮਾਲ ਲੁੱਟ ਲਿਆ। ਛੇਤੀ ਹੀ ਅਠਾਰਾਂ ਤੋਂ ਉੱਨੀ ਹਜ਼ਾਰ ਬੰਦਿਆਂ ਨੇ ਲੁੱਟ ਦਾ ਦੌਰ ਸ਼ੁਰੂ ਕਰ ਦਿਤਾ*" (ਖ਼ਾਫ਼ੀ ਖ਼ਾਨ, *ਮੁੰਤਖ਼ਬੁਲ ਲੁਬਾਬ*, ਜਿਲਦ 2, ਸਫ਼ਾ 652, 1874 ਦੀ ਐਡੀਸ਼ਨ)।

ਸਮਾਣਾ ਵਿਚੋਂ ਕੁਝ ਕੁ ਮੁਸਲਮਾਨ ਅਮੀਰ ਬਚ ਕੇ ਨਿਕਲਣ ਵਿਚ ਕਾਮਯਾਬ ਵੀ ਹੋ ਗਏ ਸਨ ਤੇ ਉਨ੍ਹਾਂ ਵਿੱਚੋਂ ਬਹੁਤੇ ਥਾਨੇਸਰ, ਮੁਰਤਜ਼ਾਪੁਰ ਤੇ ਪਿਹੋਵਾ ਚਲੇ ਗਏ ਸਨ।

## ਘੁੜਾਮ 'ਤੇ ਕਬਜ਼ਾ

ਸਮਾਣੇ ਮਗਰੋਂ ਬੰਦਾ ਸਿੰਘ ਨੇ ਘੁੜਾਮ ਵਲ ਚੜ੍ਹਾਈ ਕਰ ਦਿੱਤੀ। ਉਨ੍ਹਾਂ ਰਸਤੇ ਵਿਚ ਪ੍ਰਾਚੀਨ ਨਗਰ ਸਨੌਰ (ਸਮਾਣਾ ਤੋਂ 28 ਕਿਲੋਮੀਟਰ ਦੂਰ) 'ਤੇ ਹਮਲਾ ਕਰ ਕੇ ਇਸ 'ਤੇ ਵੀ ਕਬਜ਼ਾ ਕਰ ਲਿਆ। ਇਥੋਂ ਦੌਲਤ ਤੇ ਅਸਲਾ ਲੈ ਕੇ ਸਿੱਖ ਫੌਜਾਂ ਨੇ ਘੁੜਾਮ ਵਲ (ਸਨੌਰ ਤੋਂ 20 ਕੂ ਕਿਲੋਮੀਟਰ) ਕੂਚ ਕੀਤਾ। ਘੁੜਾਮ ਵੀ ਇਕ ਪ੍ਰਾਚੀਨ ਨਗਰ ਸੀ ਅਤੇ ਇਸ ਦਾ ਕਿਲ੍ਹਾ ਬੜੀ ਅਹਮੀਅਤ ਰਖਦਾ ਸੀ *(ਕਾਵਿ-ਨਾਵਲ ਰਾਮਾਇਣ ਦੇ ਹੀਰੋ ਰਾਮ ਨਾਲ ਘੁੜਾਮ ਨੂੰ ਜੋੜਨ ਦੀ ਸਾਜ਼ਿਸ਼ ਮਗਰੋਂ ਘੜੀ ਗਈ ਸੀ)*। ਇਹ ਕਿਲ੍ਹਾ ਮੁਹੰਮਦ ਗੌਰੀ ਦੇ ਵੇਲੇ ਤੋਂ ਹੀ ਵੱਡੀਆਂ ਸਿਆਸੀ ਸਰਗਰਮੀਆਂ ਦਾ ਕੇਂਦਰ ਰਿਹਾ ਸੀ। ਕਿਉਂਕਿ ਬੰਦਾ ਸਿੰਘ ਚਾਹੁੰਦਾ ਸੀ

ਕਿ ਸਾਹਰਿੰਦ 'ਤੇ ਹਮਲਾ ਕਰਨ ਤੋਂ ਪਹਿਲਾਂ ਇਸ ਦੇ ਆਲੇ-ਦੁਆਲੇ ਦੇ ਸਾਰੇ ਕਿਲ੍ਹਿਆਂ 'ਤੇ ਕਬਜ਼ਾ ਕਰ ਲਿਆ ਜਾਵੇ, ਇਸ ਕਰ ਕੇ ਸਿੱਖ ਫ਼ੌਜਾਂ ਵਾਸਤੇ ਇਹ ਕਿਲ੍ਹਾ ਜਿੱਤਣਾ ਵੀ ਜ਼ਰੂਰੀ ਸੀ। ਜਦ ਸਿੱਖ ਫ਼ੌਜਾਂ ਨੇ ਘੁੜਾਮ 'ਤੇ ਹਮਲਾ ਕੀਤਾ ਤਾਂ ਇੱਥੋਂ ਦੇ ਫ਼ੌਜਦਾਰ ਨੇ ਡਟ ਕੇ ਮੁਕਾਬਲਾ ਕੀਤਾ। ਇਸ ਘਮਸਾਣ ਦੇ ਜੰਗ ਵਿਚ ਸਿੱਖ ਤੇ ਮੁਸਲਮਾਨ ਦੋਹਾਂ ਫ਼ੌਜਾਂ ਦਾ ਬਹੁਤ ਨੁਕਸਾਨ ਹੋਇਆ ਪਰ ਅਖ਼ੀਰ ਜਿੱਤ ਸਿੱਖਾਂ ਦੀ ਹੀ ਹੋਈ। ਸੈਂਕੜੇ ਮੁਗ਼ਲ ਸਿਪਾਹੀਆਂ ਦੇ ਮਰਨ ਮਗਰੋਂ ਕਿਲ੍ਹਾ, ਘੋੜੇ, ਹਥਿਆਰ ਅਤੇ ਖ਼ਜ਼ਾਨਾ ਸਿੱਖਾਂ ਦੇ ਹੱਥ ਆ ਗਿਆ।

## ਠਸਕੇ 'ਤੇ ਹਮਲਾ

ਘੁੜਾਮ ਜਿੱਤਣ ਮਗਰੋਂ ਬੰਦਾ ਸਿੰਘ ਨੇ, ਇੱਥੋਂ ਹੋਰ 20 ਕਿਲੋਮੀਟਰ ਅੱਗੇ, ਠਸਕਾ (ਜਿਸ ਨੂੰ 'ਠਸਕਾ ਮੀਰਾਂ ਜੀ' ਵੀ ਕਹਿੰਦੇ ਸਨ) ਵਲ ਮੂੰਹ ਕਰ ਲਿਆ। ਇਸ ਸ਼ਹਿਰ ਵਿਚ ਸੈਂਕੜੇ ਸਈਅਦ, ਮੁਗ਼ਲ, ਸ਼ੇਖ਼ ਤੇ ਹੋਰ ਅਮੀਰ ਰਹਿੰਦੇ ਸਨ। ਇੱਥੋਂ ਦੇ ਕਈ ਮੁਸਲਮਾਨ 'ਪੀਰ' ਹੋਣ ਦਾ ਪਾਖੰਡ ਕਰਦੇ ਸਨ। ਉਨ੍ਹਾਂ ਨੇ ਆਪਣੇ ਕੋਲ ਗ਼ੈਬੀ ਤਾਕਤ ਹੋਣ ਦਾ ਝੂਠਾ ਪਰਚਾਰ ਕਰ ਕੇ ਆਮ ਲੋਕਾਂ ਨੂੰ ਉਵੇਂ ਹੀ ਬੇਵਕੂਫ਼ ਬਣਾਇਆ ਹੋਇਆ ਸੀ ਜਿਵੇਂ ਮੁਹੰਮਦ ਗ਼ੌਰੀ ਦੇ ਸੋਮਨਾਥ ਮੰਦਰ 'ਤੇ ਹਮਲੇ ਤੋਂ ਪਹਿਲਾਂ ਬ੍ਰਾਹਮਣਾਂ ਨੇ ਹਿੰਦੂਆਂ ਨੂੰ ਅਤੇ ਬਾਬਰ ਦੇ ਹਮਲੇ ਵੇਲੇ ਪਠਾਨਾਂ ਨੇ ਮੁਸਲਮਾਨਾਂ ਨੂੰ ਬੇਵਕੂਫ਼ ਬਣਾਇਆ ਹੋਇਆ ਸੀ। ਜਿਵੇਂ ਗ਼ੌਰੀ ਜਾਂ ਬਾਬਰ ਦੇ ਹਮਲੇ ਵੇਲੇ ਹਿੰਦੂਆਂ ਜਾਂ ਪਠਾਨਾਂ ਦਾ ਕੋਈ ਵੀ ਅਖੌਤੀ ਮੰਤਰ ਕੰਮ ਨਹੀਂ ਆਇਆ ਸੀ ਹੁਣ ਵੀ ਇਨ੍ਹਾਂ ਕਾਗ਼ਜ਼ੀ ਪੀਰਾਂ-ਫ਼ਕੀਰਾਂ ਦੇ ਅਖੌਤੀ 'ਕਾਲੇ ਇਲਮ' ਦਾ ਕੋਈ ਅਸਰ ਨਾ ਹੋਇਆ।

ਅਖ਼ੀਰ ਠਸਕੇ ਦਾ ਇਕ ਪੀਰ ਜ਼ਾਫ਼ਰ ਅਲੀ, ਮੂੰਹ ਵਿਚ ਘਾਹ ਲੈ ਕੇ, ਬੰਦਾ ਸਿੰਘ ਕੋਲ ਪੇਸ਼ ਹੋਇਆ ਤੇ ਕਹਿਣ ਲਗਾ "ਅਸੀਂ ਤੁਹਾਡੀਆਂ ਗਊਆਂ ਹਾਂ। ਸਾਨੂੰ ਬਖ਼ਸ਼ ਦਿਓ।" ਇਹ ਸੁਣ ਕੇ ਬੰਦਾ ਸਿੰਘ ਨੇ ਜਵਾਬ ਦਿੱਤਾ "ਗਊ ਹਿੰਦੂਆਂ ਵਾਸਤੇ ਪਵਿੱਤਰ ਹੈ, ਸਿੱਖ ਵਾਸਤੇ ਨਹੀਂ, ਪਰ ਤੁਹਾਡਾ ਮੁਆਫ਼ੀਨਾਮਾ ਹੀ ਕਾਫ਼ੀ ਹੈ। ਅਸੀਂ ਕਿਸੇ ਮਾਸੂਮ ਬੰਦੇ ਨੂੰ ਨੁਕਸਾਨ ਨਹੀਂ ਪਹੁੰਚਾਵਾਂਗੇ ਤੇ ਸਿਰਫ਼ ਜ਼ਾਲਮ ਹਾਕਮਾਂ ਨੂੰ ਹੀ ਸਜ਼ਾ ਦੇਵਾਂਗੇ।" ਇਸ ਮਗਰੋਂ ਸ਼ਹਿਰ ਦੇ ਬਹੁਤ ਸਾਰੇ ਅਮੀਰਾਂ ਨੇ ਸਿੱਖ ਫ਼ੌਜਾਂ ਨੂੰ ਨਜ਼ਰਾਨੇ ਪੇਸ਼ ਕੀਤੇ। ਬੰਦਾ ਸਿੰਘ ਨੇ ਉਨ੍ਹਾਂ ਨੂੰ ਬਖ਼ਸ਼ ਦਿਤਾ, ਪਰ ਜ਼ਾਲਮ ਅਹਿਲਕਾਰਾਂ ਨੂੰ ਉਨ੍ਹਾਂ ਦੇ ਜੁਰਮਾਂ ਮੁਤਾਬਿਕ ਸਜ਼ਾਵਾਂ ਦਿਤੀਆਂ ਗਈਆਂ।

## ਥਾਨੇਸਰ ਅਤੇ ਸ਼ਾਹਬਾਦ (ਮਾਰਕੰਡਾ)

ਠਸਕੇ ਮਗਰੋਂ ਬੰਦਾ ਸਿੰਘ ਨੇ ਥਾਨੇਸਰ ਵਲ ਕੂਚ ਕੀਤਾ ਅਤੇ ਇਸ 'ਤੇ ਕਬਜ਼ਾ ਕਰ ਲਿਆ ਇੱਥੋਂ ਉਹ, ਮਾਰਕੰਡਾ ਦਰਿਆ ਦੇ ਕੰਢੇ ਵਸੇ ਹੋਏ ਨਗਰ, ਸ਼ਾਹਬਾਦ (ਅੰਬਾਲਾ ਤੋਂ 25 ਕਿਲੋਮੀਟਰ) ਵਲ ਚਲ ਪਿਆ। ਜਦੋਂ ਇੱਥੋਂ ਦੇ ਫ਼ੌਜਦਾਰ ਨੂੰ ਪਤਾ ਲਗਾ ਕਿ ਸਿੱਖ ਇਧਰ ਆ ਰਹੇ ਹਨ ਤਾਂ ਉਹ ਡਰ ਕੇ ਟੱਬਰ ਸਣੇ ਦਿੱਲੀ ਵਲ ਦੌੜ ਗਿਆ। ਜਦੋਂ ਸਿੱਖ

ਫ਼ੌਜਾਂ ਸ਼ਾਹਬਾਦ ਪੁੱਜੀਆਂ ਤਾਂ ਪਿੱਛੇ ਬਚੀ ਸ਼ਾਹੀ ਫ਼ੌਜ ਨੇ ਚਿੱਟਾ ਝੰਡਾ ਖੜਾ ਕਰ ਕੇ ਸਿੱਖਾਂ ਦੀ ਸਿਰਦਾਰੀ ਕਬੂਲ ਕਰ ਲਈ। ਇਸ ਮਗਰੋਂ ਸ਼ਾਹੀ ਖ਼ਜ਼ਾਨਾ, ਘੋੜੇ, ਅਸਲਾ ਆਪਣੇ ਕਬਜ਼ੇ ਵਿਚ ਕਰਨ ਮਗਰੋਂ ਅਮੀਰਾਂ ਤੋਂ ਨਜ਼ਰਾਨੇ ਲੈ ਕੇ ਬੰਦਾ ਸਿੰਘ ਅੱਗੇ ਚਲ ਪਿਆ।

## ਮੁਸਤਫ਼ਾਬਾਦ ’ਤੇ ਕਬਜ਼ਾ

ਹੁਣ ਸਿੱਖ ਫ਼ੌਜਾਂ ਨੇ ਇਕ ਹੋਰ ਅਹਿਮ ਨਗਰ ਮੁਸਤਫ਼ਾਬਾਦ ਵੱਲ ਚਾਲੇ ਪਾ ਲਏ। ਜਦ ਸਿੱਖ ਇਸ ਨਗਰ ਦੇ ਨੇੜੇ ਪੁੱਜੇ ਤਾਂ ਇੱਥੋਂ ਦੇ ਫ਼ੌਜਦਾਰ ਨੇ 2000 ਫ਼ੌਜੀ ਦੋ ਤੋਪਾਂ ਦੇ ਕੇ ਸਿੱਖਾਂ ਦਾ ਰਾਹ ਰੋਕਣ ਵਾਸਤੇ ਭੇਜ ਦਿੱਤੇ। ਜਦ ਸਿੱਖ ਫ਼ੌਜ ਵਿਚ ਰਲੇ ਹੋਏ ਹਿੰਦੂ ਲੁਟੇਰਿਆਂ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਜਾਨ ਬਚਾਉਣ ਵਾਸਤੇ ਦੌੜ ਗਏ ਪਰ ਸਿੱਖ ਸੂਰਬੀਰ ਮੈਦਾਨ ਵਿਚ ਡਟੇ ਰਹੇ। ਸਿੱਖਾਂ ਨੇ ਇਕ ਦਮ ਇਕ ਜ਼ੋਰਦਾਰ ਹੱਲਾ ਕੀਤਾ ਤਾਂ ਮੁਗ਼ਲ ਫ਼ੌਜਾਂ ਘਬਰਾ ਕੇ ਦੌੜ ਗਈਆਂ। ਉਹ ਜਾਣ ਲੱਗਿਆਂ ਇਕ ਤੋਪ ਵੀ ਪਿੱਛੇ ਛੱਡ ਗਏ ਜੋ ਸਿੱਖਾਂ ਨੇ ਕਬਜ਼ੇ ਵਿਚ ਲੈ ਲਈ। ਇਸ ਮਗਰੋਂ ਸਿੱਖ ਫ਼ੌਜਾਂ ਨੇ ਇਸ ਨਗਰ ਵਿਚ ਹਾਕਮਾਂ ਅਤੇ ਅਮੀਰਾਂ ਦੇ ਖ਼ਜ਼ਾਨੇ ਹੌਲੇ ਕੀਤੇ।

## ਕੁੰਜਪੁਰਾ ਤੇ ਹਮਲਾ

ਬੰਦਾ ਸਿੰਘ ਸਾਹਰਿੰਦ ’ਤੇ ਕਬਜ਼ਾ ਕਰਨਾ ਚਾਹੁੰਦਾ ਸੀ ਪਰ ਉਸ ਦੀ ਤਿਆਰੀ ਅਜੇ ਪੂਰੀ ਨਹੀਂ ਸੀ ਹੋ ਸਕੀ। ਉਨ੍ਹੀਂ ਦਿਨੀਂ ਵਜ਼ੀਰ ਖ਼ਾਨ (ਸੂਬੇਦਾਰ ਸਾਹਰਿੰਦ) ਦਾ ਇਕ ਜਾਸੂਸ ਸਿੱਖ ਫ਼ੌਜਾਂ ਦੀ ਸੂਹ ਲੈਂਦਾ ਫੜਿਆ ਗਿਆ। ਸਿੱਖਾਂ ਨੇ ਉਸ ਨੂੰ ਮਾਰਨ ਦੀ ਥਾਂ ਬੰਦਾ ਸਿੰਘ ਨੇ ਉਸ ਦੇ ਹੱਥ ਵਜ਼ੀਰ ਖ਼ਾਨ ਨੂੰ ਪੈਗ਼ਾਮ ਭੇਜਿਆ ਕਿ “ਅਸੀਂ ਹੁਣ ਸਾਹਰਿੰਦ ’ਤੇ ਹਮਲਾ ਕਰਨਾ ਹੈ, ਉਸ ਨੂੰ ਕਹੋ ਤਿਆਰੀ ਕਰ ਲਵੇ।”

ਸਿੱਖਾਂ ਨੇ ਇਹ ਵੀ ਕਿਹਾ ਸੀ ਕਿ ਇਸ ਤੋਂ ਪਹਿਲਾਂ ਉਸ ਦੇ ਜੱਦੀ ਪਿੰਡ ਕੁੰਜਪੁਰਾ ’ਤੇ ਵੀ ਕਬਜ਼ਾ ਕਰਾਂਗੇ। ਜਦੋਂ ਸਿੱਖਾਂ ਨੇ ਠਸਕਾ ਮਾਰ ਲਿਆ ਤਾਂ ਵਜ਼ੀਰ ਖਾਨ ਨੂੰ ਯਕੀਨ ਆ ਗਿਆ ਸੀ ਕਿ ਹੁਣ ਸਿੱਖ ਉਸ ਦੇ ਪਿੰਡ ਕੁੰਜਪੁਰਾ (ਕਰਨਾਲ ਤੋਂ 15-16 ਕਿਲੋਮੀਟਰ) ’ਤੇ ਜ਼ਰੂਰ ਹਮਲਾ ਕਰਨਗੇ। ਇਹ ਸੋਚ ਕੇ ਉਸ ਨੇ ਦੋ ਹਜ਼ਾਰ ਘੋੜਸਵਾਰ, ਚਾਰ ਹਜ਼ਾਰ ਪੈਦਲ ਫ਼ੌਜ ਅਤੇ ਦੋ ਵੱਡੀਆਂ ਤੋਪਾਂ, ਕੁੰਜਪੁਰਾ ਦੀ ਹਿਫ਼ਾਜ਼ਤ ਵਾਸਤੇ ਰਵਾਨਾ ਕਰ ਦਿਤੀਆਂ।

ਪਰ, ਇਸ ਤੋਂ ਪਹਿਲਾਂ ਕਿ ਵਜ਼ੀਰ ਖ਼ਾਨ ਦੀ ਫ਼ੌਜ ਪਹੁੰਚ ਸਕਦੀ ਸਿੱਖਾਂ ਨੇ ਕੁੰਜਪੁਰਾ ’ਤੇ ਕਬਜ਼ਾ ਕਰ ਲਿਆ ਸੀ। ਜਦ ਵਜ਼ੀਰ ਖ਼ਾਨ ਦੀ ਫੌਜ ਉੱਥੇ ਪੁੱਜੀ ਤਾਂ ਸਿੱਖਾਂ ਫ਼ੌਜਾਂ ਨੇ ਇਕ-ਦਮ ਹਮਲਾ ਕਰ ਕੇ ਉਨ੍ਹਾਂ ਦੀਆਂ ਤੋਪਾਂ ’ਤੇ ਕਬਜ਼ਾ ਕਰ ਲਿਆ ਅਤੇ ਸੈਂਕੜੇ ਹਮਲਾਵਰ ਫ਼ੌਜੀ ਮਾਰ ਮੁਕਾਏ। ਮਾਰ ਖਾਣ ਮਗਰੋਂ ਪਠਾਣ ਅਤੇ ਮੁਗ਼ਲ ਫ਼ੌਜਾਂ ਭੱਜ ਗਈਆਂ। ਇਸ ਨਾਲ ਦੋ ਤੋਪਾਂ ਤੋਂ ਇਲਾਵਾ ਹੋਰ ਵੀ ਬੜਾ ਅਸਲਾ ਸਿੱਖਾਂ ਦੇ ਹੱਥ ਆਇਆ। ਇਸ ਮਗਰੋਂ ਸਿੱਖਾਂ ਨੇ ਦੁਾਮਲਾ ’ਤੇ ਵੀ ਕਬਜ਼ਾ ਕਰ ਲਿਆ।

## ਕਪੂਰੀ ਦੀ ਜਿੱਤ

ਇਨ੍ਹੀਂ ਦਿਨੀਂ ਕਪੂਰੀ ਦਾ ਹਾਕਮ ਕਦਮ-ਉਦ-ਦੀਨ ਸੀ। ਉਹ ਅਮਾਨੁੱਲਾ ਦਾ ਪੁੱਤਰ ਸੀ ਜੋ ਔਰੰਗਜ਼ੇਬ ਦੇ ਜ਼ਮਾਨੇ ਵਿਚ ਗੁਜਰਾਤ ਦਾ ਫ਼ੌਜਦਾਰ ਸੀ। ਕਦਮ-ਉਦ-ਦੀਨ ਵੀ ਇਕ ਜ਼ਾਲਮ ਅਤੇ ਅੱਯਾਸ਼ ਬੰਦਾ ਸੀ। ਉਹ ਹਿੰਦੂਆਂ ਦੀਆਂ ਧੀਆਂ-ਨੂੰਹਾਂ ਚੁਕ ਕੇ ਲੈ ਜਾਂਦਾ ਸੀ ਅਤੇ ਉਨ੍ਹਾਂ ਨਾਲ ਜਬਰ-ਜ਼ਨਾਹ ਕਰਦਾ ਸੀ। ਉਸ ਨੇ ਤਾਂ ਇਕ ਸਪੈਸ਼ਲ ਫ਼ੌਜ ਤਿਆਰ ਕੀਤੀ ਹੋਈ ਸੀ ਜੋ ਹਰ ਵੇਲੇ ਇਲਾਕੇ ਵਿਚ ਚੱਕਰ ਕੱਢਦੀ ਰਹਿੰਦੀ ਸੀ। ਇਸ ਫ਼ੌਜ ਦਾ ਕੰਮ ਇਹ ਪਤਾ ਕਰਨਾ ਸੀ ਕਿ ਕਿਸ ਹਿੰਦੂ ਦੀ ਧੀ ਦਾ ਵਿਆਹ ਹੋ ਰਿਹਾ ਹੈ ਜਾਂ ਕਿਸ ਦੀ ਧੀ ਜਵਾਨ ਹੋ ਗਈ ਹੈ। ਪਤਾ ਲੱਗਣ ਮਗਰੋਂ ਕਦਮ-ਉਦ-ਦੀਨ ਉਸ ਨੂੰ ਚੁਕਵਾ ਲੈਂਦਾ ਸੀ ਅਤੇ ਕੁਝ ਦਿਨ ਭੋਗਣ ਮਗਰੋਂ ਛੱਡ ਦੇਂਦਾ ਸੀ। ਉਸ ਦੀ ਕਾਮ ਭੁੱਖ ਏਨੀ ਘਟੀਆ ਸੀ ਕਿ ਉਹ ਆਪਣੇ ਪਰਗਣੇ ਹੀ ਨਹੀਂ ਬਲਕਿ ਹੋਰਨਾਂ ਇਲਾਕਿਆਂ ਵਿੱਚੋਂ ਵੀ ਹਿੰਦੂ ਕੁੜੀਆਂ ਚੁਕਵਾ ਲਿਆ ਕਰਦਾ ਸੀ। ਉਸ ਨੇ ਹੋਰਨਾਂ ਹਾਕਮਾਂ ਵਾਂਗ ਦੌਲਤ ਵੀ ਖ਼ੂਬ ਇਕੱਠੀ ਕੀਤੀ ਹੋਈ ਸੀ। ਉਸ ਨੂੰ ਆਪਣੇ ਪਿਓ ਦੀ ਵੀ ਬਹੁਤ ਸਾਰੀ ਦੌਲਤ ਮਿਲੀ ਹੋਈ ਸੀ। ਉਸ ਨੂੰ ਇਸ ਦੌਲਤ ਦਾ ਵੀ ਹੰਕਾਰ ਸੀ।

ਇਕ ਦਿਨ ਕੁਝ ਹਿੰਦੂ ਬੰਦਾ ਸਿੰਘ ਬਹਾਦਰ ਨੂੰ ਮਿਲੇ ਅਤੇ ਕਦਮ-ਉਦ-ਦੀਨ ਦੇ ਜ਼ੁਲਮਾਂ ਬਾਰੇ ਦਸਿਆ। ਅਗਲੇ ਦਿਨ ਹੀ ਬੰਦਾ ਸਿੰਘ ਨੇ ਕਪੂਰੀ 'ਤੇ ਹਮਲਾ ਕਰ ਦਿਤਾ। ਕਦਮ-ਉਦ-ਦੀਨ ਨੇ ਕੁਝ ਚਿਰ ਤਾਂ ਸਿੱਖ ਫ਼ੌਜਾਂ ਦਾ ਟਾਕਰਾ ਕੀਤਾ, ਪਰ ਉਸ ਦੀ ਔਰਤਾਂ ਚੁੱਕਣ ਵਾਲੀ ਬੁਰਛਾਗਰਦ ਫ਼ੌਜ, ਬਹਾਦਰ ਸਿੱਖਾਂ ਦਾ ਕੀ ਮੁਕਾਬਲਾ ਕਰ ਸਕਦੀ ਸੀ? ਛੇਤੀ ਹੀ ਇਹ ਬਦਮਾਸ਼ ਸਿਪਾਹੀ ਮੈਦਾਨ ਛੱਡ ਕੇ ਭੱਜ ਗਏ। ਕਦਮ-ਉਦ-ਦੀਨ ਨੇ ਸਿੱਖ ਫ਼ੌਜਾਂ ਅੱਗੇ ਹਥਿਆਰ ਸੁੱਟਣ ਦੀ ਥਾਂ ਆਪਣੇ ਆਪ ਨੂੰ ਆਪਣੀ ਹਵੇਲੀ ਵਿਚ ਕੈਦ ਕਰ ਲਿਆ। ਸਿੱਖ ਫ਼ੌਜਾਂ ਨੇ ਇਸ ਪਾਪੀ ਨੂੰ ਸਜ਼ਾ ਦੇਣ ਵਾਸਤੇ ਉਸ ਦੀ ਹਵੇਲੀ ਨੂੰ ਅੱਗ ਲਾ ਦਿਤੀ। ਕਦਮ-ਉਦ-ਦੀਨ ਹਵੇਲੀ ਵਿਚ ਹੀ ਸੜ ਕੇ ਮਰ ਗਿਆ। ਇਕ ਮੁਸਲਮਾਨ ਵਾਸਤੇ ਇਸ ਤੋਂ ਵੱਡੀ ਸਜ਼ਾ ਕੋਈ ਨਹੀਂ ਹੋ ਸਕਦੀ।

## ਸਢੌਰਾ ਦੀ ਫ਼ਤਹਿ

ਸਢੌਰਾ ਇਕ ਬੜਾ ਪੁਰਾਣਾ ਤੇ ਵੱਡਾ ਸ਼ਹਿਰ ਸੀ ਤੇ ਇੱਥੋਂ ਦਾ ਕਿਲ੍ਹਾ ਵੀ ਬਹੁਤ ਵੱਡਾ ਸੀ। ਸਾਹਰਿੰਦ ਨੂੰ ਜਿੱਤਣ ਵਾਸਤੇ ਇਹ ਕਿਲ੍ਹਾ ਜਿੱਤਣਾ ਵੀ ਬੜਾ ਜ਼ਰੂਰੀ ਸੀ। ਇਸ ਸ਼ਹਿਰ ਦਾ ਜ਼ਾਲਮ ਹਾਕਮ ਉਸਮਾਨ ਖ਼ਾਨ ਆਪ ਵੀ ਸਿੱਖ ਫ਼ੌਜਾਂ ਦੇ ਨਿਸ਼ਾਨੇ 'ਤੇ ਸੀ। ਉਸਮਾਨ ਖ਼ਾਨ ਨੇ ਗੁਰੂ ਗੋਬਿੰਦ ਸਾਹਿਬ ਦੇ ਇਕ ਮੁਸਲਮਾਨ ਮੁਰੀਦ ਸਈਅਦ ਬਦਰੁੱਦੀਨ (ਪੀਰ ਬੁੱਧੂ ਸ਼ਾਹ) ਅਤੇ ਉਸ ਦੇ ਪਰਵਾਰ 'ਤੇ ਬੜੇ ਜ਼ੁਲਮ ਢਾਏ ਸਨ ਤੇ ਉਨ੍ਹਾਂ ਨੂੰ ਸਿੱਖਾਂ ਦਾ ਸਾਥੀ ਆਖ ਕੇ ਸ਼ਹੀਦ ਕੀਤਾ ਸੀ। ਉਸਮਾਨ ਖ਼ਾਨ 'ਤੇ ਇਹ ਵੀ ਇਲਜ਼ਾਮ ਸੀ ਕਿ ਉਹ ਗ਼ੈਰ-ਮੁਸਲਮਾਨਾਂ ਨੂੰ ਸਖ਼ਤ ਨਫ਼ਰਤ ਕਰਦਾ ਸੀ ਅਤੇ ਉਨ੍ਹਾਂ 'ਤੇ ਜ਼ੁਲਮ ਕਰਨ ਅਤੇ ਉਨ੍ਹਾਂ ਦੀਆਂ ਧੀਆਂ-ਭੈਣਾਂ ਦੀ ਅਜ਼ਮਤ ਲੁੱਟਣ ਦਾ ਕੋਈ ਮੌਕਾ ਨਹੀਂ ਸੀ ਗੁਆਉਂਦਾ।

ਇਸ ਕਰ ਕੇ ਕਪੂਰੀ 'ਤੇ ਜਿੱਤ ਤੋਂ ਮਗਰੋਂ ਬੰਦਾ ਸਿੰਘ ਨੇ ਸਢੌਰਾ ਵਲ ਕੂਚ ਕਰ ਦਿਤਾ। ਇਕ ਸੋਮੇ ਮੁਤਾਬਿਕ ਇਸ ਵੇਲੇ ਤਕ ਬੰਦਾ ਸਿੰਘ ਦੀਆਂ ਫ਼ੌਜਾਂ ਦੀ ਗਿਣਤੀ 35 ਤੋਂ 40 ਹਜ਼ਾਰ ਤਕ ਹੋ ਚੁਕੀ ਸੀ। ਜੈਪੁਰ ਰਿਆਸਤ ਦੇ ਸ਼ਾਹੀ ਰਿਕਾਰਡ ਵਿਚ ਇਹ ਗਿਣਤੀ 70 ਹਜ਼ਾਰ ਦੇ ਕਰੀਬ ਦੱਸੀ ਗਈ ਹੈ ਜੋ ਸਹੀ ਨਹੀਂ ਜਾਪਦੀ। ਹਿਸਟੋਰੀਅਨ ਹਰੀ ਰਾਮ ਗੁਪਤਾ ਮੁਤਾਬਿਕ ਇਸ ਫ਼ੌਜ ਵਿਚ ਵਿਚ ਸਿੱਖਾਂ ਤੋਂ ਇਲਾਵਾ ਕਈ ਹਿੰਦੂ ਵੀ ਸਨ, ਜਿਨ੍ਹਾਂ ਵਿਚੋਂ ਬਹੁਤੇ ਉਹ ਸਨ ਜੋ ਮੁਸਲਮਾਨ ਅਮੀਰਾਂ ਦੇ ਘਰਾਂ ਦੀ ਲੁੱਟ ਦੀ ਸੋਚ ਨਾਲ ਆਏ ਹੋਏ ਸਨ।

ਜਦੋਂ ਬੰਦਾ ਸਿੰਘ ਦੀਆਂ ਫ਼ੌਜਾਂ ਸਢੌਰੇ ਦੇ ਨੇੜੇ ਪਹੁੰਚੀਆਂ ਤਾਂ ਉਸਮਾਨ ਖ਼ਾਨ ਦੀਆਂ ਪਹਿਲਾਂ ਤੋਂ ਹੀ ਤਿਆਰ ਖੜੀਆਂ ਤੋਪਾਂ ਨੇ ਸਿੱਖ ਫ਼ੌਜਾਂ 'ਤੇ ਗੋਲੇ ਦਾਗਣੇ ਸ਼ੁਰੂ ਕਰ ਦਿਤੇ। ਇਸ ਨਾਲ ਕਈ ਸਿੱਖ ਸ਼ਹੀਦ ਹੋ ਗਏ ਪਰ ਇਸ ਦੇ ਬਾਵਜੂਦ ਸਿੱਖ ਫ਼ੌਜੀ ਅੱਗੇ ਵਧਦੇ ਗਏ ਅਤੇ ਸਾਰਾ ਜ਼ੋਰ ਲਾ ਕੇ ਨਗਰ ਦਾ ਦਰਵਾਜ਼ਾ ਤੋੜ ਦਿਤਾ। ਸ਼ਹਿਰ ਦੇ ਅੰਦਰ ਉਸਮਾਨ ਖ਼ਾਨ ਦੀਆਂ ਫ਼ੌਜਾਂ ਅਤੇ ਸਿੱਖ ਫ਼ੌਜਾਂ ਵਿਚਕਾਰ ਘਮਸਾਣ ਦੀ ਜੰਗ ਹੋਈ। ਇਸ ਮੌਕੇ 'ਤੇ ਪੀਰ ਬੁੱਧੂ ਸ਼ਾਹ ਦੇ ਪਰਿਵਾਰ ਵਿਚੋਂ ਕੁਝ ਸ਼ਖ਼ਸ ਸਿੱਖ ਫ਼ੌਜਾਂ ਦਾ ਸਾਥ ਦੇ ਰਹੇ ਸਨ, ਇਸ ਕਰ ਕੇ ਉਨ੍ਹਾਂ ਨੂੰ ਸ਼ਹਿਰ 'ਤੇ ਕਬਜ਼ਾ ਕਰਨ ਵਿਚ ਬਹੁਤੀ ਮੁਸ਼ਕਿਲ ਨਹੀਂ ਆਈ। ਅਖ਼ੀਰ ਸਢੌਰਾ ਦੇ ਕਈ ਨਵਾਬ, ਵਜ਼ੀਰ ਤੇ ਅਮੀਰ ਚਿੱਟਾ ਝੰਡਾ ਲੈ ਕੇ ਅਤੇ ਮੂੰਹ ਵਿਚ ਘਾਹ ਲੈ ਕੇ ਬੰਦਾ ਸਿੰਘ ਕੋਲ ਪੇਸ਼ ਹੋਏ ਅਤੇ ਰਹਿਮ ਦੀ ਭਿੱਖਿਆ ਮੰਗੀ। ਬੰਦਾ ਸਿੰਘ ਨੇ ਉਨ੍ਹਾਂ ਨੂੰ ਮੁਆਫ਼ ਕਰ ਦਿੱਤਾ ਪਰ ਉਨ੍ਹਾਂ ਤੋਂ ਇਹ ਵਾਅਦਾ ਲਿਆ ਕਿ ਉਹ ਅੱਗੋਂ ਤੋਂ ਸਿੱਖ ਫ਼ੌਜਾਂ ਦੇ ਵਫ਼ਾਦਾਰ ਰਹਿਣਗੇ।

ਭਾਵੇਂ ਹੋਰ ਸਾਰਿਆਂ ਨੇ ਹਥਿਆਰ ਸੁਟ ਦਿੱਤੇ ਸਨ ਪਰ ਸਢੌਰੇ ਦੇ ਹਾਕਮ ਉਸਮਾਨ ਖ਼ਾਨ ਨੇ ਆਪਣੇ ਆਪ ਨੂੰ ਕਿਲ੍ਹੇ ਦੇ ਅੰਦਰ ਬੰਦ ਕਰ ਲਿਆ। ਸਢੌਰੇ ਦਾ ਕਿਲ੍ਹਾ ਬੜਾ ਮਜ਼ਬੂਤ ਸੀ ਤੇ ਇਸ ਨੂੰ ਜਿੱਤਣਾ ਇਕ ਬੜੀ ਔਖੀ ਮੁਹਿੰਮ ਸੀ। ਇਸ ਨੂੰ ਜਿੱਤਣ ਵਾਸਤੇ ਲੰਮੇ ਅਰਸੇ ਦਾ ਘੇਰਾ ਅਤੇ ਸ਼ਹੀਦੀਆਂ ਹੋਣੀਆਂ ਸਨ। ਬੰਦਾ ਸਿੰਘ ਇਹ ਨਹੀਂ ਸੀ ਚਾਹੁੰਦਾ ਕਿਉਂ ਕਿ ਉਸ ਦੀ ਮੰਜ਼ਿਲ ਤਾਂ ਸਾਹਰਿੰਦ ਅਤੇ ਫਿਰ ਲਾਹੌਰ ਸੀ। ਇਸ ਵਾਰ ਫਿਰ ਪੀਰ ਬੁੱਧੂ ਸ਼ਾਹ ਦੇ ਮੁਰੀਦਾਂ ਨੇ ਅਹਿਮ ਰੋਲ ਅਦਾ ਕੀਤਾ। ਉਨ੍ਹਾਂ ਨੇ ਕਿਲ੍ਹੇ ਦੇ ਅੰਦਰ ਰਾਬਤਾ ਬਣਾ ਕੇ ਉਨ੍ਹਾਂ ਤੋਂ ਕਿਲ੍ਹੇ ਦਾ ਦਰਵਾਜ਼ਾ ਖੁਲ੍ਹਵਾ ਲਿਆ ਅਤੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਉਸਮਾਨ ਖ਼ਾਨ ਨੂੰ ਗ੍ਰਿਫ਼ਤਾਰ ਕਰ ਕੇ ਸਜ਼ਾਏ-ਮੌਤ ਦਿਤੀ ਗਈ। ਕਿਲ੍ਹੇ ਵਿਚੋਂ ਸਿੱਖਾਂ ਨੂੰ ਲੱਖਾਂ ਰੁਪੈ ਨਕਦ ਅਤੇ ਬਹੁਤ ਸਾਰਾ ਸੋਨਾ ਤੇ ਹੀਰੇ ਜਵਾਹਰਾਤ ਹੱਥ ਲੱਗੇ।

ਸਢੌਰੇ 'ਤੇ ਕਬਜ਼ਾ ਕਰਨ ਮਗਰੋਂ ਕੁਝ ਦਿਨ ਸਾਰੀਆਂ ਸਿੱਖ ਫ਼ੌਜਾਂ ਉੱਥੇ ਹੀ ਟਿਕੀਆਂ ਰਹੀਆਂ। (ਇਕ ਸੋਮੇ ਮੁਤਾਬਿਕ) ਇਕ ਦਿਨ ਜਦੋਂ ਕੁਝ ਸਿੱਖ ਘੋੜੇ ਚਰਾ ਰਹੇ ਸਨ ਤਾਂ ਇਕ ਊਠ ਦੂਰੋਂ ਭੱਜਦਾ ਆਇਆ ਤੇ ਖੇਤਾਂ 'ਚ ਵੜ ਗਿਆ। ਉਸ ਨੂੰ ਖੇਤਾਂ ਵਿਚੋਂ ਕੱਢਣ ਵਾਸਤੇ ਇਕ ਫ਼ੌਜੀ ਨੇ ਇਕ ਰਾਹਗੀਰ ਤੋਂ ਇਕ ਬਾਂਸ ਖੋਹ ਕੇ ਊਠ ਨੂੰ ਮਾਰਨਾ ਸ਼ੁਰੂ ਕਰ ਦਿੱਤਾ। ਬਾਂਸ ਅੰਦਰੋਂ ਖੋਖਲਾ ਹੋਣ ਕਰ ਕੇ ਟੁੱਟ ਗਿਆ ਅਤੇ ਵਿਚੋਂ ਇਕ ਚਿੱਠੀ ਨਿਕਲ ਕੇ

ਡਿੱਗ ਪਈ। ਇਹ ਚਿੱਠੀ ਸਢੌਰਾ ਦੇ ਕਿਸੇ ਵਜ਼ੀਰ-ਅਮੀਰ ਨੇ ਵਜ਼ੀਰ ਖ਼ਾਨ (ਸੂਬੇਦਾਰ ਸਾਹਰਿੰਦ) ਨੂੰ ਲਿਖੀ ਸੀ ਜਿਸ ਵਿਚ ਕਿਹਾ ਗਿਆ ਸੀ ਕਿ ਅਸੀਂ ਬੰਦਾ ਸਿੰਘ ਨੂੰ ਮਿੱਠੀਆਂ-ਮਿੱਠੀਆਂ ਗੱਲਾਂ ਵਿਚ ਫਸਾਈ ਰੱਖਾਂਗੇ। ਇਸ ਦੌਰਾਨ ਤੁਸੀਂ ਹਮਲਾ ਕਰ ਦੇਣਾ ਤੇ ਅਸੀਂ ਵੀ ਸ਼ਹਿਰ ਦੇ ਅੰਦਰ ਸਿੱਖਾਂ 'ਤੇ ਹਮਲਾ ਕਰ ਦੇਵਾਂਗੇ। ਇਸ ਨਾਲ ਜੇ ਬੰਦਾ ਸਿੰਘ ਗ੍ਰਿਫ਼ਤਾਰ ਨਾ ਵੀ ਹੋ ਸਕਿਆ ਤਾਂ ਗੜਬੜ ਵਿਚ ਜਾਨ ਬਚਾਉਣ ਵਾਸਤੇ ਸ਼ਹਿਰ ਛੱਡ ਕੇ ਦੌੜ ਜ਼ਰੂਰ ਜਾਵੇਗਾ। ਇਹ ਚਿੱਠੀ ਪੜ੍ਹ ਕੇ ਬੰਦਾ ਸਿੰਘ ਨੇ ਉਨ੍ਹਾਂ ਸ਼ਹਿਰ ਵਾਸੀਆਂ ਦਾ ਇਕ ਇਕੱਠ ਬੁਲਾਇਆ ਜਿਨ੍ਹਾਂ ਨੇ ਕਸਮਾਂ ਖਾਧੀਆਂ ਸਨ ਕਿ ਉਹ ਸਿੱਖ ਫ਼ੌਜਾਂ ਦੇ ਵਫ਼ਾਦਾਰ ਰਹਿਣਗੇ। ਇਸ ਇਕੱਠ ਵਿਚ ਬੰਦਾ ਸਿੰਘ ਨੇ ਸਵਾਲ ਕੀਤਾ ਕਿ 'ਵਾਅਦਾ ਕਰ ਕੇ ਗ਼ਦਾਰੀ ਕਰਨ ਵਾਲੇ ਨੂੰ ਕੀ ਸਜ਼ਾ ਮਿਲਣੀ ਚਾਹੀਦੀ ਹੈ?" ਸਾਰੇ ਲੋਕਾਂ ਨੇ ਜਵਾਬ ਦਿਤਾ "ਮੌਤ"। ਇਸ ਮਗਰੋਂ ਬੰਦਾ ਸਿੰਘ ਨੇ ਰਾਹਗੀਰ ਤੋਂ ਫੜੀ ਚਿੱਠੀ ਦਿਖਾਈ। ਇਹ ਚਿੱਠੀ ਵੇਖ ਕੇ ਸਾਰੇ ਵਜ਼ੀਰ-ਅਮੀਰ ਕੰਬ ਗਏ ਅਤੇ ਗਿੜਗਿੜਾ ਕੇ ਮੁਆਫ਼ੀਆਂ ਮੰਗਣ ਲਗ ਪਏ। ਇਸ 'ਤੇ ਬੰਦਾ ਸਿੰਘ ਨੇ ਕਿਹਾ ਕਿ "ਤੁਹਾਡੇ ਵਿਚੋਂ ਜਿਹੜਾ ਵੀ ਪੀਰ ਬੁੱਧੂ ਸ਼ਾਹ ਦੀ ਹਵੇਲੀ ਵਿਚ ਵੜ ਜਾਏਗਾ ਉਸ ਨੂੰ ਮੁਆਫ਼ ਕਰ ਦਿੱਤਾ ਜਾਏਗਾ।" ਇਸ 'ਤੇ ਸਾਰੇ ਸੌ-ਡੇਢ ਸੌ ਬੰਦੇ, ਜੋ ਅਸਲ ਮੁਜਰਿਮ ਸਨ, ਇਕ ਦਮ ਪੀਰ ਜੀ ਦੀ ਹਵੇਲੀ ਨੂੰ ਭੱਜੇ। ਇਸ ਮਗਰੋਂ ਬੰਦਾ ਸਿੰਘ ਨੇ ਹਵੇਲੀ ਨੂੰ ਬਾਹਰੋਂ ਜੰਦਰਾ ਲਵਾ ਦਿਤਾ ਅਤੇ ਹਵੇਲੀ ਨੂੰ ਅੱਗ ਲਾਉਣ ਦਾ ਹੁਕਮ ਦੇ ਦਿਤਾ। ਗ਼ਦਾਰੀ ਕਰਨ ਵਾਲੇ ਸਾਰੇ ਬੇਈਮਾਨ ਅੰਦਰ ਸੜ ਕੇ ਮਰ ਗਏ। ਇਸ ਮਗਰੋਂ ਕਿਸੇ ਨੂੰ ਵੀ, ਖ਼ੁਆਬ ਵਿਚ ਵੀ, ਗ਼ਦਾਰੀ ਕਰਨ ਦਾ ਖ਼ਿਆਲ ਨਹੀਂ ਸੀ ਆ ਸਕਦਾ। ਬੰਦਾ ਸਿੰਘ ਨੇ ਆਮ ਲੋਕਾਂ ਨੂੰ ਕਦੇ ਵੀ ਤੰਗ ਨਹੀਂ ਸੀ ਕੀਤਾ ਭਾਵੇਂ ਉਹ ਹਿੰਦੂ ਸਨ ਜਾਂ ਮੁਸਲਮਾਣ। ਉਸ ਨੇ ਤਾਂ ਸਢੌਰੇ ਵਿਚ ਮਸਜਿਦਾਂ ਤੇ ਮਜ਼ਾਰਾਂ ਨੂੰ ਵੀ ਨਹੀਂ ਛੇੜਿਆ। **ਅੱਜ ਵੀ ਸਢੌਰਾ ਵਿਚ ਕੁਤਬੁਲ ਅਕਤਾਬ (ਸ਼ਾਹ ਅਬਦੁਲ ਵਹਾਬ) ਦੀ ਖ਼ਾਨਗਾਹ ਤੇ ਗੰਜੇ-ਇਲਮ ਤੇ ਉਦੋਂ ਦੀਆਂ ਕਈ ਮਸੀਤਾਂ ਵੀ ਉਵੇਂ ਹੀ ਕਾਇਮ ਹਨ ਜਿਵੇਂ ਉਹ 1709 ਵਿਚ ਖੜ੍ਹੀਆਂ ਸਨ।** 1947 ਤੋਂ ਬਾਅਦ ਪੀਰ ਬੁੱਧੂ ਸ਼ਾਹ ਦੀ ਉਹ ਤਵਾਰੀਖ਼ੀ ਪ੍ਰਾਚੀਨ ਹਵੇਲੀ ਢਾਹ ਕੇ ਉਥੇ ਇਕ ਸਕੂਲ ਬਣਾ ਦਿੱਤਾ ਗਿਆ ਹੈ।

ਇਹ ਘਟਨਾ ਨਵੰਬਰ 1709 ਦੇ ਦੂਜੇ ਹਫ਼ਤੇ ਦੀ ਹੈ। ਹੁਣ ਸਢੌਰੇ 'ਤੇ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ ਫਹਿਰਾ ਦਿਤਾ ਗਿਆ ਅਤੇ ਸ਼ਹਿਰ ਦੇ ਇੰਤਜ਼ਾਮ ਵਾਸਤੇ ਇਕ 'ਖਾਲਸਾ ਪੰਚਾਇਤ' ਕਾਇਮ ਕਰ ਦਿਤੀ ਗਈ। ਇਨ੍ਹਾਂ ਘਟਨਾਵਾਂ ਦੀ ਖ਼ਬਰ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਟੋਡਾ ਨਗਰ ਵਿਚ ਮਿਲੀ। ਬਹਾਦਰ ਸ਼ਾਹ ਨੇ ਲਾਹੌਰ ਤੇ ਸਾਹਰਿੰਦ ਦੇ ਸੂਬੇਦਾਰਾਂ ਨੂੰ ਸਿੱਖਾਂ ਦੇ ਖ਼ਿਲਾਫ਼ ਐਕਸ਼ਨ ਲੈਣ ਵਾਸਤੇ ਖ਼ਤ ਲਿਖੇ।

### ਮੁਖ਼ਲਿਸਗੜ੍ਹ (ਲੋਹਗੜ੍ਹ)'ਤੇ ਕਬਜ਼ਾ

ਸਢੌਰਾ ਤੋਂ 15-20 ਕਿਲੋਮੀਟਰ ਦੂਰ, ਸੋਮ ਨਦੀ ਦੇ ਕੰਢੇ, ਪਿੰਡ ਪੰਮੂ ਅਤੇ ਡਸਕਾ ਦੇ ਵਿਚਕਾਰਲੀਆਂ ਪਹਾੜੀਆਂ ਵਿਚ ਇਕ ਕਿਲ੍ਹਾ ਸੀ ਜਿਸ ਨੂੰ ਇਕ ਪਠਾਣ

ਮੁਖ਼ਲਿਸ ਖ਼ਾਨ (ਜੋ ਸ਼ਾਹ ਜਹਾਨ ਬਾਦਸ਼ਾਹ ਦਾ ਇਕ ਜਰਨੈਲ ਸੀ) ਨੇ 1650-55 ਵਿਚ ਬਣਾਇਆ ਸੀ ਤੇ ਇਸ ਦਾ ਨਾਂ ਪਾਵਾਗੜ੍ਹ ਰੱਖਿਆ ਸੀ। ਇਰਵਿਨ ਇਸ ਕਿਲ੍ਹੇ ਨੂੰ ਬਣਾਉਣ ਵਾਲੇ ਦਾ ਨਾਂ ਇਸਲਾਮ ਖ਼ਾਨ ਪੁੱਤਰ ਸ਼ੇਰ ਖ਼ਾਨ ਸੂਰ ਲਿਖਦਾ ਹੈ। ਇਹ ਮੁਖ਼ਲਿਸਗੜ੍ਹ ਕਿਲ੍ਹਾ ਦਰਿਆ ਜਮਨਾ ਪਾਰ ਵਾਲੇ ਮੁਖ਼ਲਿਸਪੁਰ ਨਗਰ ਤੋਂ ਵਖਰਾ ਸੀ। (ਇਰਵਿਨ, *ਲੇਟਰ ਮੁਗ਼ਲਜ਼*, ਜਿਲਦ ਪਹਿਲੀ, ਸਫ਼ਾ 108-09)। ਸਮਾਣਾ, ਘੁੜਾਮ, ਸਨੌਰ, ਠਸਕਾ, ਕੁੰਜਪੁਰਾ, ਸ਼ਾਹਬਾਦ, ਦੁਮਾਲਾ, ਮੁਸਤਫ਼ਾਬਾਦ, ਕਪੂਰੀ ਅਤੇ ਸਢੌਰਾ ਦੀ ਫ਼ਤਹਿ ਤੋਂ ਬਾਅਦ, ਫ਼ਰਵਰੀ 1710 ਵਿਚ, ਬੰਦਾ ਸਿੰਘ ਨੇ ਇਕ ਮਹਿਫ਼ੂਜ਼ ਕਿਲ੍ਹੇ ਦੀ ਲੋੜ ਨੂੰ ਮਹਿਸੂਸ ਕਰਦਿਆਂ ਇਸ ਮੁਖ਼ਲਸਗੜ੍ਹ ਕਿਲ੍ਹੇ ’ਤੇ ਹਮਲਾ ਕਰ ਦਿਤਾ। ਇਸ ਵੇਲੇ ਕਿਲ੍ਹੇ ਵਿਚ ਕੋਈ ਫ਼ੌਜ ਨਹੀਂ ਸੀ ਤੇ ਸਿਰਫ਼ ਗਿਣਤੀ ਦੇ ਲੋਕ ਹੀ ਸਨ, ਜਿਸ ਕਾਰਨ ਬਿਨਾ ਕਿਸੇ ਜਾਨੀ ਨੁਕਸਾਨ ਦੇ ਕਿਲ੍ਹੇ ਤੇ ਸਿੱਖਾਂ ਦਾ ਕਬਜ਼ਾ ਹੋ ਗਿਆ। ਬੰਦਾ ਸਿੰਘ ਨੇ ਕਿਲ੍ਹੇ ਦੀ ਮੁਰੰਮਤ ਕਰਵਾ ਕੇ ਇਸ ਨੂੰ ਵਧੇਰੇ ਮਹਿਫ਼ੂਜ਼ ਬਣਾ ਲਿਆ। ਇਸ ਮਗਰੋਂ ਸਾਰਾ ਖ਼ਜ਼ਾਨਾ, ਵਾਧੂ ਹਥਿਆਰ ਅਤੇ ਕਾਫ਼ੀ ਮਿਕਦਾਰ ਵਿਚ ਅਨਾਜ ਵੀ ਇਸ ਕਿਲ੍ਹੇ ਵਿਚ ਲੈ ਆਂਦਾ ਗਿਆ। ਇਹ ਕਿਲ੍ਹਾ ਪਹਾੜਾਂ ਅਤੇ ਖੱਡਾਂ ਨਾਲ ਘਿਰਿਆ ਹੋਇਆ ਸੀ। ਇਸ ਕਰ ਕੇ ਇਸ ’ਤੇ ਹਮਲਾ ਕਰ ਕੇ ਇਸ ਨੂੰ ਜਿੱਤਣਾ ਆਸਾਨ ਨਹੀਂ ਸੀ।

ਬੰਦਾ ਸਿੰਘ ਨੇ ਮੁਖ਼ਲਸਗੜ੍ਹ ਦਾ ਨਾਂ ਬਦਲ ਕੇ ਲੋਹਗੜ੍ਹ ਰਖ ਦਿਤਾ।(ਮੁਖ਼ਲਸਗੜ੍ਹ ਦੇ ਇਲਾਕੇ ਨੂੰ ਡਾਬਰ ਵੀ ਲਿਖਿਆ ਜਾਂਦਾ ਸੀ। ਕਿਲ੍ਹੇ ਦੇ ਤਿੰਨ ਪਾਸੇ ਬਹੁਤ ਨੀਵੀਂ ਥਾਂ ਸੀ ਤੇ ਇਹ ਕਿਲ੍ਹਾ ਬਹੁਤ ਹੀ ਉੱਚਾ ਸੀ। ਡਾਬਰ ਲਫ਼ਜ਼ ਇਰਾਦਤ ਖ਼ਾਨ ਨੇ ‘*ਤਾਰੀਖ਼ੇ ਇਰਾਦਤ ਖ਼ਾਨੀ* ਵਿਚ ਵਰਤਿਆ ਹੈ। ਫ਼ਾਰਸੀ ਵਿਚ ਡਾਬਰ ਨੂੰ ਦਬੇਰ ਵੀ ਪੜ੍ਹਿਆ ਜਾ ਸਕਦਾ ਹੈ ਜਿਸ ਦਾ ਮਤਲਬ ‘ਦਬੀ ਹੋਈ ਜਗਹ’ ਬਣਦਾ ਹੈ। ਸੋ ਡਾਬਰ ਤੇ ਦਬੇਰ ਦੋਹਾਂ ਦਾ ਮਾਅਨਾ ਇਕ ਹੀ ਹੈ।

## ਸਾਹਰਿੰਦ ’ਤੇ ਹਮਲੇ ਦੀ ਤਿਆਰੀ

ਹੁਣ ਤਕ ਬੰਦਾ ਸਿੰਘ ਨੇ ਦਿੱਲੀ ਅਤੇ ਸਾਹਰਿੰਦ ਵਿਚਕਾਰ ਦਾ ਬਹੁਤਾ ਇਲਾਕਾ ਮੁਗ਼ਲਾਂ ਤੋਂ ਆਜ਼ਾਦ ਕਰਵਾ ਲਿਆ ਸੀ। ਸਾਹਰਿੰਦ ਇਕ ਬੜਾ ਵੱਡਾ ਸੂਬਾ ਸੀ। ਇਸ ਦੇ 28 ਪਰਗਣੇ ਸਨ ਤੇ ਇਸ ਦੀ ਆਮਦਨ 52 ਲੱਖ ਰੁਪੈ ਸਾਲਾਨਾ ਸੀ। ਇਸ ਕਰ ਕੇ ਇਸ ਨੂੰ 'ਬਾਵਨੀ ਸਾਹਰਿੰਦ' ਵੀ ਆਖਦੇ ਸਨ। ਦਰਿਆ ਯਮਨਾ ਤੇ ਸਤਲੁਜ ਵਿਚਕਾਰਲਾ ਇਲਾਕਾ ਸਾਹਰਿੰਦ ਦੀ ਹਕੂਮਤ ਹੇਠ ਸੀ। ਹੁਣ ਬੰਦਾ ਸਿੰਘ ਦਾ ਅਗਲਾ ਅਤੇ ਵੱਡਾ ਐਕਸ਼ਨ ਸੀ ਸਾਹਰਿੰਦ ਦੇ ਜ਼ਾਲਮ ਹਾਕਮਾਂ ਵਜ਼ੀਰ ਖ਼ਾਨ ਅਤੇ ਸੁੱਚਾ ਨੰਦ ਨੂੰ ਉਨ੍ਹਾਂ ਦੇ ਜ਼ੁਲਮਾਂ ਦੀ ਸਜ਼ਾ ਦੇਣਾ। ਇਧਰ ਵਜ਼ੀਰ ਖ਼ਾਨ ਵੀ ਬੰਦਾ ਸਿੰਘ ਦੀਆਂ ਜਿੱਤਾਂ ਤੋਂ ਘਬਰਾ ਗਿਆ ਸੀ। ਉਸ ਨੂੰ ਬੰਦਾ ਸਿੰਘ ਵੱਲੋਂ ਕੁੰਜਪੁਰਾ ’ਤੇ ਕਬਜ਼ਾ ਕਰਨ ਦਾ ਗੁੱਸਾ ਵੀ ਸੀ। ਉਹ ਚਾਹੁੰਦਾ ਸੀ ਕਿ ਸਾਹਰਿੰਦ ’ਤੇ ਹਮਲਾ ਹੋਣ ਤੋਂ ਪਹਿਲਾਂ ਹੀ ਬੰਦਾ ਸਿੰਘ ਨਾਲ ਦੋ-ਹੱਥ ਕਰ ਲਵੇ। ਬੰਦਾ ਸਿੰਘ ਇਸ ਵੇਲੇ ਛੱਤ-ਬਨੂੜ ਦੇ ਇਲਾਕੇ ਵਿਚ ਸੀ। ਵਜ਼ੀਰ ਖ਼ਾਨ ਕੋਲ

ਇਸ ਵੇਲੇ ਇਕ ਵੱਡੀ ਫ਼ੌਜ ਸੀ ਕਿਉਂਕਿ ਵਜ਼ੀਰ ਖ਼ਾਨ ਨੇ ਜਹਾਦ ਦਾ ਨਾਅਰਾ ਲਾ ਕੇ ਮੁਸਲਮਾਨਾਂ ਨੂੰ (ਖ਼ਾਸ ਕਰ ਕੇ ਆਪਣੇ ਪਠਾਣ ਭਰਾਵਾਂ, ਰੰਘੜਾਂ ਅਤੇ ਬਲੋਚਾਂ ਨੂੰ) ਫ਼ੌਜ 'ਚ ਭਰਤੀ ਕਰ ਲਿਆ ਸੀ। ਬਹੁਤ ਸਾਰੇ ਮੁਸਲਿਮ ਚੌਧਰੀ ਤੇ ਜਾਗੀਰਦਾਰ ਵੀ ਉਸ ਦੀ ਫ਼ੌਜ ਵਿਚ ਸ਼ਾਮਿਲ ਹੋ ਗਏ ਸਨ। ਸਭ ਤੋਂ ਵੱਡੀ ਮਦਦ ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖ਼ਾਨ ਨੇ ਕੀਤੀ। ਉਹ ਆਪ, ਆਪਣੇ ਭਰਾਵਾਂ, ਪੁੱਤਰਾਂ ਤੇ ਭਤੀਜਿਆਂ ਅਤੇ ਸਾਰੀ ਫ਼ੌਜ ਸਣੇ ਇਸ ਜਹਾਦ ਵਿਚ ਸ਼ਾਮਿਲ ਹੋ ਗਿਆ।

**ਮਾਝੇ ਦੇ ਸਿੱਖਾਂ ਅਤੇ ਮਲੇਰਕੋਟਲਾ ਦੀ ਫ਼ੌਜ ਵਿਚ ਜੰਗ**

ਮਈ 1710 ਦੇ ਸ਼ੁਰੂ ਵਿਚ ਮਾਝੇ ਤੋਂ 2 ਹਜ਼ਾਰ ਦੇ ਕਰੀਬ ਸਿੱਖ ਬੰਦਾ ਸਿੰਘ ਨਾਲ ਸ਼ਾਮਿਲ ਹੋਣ ਵਾਸਤੇ ਕੀਰਤਪੁਰ ਵਿਚ ਪੁੱਜ ਚੁਕੇ ਸਨ। ਇਹ ਸਾਰੇ ਉਹ ਸਿੱਖ ਸਨ ਜਿਹੜੇ ਪੰਥ ਵਾਸਤੇ ਜਾਨਾਂ ਵਾਰਨ ਲਈ ਘਰੋਂ ਨਿਕਲੇ ਸਨ। ਕੀਰਤਪੁਰ ਤੋਂ ਉਨ੍ਹਾਂ ਰੂਪੜ ਰਾਹੀਂ ਛੱਤ-ਬਨੂੜ ਪੁੱਜ ਕੇ ਬੰਦਾ ਸਿੰਘ ਦੇ ਨਾਲ ਰਲਣਾ ਸੀ। ਇਸ ਦੀ ਖ਼ਬਰ ਵਜ਼ੀਰ ਖ਼ਾਨ ਨੂੰ ਮਿਲ ਚੁਕੀ ਸੀ। ਉਸ ਨੇ ਮਲੇਰਕੋਟਲਾ ਦੇ ਸ਼ੇਰ ਮੁਹੰਮਦ ਖ਼ਾਨ (ਜਿਸ ਨੂੰ ਛੋਟੇ ਸਾਹਿਬਜ਼ਾਦਿਆਂ ਵਾਸਤੇ ਅਖੌਤੀ ਤੌਰ 'ਤੇ ਹਾਅ ਦਾ ਨਾਅਰਾ ਮਾਰਨ ਦੇ ਬਹਾਨੇ ਨਾਲ *'ਸਿੱਖਾਂ ਦਾ ਹਮਦਰਦ'* ਆਖਣ ਦੀ ਗ਼ਲਤੀ ਕੀਤੀ ਜਾਂਦੀ ਹੈ) ਨੂੰ ਫ਼ੌਜ ਲਿਜਾ ਕੇ ਮਾਝੇ ਵੱਲੋਂ ਆ ਰਹੇ ਸਿੱਖਾਂ ਨੂੰ ਰੋਕਣ ਵਾਸਤੇ ਕੂਚ ਕਰਨ ਵਾਸਤੇ ਹਦਾਇਤਾਂ ਦਿਤੀਆਂ। ਸ਼ੇਰ ਮੁਹੰਮਦ ਖ਼ਾਨ ਆਪਣੇ ਇਕ ਭਰਾ (ਖ਼ਿਜ਼ਰ ਖ਼ਾਨ) ਅਤੇ ਭਤੀਜਿਆਂ (ਵਲੀ ਖ਼ਾਨ ਅਤੇ ਮੁਹੰਮਦ ਬਖ਼ਸ਼) ਨਾਲ ਵੱਡੀ ਫ਼ੌਜ ਲੈ ਕੇ ਰੂਪੜ ਵਲ ਚਲ ਪਿਆ। ਰੂਪੜ ਦੇ ਨੇੜੇ ਸਤਲੁਜ ਦਰਿਆ ਦੇ ਕੰਢੇ, ਪਿੰਡ ਬਹਿਲੋਲਪੁਰ ਦੀ ਜੂਹ ਵਿਚ, ਸਿੱਖਾਂ ਅਤੇ ਮਲੇਰੀ ਫ਼ੌਜਾਂ ਵਿਚ ਜ਼ਬਰਦਸਤ ਜੰਗ ਹੋਈ (ਉਦੋਂ ਸਤਲੁਜ ਦਰਿਆ ਬਹਿਲੋਲਪੁਰ ਅਤੇ ਮਾਛੀਵਾੜਾ ਦੇ ਪੈਰਾਂ ਵਿਚ ਵਗਦਾ ਸੀ)। ਭਾਵੇਂ ਮਲੇਰੀ ਫ਼ੌਜਾਂ ਦੀ ਗਿਣਤੀ ਵੀ ਵਧੇਰੇ ਸੀ ਅਤੇ ਉਨ੍ਹਾਂ ਕੋਲ ਹਥਿਆਰ ਵੀ ਜ਼ਿਆਦਾ ਅਤੇ ਵਧੀਆ ਸਨ ਪਰ ਸਿੱਖ ਤਾਂ ਆਪਣੇ ਗੁਰੂ ਦੇ ਨਾਂ 'ਤੇ ਸਿਰ ਤਲੀ 'ਤੇ ਰੱਖ ਕੇ ਜੂਝ ਰਹੇ ਸਨ। ਪਹਿਲੇ ਦਿਨ ਮਲੇਰੀਆਂ ਦਾ ਪਲੜਾ ਭਾਰੀ ਜਾਪਦਾ ਸੀ। ਹਨੇਰਾ ਪੈਣ 'ਤੇ ਲੜਾਈ ਬੰਦ ਹੋ ਗਈ। ਰਾਤ ਨੂੰ ਮਾਝੇ ਤੋਂ ਕੁਝ ਹੋਰ ਸਿੱਖ ਵੀ ਉਨ੍ਹਾਂ ਨਾਲ ਆ ਰਲੇ। ਸਵੇਰ ਦੀ ਪਹੁ-ਫੁੱਟਦਿਆਂ ਹੀ ਸਿੱਖਾਂ ਨੇ ਇਕ ਦਮ ਮਲੇਰੀਆਂ 'ਤੇ ਹਮਲਾ ਕਰ ਦਿੱਤਾ। ਦੋਵੇਂ ਫ਼ੌਜਾਂ ਹੁਣ ਆਹਮੋ-ਸਾਹਮਣੇ ਹੋ ਕੇ ਲੜੀਆਂ। ਗਹਿ-ਗੱਚ ਲੜਾਈ ਦੌਰਾਨ ਇਕ ਗੋਲੀ ਸ਼ੇਰ ਮੁਹੰਮਦ ਖ਼ਾਨ ਮਲੇਰੀਏ ਦੇ ਭਰਾ ਖ਼ਿਜ਼ਰ ਖ਼ਾਨ ਦੀ ਛਾਤੀ ਵਿਚ ਆ ਵੱਜੀ ਤੇ ਉਹ ਉੱਥੇ ਹੀ ਢੇਰੀ ਹੋ ਗਿਆ। ਉਸ ਦੇ ਮਰਨ ਦੇ ਨਾਲ ਹੀ ਪਠਾਣ ਫ਼ੌਜੀ ਮੈਦਾਨ ਛੱਡ ਕੇ ਭੱਜਣ ਲਗ ਪਏ। ਇਸ 'ਤੇ ਸ਼ੇਰ ਮੁਹੰਮਦ ਖ਼ਾਨ ਨੇ ਲਲਕਾਰਾ ਮਾਰਿਆ ਤੇ ਉਹ ਅਤੇ ਉਸ ਦੇ ਦੋਵੇਂ ਭਤੀਜੇ ਖ਼ਿਜ਼ਰ ਖ਼ਾਨ ਦੀ ਲਾਸ਼ ਚੁੱਕਣ ਵਾਸਤੇ ਅੱਗੇ ਵਧੇ। ਸਿੱਖਾਂ ਨੇ ਇਨ੍ਹਾਂ 'ਤੇ ਵੀ ਹਮਲਾ ਕਰ ਦਿਤਾ। ਦੋਵੇਂ ਭਰਾ ਖ਼ਾਨ ਅਲੀ ਅਤੇ ਮੁਹੰਮਦ ਬਖ਼ਸ਼ ਇਸ ਹਮਲੇ ਵਿਚ ਮਾਰੇ ਗਏ। ਸ਼ੇਰ ਮੁਹੰਮਦ ਖ਼ਾਨ ਖ਼ੁਦ ਵੀ ਜ਼ਖ਼ਮੀ ਹੋ ਗਿਆ। ਇਸ ਮਗਰੋਂ ਤਾਂ

ਸਾਰੀਆਂ ਪਠਾਣ ਫ਼ੌਜਾਂ ਮੈਦਾਨ 'ਚੋਂ ਦੌੜ ਗਈਆਂ। ਜਿੱਤ ਦੀ ਖ਼ੁਸ਼ੀ ਵਿਚ ਸਿੱਖਾਂ ਨੇ ਖ਼ੂਬ ਜੈਕਾਰੇ ਛੱਡੇ ਅਤੇ ਉਹ ਛਤ-ਬਨੂੜ ਵਲ ਚਲ ਪਏ। ਇਸ ਤੋਂ ਅਗਲੇ ਦਿਨ ਸਿੱਖਾਂ ਦੇ ਇਕ ਹੋਰ ਜਥੇ ਦੀ ਟੱਕਰ ਰਾਣਵਾਂ ਪਿੰਡ ਵਿਚ (ਸੰਘੋਲ ਦੇ ਨੇੜੇ) ਵਜ਼ੀਰ ਖ਼ਾਨ ਦੀ ਭੇਜੀ ਫ਼ੌਜ ਨਾਲ ਹੋ ਗਈ। ਇੱਥੋਂ ਵੀ ਜੇਤੂ ਹੋ ਕੇ ਸਿਖ ਬੰਦਾ ਸਿੰਘ ਕੋਲ ਛੱਤ-ਬਨੂੜ ਪਹੁੰਚ ਗਏ। ਜਦ ਇਸ ਦੀ ਖ਼ਬਰ ਬੰਦਾ ਸਿੰਘ ਨੂੰ ਪੁੱਜੀ ਤਾਂ ਉਹ ਕੁਝ ਸਿੱਖਾਂ ਨੂੰ ਨਾਲ ਲੈ ਕੇ ਕਾਫ਼ੀ ਅੱਗੇ ਆ ਗਿਆ ਅਤੇ ਜੇਤੂ ਮਝੈਲਾਂ ਨੂੰ ਗਲਵੱਕੜੀਆਂ ਪਾ ਕੇ ਜੀ ਆਇਆਂ ਆਖਿਆ। (ਖ਼ਾਫ਼ੀ ਖ਼ਾਨ, ਚੈਪਟਰ 2, ਸਫ਼ਾ 653)।

## ਚੱਪੜ-ਚਿੜੀ ਦੀ ਲੜਾਈ

ਜਦ ਵਜ਼ੀਰ ਖ਼ਾਨ ਨੂੰ ਖ਼ਿਜ਼ਰ ਖ਼ਾਨ ਤੇ ਉਸ ਦੇ ਦੋਹਾਂ ਪੁੱਤਰਾਂ ਦੇ ਮਰਨ, ਸ਼ੇਰ ਮੁਹੰਮਦ ਖ਼ਾਨ ਦੇ ਜ਼ਖ਼ਮੀ ਹੋਣ ਅਤੇ ਮਲੇਰੀ ਫ਼ੌਜਾਂ ਦੀ ਹਾਰ ਦੀ ਖ਼ਬਰ ਪੁੱਜੀ ਤਾਂ ਉਹ ਬੜਾ ਦੁਖੀ ਹੋਇਆ। ਪਰ ਉਸ ਨੇ ਦਿੱਲੀ ਅਤੇ ਲਾਹੌਰ ਤੋਂ ਹੋਰ ਫ਼ੌਜ ਅਤੇ ਹਥਿਆਰ ਮੰਗਵਾ ਲਏ ਹੋਏ ਸਨ। ਹੁਣ ਵਜ਼ੀਰ ਖ਼ਾਨ ਕੋਲ ਬੇਪਨਾਹ ਗੋਲਾ-ਬਾਰੂਦ, ਹਥਿਆਰ, ਘੋੜੇ ਤੇ ਹਾਥੀ ਵੀ ਸਨ। ਉਸ ਦੀ ਫ਼ੌਜ ਦੀ ਗਿਣਤੀ ਵੀ ਬਹੁਤ ਸੀ। ਪਰ ਉਹ ਬੰਦਾ ਸਿੰਘ ਦਾ ਹਮਲਾ ਉਡੀਕਣਾ ਨਹੀਂ ਚਾਹੁੰਦਾ ਸੀ। ਉਹ ਚਾਹੁੰਦਾ ਸੀ ਕਿ ਸਿੱਖਾਂ 'ਤੇ ਅਚਾਣਕ ਹੀ ਹਮਲਾ ਕਰ ਦਿੱਤਾ ਜਾਵੇ; ਦੂਜਾ ਉਹ ਬੰਦਾ ਸਿੰਘ ਨੂੰ ਸਾਹਰਿੰਦ ਤੋਂ ਬਾਹਰ ਹੀ ਟੱਕਰਨਾ ਚਾਹੁੰਦਾ ਸੀ।

ਵਜ਼ੀਰ ਖ਼ਾਨ ਨੇ ਇਸ ਦੇ ਨਾਲ ਇਕ ਹੋਰ ਚਾਲ ਵੀ ਖੇਡੀ। ਉਸ ਨੇ ਸੁੱਚਾ ਨੰਦ ਦੇ ਇਕ ਭਤੀਜੇ ਗੰਡਾ ਮੱਲ ਨੂੰ ਇਕ ਹਜ਼ਾਰ ਹਿੰਦੂ ਫ਼ੌਜੀ ਦੇ ਕੇ ਬੰਦਾ ਸਿੰਘ ਦੀਆਂ ਫ਼ੌਜਾਂ ਵਿਚ ਸ਼ਾਮਿਲ ਹੋਣ ਵਾਸਤੇ ਛੱਤ-ਬਨੂੜ ਵਲ ਟੋਰ ਦਿਤਾ। ਉਸ ਦੀ ਪਲਾਨ ਇਹ ਸੀ ਕਿ ਜੰਗ ਸ਼ੁਰੂ ਹੁੰਦਿਆਂ ਹੀ ਇਹ ਸਾਰੇ ਗ਼ਦਾਰੀ ਕਰ ਕੇ ਮੈਦਾਨ ਛਡ ਕੇ ਭਜ ਜਾਣ ਜਿਸ ਨਾਲ ਸਿਖ ਫ਼ੌਜਾਂ ਵਿਚ ਖਲਬਲੀ ਮੱਚ ਜਾਵੇ ਤੇ ਇਸੇ ਉਲਝਣ ਵਿਚ ਉਹ ਮਾਰੇ ਜਾਣ ਜਾਂ ਮੈਦਾਨ ਛੱਡ ਜਾਣ। ਜਦ ਇਹ ਜੱਥਾ ਬੰਦਾ ਸਿੰਘ ਦੇ ਕੈਂਪ ਵਿਚ ਪਹੁੰਚਿਆਂ ਤਾਂ ਉਨ੍ਹਾਂ ਨੂੰ ਇਨ੍ਹਾਂ ਦੀ ਗੱਲ 'ਤੇ ਯਕੀਨ ਨਾ ਆਇਆ ਕਿ ਇਹ ਵਜ਼ੀਰ ਖ਼ਾਨ ਤੋਂ ਬਾਗ਼ੀ ਹੋ ਕੇ ਸਿੱਖਾਂ ਨਾਲ ਆ ਰਲੇ ਹਨ। ਇਸ ਕਰ ਕੇ ਬੰਦਾ ਸਿੰਘ ਨੇ ਫ਼ੈਸਲਾ ਕੀਤਾ ਕਿ ਇਨਾਂ ਨੂੰ ਅੱਗੇ ਲਾਉਣ ਦੀ ਬਜਾਇ ਸਭ ਤੋਂ ਆਖ਼ਰੀ ਕਤਾਰਾਂ ਵਿਚ ਰਖਿਆ ਜਾਏ।

ਹੁਣ ਸਾਰੇ ਸਿੱਖ ਚੱਪੜ-ਚਿੜੀ ਦੀ ਜੂਹ ਵਿਚ ਇਕੱਠੇ ਹੋ ਗਏ। (ਅਜਿਹਾ ਜਾਪਦਾ ਹੈ ਕਿ ਕਦੇ ਇਸ ਥਾਂ 'ਤੇ ਇਕ ਵੱਡਾ ਛੱਪੜ ਅਤੇ ਨੇੜੇ ਹੀ ਇਕ ਝਿੜੀ ਹੋਵੇਗੀ, ਜਿਸ ਦਾ ਨਾਂ ਮਗਰੋਂ 'ਛੱਪੜ-ਝਿੜੀ' ਤੋਂ ਵਿਗੜ ਕੇ ਚੱਪੜ-ਚਿੜੀ ਬਣ ਗਿਆ ਹੋਵੇਗਾ)। ਬੰਦਾ ਸਿੰਘ ਨੇ ਜੂਹ ਵਿਚ ਇਕੱਠੇ ਹੋ ਕੇ ਸਾਹਰਿੰਦ 'ਤੇ ਹਮਲੇ ਦੀ ਤਿਆਰੀ ਕਰ ਲਈ। ਇੱਥੋਂ ਸਾਹਰਿੰਦ 30-32 ਕਿਲੋਮੀਟਰ ਦੂਰ ਸੀ। ਪਰ ਇਸ ਤੋਂ ਪਹਿਲਾਂ ਕਿ ਸਿੱਖ ਫ਼ੌਜਾਂ ਸਾਹਰਿੰਦ ਵਲ ਕੂਚ ਕਰ ਸਕਦੀਆਂ, ਉਨ੍ਹਾਂ ਨੂੰ ਖ਼ਬਰ ਮਿਲ ਗਈ ਕਿ ਵਜ਼ੀਰ ਖ਼ਾਨ ਵੀ

ਇਕ ਵੱਡੀ ਫ਼ੌਜ ਨੂੰ ਲੈ ਕੇ ਉਧਰ ਵਲ ਟੁਰ ਚੁਕਾ ਹੈ। ਇਸ 'ਤੇ ਬੰਦਾ ਸਿੰਘ ਨੇ ਸਾਰੀਆਂ ਫ਼ੌਜਾਂ ਨੂੰ ਚਾਰ ਹਿੱਸਿਆਂ ਵਿਚ ਵੰਡ ਦਿਤਾ। ਸਿੱਖਾਂ ਕੋਲ ਹੁਣ ਤਕ ਛੇ ਤੋਪਾਂ ਵੀ ਆ ਚੁਕੀਆਂ ਸਨ। ਮਸ਼ਹੂਰ ਤੋਪਚੀ ਭਾਈ ਸ਼ਾਹਬਾਜ਼ ਸਿੰਘ ਨੂੰ ਇਨ੍ਹਾਂ ਦਾ ਚਾਰਜ ਸੰਭਾਲ ਦਿਤਾ ਗਿਆ। ਫ਼ੌਜਾਂ ਦੀ ਕਮਾਂਡ ਫ਼ਤਹਿ ਸਿੰਘ, ਕਰਮ ਸਿੰਘ, ਧਰਮ ਸਿੰਘ ਅਤੇ ਆਲਿ ਸਿੰਘ ਨੂੰ ਸੌਂਪ ਦਿੱਤੀ ਗਈ। ਬੰਦਾ ਸਿੰਘ ਨੇ ਆਪ ਇਕ ਟਿੱਬੇ 'ਤੇ ਮੋਰਚੇ ਲਾ ਲਏ ਅਤੇ ਸਾਰੀ ਹਾਲਤ ਤੇ ਨਿਗਾਹ ਰਖਣ ਲਗ ਪਿਆ। ਖ਼ਾਫ਼ੀ ਖ਼ਾਨ ਮੁਤਾਬਿਕ ਸਿੱਖ ਫ਼ੌਜਾਂ ਦੀ ਗਿਣਤੀ ਤੀਹ ਤੋਂ ਚਾਲ੍ਹੀ ਹਜ਼ਾਰ ਸੀ। ਉਨ੍ਹਾਂ ਕੋਲ ਵਧੀਆ ਹਥਿਆਰ ਨਹੀਂ ਸਨ ਤੇ ਸਿਰਫ਼ ਤਲਵਾਰਾਂ, ਨੇਜ਼ੇ, ਤੀਰ-ਕਮਾਨ ਤੇ ਕੁਝ ਕੂ ਬੰਦੂਕਾਂ ਸਨ। (ਖ਼ਾਫ਼ੀ ਖ਼ਾਨ, ਚੈਪਟਰ 2, ਸਫ਼ਾ 652-53)

10 ਮਈ 1710 ਦੀ ਸਵੇਰ ਤਕ ਵਜ਼ੀਰ ਖ਼ਾਨ ਦੀ ਫ਼ੌਜ ਵੀ ਪਹੁੰਚ ਚੁਕੀ ਸੀ। ਭਾਵੇਂ ਕੁਝ ਸੋਮੇ ਵਜ਼ੀਰ ਖ਼ਾਨ ਦੀ ਫ਼ੌਜ ਇਕ ਲੱਖ ਦੇ ਕਰੀਬ ਦਸਦੇ ਹਨ ਪਰ ਇਕ ਮੁਸਲਿਮ ਸੋਮੇ ਮੁਤਾਬਿਕ ਵਜ਼ੀਰ ਖ਼ਾਨ ਕੋਲ ਕੁਲ 5-6 ਹਜ਼ਾਰ ਘੋੜਸਵਾਰ, 7-8 ਹਜ਼ਾਰ ਬੰਦੂਕਚੀ, 8 ਹਜ਼ਾਰ ਗ਼ਾਜ਼ੀ (ਜਹਾਦ ਵਾਲੇ) ਅਤੇ ਕੁਝ ਪੈਦਲ ਫ਼ੌਜ ਵੀ ਸੀ (ਯਾਨਿ ਕੁਲ ਵੀਹ ਹਜ਼ਾਰ)। ਉਸ ਦੀ ਫ਼ੌਜ ਵਿਚ ਸਭ ਤੋਂ ਅੱਗੇ ਹਾਥੀ ਸਨ। ਸਾਹਰਿੰਦੀ ਫ਼ੌਜ ਵਿਚ ਸਾਰੇ ਪਾਸਿਓਂ "ਯਾ ਅਲੀ, ਯਾ ਅਲੀ" ਦੀਆਂ ਆਵਾਜ਼ਾਂ ਆ ਰਹੀਆਂ ਸਨ। ਇਸ 'ਤੇ ਸਿੱਖਾਂ ਨੇ "ਅਕਾਲ! ਅਕਾਲ!!" ਦੇ ਜੈਕਾਰੇ ਗਜਾਉਣੇ ਸ਼ੁਰੂ ਕਰ ਦਿਤੇ। ਸਿੱਖ ਜਰਨੈਲਾਂ ਨੇ 'ਸੱਚਾ ਪਾਤਸ਼ਾਹ' ਅਤੇ 'ਫ਼ਤਹਿ ਦਰਸ਼ਨ' ਦੇ ਨਵੇਂ ਜੈਕਾਰੇ ਵੀ ਘੜ ਲਏ ਕਿਉਂ ਕਿ ਇਹ ਜੈਕਾਰੇ 'ਅਲ੍ਹਾ ਹੂ ਅਕਬਰ' ਵਾਂਗ ਜਾਪਦੇ ਸਨ। (ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 414)। ਲੜਾਈ ਸ਼ੁਰੂ ਹੁੰਦਿਆਂ ਹੀ ਜਦੋਂ ਹਾਥੀ ਸਿੱਖਾਂ ਦੀਆਂ ਤੋਪਾਂ ਦੀ ਮਾਰ ਦੇ ਦਾਇਰੇ ਵਿਚ ਆ ਗਏ ਤਾਂ ਸਿੱਖਾਂ ਨੇ ਇਕ ਦਮ ਗੋਲੇ ਬਰਸਾ ਕੇ ਹਾਥੀਆਂ ਨੂੰ ਖਦੇੜਨ ਦੀ ਕੋਸ਼ਿਸ਼ ਕੀਤੀ। ਵਜ਼ੀਰ ਖ਼ਾਨ ਦੀ ਫ਼ੌਜ ਦੇ ਕੁਝ ਹਾਥੀ ਜ਼ਖ਼ਮੀ ਹੋ ਕੇ ਚਿੰਘਾੜਦੇ ਹੋਏ ਪਿੱਛੇ ਨੂੰ ਦੌੜੇ ਅਤੇ ਆਪਣੇ ਫ਼ੌਜੀਆਂ ਨੂੰ ਹੀ ਜ਼ਖ਼ਮੀ ਕਰ ਗਏ।

ਇਸ ਦੇ ਜਵਾਬ ਵਜੋਂ ਸਾਹਰਿੰਦ ਦੀ ਫ਼ੌਜ ਦੀਆਂ ਤੋਪਾਂ ਵੀ ਵਰ੍ਹਨ ਲਗ ਪਈਆਂ। ਸਿੱਖ ਫ਼ੌਜਾਂ ਕਿਉਂ ਕਿ ਝਿੜੀ ਵਾਲੇ ਪਾਸੇ ਸਨ ਇਸ ਕਰ ਕੇ ਉਨਾਂ ਨੂੰ ਦਰਖਤਾਂ ਦੀ ਓਟ ਮਿਲ ਗਈ। ਉਧਰ ਸਿੱਖਾਂ ਦੀਆਂ ਤੋਪਾਂ ਨੇ ਸਾਹਰਿੰਦੀ ਤੋਪਚੀਆਂ ਨੂੰ ਆਪਣੀ ਮਾਰ ਹੇਠ ਲੈ ਆਂਦਾ ਜਿਸ ਨਾਲ ਉਨ੍ਹਾਂ ਵੱਲੋਂ ਤੋਪਾਂ ਦੀ ਗੋਲਾਬਾਰੀ ਬੰਦ ਹੋ ਗਈ। ਹੁਣ ਕਈ ਸਿੱਖ ਘੋੜਸਵਾਰ ਸਾਹਰਿੰਦੀ ਫ਼ੌਜਾਂ ਵਿਚ ਜਾ ਵੜੇ ਅਤੇ ਵੱਢ-ਟੁੱਕ ਸ਼ੁਰੂ ਹੋ ਗਈ। ਸਿੱਖਾਂ ਨੂੰ ਸਾਹਰਿੰਦ 'ਤੇ ਬਹੁਤ ਗੁੱਸਾ ਸੀ ਅਤੇ ਉਹ ਇਸ ਦੇ ਹਾਕਮਾਂ ਨੂੰ ਸਜ਼ਾ ਦੇਣਾ ਚਾਹੁੰਦੇ ਸਨ; ਇਸ ਕਰ ਕੇ ਉਹ ਸਿਰ ਤਲੀ 'ਤੇ ਰਖ ਕੇ ਜੂਝ ਰਹੇ ਸਨ। ਦੂਜੇ ਪਾਸੇ ਮੁਗ਼ਲ ਅਤੇ ਪਠਾਣ ਫ਼ੌਜੀ ਤਾਂ ਸਿਰਫ਼ ਤਨਖ਼ਾਹਦਾਰ ਸਨ। ਜਦੋਂ ਬਹੁਤ ਮਾਰੋ-ਮਾਰੀ ਹੋ ਚੁਕੀ ਸੀ ਤਾਂ ਬਹੁਤ ਸਾਰੇ ਭਾੜੇ ਦੇ ਸਾਹਰਿੰਦੀ ਫ਼ੌਜੀਆਂ ਨੇ ਜਾਨ ਬਚਾਉਣ ਵਾਸਤੇ ਖਿਸਕਣਾ ਸ਼ੁਰੂ ਕਰ ਦਿਤਾ। ਜਹਾਦ ਦੇ ਨਾਂ 'ਤੇ ਇਕੱਠੇ ਕੀਤੇ ਪਠਾਣ ਤੇ ਮੁਗ਼ਲ ਵੀ, ਜੰਗ ਦੇ ਤੌਰ-ਤਰੀਕਿਆਂ ਤੋਂ ਅਣਜਾਣ ਹੋਣ ਕਰ ਕੇ, ਬਹੁਤੀ ਦੇਰ ਲੜਾਈ ਨਾ ਕਰ ਸਕੇ। ਉਨ੍ਹਾਂ ਵਿਚੋਂ ਬਹੁਤੇ ਮਾਰੇ ਗਏ

ਜਾਂ ਮੈਦਾਨ ਛੱਡ ਕੇ ਭੱਜ ਗਏ। ਇਸ ਮੌਕੇ 'ਤੇ ਗੰਡਾ ਮੱਲ (ਭਤੀਜਾ ਸੁੱਚਾ ਨੰਦ) ਵੀ ਆਪਣੇ ਜਾਸੂਸ ਹਿੰਦੂ ਫ਼ੌਜੀ ਲੈ ਕੇ ਭੱਜਣ ਲਗ ਪਿਆ। ਇਸ ਨਾਲ ਸਿੱਖਾਂ ਦੇ ਖੇਮੇ ਵਿਚ ਵੀ ਕੁਝ ਘਬਰਾਹਟ ਫੈਲ ਗਈ। ਇਸ ਨੂੰ ਵੇਖ ਕੇ ਬੰਦਾ ਸਿੰਘ ਟਿੱਲੇ ਤੋਂ ਉਤਰ ਕੇ ਆਪ ਮੈਦਾਨੇ-ਜੰਗ ਵਿਚ ਆ ਗਿਆ। ਬੰਦਾ ਸਿੰਘ ਨੂੰ ਆਪਣੇ ਵਿਚ ਖੜਾ ਵੇਖ ਕੇ ਸਿੱਖਾਂ ਦੇ ਹੌਸਲੇ ਦੂਣੇ-ਚੌਣੇ ਹੋ ਗਏ ਤੇ ਉਹ ਨਵੇਂ ਜੋਸ਼ ਨਾਲ ਸਾਹਰਿੰਦੀ ਫ਼ੌਜਾਂ 'ਤੇ ਟੁੱਟ ਪਏ। ਇਸ ਨਾਲ ਸਾਹਰਿੰਦੀ ਫ਼ੌਜਾਂ ਨੇ ਪਿੱਛੇ ਹਟਣਾ ਸ਼ੁਰੂ ਕਰ ਦਿਤਾ। ਇਹ ਵੇਖ ਕੇ ਵਜ਼ੀਰ ਖ਼ਾਨ ਤੇ ਉਸ ਦਾ ਵਜ਼ੀਰ ਸੁੱਚਾ ਨੰਦ ਆਪ ਅਗਲੀਆਂ ਸਫ਼ਾਂ ਵਿਚ ਆ ਗਏ ਅਤੇ ਸਾਹਰਿੰਦੀ ਫ਼ੌਜਾਂ ਨੂੰ ਹੱਲਾਸ਼ੇਰੀ ਦੇਣ ਲਗ ਪਏ। ਸਭ ਤੋਂ ਪਹਿਲੀ ਟੱਕਰ ਬਾਜ਼ ਸਿੰਘ ਅਤੇ ਸੁੱਚਾ ਨੰਦ ਵਿਚ ਹੋਈ। ਬਾਜ਼ ਸਿੰਘ ਜਦ ਸੁੱਚਾ ਨੰਦ ਵੱਲ ਵਧਿਆ ਤਾਂ ਬੁਜ਼ਦਿਲ ਸੁੱਚਾ ਨੰਦ ਖ਼ੌਫ਼ ਨਾਲ ਦਹਿਲ ਗਿਆ ਤੇ ਪਿੱਛੇ ਨੂੰ ਭੱਜ ਪਿਆ। ਸਿੱਖਾਂ ਨੇ ਉਸ ਦਾ ਪਿੱਛਾ ਨਾ ਕੀਤਾ। (ਮੈਦਾਨ ਵਿੱਚੋਂ ਭੱਜੇ ਸੁੱਚਾ ਨੰਦ ਨੇ ਸਾਹਰਿੰਦ ਪੁੱਜ ਕੇ ਹੀ ਸਾਹ ਲਿਆ)। ਇਸ ਮਗਰੋਂ ਜਦ ਬਾਜ਼ ਸਿੰਘ ਤੇ ਫ਼ਤਹਿ ਸਿੰਘ ਦੀ ਨਿਗਾਹ ਵਜ਼ੀਰ ਖ਼ਾਨ 'ਤੇ ਪਈ ਤਾਂ ਉਹ ਘੋੜੇ ਦੌੜਾ ਕੇ ਉਸ ਵਲ ਆ ਗਏ ਤੇ ਉਸ ਦੇ ਹਾਥੀ ਨੂੰ ਘੇਰ ਲਿਆ। ਹੁਣ ਹੱਥੋ-ਹੱਥ ਲੜਾਈ ਹੋਈ ਜਿਸ ਵਿਚ ਵਜ਼ੀਰ ਖ਼ਾਨ ਮਾਰਿਆ ਗਿਆ। ਏਨੇ ਵਿਚ ਹੀ ਉਨ੍ਹਾਂ ਨੂੰ ਸ਼ੇਰ ਮੁਹੰਮਦ ਖ਼ਾਨ (ਮਲੇਰਕੋਟਲਾ ਵਾਲਾ, ਜੋ ਬਹਿਲੋਲਪੁਰ/ਰਾਣਵਾਂ ਵਿਚ ਮਝੈਲਾਂ ਹਥੋਂ ਹਾਰ ਖਾ ਕੇ ਫਿਰ ਇੱਥੇ ਚੱਪੜ-ਚਿੜੀ ਵਿਚ ਆ ਲੜਿਆ ਸੀ) ਵੀ ਨਜ਼ਰ ਆ ਗਿਆ। ਸਿੱਖਾਂ ਨੇ ਉਸ ਨੂੰ ਵੀ ਪਾਰ ਬੁਲਾ ਦਿਤਾ। ਉਸ ਦਾ ਭਰਾ ਖਵਾਜਾ ਅਲੀ ਵੀ ਮਾਰਿਆ ਗਿਆ ਇਨ੍ਹਾਂ ਦੀ ਮੌਤ ਮਗਰੋਂ ਇਕ ਵੀ ਪਠਾਣ ਜਾਂ ਮੁਗ਼ਲ ਫ਼ੌਜੀ ਮੈਦਾਨ ਵਿਚ ਨਾ ਠਹਿਰਿਆ। ਸਾਰੇ ਮੁਗ਼ਲ ਫ਼ੌਜੀ ਸਭ ਕੁਝ ਛੱਡ ਕੇ ਖ਼ਾਲੀ ਹੱਥ ਸਿਰਫ਼ ਜਾਨ ਬਣਾ ਕੇ ਭੱਜ ਗਏ। ਇਹ ਲੜਾਈ 12 ਮਈ ਦੀ ਸਵੇਰ ਤੋਂ ਦੁਪਹਿਰ ਤਕ ਹੀ ਚੱਲੀ ਸੀ। (*ਅਖ਼ਬਾਰਾਤੇ ਦਰਬਾਰੇ ਮੁਅੱਲਾ*)।

*ਇਰਵਿੰਗ ਮੁਤਾਬਿਕ ਇਹ ਲੜਾਈ 22 ਮਈ 1710 ਦੇ ਦਿਨ ਹੋਈ ਸੀ। ਜਾਪਦਾ ਹੈ ਕਿ ਉਸ ਨੇ ਅਖ਼ਬਾਰਾਤੇ ਦਰਬਾਰੇ ਮੁਅੱਲਾ ਦੀ 13 ਫ਼ਰਵਰੀ 1712 ਤੋਂ ਮਗਰੋਂ ਦੀ ਐਂਟਰੀ ਪੜ੍ਹ ਕੇ ਇਹ ਲਿਖ ਦਿੱਤਾ ਹੋਵੇਗਾ ਜਦ ਕਿ 20 ਮਈ ਦੀ ਐਂਟਰੀ ਵਿਚ ਬਹਾਸੂ ਦੇ ਪੜਾਅ 'ਤੇ ਬਾਦਸ਼ਾਹ ਨੂੰ ਸਾਹਰਿੰਦ 'ਤੇ ਸਿੱਖਾਂ ਦੇ ਕਬਜ਼ੇ ਬਾਰੇ ਖ਼ਬਰ ਮਿਲ ਚੁਕੀ ਸੀ। ਇਸ ਕਰ ਕੇ 12 ਮਈ ਦੀ ਤਾਰੀਖ਼ ਹੀ ਸਹੀ ਹੈ।*

## ਵਜ਼ੀਟ ਖ਼ਾਨ ਕਿਵੇਂ ਮਰਿਆ?

ਖ਼ਾਫ਼ੀ ਖ਼ਾਨ ਮੁਤਾਬਿਕ ਵਜ਼ੀਰ ਖ਼ਾਨ ਗੋਲੀ ਲੱਗਣ ਨਾਲ ਮਰਿਆ ਸੀ। ਇਸ ਮੁਤਾਬਿਕ ਸ਼ੇਰ ਮੁਹੰਮਦ ਖ਼ਾਨ ਮਲੇਰਕੋਟਲੇ ਵਾਲੇ ਨੇ ਬਿਨੋਦ ਸਿੰਘ 'ਤੇ ਹਮਲਾ ਕੀਤਾ। ਏਨੇ ਵਿਚ ਇਕ ਗੋਲੀ ਵਜ਼ੀਰ ਖ਼ਾਨ ਨੂੰ ਲੱਗੀ ਤੇ ਉਹ ਮਰ ਗਿਆ ਤੇ ਸ਼ੇਰ ਮੁਹੰਮਦ ਖ਼ਾਨ ਦਾ ਧਿਆਨ ਉਸ ਪਾਸੇ ਵੱਲ ਹੋ ਗਿਆ। (ਖ਼ਾਫ਼ੀ ਖ਼ਾਨ, *ਮੁੰਤਖ਼ਬੁਲ ਲੁਬਾਬ*, ਜਿਲਦ 2, ਸਫ਼ਾ 653, ਇਰਵਿਨ, *ਲੇਟਰ ਮੁਗ਼ਲਜ਼*, ਜਿਲਦ ਪਹਿਲੀ, ਸਫ਼ਾ 96, ਐਲੀਅਟ ਐਂਡ ਡਾਊਸਨ, *ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ ਹਿਸਟੋਰੀਅਨਜ਼*, ਜਿਲਦ 7, ਸਫ਼ਾ 414)।

ਕਨੱਈਆ ਲਾਲ ਮੁਤਾਬਿਕ ਵਜ਼ੀਰ ਖ਼ਾਨ ਦੀ ਮੌਤ ਗੋਲੀ ਲੱਗਣ ਨਾਲ ਹੋਈ ਸੀ। (*ਤਾਰੀਖ਼ੇ ਪੰਜਾਬ*, ਸਫ਼ਾ ੪੦)। ਲਤੀਫ਼ ਮੁਤਾਬਿਕ ਵਜ਼ੀਰ ਖ਼ਾਨ ਦੀ ਮੌਤ ਇਕ ਤੀਰ ਲੱਗਣ ਨਾਲ ਹੋਈ ਸੀ। (ਹਿਸਟਰੀ ਆਫ਼ ਪੰਜਾਬ, ਸਫ਼ਾ 274)। ਮੀਰ ਮੁਹੰਮਦ ਅਹਿਸਨ ਇਜਾਦ ਮੁਤਾਬਿਕ *"ਵਜ਼ੀਰ ਖ਼ਾਨ ਬੰਦਾ ਸਿੰਘ ਵੱਲ ਵਧਿਆ। ਬਾਜ਼ ਸਿੰਘ ਇਹ ਵੇਖ ਰਿਹਾ ਸੀ। ਉਹ ਘੋੜਾ ਭਜਾ ਕੇ ਵਜ਼ੀਰ ਖ਼ਾਨ ਤੇ ਬੰਦਾ ਸਿੰਘ ਦੇ ਵਿਚਕਾਰ ਆ ਗਿਆ। ਇਸ 'ਤੇ ਵਜ਼ੀਰ ਖ਼ਾਨ ਨੇ ਬਾਜ਼ ਸਿੰਘ ਵੱਲ ਨੇਜ਼ਾ ਸੁੱਟਿਆ ਜੋ ਬਾਜ਼ ਸਿੰਘ ਨੇ ਹੱਥ ਨਾਲ ਬੋਚ ਲਿਆ ਤੇ ਵਾਪਿਸ ਵਜ਼ੀਰ ਖ਼ਾਨ ਵੱਲ ਵਗਾਹ ਕੇ ਮਾਰਿਆ। ਇਹ ਬਰਛਾ ਵਜ਼ੀਰ ਖ਼ਾਨ ਦੇ ਘੋੜੇ ਨੂੰ ਲੱਗਾ। ਵਜ਼ੀਰ ਖ਼ਾਨ ਨੇ ਡਿਗਦਿਆਂ ਹੀ ਬਾਜ਼ ਸਿੰਘ 'ਤੇ ਤੀਰ ਚਲਾਇਆ ਜੋ ਉਸ (ਬਾਜ਼ ਸਿੰਘ) ਦੀ ਬਾਂਹ ਵਿਚ ਵੱਜਾ। ਇਸ ਦੇ ਨਾਲ ਹੀ ਵਜ਼ੀਰ ਖ਼ਾਨ ਨੇ ਬਾਜ਼ ਸਿੰਘ 'ਤੇ ਤਲਵਾਰ ਨਾਲ ਵੀ ਵਾਰ ਕੀਤਾ। ਪਰ ਇਸ ਤੋਂ ਪਹਿਲਾਂ ਕਿ ਤਲਵਾਰ ਬਾਜ਼ ਸਿੰਘ ਨੂੰ ਵੱਜ ਸਕਦੀ ਫ਼ਤਹਿ ਸਿੰਘ ਨੇ ਤਲਵਾਰ ਮਾਰ ਕੇ ਵਜ਼ੀਰ ਖ਼ਾਨ ਦਾ ਸੱਜਾ ਮੋਢਾ ਵੱਢ ਦਿੱਤਾ।"* (ਮੀਰ ਮੁਹੰਮਦ ਅਹਿਸਨ ਇਜਾਦ, *ਸ਼ਾਹਨਾਮਾ*)। ਵਜ਼ੀਰ ਖ਼ਾਨ ਨੂੰ ਡਿੱਗਾ ਵੇਖ ਕੇ ਬਾਕੀ ਫ਼ੌਜੀ ਜਾਨ ਬਚਾ ਕੇ ਭੱਜ ਗਏ। ਉਨ੍ਹਾਂ ਕੋਲ ਸਿਰਫ਼ ਬਦਨ ਦੇ ਕਪੜਿਆਂ ਤੋਂ ਸਿਵਾ ਕੁਝ ਵੀ ਨਹੀਂ ਸੀ। (ਖ਼ਾਫ਼ੀ ਖ਼ਾਨ, ਚੈਪਟਰ 2, ਸਫ਼ਾ 654)। *ਦਸਤੂਰ ਉਲ ਇਨਸ਼ਾ* ਦਾ ਲੇਖਕ ਯਾਰ ਮੁਹੰਮਦ ਲਿਖਦਾ ਹੈ ਕਿ *ਵਜ਼ੀਰ ਖ਼ਾਨ ਦਾ ਸਿਰ ਇਕ ਨੇਜ਼ੇ 'ਤੇ ਟੰਗ ਕੇ ਅਤੇ ਉਸ ਦੇ ਧੜ ਨੂੰ ਬਲਦਾਂ ਪਿੱਛੇ ਬੰਨ੍ਹ ਕੇ, ਘਸੀਟ ਕੇ, 20 ਕਿਲੋਮੀਟਰ ਦੂਰ, ਸਾਹਰਿੰਦ ਲਿਜਾਇਆ ਗਿਆ।*

ਸਿੱਖਾਂ ਦੇ ਇਕ ਜੱਥੇ ਨੇ ਸ਼ਹੀਦਾਂ ਦੀਆਂ ਲਾਸ਼ਾਂ ਸੰਭਾਲਣੀਆਂ ਸ਼ੁਰੂ ਕਰ ਦਿਤੀਆਂ। ਇਕ ਸੋਮੇ ਮੁਤਾਬਿਕ 30 ਹਜ਼ਾਰ ਸਿੱਖ ਸ਼ਹੀਦ ਹੋਏ ਅਤੇ 50 ਹਜ਼ਾਰ ਮੁਗਲ-ਪਠਾਣ ਮਾਰੇ ਗਏ। ਪਰ ਇਹ ਗਿਣਤੀ ਠੀਕ ਨਹੀਂ ਜਾਪਦੀ। ਇਕ ਦੂਜਾ ਸੋਮਾ ਇਹ ਗਿਣਤੀ ਤਰਤੀਬਵਾਰ ਤਿੰਨ ਤੇ ਪੰਜ ਹਜ਼ਾਰ ਦਸਦਾ ਹੈ, ਜਿਹੜੀ ਠੀਕ ਮੰਨੀ ਜਾ ਸਕਦੀ ਹੈ। ਇਸ ਤੋਂ ਇਲਾਵਾ ਬਹੁਤ ਸਾਰੇ ਸਿੱਖ ਜ਼ਖ਼ਮੀ ਹੋਏ। ਸ਼ਹੀਦ ਹੋਣ ਵਾਲਿਆਂ ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਸ਼ਸਤਰ ਸਿਖਾਉਣ ਵਾਲਾ ਉਸਤਾਦ ਭਾਈ ਬਜਰ ਸਿੰਘ ਰਾਠੌਰ ਵੀ ਸੀ।

ਇਸ ਜੰਗ ਵਿਚ ਸਿੱਖਾਂ ਨੂੰ 45 ਵੱਡੀਆਂ-ਛੋਟੀਆਂ ਤੋਪਾਂ, ਦਰਜਨਾਂ ਹਾਥੀ, ਸੈਂਕੜੇ ਘੋੜੇ ਅਤੇ ਬਹੁਤ ਸਾਰੀਆਂ ਬੰਦੂਕਾਂ ਹੱਥ ਲੱਗੀਆਂ।

### ਸਾਹਰਿੰਦ ਸ਼ਹਿਰ 'ਤੇ ਕਬਜ਼ਾ

ਲੜਾਈ ਖ਼ਤਮ ਹੋਣ ਮਗਰੋਂ ਜ਼ਖ਼ਮੀ ਸਿੱਖਾਂ ਦੀ ਮਰਹਮ ਪੱਟੀ ਕੀਤੀ ਗਈ ਪਰ ਸਿੱਖਾਂ ਕੋਲ ਏਨੀ ਮਰਹਮ ਨਹੀਂ ਸੀ ਹਰ ਇਕ ਨੂੰ ਮੁਹੱਈਆ ਕੀਤੀ ਜਾ ਸਕੇ। ਸ਼ਹੀਦ ਸਿੱਖਾਂ ਨੂੰ ਇਕੱਠਿਆਂ ਕਰ ਕੇ ਉਨ੍ਹਾਂ ਦਾ ਸਸਕਾਰ ਕੀਤਾ ਗਿਆ। ਇਹ ਸਾਰਾ ਸਮਾਂ ਸਿੱਖ ਸ਼ਬਦ ਗਾਉਂਦੇ ਅਤੇ ਪਾਠ ਕਰਦੇ ਰਹੇ। ਸਸਕਾਰ ਕਰਨ ਮਗਰੋਂ ਬਾਕੀ ਸਿਖ ਫ਼ੌਜਾਂ ਸਾਹਰਿੰਦ ਵਲ ਚਲ ਪਈਆਂ।

ਵੀਹ ਕਿਲੋਮੀਟਰ ਦਾ ਫ਼ਾਲਸਾ ਤੈਅ ਕਰ ਕੇ ਸਿੱਖ ਰਾਤ ਵੇਲੇ ਸਾਹਰਿੰਦ ਪਹੁੰਚ ਗਏ। ਇਸ ਵੇਲੇ ਸ਼ਹਿਰ ਦੇ ਦਰਵਾਜ਼ੇ ਬੰਦ ਸਨ। ਸਿੱਖ ਫ਼ੌਜਾਂ ਨੇ ਸਾਹਰਿੰਦ ਨਗਰ ਨੂੰ ਘੇਰਾ ਪਾ ਲਿਆ। ਅਗਲੇ ਦਿਨ ਇਕ ਨਿੱਕੀ ਜਹੀ ਝੜਪ ਮਗਰੋਂ ਸਿੱਖ ਸ਼ਹਿਰ ਵਿਚ ਦਾਖ਼ਿਲ ਹੋ ਗਏ। ਉਨ੍ਹਾਂ ਨੇ ਵਜ਼ੀਰ ਖ਼ਾਨ ਦੀ ਲਾਸ਼ ਦਾ ਜਲੂਸ ਕੱਢਿਆ ਅਤੇ ਕਿਲ੍ਹੇ ਦੇ ਕੋਲ ਲੈ ਆਏ। ਉਨ੍ਹਾਂ ਨੇ ਇਸ ਲਾਸ਼ ਨੂੰ ਇਕ ਦਰਖ਼ਤ ਨਾਲ ਪੁੱਠਾ ਲਟਕਾ ਦਿਤਾ। ਇਸ ਵੇਲੇ ਤਕ ਲਾਸ਼ ਵਿਚੋਂ ਬੋਅ ਆਉਣੀ ਸ਼ੁਰੂ ਹੋ ਚੁਕੀ ਸੀ। ਛੇਤੀ ਹੀ ਗਿਰਝਾਂ ਅਤੇ ਹੋਰ ਪੰਛੀਆਂ ਨੇ ਉਸ ਦੀ ਲਾਸ਼ ਨੂੰ ਨੋਚਣਾ ਸ਼ੁਰੂ ਕਰ ਦਿਤਾ। ਇਹ ਦੇਖ ਕੇ ਸ਼ਹਿਰ ਦੇ ਲੋਕ ਬੁਰੀ ਤਰ੍ਹਾਂ ਦਹਿਲ ਗਏ। ਉਨ੍ਹਾਂ ਵਿਚੋਂ ਕਈਆਂ ਨੇ ਸਿੱਖ ਫ਼ੌਜਾਂ ਤੋਂ ਰਹਿਮ ਦੀ ਮੰਗ ਕੀਤੀ। ਇਸ ਵੇਲੇ ਤਕ ਸ਼ਹਿਰ ਵਿਚ ਖ਼ਾਮੋਸ਼ੀ ਅਤੇ ਡਰ ਦਾ ਮਾਹੌਲ ਬਣ ਚੁਕਾ ਸੀ। ਸਿੱਖਾਂ ਨੇ ਸ਼ਹਿਰ ਵਾਸੀਆਂ ਨੂੰ ਯਕੀਨ ਦਿਵਾਇਆ ਕਿ ਕਿਸੇ ਬੇਗੁਨਾਹ ਦਾ ਕੋਈ ਵੀ ਸਿੱਖ ਵਾਲ ਵੀ ਵਿੰਗਾ ਨਹੀਂ ਕਰੇਗਾ। ਹੁਣ ਸਿੱਖਾਂ ਨੇ ਕਿਲ੍ਹੇ ਵਲ ਮੂੰਹ ਕੀਤਾ। ਇੱਥੇ ਜ਼ਬਰਦਸਤ ਲੜਾਈ ਹੋਈ। ਕਿਲ੍ਹੇ ਦੀਆਂ ਤੋਪਾਂ ਦੇ ਗੋਲਿਆਂ ਨਾਲ 500 ਦੇ ਕਰੀਬ ਸਿੱਖ ਸ਼ਹੀਦ ਹੋ ਗਏ। ਇਸ ’ਤੇ ਕੁਝ ਸਿੱਖ ਕਿਲ੍ਹੇ ਦੇ ਨੇੜਲੇ ਇਕ ਭੱਠੇ ’ਤੇ ਚਾੜ੍ਹ ਗਏ ਤੇ ਉਥੋਂ ਉਨ੍ਹਾਂ ਨੇ ਕਿਲ੍ਹੇ ’ਚੋਂ ਗੋਲੇ ਬਰਸਾਉਂਦੀਆਂ ਤੋਪਾਂ ਦੇ ਤੋਪਚੀ ਮਾਰ ਦਿੱਤੇ। ਹੁਣ ਸਿੱਖ ਫ਼ੌਜ ਨੇ ਚੱਪੜ-ਚਿੜੀ ਵਿਚ ਸਾਹਰਿੰਦੀ ਫ਼ੌਜ ਤੋਂ ਖੋਹੀਆਂ ਤੋਪਾਂ ਨਾਲ ਕਿਲ੍ਹੇ ’ਤੇ ਗੋਲਾਬਾਰੀ ਕਰ ਕੇ ਅੰਦਰ ਜਾਣ ਦਾ ਰਸਤਾ ਬਣਾ ਲਿਆ। ਕਿਲ੍ਹੇ ਦੇ ਅੰਦਰ ਬਚੀ-ਖੁਚੀ ਸਾਹਰਿੰਦੀ ਫ਼ੌਜ, ਜੋ ਅਜੇ ਆਕੀ ਹੋਈ ਬੈਠੀ ਸੀ, ਨੇ ਵੀ ਥੋੜ੍ਹੇ ਹੀ ਸਮੇਂ ਵਿਚ ਹਥਿਆਰ ਸੁਟ ਦਿੱਤੇ। ਬੰਦਾ ਸਿੰਘ ਨੇ ਇਨ੍ਹਾਂ ਸਾਰਿਆਂ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਦੇ ਦਿਤਾ।

ਛੇਤੀ ਹੀ ਸਾਹਰਿੰਦ ਉੱਤੇ ਸਿੱਖਾਂ ਦਾ ਮੁਕੰਮਲ ਕਬਜ਼ਾ ਹੋ ਚੁਕਾ ਸੀ। ਇਸ ਵੇਲੇ ਸ਼ਹਿਰ ਜਾਂ ਕਿਲ੍ਹੇ ਵਿਚ ਮੁਖ਼ਾਲਫ਼ਤ ਕਰਨ ਵਾਲਾ ਕੋਈ ਵੀ ਨਹੀਂ ਸੀ ਬਚਿਆ। ਵਜ਼ੀਰ ਖ਼ਾਨ ਦਾ ਪੁੱਤਰ ਸਮੁੰਦ ਖ਼ਾਨ ਚੋਖੀ ਦੌਲਤ ਲੈ ਕੇ ਦਿੱਲੀ ਵਲ ਭੱਜ ਚੁਕਾ ਸੀ ਪਰ ਸੁੱਚਾ ਨੰਦ ਅਜੇ ਵੀ ਸ਼ਹਿਰ ਵਿਚ ਹੀ ਲੁਕਿਆ ਬੈਠਾ ਸੀ।

ਬੰਦਾ ਸਿੰਘ ਨੇ ਮੁਖੀ ਸ਼ਹਿਰੀਆਂ ਦਾ ਇਕ ਇਕੱਠ ਬੁਲਾਇਆ ਅਤੇ ਐਲਾਨ ਕੀਤਾ ਕਿ ਸਿੱਖ ਕਿਸੇ ਵੀ ਬੇਗੁਨਾਹ ਨੂੰ ਕੋਈ ਤਕਲੀਫ਼ ਨਹੀਂ ਆਉਣ ਦੇਣਗੇ ਪਰ ਕਿਸੇ ਵੀ ਮੁਜਰਿਮ ਨੂੰ ਮੁਆਫ਼ ਨਹੀਂ ਕੀਤਾ ਜਾਵੇਗਾ। ਇਸ ’ਤੇ ਲੋਕਾਂ ਨੇ ਰਾਹਤ ਮਹਿਸੂਸ ਕੀਤੀ। ਬਹੁਤ ਸਾਰੇ ਲੋਕ ਬੰਦਾ ਸਿੰਘ ਨਾਲ ਮਿਲਵਰਤਣ ਕਰਨ ਲਗ ਪਏ। ਉਨ੍ਹਾਂ ਵਿਚੋਂ ਕਿਸੇ ਨੇ ਸੁੱਚਾ ਨੰਦ ਦਾ ਵੀ ਥਹੁ-ਪਤਾ ਦਸ ਦਿਤਾ। ਸੁੱਚਾ ਨੰਦ ਚੱਪੜ-ਚਿੜੀ ਵਿੱਚੋਂ ਦੌੜ ਆਉਣ ਦੇ ਬਾਵਜੂਦ ਸਾਹਰਿੰਦ ’ਚੋਂ ਦੌੜ ਨਹੀਂ ਸਕਿਆ ਸੀ ਕਿਉਂਕਿ ਉਹ ਆਪਣੀ ਬੇਸ਼ੁਮਾਰ ਇਕੱਠੀ ਕੀਤੀ ਹੋਈ ਦੌਲਤ ਨੂੰ ਸੰਭਾਲਣ ਅਤੇ ਕੱਢ ਕੇ ਲਿਜਾਉਣ ਦੀਆਂ ਸਕੀਮਾਂ ਘੜਦਾ ਰਹਿ ਗਿਆ ਸੀ। ਉਸ ਨੂੰ ਗ੍ਰਿਫ਼ਤਾਰ ਕਰ ਕੇ ਉਸ ਦੇ ਨੱਕ ਵਿਚ ਨਕੇਲ ਪਾ ਕੇ ਉਸ ਨੂੰ ਘਰ-ਘਰ ਵਿਚ ਭਿੱਖਿਆ ਮੰਗਣ ’ਤੇ ਮਜਬੂਰ ਕੀਤਾ ਗਿਆ। ਰਸਤੇ ਵਿਚ ਲੋਕਾਂ ਨੇ ਉਸ

ਨੂੰ ਪੱਥਰ ਵੀ ਮਾਰੇ। ਅਖ਼ੀਰ ਬੁਰੀ ਤਰ੍ਹਾਂ ਜ਼ਲੀਲ ਹੋ ਕੇ ਸੁੱਚਾ ਨੰਦ ਮਰ ਗਿਆ। ਸੁੱਚਾ ਨੰਦ ਕੋਲ ਬੇਸ਼ੁਮਾਰ ਦੌਲਤ ਸੀ। ਇਸ ਸਾਰੀ ਦੌਲਤ ਨੂੰ ਜ਼ਬਤ ਕਰ ਲਿਆ ਗਿਆ।

*ਇਬਰਤਨਾਮਾ* ਦਾ ਲਿਖਾਰੀ ਮੁਹੰਮਦ ਕਾਸਿਮ ਲਿਖਦਾ ਹੈ ਕਿ "*ਇੰਞ ਜਾਪਦਾ ਸੀ ਕਿ ਉਸ ਨੇ ਇਹ ਸਾਰੀ ਦੌਲਤ ਇਸੇ ਦਿਨ ਵਾਸਤੇ ਇਕੱਠੀ ਕੀਤੀ ਹੋਈ ਸੀ।*" ਮੁਹੰਮਦ ਕਾਸਿਮ ਇਹ ਵੀ ਲਿਖਦਾ ਹੈ ਕਿ "*ਲੋਕ ਕਹਿੰਦੇ ਸਨ ਕਿ ਵਜ਼ੀਰ ਖ਼ਾਨ ਦੇ ਵੇਲੇ ਕੋਈ ਐਸਾ ਜ਼ੁਲਮ ਨਹੀਂ ਸੀ ਜੋ ਗ਼ਰੀਬਾਂ ਉੱਤੇ ਨਾ ਕੀਤਾ ਗਿਆ ਹੋਵੇ ਤੇ ਹੁਣ (ਜ਼ੁਲਮ ਦਾ) ਕੋਈ ਅਜਿਹਾ ਬੀਜ ਨਹੀਂ ਸੀ ਜਿਸ ਨੂੰ ਫੁੱਲ ਨਾ ਲੱਗਾ ਹੋਵੇ। ਜਿਹਾ ਬੀਜਿਆ ਗਿਆ, ਤਿਹਾ ਵੱਢਿਆ ਗਿਆ*" (ਮੁਹੰਮਦ ਕਾਸਿਮ, *ਇਬਰਤਨਾਮਾ*, ਛਪੀ ਕਿਤਾਬ ਦੇ ਸਫ਼ੇ 133-46, ਬ੍ਰਿਟਿਸ਼ ਲਾਇਬਰੇਰੀ ਦੀ ਹੱਥ-ਲਿਖਤ ਦੇ ਸਫ਼ੇ 26 ਬੀ ਤੋਂ 35 ਬੀ)।

ਬੰਦਾ ਸਿੰਘ ਨੇ ਸੁੱਚਾ ਨੰਦ ਦੇ ਪਰਵਾਰ ਨੂੰ ਵੀ ਸਜ਼ਾ ਦਿੱਤੀ। ਉਨ੍ਹਾਂ ਨੂੰ ਜਿਸਮ ਦੇ ਗੁਪਤ ਅੰਗ ਢੱਕਣ ਜੋਗਾ ਕਪੜਾ ਦੇ ਕੇ ਸ਼ਹਿਰ ਵਿਚ ਮੰਗਣ 'ਤੇ ਮਜਬੂਰ ਕੀਤਾ ਗਿਆ ਤੇ ਨਾਲ ਹੀ ਸ਼ਹਿਰ ਵਿਚ ਇਹ ਮੁਨਿਆਦੀ ਵੀ ਕਰਵਾ ਦਿੱਤੀ ਗਈ ਕਿ ਕੋਈ ਵੀ ਬੰਦਾ ਇਨ੍ਹਾਂ ਨੂੰ ਇਕ ਕੌਡੀ ਤੋਂ ਵਧ ਭਿਖਿਆ ਨਾ ਦੇਵੇ।ਇਸ ਦੇ ਨਾਲ ਹੀ ਬੰਦਾ ਸਿੰਘ ਨੇ ਹਰ ਉਸ ਸ਼ਖ਼ਸ ਨੂੰ ਸਜ਼ਾ-ਇ-ਮੌਤ ਦਿਤੀ ਜਿਸ ਨੇ ਲੋਕਾਂ 'ਤੇ ਜ਼ੁਲਮ ਢਾਏ ਸਨ। (*ਤਾਰੀਖ਼ੇ ਮੁਹੰਮਦ ਸ਼ਾਹੀ*)। ਸੁੱਚਾ ਨੰਦ ਅਤੇ ਵਜ਼ੀਰ ਖ਼ਾਨ ਦੇ ਮਹਿਲਾਂ ਬਾਰੇ ਮੁਹੰਮਦ ਕਾਸਿਮ ਲਿਖਦਾ ਹੈ ਕਿ ਉਨ੍ਹਾਂ ਦੇ "ਸੁਰਗਾਂ ਵਰਗੇ ਮਹਿਲ ਕਾਂਵਾਂ ਦੇ ਅੱਡੇ ਬਣ ਗਏ"।

## ਬੰਦਾ ਸਿੰਘ ਦਾ ਮੁਸਲਮਾਨਾਂ ਨਾਲ ਸਲੂਕ

ਭਾਵੇਂ ਬੰਦਾ ਸਿੰਘ ਨੇ ਸਾਰੇ ਦੁਸ਼ਮਣਾਂ ਨੂੰ ਸਖ਼ਤ ਸਜ਼ਾ ਦੇ ਦਿਤੀ ਸੀ ਪਰ ਉਸ ਨੇ ਗੁੱਸੇ ਵਿਚ ਕਦੇ ਵੀ ਕਿਸੇ ਨੂੰ ਤੰਗ ਨਹੀਂ ਕੀਤਾ। ਹੋਰ ਤਾਂ ਹੋਰ ਗੁਰੂ ਅਰਜਨ ਸਾਹਿਬ ਅਤੇ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ 'ਤੇ ਖ਼ੁਸ਼ੀ ਮਨਾਉਣ ਵਾਲੇ ਸਾਹਰਿੰਦੀ ਸ਼ੈਖ਼ਾਂ ਨੂੰ ਵੀ ਕੁਝ ਨਹੀਂ ਕਿਹਾ। ਦਰਅਸਲ ਬੰਦਾ ਸਿੰਘ ਦੀ ਜੰਗ ਮੁਸਲਮਾਨਾਂ ਦੇ ਖ਼ਿਲਾਫ਼ ਨਹੀਂ ਸੀ ਬਲਕਿ ਜ਼ੁਲਮ ਕਰਨ ਵਾਲਿਆਂ ਦੇ ਖ਼ਿਲਾਫ਼ ਸੀ। ਇਸੇ ਕਰ ਕੇ ਬੰਦਾ ਸਿੰਘ ਨੇ ਕਿਸੇ ਵੀ ਇਸਲਾਮੀ ਅਦਾਰੇ 'ਤੇ ਹਮਲਾ ਨਹੀਂ ਕੀਤਾ। ਅੱਜ (2008 ਵਿਚ), ਬੰਦਾ ਸਿੰਘ ਦੇ ਹਮਲੇ ਤੋਂ ਤਿੰਨ ਸੌ ਸਾਲ ਮਗਰੋਂ, ਵੀ ਸ਼ੈਖ਼ ਅਹਿਮਦ ਸਾਹਰਿੰਦੀ ਦਾ ਮਜ਼ਾਰ ਅਤੇ ਡੇਰਾ, ਲਾਲ ਮਸਜਿਦ, ਸਦਨੇ ਕਸਾਈ ਦੀ ਮਸਜਿਦ, ਉਸਤਾਦ ਤੇ ਸ਼ਾਗਿਰਦ ਦੇ ਮਕਬਰੇ, ਮੀਰੇ-ਮੀਰਾਂ ਦਾ ਮਜ਼ਾਰ ਅਤੇ ਹੋਰ ਕਈ ਮਸਜਿਦਾਂ ਤੇ ਮਕਬਰੇ ਸਾਹਰਿੰਦ ਤੇ ਇਸ ਦੇ ਆਲੇ-ਦੁਆਲੇ ਆਪਣੇ ਜੌਹੇ-ਜਲਾਲ ਵਿਚ ਖੜ੍ਹੇ ਹਨ। ਜੇ ਬੰਦਾ ਸਿੰਘ ਇਸਲਾਮ-ਵਿਰੋਧੀ ਹੁੰਦਾ ਤਾਂ ਉਹ ਇਨ੍ਹਾਂ ਇਮਾਰਤਾਂ ਨੂੰ ਜੇ ਤਬਾਹ ਨਾ ਵੀ ਕਰਦਾ ਤਾਂ ਨੁਕਸਾਨ ਜ਼ਰੂਰ ਪਹੁੰਚਾਉਂਦਾ। ਸਾਹਰਿੰਦ 'ਤੇ ਸਿੱਖਾਂ ਦਾ ਕਬਜ਼ਾ ਹੋਣ ਦੀ ਖ਼ਬਰ ਬਾਦਸ਼ਾਹ ਬਹਾਦਰ ਸ਼ਾਹ ਨੂੰ ਬਹਾਸੂ ਦੇ ਪੜਾਅ 'ਤੇ 20 ਮਈ 1710 ਨੂੰ ਮਿਲੀ।

ਸਾਹਰਿੰਦ 'ਤੇ ਕਬਜ਼ਾ ਕਰਨ ਮਗਰੋਂ ਬੰਦਾ ਸਿੰਘ ਨੇ ਕਿਲ੍ਹੇ 'ਤੇ ਨੀਲਾ ਸਿੱਖ ਨਿਸ਼ਾਨ ਲਹਿਰਾਇਆ (*ਤਾਰੀਖ਼-ਇ-ਇਰਾਦਤ ਖ਼ਾਨੀ*, ਸਫ਼ਾ 68)। ਉਸ ਨੇ ਬਾਜ ਸਿੰਘ ਬੰਗੇਸ਼ਰੀ ਨੂੰ ਸਾਹਰਿੰਦ ਦਾ ਸੂਬੇਦਾਰ ਅਤੇ ਆਲੀ ਸਿੰਘ ਸਲੌਦੀ ਵਾਲੇ ਨੂੰ ਨਾਇਬ-ਸੂਬੇਦਾਰ ਤਾਇਨਾਤ ਕੀਤਾ।

## ਜਾਗੀਰਦਾਰੀ ਖ਼ਤਮ ਕਰਨਾ

ਬੰਦਾ ਸਿੰਘ ਨੇ 27 ਮਈ 1710 ਦੇ ਦਿਨ ਕਿਲ੍ਹੇ ਦੇ ਬਾਹਰ ਆਮ ਲੋਕਾਂ ਦਾ ਇਕ ਇਕੱਠ ਬੁਲਾਇਆ ਅਤੇ ਲੋਕ ਰਾਜ ਦਾ ਐਲਾਨ ਕਰ ਦਿਤਾ। ਉਸ ਨੇ ਇਹ ਵੀ ਕਿਹਾ ਕਿ ਜ਼ਮੀਨ ਦਾ ਮਾਲਕ ਕਾਸ਼ਤਕਾਰ (ਵਾਹੀ ਕਰਨ ਵਾਲਾ ਕਿਰਸਾਣ) ਹੀ ਹੋਵੇਗਾ ਅਤੇ ਉਹ ਸਿਰਫ਼ ਇਕ ਤਿਹਾਈ ਵਟਾਈ ਸਰਕਾਰ ਨੂੰ ਬੰਧਾਨ ਵਜੋਂ ਦੇਵੇਗਾ। ਬੰਦਾ ਸਿੰਘ ਨੇ ਜ਼ਮੀਂਦਾਰੀ ਸਿਸਟਮ ਉੱਕਾ ਹੀ ਖ਼ਤਮ ਕਰਨ ਦਾ ਵੀ ਐਲਾਨ ਕਰ ਦਿਤਾ। ਇਹ ਬੰਦਾ ਸਿੰਘ ਹੀ ਸੀ ਜਿਸ ਨੇ 'ਦਲਿਤ' ਜਾਣੇ ਜਾਂਦੇ, ਹੀਣੇ ਤੇ ਨਿਗੂਣੇ ਜਿਹੇ ਕਿਸਾਨਾਂ ਨੂੰ ਜ਼ਮੀਨਾਂ ਦੇ ਮਾਲਿਕ ਬਣਾ ਦਿੱਤਾ ਸੀ। ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਦੁਨੀਆਂ ਭਰ ਵਿਚ ਜਾਗੀਰਦਾਰੀ ਦਾ ਸਭ ਤੋਂ ਪਹਿਲਾ ਖ਼ਾਤਮਾ ਬਾਬਾ ਬੰਦਾ ਸਿੰਘ ਨੇ ਸਿੱਖ ਹੋਮਲੈਂਡ ਵਿਚ ਕੀਤਾ ਸੀ।

ਇਸ ਦੇ ਨਾਲ ਹੀ ਬੰਦਾ ਸਿੰਘ ਨੇ ਖ਼ਾਲਸਾ ਰਾਜ ਦਾ ਨਵਾਂ ਸਿੱਕਾ ਵੀ ਜਾਰੀ ਕੀਤਾ। ਇਸ ਦੇ ਇਕ ਪਾਸੇ ਇਹ ਲਿਖਿਆ ਸੀ:

*ਸਿੱਕਾ ਜ਼ਦ ਬਰ ਹਰਦੋ ਆਲਿਮ, ਤੇਗ਼ ਨਾਨਕ ਵਾਹਿਬ ਅਸਤ*
*ਫ਼ਤਹਿ ਗੋਬਿੰਦ ਸਿੰਘ ਸ਼ਾਹਿ-ਸ਼ਾਹਾਂ ਫ਼ਜ਼ਲਿ ਸੱਚਾ ਸਾਹਿਬ ਅਸਤ*

(ਦੋਹਾਂ ਜਹਾਨਾਂ ਦੇ ਸੱਚੇ ਪਾਤਸ਼ਾਹ ਦੀ ਮਿਹਰ ਨਾਲ ਇਹ ਸਿੱਕਾ ਜਾਰੀ ਕੀਤਾ ਗਿਆ। ਗੁਰੂ ਨਾਨਕ ਦੀ ਤੇਗ਼ ਹਰੇਕ ਦਾਤ ਬਖ਼ਸ਼ਦੀ ਹੈ; ਅਕਾਲ ਪੁਰਖ ਦੇ ਫ਼ਜ਼ਲ ਨਾਲ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਦੀ ਫ਼ਤਹਿ ਹੋਈ ਹੈ)

ਸਿੱਕੇ ਦੇ ਦੂਜੇ ਪਾਸੇ ਲਿਖਿਆ ਸੀ:

*ਜ਼ਰਬ ਬ ਅਮਾਨੁਲ ਦਹਰ ਮਸੱਵਰਤ ਸ਼ਹਿਰ*
*ਜ਼ੀਨਤੁੱਲ ਬਖ਼ਤ ਮੁਬਾਰਕ ਬਖ਼ਤ॥*

(ਦੁਨੀਆਂ ਦੇ ਸਕੂਨ ਭਰੇ ਥਾਂ, ਜੰਨਤ ਵਰਗੇ ਸ਼ਹਿਰ, ਭਾਗਾਂ ਵਾਲੇ ਤਖ਼ਤ ਦੀ ਰਾਜਧਾਨੀ ਵਿਚ, ਜਾਰੀ ਹੋਇਆ)

ਇੰਞ ਹੀ ਖ਼ਾਲਸਾ ਰਾਜ ਦੀ ਮੁਹਰ ਵੀ ਜਾਰੀ ਕੀਤੀ ਗਈ, ਜਿਸ 'ਤੇ ਲਿਖਿਆ ਸੀ:

*ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ॥*
*ਪਾਦਸ਼ਾਹ ਦੀਨੋ-ਦੁਨੀਆਂ ਆਪ ਸੱਚਾ ਸਾਹਿਬ ਅਸਤ॥*

(ਅੰਦਰ-ਬਾਹਰ, ਸਾਰੇ ਪਾਸੇ, ਗੁਰੂ ਨਾਨਕ ਦੀ ਹੀ ਵਡਿਆਈ ਹੈ। ਉਹ ਸੱਚਾ ਰੱਬ ਦੀਨ-ਦੁਨੀਆਂ ਦੋਹਾਂ ਦਾ ਵਾਲੀ ਹੈ)

ਮਗਰੋਂ ਇਸ ਦੀ ਥਾਂ 'ਤੇ ਹੇਠ ਲਿਖੀ ਮੁਹਰ ਜਾਰੀ ਕੀਤੀ ਗਈ:

*ਦੇ.ਗੋ-ਤੇ.ਗੋ-.ਫਤਿਹ-ਓ-ਨੁਸਰਤ ਬੇਦਿਰੰਗ*

*ਯਾ.ਫਤ ਅਜ਼ ਨਾਨਕ ਗੁਰੂ – ਗੋਬਿੰਦ ਸਿੰਘ*

(ਦੇਗ ਤੇਗ ਅਤੇ ਫ਼ਤਹਿ ਬਿਨਾਂ ਕਿਸੇ ਦੇਰੀ ਤੋਂ ਗੁਰੂ ਨਾਨਕ ਸਾਹਿਬ-ਗੁਰੂ ਗੋਬਿੰਦ ਸਿੰਘ ਤੋਂ ਹਾਸਿਲ ਹੋਈ)

ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਬੰਦਾ ਸਿੰਘ ਨੇ ਨਾ ਤਾਂ ਆਪਣੇ ਨਾਂ 'ਤੇ ਸਿੱਕਾ ਜਾਰੀ ਕੀਤਾ ਅਤੇ ਨਾ ਹੀ ਉਸ ਨੇ ਆਪਣੇ ਨਾਂ ਦੀ ਮੁਹਰ ਚਲਾਈ। ਬੰਦਾ ਸਿੰਘ ਨੇ ਹਰ ਕਾਮਯਾਬੀ ਨੂੰ ਗੁਰੂ ਸਾਹਿਬ ਨੂੰ ਹੀ ਸਮਰਪਣ ਕੀਤਾ ਸੀ। ਦੁਨੀਆਂ ਭਰ ਦੀ ਤਵਾਰੀਖ਼ ਵਿਚ ਕਦੇ ਕਿਸੇ ਜੇਤੂ ਜਾਂ ਹਾਕਮ ਨੇ ਅੱਜ ਤਕ ਆਪਣੇ ਨਾਂ ਤੋਂ ਸਿਵਾ ਕਦੇ ਕਿਸੇ ਹੋਰ ਦੇ ਨਾਂ ਦਾ ਸਿੱਕਾ ਜਾਰੀ ਨਹੀਂ ਕੀਤਾ। ਹੋਰ ਤਾਂ ਹੋਰ ਅੱਲ੍ਹਾ ਦੇ ਨਾਂ 'ਤੇ ਅਤੇ ਇਸਲਾਮ ਦੀ ਸ਼ਾਨ ਦੇ ਨਾਂ 'ਤੇ ਹਕੂਮਤਾਂ ਕਾਇਮ ਕਰਨ ਵਾਲੇ ਮੁਸਲਮਾਨ ਰਾਜੇ ਵੀ ਆਪਣੇ ਨਾਂ ਦਾ ਸਿੱਕਾ ਜਾਰੀ ਕਰਿਆ ਕਰਦੇ ਸਨ ਤੇ ਆਪਣਾ ਖ਼ੁਤਬਾ ਪੜ੍ਹਵਾਇਆ ਕਰਦੇ ਸਨ। ਪਰ, ਬੰਦਾ ਸਿੰਘ ਤਾਂ ਆਪਣੇ ਆਪ ਨੂੰ 'ਗੁਰੂ ਦਾ ਬੰਦਾ' ਆਖਿਆ ਕਰਦਾ ਸੀ।

*'ਸੂਰਜ ਪਰਕਾਸ਼' ਦਾ (ਮਹਾਨ ?) ਲਿਖਾਰੀ ਸੰਤੋਖ ਸਿੰਘ (ਜਿਸ ਨੇ ਸਿੱਖ ਤਵਾਰੀਖ਼ ਨੂੰ ਰੱਜ ਕੇ ਵਿਗਾੜਿਆ) ਸਾਹਰਿੰਦ ਦੀ ਲੜਾਈ 1707 ਵਿਚ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨੰਦੇੜ ਵਿਚ ਹੁੰਦਿਆਂ ਕਰਵਾ ਕੇ ਉਨ੍ਹਾਂ ਕੋਲੋਂ ਇਸ 'ਤੇ ਖ਼ੁਸ਼ੀ ਦਾ ਇਜ਼ਹਾਰ ਕਰਵਾਉਂਦਾ ਹੈ। ਸੰਤੋਖ ਸਿੰਘ ਦੀ ਨਕਲ ਮਾਰ ਕੇ ਦੂਜਾ ਗਪੌੜ-ਲਿਖਾਰੀ ਗਿਆਨੀ ਗਿਆਨ ਸਿੰਘ ਵੀ ਇਹ ਲੜਾਈ ਜੇਠ 1764, ਯਾਨਿ 1707, ਵਿਚ ਕਰਵਾਉਂਦਾ ਹੈ।*

ਸਾਹਰਿੰਦ ਦੀ ਜਿੱਤ ਦੇ ਦਿਨ ਤੋਂ ਖਾਲਸੇ ਦਾ (ਬੰਦਾ ਸਿੰਘ ਦਾ ਨਹੀਂ) ਨਵਾਂ ਸੰਮਤ ਵੀ ਜਾਰੀ ਕੀਤਾ ਗਿਆ। ਭਾਵੇਂ ਬੰਦਾ ਸਿੰਘ ਨੇ ਸਾਹਰਿੰਦ ਦਾ ਨਿਜ਼ਾਮ ਬਾਜ਼ ਸਿੰਘ ਤੇ ਆਲੀ ਸਿੰਘ ਨੂੰ ਸੌਂਪ ਦਿੱਤਾ ਸੀ ਪਰ ਉਹ ਆਪ ਅਜੇ ਇਥੇ ਹੀ ਠਹਿਰਿਆ ਹੋਇਆ ਸੀ। ਉਸ ਨੇ ਸਾਰੀ ਦੌਲਤ ਜੋ ਘੱਟੋ-ਘੱਟ ਤਿੰਨ ਕਰੋੜ ਰੁਪੈ ਸੀ, ਗੱਡਿਆਂ 'ਤੇ ਲਦਵਾ ਕੇ ਲੋਹਗੜ੍ਹ ਕਿਲ੍ਹੇ ਵਲ ਭੇਜ ਦਿਤੀ। ਕਾਮਵਰ ਖ਼ਾਨ ਇਹ ਰਕਮ ਦੋ ਕਰੋੜ ਰੁਪੈ ਲਿਖਦਾ ਹੈ (*ਤਜ਼ਕਿਰਾਤੁਸ ਸਲਾਤੀਨ ਚੁਗੱਤਾ*, ਸਫ਼ਾ 334)। ਇਨ੍ਹੀਂ ਦਿਨੀਂ ਹੀ ਬੰਦਾ ਸਿੰਘ ਨੇ ਭਾਈ ਰਾਮ ਸਿੰਘ ਤੇ ਬਿਨੋਦ ਸਿੰਘ ਨੂੰ ਥਾਨੇਸਰ ਨਗਰ ਦੀ ਹਕੂਮਤ ਸੌਂਪ ਦਿਤੀ।

## ਬੰਦਾ ਸਿੰਘ ਦਾ ਵਿਆਹ

ਇਨ੍ਹਾਂ ਦਿਨਾਂ ਵਿਚ ਹੀ ਸਿੱਖਾਂ ਦੇ ਕਹਿਣ 'ਤੇ ਬੰਦਾ ਸਿੰਘ ਨੇ ਗ੍ਰਹਿਸਤ ਧਾਰਨ ਮਨਜ਼ੂਰ ਕਰ ਲਿਆ। ਉਸ ਦਾ ਵਿਆਹ 20 ਜੂਨ 1710 ਦੇ ਦਿਨ, ਸਾਹਰਿੰਦ ਵਿਚ,

ਸਿਆਲਕੋਟ ਦੇ ਭਾਈ ਸ਼ਿਵ ਰਾਮ ਕਪੂਰ ਤੇ ਬੀਬੀ ਭਾਗਵੰਤੀ ਦੀ ਬੇਟੀ ਬੀਬੀ ਸਾਹਿਬ ਕੌਰ ਨਾਲ ਹੋਇਆ। (ਬੀਬੀ ਸਾਹਿਬ ਕੌਰ ਵੀਰ ਹਕੀਕਤ ਸਿੰਘ ਦੀ ਭੂਆ ਦੀ ਧੀ ਸੀ। ਮਗਰੋਂ ਇਹ ਹਕੀਕਤ ਸਿੰਘ, *ਜਿਸ ਨੂੰ ਪਰਮਾ ਨੰਦ ਵਰਗੇ ਕੁਝ ਫ਼ਿਰਕੂ ਲੇਖਕ ਬੇਈਮਾਨੀ ਨਾਲ **ਵੀਰ ਹਕੀਕਤ ਰਾਏ** ਲਿਖਦੇ ਰਹੇ ਹਨ*, 18 ਜਨਵਰੀ 1735 ਦੇ ਦਿਨ ਆਪਣੇ ਮਾਮੇ ਅਰਜਨ ਸਿੰਘ ਵਧਾਵਨ ਨਾਲ, ਲਾਹੌਰ ਵਿਚ ਸ਼ਹੀਦ ਕੀਤਾ ਗਿਆ ਸੀ)। ਬੀਬੀ ਸਾਹਿਬ ਕੌਰ ਕਾਫ਼ੀ ਚਿਰ ਸਾਹਰਿੰਦ ਰਹੀ ਪਰ ਜਦੋਂ ਮੁਗਲਾਂ ਦੇ ਵੱਡੇ ਹਮਲੇ ਦੇ ਆਸਾਰ ਬਣ ਗਏ ਉਹ ਤਾਂ ਜੰਮੂ ਦੇ ਇਕ ਪਿੰਡ ਰਿਆਸੀ ਵਿਚ ਚਲੀ ਗਈ ਜਿਥੇ ਉਸ ਨੇ ਰਣਜੀਤ ਸਿੰਘ ਨੂੰ ਜਨਮ ਦਿਤਾ। (ਬਾਬਾ ਬੰਦਾ ਸਿੰਘ ਦਾ ਦੂਜਾ ਵਿਆਹ 1711 ਵਿਚ ਚੰਬੇ ਦੀ ਇਕ ਰਾਜਕੁਮਾਰੀ ਨਾਲ ਹੋਇਆ ਸੀ, ਜਿਸ ਤੋਂ ਅਜੈ ਸਿੰਘ ਪੈਦਾ ਹਇਆ ਸੀ, ਜਿਸ ਨੂੰ ਬੰਦਾ ਸਿੰਘ ਦੇ ਨਾਲ 9 ਜੂਨ 1716 ਦੇ ਦਿਨ ਸ਼ਹੀਦ ਕਰ ਦਿਤਾ ਗਿਆ ਸੀ)। ਬੰਦਾ ਸਿੰਘ ਦੀ ਇਸ ਸ਼ਾਦੀ ਦਾ ਜ਼ਿਕਰ ਗਿਆਨੀ ਗਿਆਨ ਸਿੰਘ ਨੇ ਤਵਾਰੀਖ਼ ਗੁਰੂ ਖਾਲਸਾ ਵਿਚ ਵੀ ਕੀਤਾ ਹੈ।

## ਮਲੇਰਕੋਟਲਾ 'ਤੇ ਹਮਲਾ

ਆਮ ਤੌਰ 'ਤੇ ਇਹ ਪਰਚਾਰ ਕੀਤਾ ਜਾਂਦਾ ਰਿਹਾ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿੱਕੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖ਼ਾਨ ਨੇ ਕਤਲ ਕਰਨ ਵਾਸਤੇ ਹੁਕਮ ਦਿੱਤਾ ਤਾਂ ਮਲੇਰਕੋਟਲੇ ਦੇ ਪਠਾਣ ਹਾਕਮ ਸ਼ੇਰ ਮੁਹੰਮਦ ਖ਼ਾਨ ਨੇ ਅਖੌਤੀ "ਹਾਅ" ਦਾ ਨਾਅਰਾ ਮਾਰਿਆ ਸੀ। ਦਰਅਸਲ ਉਸ ਨੇ ਕੋਈ "ਹਾਅ" ਦਾ ਨਾਅਰਾ ਨਹੀਂ ਸੀ ਮਾਰਿਆ ਸੀ ਬਲਕਿ ਸਿਰਫ਼ ਏਨਾ ਹੀ ਕਿਹਾ ਸੀ: "ਬਦਲਾ ਦੁਸ਼ਮਣ ਦੇ ਮਾਸੂਮ ਬੱਚੇ ਤੋਂ ਨਹੀਂ ਬਲਕਿ ਉਸ (ਗੁਰੂ) ਤੋਂ ਹੀ ਲਿਆ ਜਾਣਾ ਚਾਹੀਦਾ ਹੈ।" ਉਂਵ ਸ਼ੇਰ ਮੁਹੰਮਦ ਖ਼ਾਨ ਸਿੱਖਾਂ ਦਾ ਹਮਦਰਦ ਨਹੀਂ ਸੀ ਬਲਕਿ ਕੱਟੜ ਦੁਸ਼ਮਣ ਸੀ। ਉਸ ਨੇ ਅਤੇ ਉਸ ਦੇ ਭਰਾਵਾਂ, ਪੁੱਤਰਾਂ ਤੇ ਭਤੀਜਿਆਂ ਨੇ ਵਾਰ-ਵਾਰ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਸਿੱਖਾਂ 'ਤੇ ਹਮਲੇ ਕੀਤੇ ਸਨ। 12 ਅਕੂਤਬਰ 1700 ਨੂੰ ਨਿਰਮੋਹਗੜ੍ਹ, 7-8 ਦਸੰਬਰ 1705 ਨੂੰ ਚਮਕੌਰ, 9-10 ਮਈ 1710 ਦੇ ਦਿਨ ਮਝੈਲ ਸਿੰਘਾਂ 'ਤੇ ਬਹਿਲੋਲਪੁਰ ਵਿਚ ਅਤੇ 12 ਮਈ 1710 ਦੇ ਦਿਨ ਚੱਪੜ-ਚਿੜੀ ਵਿਚ ਵੀ ਜ਼ਬਰਦਸਤ ਟੱਕਰ ਲਈ ਸੀ ਅਤੇ ਸਾਹਰਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦੇ ਹਰ ਹੁਕਮ 'ਤੇ ਫੁਲ ਚੜ੍ਹਾਉਂਦਿਆਂ ਸਿੱਖਾਂ 'ਤੇ ਅਕਾਰਨ ਹੀ ਹਮਲੇ ਕੀਤੇ ਸਨ। ਇਨ੍ਹਾਂ ਲੜਾਈਆਂ ਵਿਚ ਉਹ ਆਪ, ਉਸ ਦੇ ਤਿੰਨ ਭਰਾ ਅਤੇ ਦੋ ਭਤੀਜੇ ਮਾਰੇ ਗਏ ਸਨ। ਇਸ ਕਰ ਕੇ ਸਿਖਾਂ ਨੂੰ ਮਲੇਰਕੋਟਲਾ ਦੇ ਪਠਾਨ ਹਾਕਮ ਵੀ ਬਹੁਤ ਚੁਭਦੇ ਸਨ ਅਤੇ ਉਹ ਉਸ ਨੂੰ ਵੀ ਸਜ਼ਾ ਦੇਣਾ ਚਾਹੁੰਦੇ ਸਨ। ਸਾਹਰਿੰਦ ਜਿੱਤਣ ਤੋਂ ਬਾਅਦ ਸਿੱਖ ਫ਼ੌਜਾਂ ਨੇ ਮਲੇਰਕੋਟਲਾ ਵਲ ਕੂਚ ਕਰ ਦਿਤਾ। ਜਦੋਂ ਮਲੇਰੀਆਂ ਨੂੰ ਪਤਾ ਲਗਾ ਕਿ ਸਿੱਖ ਫ਼ੌਜਾਂ ਮਲੇਰਕੋਟਲਾ ਵਲ ਆ ਰਹੀਆਂ ਹਨ ਤਾਂ ਉੱਥੋਂ ਦਾ ਇਕ ਸ਼ਾਹੂਕਾਰ ਕਿਸ਼ਨ ਚੰਦ ਬਾਬਾ ਬੰਦਾ ਸਿੰਘ ਨੂੰ ਮਿਲਣ ਪੁੱਜਾ। ਕਿਸ਼ਨ ਚੰਦ ਬੰਦਾ ਸਿੰਘ ਨੂੰ ਪਹਿਲਾਂ ਤੋਂ

ਹੀ ਜਾਣਦਾ ਸੀ। ਉਸ ਨੇ ਬੰਦਾ ਸਿੰਘ ਨੂੰ ਅਰਜ਼ ਕੀਤੀ ਕਿ ਮਲੇਰਕੋਟਲਾ ਨੂੰ ਬਖ਼ਸ਼ ਦਿਤਾ ਜਾਵੇ। ਉਸ ਨੇ ਸ਼ਹਿਰੀਆਂ ਦੀ ਤਰਫ਼ੋਂ ਚੋਖੀ ਵੱਡੀ ਰਕਮ ਬੰਦਾ ਸਿੰਘ ਨੂੰ ਪੇਸ਼ ਕਰ ਕੇ ਸ਼ਹਿਰ ਨੂੰ ਲੁੱਟੇ ਜਾਣ ਤੋਂ ਬਚਾ ਲਿਆ। ਜੇ ਕਰ ਕਿਸ਼ਨ ਚੰਦ ਬੰਦਾ ਸਿੰਘ ਅੱਗੇ ਫ਼ਰਿਆਦੀ ਨਾ ਹੁੰਦਾ ਤਾਂ ਮਲੇਰਕੋਟਲਾ ਵੀ ਤਬਾਹ ਹੋ ਜਾਣਾ ਸੀ (**ਪਰ ਮਲੇਰਕੋਟਲੇ ਦੇ ਪਠਾਨਾਂ ਨੇ ਕਿਸ਼ਨ ਚੰਦ ਦੀ ਕੋਈ ਯਾਦਗਾਰ ਨਹੀਂ ਬਣਾਈ ਹੋਈ**)।

## ਅਨੂਪ ਕੌਰ ਅਤੇ ਬੁਲਾਕਾ ਸਿੰਘ ਦਾ ਮਸਲਾ

ਇਕ ਸੋਮੇ ਮੁਤਾਬਿਕ ਆਪਣੀ ਇਜ਼ਤ ਰਖਣ ਵਾਸਤੇ ਆਪਣੀ ਜਾਨ ’ਤੇ ਖੇਡ ਜਾਣ ਵਾਲੀ ਇਕ ਬੀਬੀ, ਅਨੂਪ ਕੌਰ ਨੂੰ ਮਲੇਰਕੋਟਲਾ ਦੇ ਨਵਾਬ ਨੇ ਕਬਰ ਵਿਚ ਦਬਾ ਦਿਤਾ ਸੀ। ਬੰਦਾ ਸਿੰਘ ਨੇ ਬੜੀ ਮੁਸ਼ਕਿਲ ਨਾਲ ਉਸ ਦੀ ਕਬਰ ਲੱਭੀ ਅਤੇ ਉਸ ਦੀ ਲਾਸ਼ ਨੂੰ ਕਬਰ ਵਿੱਚੋਂ ਕੱਢ ਕੇ ਉਸ ਦਾ ਸਸਕਾਰ ਕੀਤਾ। ਇੰਵ ਹੀ ਘੁੜਾਨੀ ਪਿੰਡ, ਜਿੱਥੇ ਰਾਮਰਾਈਆਂ ਨੇ ਇਕ ਸਿੱਖ ਬੁਲਾਕਾ ਸਿੰਘ ਨੂੰ ਬਹੁਤ ਤੰਗ ਕੀਤਾ ਹੋਇਆ ਸੀ, ਬੰਦਾ ਸਿੰਘ ਉੱਥੇ ਗਿਆ ਅਤੇ ਉਸ ਨੇ ਉਨ੍ਹਾਂ ਰਾਮਰਾਈਏ ਗੁੰਡਿਆਂ ਨੂੰ ਸਖ਼ਤ ਸਜ਼ਾ ਦਿਤੀ। ਇਸ ਦੇ ਨਾਲ ਹੀ ਬੰਦਾ ਸਿੰਘ ਨੇ ਬੁਲਾਕਾ ਸਿੰਘ ਨੂੰ ਉੱਥੋਂ ਦਾ ਥਾਨੇਦਾਰ ਵੀ ਲਾ ਦਿਤਾ।

## ਮੁਸਲਮਾਨਾਂ ਦਾ ਸਿੱਖ ਬਣਨਾ

ਜਦੋਂ ਜਮਨਾ ਤੇ ਸਤਲੁਜ ਵਿਚਕਾਰ ਸਿੱਖ ਰਾਜ ਕਾਇਮ ਹੋ ਗਿਆ ਤਾਂ ਖਾਲਸੇ ਦੀ ਚੜ੍ਹਦੀ ਕਲਾ ਵੇਖ ਕੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨ ਵੀ ਸਿੱਖ ਧਰਮ ਵਿਚ ਸ਼ਾਮਿਲ ਹੋ ਗਏ। ਇਹ ਲੋਕ ਹਕੂਮਤ ਦੇ ਫ਼ਾਇਦੇ ਲੈਣ ਵਾਸਤੇ ਹੀ ਸਿੱਖ ਬਣੇ ਸਨ। ਇਨ੍ਹਾਂ ਵਿਚ ਮੀਰ ਨਾਸਿਰ-ਉਦ-ਦੀਨ (ਨਾਸਿਰ ਸਿੰਘ), ਦੀਨਦਾਰ ਖ਼ਾਨ ਪੁੱਤਰ ਜਲਾਲ ਖ਼ਾਨ ਰੋਹੀਲਾ (ਦੀਨਦਾਰ ਸਿੰਘ) ਤੇ ਕਈ ਹੋਰ ਵੀ ਸ਼ਾਮਿਲ ਸਨ। (ਸਿੱਖਾਂ ਦੇ ਜ਼ਵਾਲ ਮਗਰੋਂ ਇਹ ਦੀਨਦਾਰ ਖ਼ਾਨ ਫੇਰ ਮੁਸਲਮਾਣ ਬਣ ਗਿਆ ਸੀ ਅਤੇ ਮਗਰੋਂ 1713 ਵਿਚ ਇਹ ਸੱਯਦਾਂ ਨਾਲ ਮਿਲ ਕੇ ਫ਼ਰੱਖ਼ਸੀਅਰ ਨੂੰ ਗੱਦੀ ’ਤੇ ਬਿਠਾਉਣ ਵਿਚ ਮਦਦਗਾਰ ਵੀ ਹੋਇਆ ਸੀ। 1719 ਵਿਚ ਜਦ ਸੱਯਦਾਂ ਨੇ ਫ਼ਰੱਸੀਅਰ ਨੂੰ ਫੜ ਕੇ ਅੰਨ੍ਹਾ ਕਰ ਕੇ ਮਾਰਿਆ ਤਾਂ ਉਸ ਨੂੰ ਉਸ ਦੇ ਮਹਿਲ ਵਿਚ ਧੱਕੇ ਨਾਲ ਵੜ ਕੇ ਅਤੇ ਫੜ ਕੇ ਇਹੀ ਲਿਆਇਆ ਸੀ)।

ਸਾਹਰਿੰਦ ਦੀ ਜਿੱਤ ਵੇਲੇ ਤੇ ਮਗਰੋਂ ਵੀ ਬਹੁਤ ਸਾਰੇ ਹਿੰਦੂ ਵੀ ਸਿੱਖ ਬਣ ਗਏ ਸਨ। ਪਰ ਬੰਦਾ ਸਿੰਘ ਦੀ ਸ਼ਹੀਦੀ ਅਤੇ ਸਿੱਖਾਂ ਦੇ ਘੱਲੂਘਾਰਿਆਂ ਵੇਲੇ ਇਨ੍ਹਾਂ ਵਿੱਚੋਂ ਬਹੁਤੇ ਫੇਰ ਹਿੰਦੂ ਬਣ ਗਏ ਸਨ। ਬਹੁਤ ਸਾਰੇ ਹਿੰਦੂਆਂ ਦੇ ਕੁਰਸੀਨਾਮਿਆਂ ਤੋਂ ਇਹ ਰਾਜ਼ ਸਾਫ਼ ਖੁਲ੍ਹ ਜਾਦਾ ਹੈ। ਇਹੋ ਜਿਹਾ ਇਕ ਪਰਵਾਰ, ਜੋ ਹਿੰਦੂ ਤੋਂ ਸਿੱਖ ਬਣ ਕੇ ਫੇਰ ਹਿੰਦੂ ਬਣਿਆ ਸੀ, ਪਰਮਾ ਨੰਦ (ਲਿਖਾਰੀ ਕਿਤਾਬ *ਬੰਦਾ ਬੈਰਾਗੀ*) ਦਾ ਵੀ ਸੀ ਜੋ ਆਪਣੇ ਆਪ ਨੂੰ ਸ਼ਹੀਦ ਭਾਈ ਮਤੀ ਦਾਸ ਪਰਵਾਰ ਵਿੱਚੋਂ ਦਸਦਾ ਸੀ ਪਰ ਦਰਅਸਲ

ਇਕ ਛਿੱਬਰ ਬ੍ਰਾਹਮਣ ਜੰਤੀ ਦਾਸ ਦੇ ਪ੍ਰਵਾਰ ਵਿਚੋ ਸੀ। (ਮਹਾਰਾਜਾ) ਰਣਜੀਤ ਸਿੰਘ ਵੇਲੇ ਸਿੱਖ ਬਣਨ ਦਾ ਡਰਾਮਾ/ਦਿਖਾਵਾ ਕਰਨ ਵਾਲੇ ਯੂ.ਪੀ. ਦੇ ਬ੍ਰਾਹਮਣ ਅਤੇ ਜੰਮੂ ਦੇ ਡੋਗਰੇ ਵੀ ਇਸ ਕਿਸਮ ਦੇ 'ਸਿੱਖ' ਸਨ ਜੋ ਰਣਜੀਤ ਸਿੰਘ ਦਾ ਰਾਜ ਖ਼ਤਮ ਹੁੰਦਿਆਂ ਹੀ ਫੇਰ ਹਿੰਦੂ ਬਣ ਗਏ ਸਨ।

## ਦੇਓਬੰਦ, ਸਹਾਰਨਪੁਰ, ਜਲਾਲਾਬਾਦ 'ਤੇ ਹਮਲੇ

ਸਿੱਖਾਂ ਦੀ ਚੜ੍ਹਦੀ ਕਲਾ ਵੇਖ ਕੇ ਸਿੱਖ ਸਜਣ ਵਾਲਿਆਂ ਵਿਚ ਜਮਨਾ ਪਾਰ ਦੇਓਬੰਦ ਪਰਗਨਾ ਦੇ ਪਿੰਡ ਉਨਾਰਸਾ ਦੇ ਵੀ ਕੁਝ ਲੋਕ ਵੀ ਸਨ। ਜਦ ਜਲਾਲਾਬਾਦ ਦੇ ਫ਼ੌਜਦਾਰ ਜਲਾਲ-ਉਦ-ਦੀਨ ਨੂੰ ਜਦ ਇਸ ਦਾ ਪਤਾ ਲੱਗਾ ਤਾਂ ਉਸ ਨੇ ਇਨ੍ਹਾਂ ਸਿੱਖਾਂ ਨੂੰ ਕੈਦ ਵਿਚ ਸੁੱਟ ਦਿੱਤਾ ਤੇ ਤਸੀਹੇ ਦੇਣੇ ਸ਼ੁਰੂ ਕੀਤੇ ਤਾਂ ਜੋ ਉਹ ਸਿੱਖ ਧਰਮ ਛੱਡ ਕੇ ਮੁਸਲਮਾਨ ਬਣ ਜਾਣ। ਕਪੂਰ ਸਿੰਘ ਨਾਂ ਦੇ ਇਕ ਮੁਖੀ ਸਿੱਖ ਨੇ ਇਸ ਦੀ ਖ਼ਬਰ ਬੰਦਾ ਸਿੰਘ ਤਕ ਪਹੁੰਚਾ ਦਿੱਤੀ। ਇਹ ਸੁਣ ਕੇ ਬੰਦਾ ਸਿੰਘ ਨੇ ਦੇਓਬੰਦ ਨੂੰ ਸੋਧਣ ਦਾ ਫ਼ੈਸਲਾ ਕਰ ਲਿਆ।

ਬੰਦਾ ਸਿੰਘ ਨੇ ਕੁਝ ਹੀ ਦਿਨਾਂ ਵਿਚ ਦੇਓਬੰਦ 'ਤੇ ਹਮਲਾ ਕਰ ਦਿਤਾ ਤੇ ਕਬਜ਼ਾ ਕਰ ਲਿਆ। ਇਸ ਮਗਰੋਂ ਉਨ੍ਹਾਂ ਜਲਾਲਾਬਾਦ 'ਤੇ ਹਮਲਾ ਕਰਨ ਦਾ ਫੈਸਲਾ ਕੀਤਾ। ਪਰ ਇਸ ਤੋਂ ਪਹਿਲਾਂ ਉਨ੍ਹਾਂ ਨੇ ਸਹਾਰਨਪੁਰ ਨੂੰ ਜਿੱਤਣ ਦਾ ਸੋਚ ਕੇ ਉਧਰ ਵਲ ਚੱਲ ਪਏ (ਇਸ ਸੋਮੇ ਮੁਤਾਬਿਕ ਸਿੱਖਾਂ ਨੇ ਸਹਾਰਨਪੁਰ ਨੂੰ ਜਲਾਲਾਬਾਦ ਤੋਂ ਬਾਅਦ ਜਿਤਿਆ ਸੀ)।

ਸਹਾਰਨਪੁਰ ਵੀ ਉਸ ਵੇਲੇ ਦਿੱਲੀ, ਸਾਹਰਿੰਦ ਤੇ ਹਿਸਾਰ-ਫ਼ੀਰੋਜ਼ਾ ਵਾਂਗ ਇਕ ਵੱਡਾ ਸੂਬਾ ਸੀ। ਇਸ ਦੇ 28 ਪਰਗਣੇ ਸਨ। ਸਹਾਰਨਪੁਰ ਦਾ ਫ਼ੌਜਦਾਰ ਸਈਅਦ ਅਲੀ ਮੁਹੰਮਦ ਖ਼ਾਨ ਕਨੌਜੀ ਸੀ। ਪਹਿਲਾਂ ਤਾਂ ਬੰਦਾ ਸਿੰਘ ਨੇ ਉਸ ਨੂੰ ਪੈਗ਼ਾਮ ਭੇਜਿਆ ਕਿ ਉਹ ਸਿੱਖ ਫ਼ੌਜਾਂ ਦੀ ਸਿਰਦਾਰੀ ਮੰਨ ਲਵੇ। ਪਰ ਉਹ ਸਿੱਖਾਂ ਤੋਂ ਬੁਰੀ ਤਰ੍ਹਾਂ ਡਰ ਗਿਆ ਤੇ ਸ਼ਹਿਰ ਤੋਂ ਦੌੜ ਜਾਣ ਦੀ ਤਿਆਰੀ ਕਰਨ ਲਗ ਪਿਆ। ਸ਼ਹਿਰ ਦੇ ਅਮੀਰਾਂ-ਵਜ਼ੀਰਾਂ ਨੇ ਉਸ ਨੂੰ ਵੱਡੀ ਮਦਦ ਦਾ ਯਕੀਨ ਦਿਵਾਇਆ ਪਰ ਉਹ ਏਨਾ ਦਹਿਲ ਗਿਆ ਸੀ ਕਿ ਉਹ ਡਰਦਾ ਹੋਇਆ ਆਪਣੇ ਪੁੱਤਰ ਦੀਨਦਾਰ ਅਲੀ ਖ਼ਾਨ (ਜੋ ਫ਼ੌਜ ਦਾ ਵੱਡਾ ਅਫ਼ਸਰ ਸੀ) ਅਤੇ ਆਪਣੇ ਟੱਬਰ ਅਤੇ ਧਨ-ਦੌਲਤ ਲੈ ਕੇ ਦਿੱਲੀ ਨੂੰ ਦੌੜ ਗਿਆ। ਉਸ ਦੇ ਜਾਣ ਪਿੱਛੋਂ ਅਮੀਰਾਂ-ਵਜ਼ੀਰਾਂ ਤੇ ਕੁਝ ਮੁਤੱਸਬੀ ਮੁਸਲਮਾਨਾਂ ਨੇ ਕੁਝ ਫ਼ੌਜ ਇਕੱਠੀ ਕਰ ਕੇ ਸਿੱਖਾਂ ਦਾ ਟਾਕਰਾ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਸ਼ਹਿਰ ਦੀ ਚਾਰਦੀਵਾਰੀ ਨੂੰ ਵੀ ਤਗੜਿਆਂ ਕਰ ਲਿਆ। ਜਦੋਂ ਸਿੱਖ ਫ਼ੌਜਾਂ ਨੇ ਹਮਲਾ ਕੀਤਾ ਤਾਂ ਇਨ੍ਹਾਂ ਨੇ ਸ਼ਹਿਰ ਦੀਆਂ ਦੀਵਾਰਾਂ ਤੋਂ ਖ਼ੂਬ ਗੋਲਾਬਾਰੀ ਤੇ ਤੀਰਾਂ ਦਾ ਮੀਂਹ ਵਰ੍ਹਾਇਆ। ਪਰ ਉਹ ਸਾਰੇ ਮਿਲ ਕੇ ਵੀ ਸਿੱਖਾਂ ਦਾ ਮੁਕਬਲਾ ਨਾ ਕਰ ਸਕੇ ਤੇ ਛੇਤੀ ਹੀ ਸਹਾਰਨਪੁਰ 'ਤੇ ਵੀ ਸਿੱਖਾਂ ਨੇ ਕਬਜ਼ਾ ਕਰ ਲਿਆ।

ਇਸ ਵੇਲੇ ਉਨ੍ਹਾਂ ਹਿੰਦੂਆਂ, ਜੋ ਬੰਦਾ ਸਿੰਘ ਨਾਲ ਲੁੱਟ-ਮਾਰ ਦੀ ਸੋਚ ਨਾਲ ਰਲੇ ਸਨ, ਨੇ ਖ਼ੂਬ ਲੁੱਟਮਾਰ ਕੀਤੀ। ਜਦ ਬੰਦਾ ਸਿੰਘ ਨੂੰ ਇਸ ਦਾ ਪਤਾ ਲੱਗਾ ਤਾਂ ਉਸ ਨੇ ਇਨ੍ਹਾਂ ਨੂੰ ਖ਼ੂਬ ਲਾਅਨਤਾਂ ਪਾਈਆਂ ਤੇ ਉੱਥੋਂ ਦੁੜਾ ਦਿੱਤਾ। ਮਗਰੋਂ ਇਹ ਗੁੱਜਰ ਹਿੰਦੂ ਸਹਾਰਨਪੁਰ ਦੇ ਆਲੇ-ਦੁਆਲੇ ਲੁੱਟਮਾਰ ਕਰਨ ਲਗ ਪਏ। ਇਸ ਸ਼ਹਿਰ ਵਿਚ ਬਹੁਤੀ ਆਬਾਦੀ ਮੁਸਲਮਾਨਾਂ ਦੀ ਸੀ ਤੇ ਉਹ ਗ਼ੈਰ-ਮੁਸਲਮਾਨਾਂ ਨਾਲ ਧੱਕਾ ਕਰਦੇ ਰਹਿੰਦੇ ਸਨ, ਇਸ ਕਰ ਕੇ ਇਸ 'ਤੇ ਸਿੱਖਾਂ ਦਾ ਕਬਜ਼ਾ ਹੋਣ ਮਗਰੋਂ ਗ਼ੈਰ-ਮੁਸਲਮਾਨਾਂ ਨੇ ਬੜੀ ਰਾਹਤ ਮਹਿਸੂਸ ਕੀਤੀ। ਸਿੱਖਾਂ ਦੀ ਜਿੱਤ ਮਗਰੋਂ ਤੇ ਗੁੱਜਰਾਂ ਵੱਲੋਂ ਲੁੱਟਮਾਰ ਕਰਨ ਕਾਰਨ ਬਹੁਤ ਸਾਰੇ ਅਮੀਰ ਮੁਸਲਮਾਨ ਆਪਣਾ ਮਾਲ-ਮੱਤਾ ਘੋੜਿਆਂ 'ਤੇ ਲੱਦ ਕੇ ਸਹਾਰਨਪੁਰ ਛੱਡ ਕੇ ਦਿੱਲੀ ਚਲੇ ਗਏ। ਛੇਤੀ ਹੀ ਸਹਾਰਨਪੁਰ ਦਾ ਕਾਫ਼ੀ ਇਲਾਕਾ ਖ਼ਾਲੀ ਹੋ ਗਿਆ। ਬੰਦਾ ਸਿੰਘ ਨੇ ਸਹਾਰਨਪੁਰ ਦਾ ਨਾਂ ਬਦਲ ਕੇ ਭਾਗਨਗਰ (ਭਾਗਾਂਵਾਲਾ ਨਗਰ) ਰਖ ਦਿੱਤਾ।

### ਬੇਹੁਟ ਦੇ ਪੀਰਜ਼ਾਦਿਆਂ ਨੂੰ ਸਜ਼ਾ

ਬੰਦਾ ਸਿੰਘ ਕੁਝ ਚਿਰ ਸਹਾਰਨਪੁਰ ਵਿਚ ਹੀ ਟਿਕਿਆ ਰਿਹਾ। ਇਸ ਦੌਰਾਨ ਬੇਹੁਟ ਨਗਰ (ਸਹਾਰਨਪੁਰ ਤੋਂ 25 ਕਿਲੋਮੀਟਰ ਦੂਰ) ਦੇ ਹਿੰਦੂ ਬੰਦਾ ਸਿੰਘ ਕੋਲ ਆਏ ਅਤੇ ਉਥੋਂ ਦੇ ਮੁਸਲਮਾਨ ਹਾਕਮ ਅਤੇ ਪੀਰਜ਼ਾਦਿਆਂ ਦੇ ਇਕ ਅਮੀਰ ਟੱਬਰ ਦੇ ਜ਼ੁਲਮਾਂ ਦੀ ਕਹਾਣੀ ਸੁਣਾਈ। ਇਸ 'ਤੇ ਬੰਦਾ ਸਿੰਘ ਨੇ ਕੁਝ ਸਿੱਖ ਜਰਨੈਲਾਂ ਨੂੰ ਫ਼ੌਜ ਦੇ ਕੇ ਬੇਹੁਟ ਵਲ ਟੋਰ ਦਿੱਤਾ। ਉੱਥੇ ਸਿੱਖਾਂ ਨੂੰ ਬਹੁਤੀ ਕੋਸ਼ਿਸ਼ ਨਹੀਂ ਕਰਨੀ ਪਈ ਅਤੇ ਉਨ੍ਹਾਂ ਦਾ ਸ਼ਹਿਰ 'ਤੇ ਕਬਜ਼ਾ ਹੋ ਗਿਆ। ਸਿੱਖ ਫ਼ੌਜਾਂ ਨੇ ਪੀਰਜ਼ਾਦਿਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ। ਇਕ ਸੋਮੇ ਮੁਤਾਬਿਕ ਸਾਰੇ ਪੀਰਜ਼ਾਦੇ ਕਤਲ ਕਰ ਦਿੱਤੇ ਗਏ। ਕਿਹਾ ਜਾਂਦਾ ਹੈ ਕਿ ਉਨ੍ਹਾਂ ਵਿੱਚੋਂ ਸਿਰਫ਼ ਇਕ ਮਰਦ ਹੀ ਬਚਿਆ ਜੋ ਉਸ ਦਿਨ ਵਾਂਢੇ ਗਿਆ ਹੋਇਆ ਸੀ। ਇਹ ਗੱਲ ਜੂਨ 1710 ਦੇ ਪਹਿਲੇ ਹਫ਼ਤੇ ਦੀ ਹੈ।

### ਜਲਾਲਗੜ੍ਹੀ 'ਤੇ ਹਮਲਾ

ਬੇਹੁਟ 'ਤੇ ਕਬਜ਼ੇ ਮਗਰੋਂ, ਜੂਨ 1710 ਦੇ ਦੂਜੇ ਹਫ਼ਤੇ, ਸਿੱਖ ਫ਼ੌਜਾਂ ਨੇ ਜਲਾਲ ਗੜ੍ਹੀ ਨੂੰ ਜਾ ਘੇਰਿਆ। ਇਸ ਗੜ੍ਹੀ ਵਿਚ ਜਲਾਲਾਬਾਦ ਦੇ ਫ਼ੌਜਦਾਰ ਜਲਾਲ ਖ਼ਾਨ ਨੇ ਕਾਫ਼ੀ ਫ਼ੌਜ ਰੱਖੀ ਹੋਈ ਸੀ ਤੇ ਉਸ ਦਾ ਕਾਫ਼ੀ ਮਾਲ-ਮੱਤਾ ਤੇ ਅਸਲਾ ਵੀ ਏਥੇ ਹੀ ਸੀ। ਇਸ ਕਰ ਕੇ ਜਲਾਲਦੀਨ ਸਿੱਖਾਂ ਨਾਲ ਟੱਕਰ ਲੈਣ ਵਾਸਤੇ ਪਹਿਲਾਂ ਤੋਂ ਹੀ ਤਿਆਰ ਬੈਠਾ ਸੀ। ਉਸ ਨੇ ਜਹਾਦ ਦੇ ਨਾਂ 'ਤੇ ਬਹੁਤ ਸਾਰੇ ਮੁਸਲਮਾਨ ਆਪਣੀ ਫ਼ੌਜ ਵਿਚ ਭਰਤੀ ਕਰ ਲਏ ਸਨ। ਉਸ ਨੇ ਕਿਲ੍ਹੇ ਵਿਚ ਵੀ ਭਾਰੀ ਮਿਕਦਾਰ ਵਿਚ ਅਨਾਜ ਅਤੇ ਅਸਲਾ ਜਮ੍ਹਾ ਕੀਤਾ ਹੋਇਆ ਸੀ। ਸਿੱਖਾਂ ਨੇ 20 ਦਿਨ ਇਸ ਕਿਲ੍ਹੇ ਨੂੰ ਘੇਰਾ ਪਾਈ ਰਖਿਆ ਪਰ ਬਰਸਾਤਾਂ ਦੇ ਦਿਨ ਹੋਣ ਕਾਰਨ ਉਹ ਕਾਮਯਾਬ ਨਾ ਹੋ ਸਕੇ ਤੇ ਉਥੋਂ ਮੁੜ ਆਏ।

ਜਲਾਲਾਬਾਦ ਤੋਂ ਮੁੜਦਿਆਂ ਸਿੱਖਾਂ ਨੇ ਅੰਬੇਤਾ 'ਤੇ ਹਮਲਾ ਕਰ ਦਿੱਤਾ। ਇਸ ਵਾਰ

ਜਲਾਲ ਖ਼ਾਨ ਦਾ ਸਾਥੀ ਪੀਰ ਖ਼ਾਨ ਮਾਰਿਆ ਗਿਆ ਸੀ। ਪਰ 20 ਜੂਨ ਨੂੰ ਸਿੱਖਾਂ ਦੀ ਟੱਕਰ ਪਿੰਡ ਰੜ੍ਹ ਦੇ ਲਾਗੇ, ਪਿੰਡ ਕੇਹਰਾ ਦੀ ਜੂਹ ਵਿਚ, ਦੇਹਰਾਨਾ ਤੇ ਮੁਕਾਦ ਪਿੰਡਾਂ ਵਿਚ ਰਹਿਣ ਵਾਲੇ ਅਫ਼ਗਾਨਾਂ ਨਾਲ ਹੋਈ ਸੀ। ਜਲਾਲ ਖ਼ਾਨ ਨੇ ਆਪਣੇ ਪੋਤਰੇ ਗ਼ੁਲਾਮ ਮੁਹੰਮਦ ਬਨਿਆਰਾ ਤੇ ਪੀਰ ਮੁਹੰਮਦ ਖ਼ਾਨ ਦੀ ਮਦਦ ਨਾਲ ਸਿੱਖਾਂ ਨੂੰ ਜ਼ਬਰਦਸਤ ਹਾਰ ਦਿੱਤੀ ਸੀ। ਇਸ ਲੜਾਈ ਵਿਚ ਕਈ ਸਿੱਖ ਮਾਰੇ ਗਏ ਸਨ ਤੇ ਬਾਕੀ ਭੱਜ ਗਏ ਸਨ। ਸਿੱਖਾਂ ਦੀਆਂ ਦੋ ਤੋਪਾਂ, ਪੰਜ ਬੰਦੂਕਾਂ, ਛੇ ਰਾਮਜੰਗੇ, ਕਈ ਰਾਈਫ਼ਲਾਂ, ਦੋ ਤਲਵਾਰਾਂ, ਇਕ ਹਜ਼ਾਰ ਤੀਰ, ਚਾਰ ਤੰਬੂ ਤੇ ਹੋਰ ਬਹੁਤ ਸਾਰਾ ਸਾਮਾਨ ਜਲਾਲ ਖ਼ਾਨ ਦੀਆਂ ਫ਼ੌਜਾਂ ਦੇ ਹੱਥ ਆਇਆ ਸੀ। ਇਸ ਲੜਾਈ ਵਿਚ ਬੰਦਾ ਸਿੰਘ ਆਪ ਸ਼ਾਮਿਲ ਨਹੀਂ ਸੀ ਤੇ ਅਮਰ ਸਿੰਘ ਸਿੱਖ ਫ਼ੌਜਾਂ ਦੀ ਅਗਵਾਈ ਕਰ ਰਿਹਾ ਸੀ। ਮਗਰੋਂ ਅਮਰ ਸਿੰਘ ਨੇ ਦੱਸਿਆ ਕਿ ਲਾਲ ਕੰਵਰ ਗੁੱਜਰ ਵੱਲੋਂ ਧੋਖਾ ਕੀਤੇ ਜਾਣ ਕਾਰਨ ਇਹ ਹਾਰ ਹੋਈ ਸੀ।

ਸਹਾਰਨਪੁਰ 'ਤੇ ਕਬਜ਼ਾ ਹੋਣ ਤੋਂ ਪਹਿਲਾਂ ਬੂੜੀਆ ਵੀ ਸਿੱਖਾਂ ਦੇ ਕਬਜ਼ੇ ਹੇਠ ਆ ਚੁਕਾ ਸੀ। ਇਸ ਸ਼ਹਿਰ ਨੂੰ ਜਿੱਤਣ ਵਾਸਤੇ ਸਭ ਤੋਂ ਵਧ ਬਹਾਦਰੀ ਗੁਲਾਬ ਸਿੰਘ ਬਖ਼ਸ਼ੀ ਨੇ ਦਿਖਾਈ ਸੀ। ਇਸ ਕਰ ਕੇ ਬੰਦਾ ਸਿੰਘ ਨੇ ਇਸ ਸ਼ਹਿਰ ਦਾ ਨਾਂ ਗੁਲਾਬਨਗਰ ਰਖ ਦਿੱਤਾ ਸੀ। ਬੰਦਾ ਸਿੰਘ ਨੇ ਗੁਰਬਖ਼ਸ਼ ਸਿੰਘ ਨੂੰ ਇਸ ਪਰਗਨੇ ਦਾ ਫ਼ੌਜਦਾਰ ਅਤੇ ਅਮੀਨ ਲਾ ਦਿੱਤਾ ਸੀ। ਬੂੜੀਆ ਦਾ ਕਾਜ਼ੀ, ਸ਼ਾਹ ਮੁਹੰਮਦ, ਧੱਕੇਖੋਰ ਸੀ ਇਸ ਕਰ ਕੇ ਬੰਦਾ ਸਿੰਘ ਨੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਲੋਹਗੜ੍ਹ ਕਿਲ੍ਹੇ ਵਿਚ ਕੈਦ ਕਰ ਦਿੱਤਾ ਅਤੇ ਨਾਲ ਹੀ ਉਸ ਦੀ ਜਾਇਦਾਦ ਜ਼ਬਤ ਕਰਨ ਦਾ ਹੁਕਮ ਦੇ ਦਿਤਾ। ਗੁਰਬਖ਼ਸ਼ ਸਿੰਘ ਨੇ ਲੋਹਗੜ੍ਹ ਕਿਲ੍ਹੇ ਦੇ ਕਿਲ੍ਹੇਦਾਰ ਮੀਂਹਾਂ ਸਿੰਘ ਨਾਲ ਰਲ ਕੇ ਕਾਜ਼ੀ ਦੀ ਜਾਇਦਾਦ ਵਿਚ ਕੁਝ ਗੜਬੜ ਕਰ ਲਈ। ਜਦ ਬੰਦਾ ਸਿੰਘ ਨੂੰ ਉਸ ਦੀ ਇਸ ਹਰਕਤ ਦਾ ਪਤਾ ਲੱਗਾ ਤਾਂ ਉਸ ਨੇ ਗੁਰਬਖ਼ਸ਼ ਸਿੰਘ ਨੂੰ ਅਹੁਦੇ ਤੋਂ ਹਟਾ ਕੇ ਕਿਸ਼ੋਰ ਸਿੰਘ ਨੂੰ ਫ਼ੌਜਦਾਰ ਤੇ ਅਮੀਨ ਲਾ ਦਿੱਤਾ। **ਇਸ ਤੋਂ ਸਾਫ਼ ਜ਼ਾਹਿਰ ਹੁੰਦਾ ਹੈ ਕਿ ਬੰਦਾ ਸਿੰਘ ਕਿਸੇ ਮੁਸਲਮਾਨ ਨਾਲ ਵੀ ਜ਼ਿਆਦਤੀ ਨਹੀਂ ਸੀ ਹੋਣ ਦੇਂਦਾ ਤੇ ਉਹ ਹਰ ਇਕ ਨਾਲ ਇੱਕੋ ਜਿਹਾ ਇਨਸਾਫ਼ ਕਰਦਾ ਸੀ।**

ਇਸ ਤੋਂ ਕੁਝ ਦਿਨ ਬਾਅਦ, 11 ਜੁਲਾਈ 1710 ਦੇ ਦਿਨ, ਸਿੱਖ ਫ਼ੌਜਾਂ ਨੇ ਨਨੌਤਾ 'ਤੇ ਹਮਲਾ ਕਰ ਦਿਤਾ ਤੇ ਇਸ ਨਗਰ ਦੇ ਅਮੀਰਾਂ ਨੂੰ ਖ਼ੂਬ ਲੁਟਿਆ। ਇੱਕੋ ਦਿਨ ਵਿਚ ਹੀ ਨਨੌਤਾ ਤਬਾਹ ਹੋ ਚੁਕਾ ਸੀ। (ਇਸ ਦੀ ਹਾਲਤ ਨੂੰ ਵੇਖ ਕੇ ਲੋਕ ਇਸ ਨੂੰ "ਫੂਟਾ ਸ਼ਹਿਰ" ਕਹਿਣ ਲਗ ਪਏ ਸਨ)। ਇਸ ਲੜਾਈ ਦੌਰਾਨ ਮੁਕਾਮੀ ਗੁੱਜਰ ਤੇ ਹਿੰਦੂ ਵੀ ਸਿੱਖਾਂ ਦੇ ਨਾਲ ਆ ਰਲੇ ਸਨ। ਇਨ੍ਹਾਂ ਦਾ ਦਾਅਵਾ ਸੀ ਕਿ ਉਹ ਗੁਰੂ ਨਾਨਕ ਸਾਹਿਬ-ਗੁਰੂ ਤੇਗ਼ ਬਹਾਦਰ ਸਾਹਿਬ ਦੇ ਵੇਲੇ ਤੋਂ ਹੀ ਸਿੱਖ ਸਜੇ ਹੋਏ ਸਨ ਪਰ ਕਈ ਦਹਾਕਿਆਂ ਤੋਂ ਉਨ੍ਹਾਂ ਦਾ ਰਾਬਤਾ ਅਨੰਦਪੁਰ ਸਾਹਿਬ ਨਾਲ ਨਹੀਂ ਸੀ ਹੋ ਸਕਿਆ।

ਖ਼ਾਫ਼ੀ ਖ਼ਾਨ ਲਿਖਦਾ ਹੈ ਕਿ ਨਨੌਤਾ ਦੀ ਲੜਾਈ ਵਿਚ ਜਲਾਲ ਖ਼ਾਨ ਨੇ ਆਪਣੇ ਪੁੱਤਰ ਦੀਨਦਾਰ ਖ਼ਾਨ, ਭਣੇਵੇਂ ਗੁਲਾਮ ਮੁਹੰਮਦ ਖ਼ਾਨ ਤੇ ਭਤੀਜੇ ਹਜਬਰ ਖ਼ਾਨ ਨੂੰ

ਭੇਜਿਆ ਸੀ। ਹਜਬਰ ਖ਼ਾਨ ਇਸ ਲੜਾਈ ਵਿਚ ਮਾਰਿਆ ਗਿਆ ਸੀ। ਇਸ ਮਗਰੋਂ ਵੀ ਦੀਨਦਾਰ ਖ਼ਾਨ ਡਟ ਕੇ ਲੜਿਆ ਸੀ ਪਰ ਜਿਤ ਸਿੱਖਾਂ ਦੀ ਹੀ ਹੋਈ ਸੀ। ਅਖ਼ੀਰ ਦੀਨਦਾਰ ਖ਼ਾਨ ਸਾਥੀਆਂ ਦੀਆਂ ਲਾਸ਼ਾਂ ਲੈ ਕੇ ਜਲਾਲਾਬਾਦ ਮੁੜ ਅਇਆ। ਸਹਾਰਨਪੁਰ ਦੇ ਫ਼ੌਜਦਾਰ ਮੁਹੰਮਦ ਅਲੀ ਖ਼ਾਨ ਦੇ ਦੋ ਭਤੀਜੇ ਪੀਰ ਖ਼ਾਨ ਅਤੇ ਜਮਾਲ ਖ਼ਾਨ ਵੀ ਇਸ ਲੜਾਈ ਵਿਚ ਮਾਰੇ ਗਏ ਸਨ। ਇਨ੍ਹਾਂ ਦੋਹਾਂ ਦੀਆਂ ਕਬਰਾਂ ਅੱਜ ਵੀ ਸਹਾਰਨਪੁਰ-ਦਿੱਲੀ ਰੋਡ 'ਤੇ ਕਾਲੇਸ਼ਾਹ ਦੇ ਤਕੀਏ ਕੋਲ ਮੌਜੂਦ ਹਨ।

ਜਦ ਸਹਾਰਨਪੁਰ ਦੇ ਫ਼ੌਜਦਾਰ ਅਲੀ ਮੁਹੰਮਦ ਖ਼ਾਨ ਦੇ ਸ਼ਹਿਰ ਛੱਡ ਕੇ ਭੱਜਣ ਦੀ ਖ਼ਬਰ ਦਿੱਲੀ ਦੇ ਫ਼ੌਜਦਾਰ ਨੂੰ ਮਿਲੀ ਤਾਂ ਉਸ ਨੇ ਉਸ ਨੂੰ 'ਬੁਜ਼ਦਿਲ' ਗਰਦਾਨ ਕੇ ਉਸ ਤੋਂ ਫ਼ੌਜਦਾਰੀ ਖੋਹ ਲਈ ਅਤੇ ਜਲਾਲ ਖ਼ਾਨ ਨੂੰ ਸੌਂਪ ਦਿੱਤੀ।

## ਦਿੱਲੀ ਦੇ ਹਾਕਮਾਂ ਤੇ ਅਮੀਰਾਂ-ਵਜ਼ੀਰਾਂ ਵਿਚ ਦਹਿਸ਼ਤ

ਸਹਾਰਨਪੁਰ ਵਿਚ ਸਿੱਖਾਂ ਦੇ ਕਬਜ਼ੇ ਮਗਰੋਂ ਦਿੱਲੀ ਦੇ ਹਾਕਮਾਂ ਤੇ ਅਮੀਰਾਂ-ਵਜ਼ੀਰਾਂ ਵਿਚ ਬੁਰੀ ਤਰ੍ਹਾਂ ਦਹਿਸ਼ਤ ਫ਼ੈਲ ਗਈ। *ਤਾਰੀਖ਼ੇ ਮੁਹੰਮਦ ਸ਼ਾਹੀ* ਦਾ ਲੇਖਕ ਇਰਾਦਤ ਖ਼ਾਨ ਲਿਖਦਾ ਹੈ ਕਿ "*ਦਿੱਲੀ ਤੋਂ ਮੁਲਤਾਨ ਤਕ ਇਹ ਰੌਲਾ ਪੈ ਗਿਆ, ਪਰ ਥਾਨੇਸਰੋਂ ਲਾਹੌਰ ਤਕ ਏਨਾ ਜ਼ੋਰ ਸੀ ਕਿ ਕੁਝ ਕਿਹਾ ਨਹੀਂ ਜਾ ਸਕਦਾ। ਐਥੋਂ ਤੀਕ ਕਿ ਨਜ਼ਾਮੁਲ ਮੁਲਕ ਆਸਿਫ਼ ਸ਼ਾਹ ਨੇ, ਐਨਾ ਜਾਹੋ-ਜਲਾਲ ਹੁੰਦਿਆਂ ਵੀ, ਦਿਲੋਂ ਡਰ ਕੇ ਬਾਦਸ਼ਾਹ ਵੱਲ ਅਰਜ਼ੀ ਲਿਖ ਘੱਲੀ ਤੇ ਦਿੱਲੀ ਦੇ ਅਹਿਲਕਾਰਾਂ ਨੂੰ ਤਾਕੀਦ ਕੀਤੀ ਕਿ ਹਰ ਕੋਈ ਬਹੁਤ ਛੇਤੀ ਬਾਦਸ਼ਾਹ ਨੂੰ ਇਸ ਹੰਗਾਮੇ ਦੀ ਖ਼ਬਰ ਪਹੁੰਚਾਵੇ।...ਉਨ੍ਹਾਂ ਦੇ ਤਾਜਦੀਨ ਦੀਵਾਨ ਬਯੋਤਾਤ, ਹਾਫ਼ਿਜ਼ ਖ਼ਾਨ ਦੀਵਾਨ, ਹਸਨ ਰਜ਼ਾ ਕੋਤਵਾਲ...ਫ਼ਖ਼ਰ-ਉਦ-ਦੀਨ ਖ਼ਾਨ ਬਖ਼ਸ਼ੀ ਵਾਕਿਆ ਨਵੀਸ, ਮੁਹੰਮਦ ਤਾਹਿਰ ਵਾਕਿਆ ਨਵੀਸ ਤੇ ਦਰਵੇਸ਼ ਮੁਹੰਮਦ ਕਾਜ਼ੀ ਨੇ ਅੱਡੋ-ਅਡਰੀਆਂ ਅਰਜ਼ੀਆਂ ਬਾਦਸ਼ਾਹ ਵਲ ਲਿਖੀਆਂ। ਦਿੱਲੀ ਦਾ ਸੂਬੇਦਾਰ ਆਸਫ਼-ਉਦ-ਦੌਲਾ ਵੀ ਬੜਾ ਡਰ ਗਿਆ। ਅਮੀਰ ਲੋਕ ਟੱਬਰ ਟੋਰ ਸਣੇ ਦੂਜੇ ਸੂਬਿਆਂ ਵੱਲ ਭੱਜਣ ਲਗ ਪਏ।*"

ਦਰਅਸਲ ਇਸ ਵੇਲੇ ਹਾਲਾਤ ਇਹ ਸਨ ਕਿ ਸਿੱਖਾਂ ਨੇ ਦਿੱਲੀ ਸੂਬੇ ਦੇ ਆਲੇ-ਦੁਆਲੇ ਦਾ ਸਾਰਾ ਇਲਾਕਾ ਜਿੱਤ ਲਿਆ ਸੀ। ਤਿੰਨ ਸੂਬੇ (ਸਾਹਰਿੰਦ, ਥਾਨੇਸਰ, ਸਹਾਰਨਪੁਰ) ਉਨ੍ਹਾਂ ਦੇ ਪੈਰਾਂ ਹੇਠ ਸਨ। ਯਾਨਿ ਦਿੱਲੀ ਦੀ ਸਾਰੇ ਪਾਸਿਓਂ ਤਕਰੀਬਨ ਘੇਰਾ-ਬੰਦੀ ਹੋਈ ਪਈ ਸੀ ਤੇ ਸੂਬਾ ਲਾਹੌਰ ਦੇ ਹਾਕਮ ਵੀ ਸਿੱਖਾਂ ਤੋਂ ਤਰ੍ਹਬਕਦੇ ਸਨ।

## ਲਾਹੌਰ ਤੇ ਰਿਆੜਕੀ (ਮਾਝਾ) ਵਿਚ ਸਿੱਖਾਂ ਦਾ ਦਬਦਬਾ

ਬੰਦਾ ਸਿੰਘ ਵੱਲੋਂ ਮੁਗ਼ਲਾਂ ਦੇ ਖ਼ਿਲਾਫ਼ ਜੱਦੋਜਹਿਦ ਸ਼ੁਰੂ ਕਰਨ ਤੋਂ ਸੱਤ ਮਹੀਨੇ ਪਹਿਲਾਂ ਹੀ ਮਾਝੇ ਦੇ ਸਿੱਖ ਮੁਗ਼ਲ ਫ਼ੌਜਾਂ ਨੂੰ ਹਰ ਚੁਕੇ ਸਨ। ਇਹ ਗੱਲ 6 ਅਤੇ 12 ਅਪਰੈਲ 1709 ਦੀ ਹੈ ਜਦ ਚੂਹੜ ਮੱਲ ਓਹਰੀ ਦੀ ਭੜਕਾਹਟ ਵਿਚ ਆ ਕੇ ਲਾਹੌਰ ਦੇ

ਡਿਪਟੀ ਸੂਬੇਦਾਰ ਅਸਲਮ ਖ਼ਾਨ ਨੇ, ਪੱਟੀ ਦੇ ਅਮੀਨ, ਚੌਧਰੀ ਹਰ ਸਹਾਇ ਰਾਹੀਂ, ਗੁਰੂ ਦਾ ਚੱਕ (ਅੰਮ੍ਰਿਤਸਰ) 'ਤੇ ਹਮਲਾ ਕਰਵਾ ਦਿੱਤਾ ਸੀ। ਇਹ ਲੜਾਈ ਪਹਿਲੇ ਦਿਨ ਅੱਠ-ਨੌਂ ਘੰਟੇ ਹੋਈ ਸੀ। ਇਸ ਵਿਚ ਭਾਈ ਮਨੀ ਸਿੰਘ, ਤਾਰਾ ਸਿੰਘ ਡੱਲ-ਵਾਂ, ਮੁਹਕਮ ਸਿੰਘ ਓਹਰੀ ਤੇ ਹੋਰਨਾਂ ਨੇ ਬੜੀ ਬਹਾਦਰੀ ਦਿਖਾਈ ਸੀ। ਇਸ ਲੜਾਈ ਵਿਚ ਤਾਰਾ ਸਿੰਘ ਦੇ ਹੱਥੋਂ ਚੌਧਰੀ ਹਰ ਸਹਾਇ ਮਾਰਿਆ ਗਿਆ ਸੀ। ਦੂਜੇ ਦਿਨ ਦੀ ਲੜਾਈ ਦਾ ਮੈਦਾਨ ਵੀ ਸਿੱਖਾਂ ਦੇ ਹੱਥ ਹੀ ਰਿਹਾ ਸੀ। ਇਸ ਮਗਰੋਂ ਮੁਗ਼ਲ ਫ਼ੌਜਾਂ ਨੇ ਮੁੜ ਕੇ ਗੁਰੂ ਦਾ ਚੱਕ 'ਤੇ ਹਮਲਾ ਨਹੀਂ ਸੀ ਕੀਤਾ।

ਜਦ ਸਿੱਖ ਫ਼ੌਜਾਂ ਨੇ ਸਾਹਰਿੰਦ 'ਤੇ ਕਬਜ਼ਾ ਕਰ ਲਿਆ ਤਾਂ ਪੱਟੀ, ਗੁਰੂ ਦਾ ਚੱਕ (ਅੰਮ੍ਰਿਤਸਰ), ਰਿਆੜਕੀ (ਬਿਆਸ ਤੇ ਰਾਵੀ ਵਿਚਕਾਰਲੇ ਇਲਾਕੇ) ਅਤੇ ਕੰਢੀ ਦੇ ਇਲਾਕੇ ਦੇ ਸਿੱਖਾਂ ਦੇ ਹੌਸਲੇ ਹੋਰ ਬੁਲੰਦ ਹੋ ਗਏ। ਪੱਟੀ ਤੇ ਲਾਹੌਰ ਵਾਲਿਆਂ ਨੂੰ ਅਜੇ ਸੱਤ ਮਹੀਨੇ ਪਹਿਲਾਂ ਸਿੱਖਾਂ ਹੱਥੋਂ ਹੋਈ ਹਾਰ ਚੇਤੇ ਸੀ ਤੇ ਇਸ ਕਰ ਕੇ ਲਾਹੌਰ ਦਾ ਨਾਇਬ ਸੂਬੇਦਾਰ ਅਸਲਮ ਖ਼ਾਨ ਵੀ ਉਨ੍ਹਾਂ ਤੋਂ ਬਹੁਤ ਡਰਦਾ ਸੀ। ਸਾਹਰਿੰਦ 'ਤੇ ਬੰਦਾ ਸਿੰਘ ਦੇ ਕਬਜ਼ੇ ਮਗਰੋਂ ਮਾਝੇ ਦੇ ਸਿੱਖ ਗੁਰੂ ਦਾ ਚੱਕ ਵਿਚ ਇਕੱਠੇ ਹੋਏ ਅਤੇ ਉਨ੍ਹਾਂ ਨੇ ਵੀ ਇਸ ਇਲਾਕੇ ਨੂੰ ਮੁਗ਼ਲ ਤੇ ਪਠਾਣ ਹਾਕਮਾਂ ਤੋਂ ਖੋਹਣਾ ਸ਼ੁਰੂ ਕਰ ਦਿੱਤਾ। ਸਿੱਖਾਂ ਨੇ ਪਹਿਲਾਂ-ਪਹਿਲ ਲਾਹੌਰ ਅਤੇ ਕਸੂਰ ਨੂੰ ਨਾ ਛੇੜਿਆ ਕਿਉਂਕਿ ਇਨ੍ਹਾਂ ਦੋਹਾਂ ਸ਼ਹਿਰਾਂ ਵਿਚ ਮੁਗ਼ਲਾਂ ਦੀ ਬੜੀ ਵੱਡੀ ਫ਼ੌਜ ਵੀ ਸੀ ਤੇ ਉਨ੍ਹਾਂ ਕੋਲ ਕਿਲ੍ਹੇ ਅਤੇ ਅਸਲਾ ਵੀ ਬਹੁਤ ਸੀ। ਬਟਾਲਾ (ਜਿਹੜਾ ਕਸ਼ਮੀਰੀ ਮਾਲ ਦੀ ਸਭ ਤੋਂ ਵੱਡੀ ਮੰਡੀ ਜਾਣਿਆ ਜਾਂਦਾ ਸੀ ਤੇ ਅਮੀਰਾਂ-ਵਜ਼ੀਰਾਂ ਦਾ ਸ਼ਹਿਰ ਸੀ) ਅਤੇ ਕਲਾਨੌਰ (ਜਿੱਥੇ ਅਕਬਰ ਦੀ ਤਾਜਪੋਸ਼ੀ ਹੋਈ ਸੀ) ਲਾਹੌਰ ਤੋਂ ਮਗਰੋਂ ਦੂਜੇ ਨੰਬਰ 'ਤੇ ਸਨ ਤੇ ਉਨ੍ਹਾਂ ਸ਼ਹਿਰਾਂ ਵਿਚ ਵੀ ਮਾਲ-ਮੱਤਾ ਬਹੁਤ ਸੀ। ਸਿੱਖਾਂ ਨੇ ਬਟਾਲਾ, ਕਲਾਨੌਰ ਤੇ ਆਲੇ-ਦੁਆਲੇ ਦੇ ਇਲਾਕੇ ਦੇ ਸਾਰੇ ਪਿੰਡਾਂ ਵਿੱਚੋਂ ਸਰਕਾਰੀ ਅਹਿਲਕਾਰਾਂ ਨੂੰ ਭਜਾ ਦਿੱਤਾ। ਹੁਣ ਮੁਗ਼ਲ ਹਕੂਮਤ ਇਸ ਇਲਾਕੇ ਵਿਚ ਸਿਰਫ਼ ਸ਼ਹਿਰਾਂ ਦੀਆਂ ਚਾਰਦੀਵਾਰੀਆਂ ਤੇ ਕਿਲ੍ਹਿਆਂ ਵਿਚ ਹੀ ਰਹਿ ਗਈ ਸੀ। (ਖ਼ੁਸ਼ਵਕਤ ਰਾਇ, *ਤਾਰੀਖ਼ੇ ਸਿੱਖਾਂ*)। ਕਲਾਨੌਰ ਅਤੇ ਬਟਾਲਾ ਤੋਂ ਮਗਰੋਂ ਸਿੱਖਾਂ ਨੇ ਬੁਤਾਲਾ, ਸਠਿਆਲਾ, ਘੁਮਾਣ ਤੇ ਕਾਲਾ ਅਫ਼ਗ਼ਾਨਾਂ ਵਿਚ ਵੀ ਲੁੱਟਮਾਰ ਕੀਤੀ।

## ਲਾਹੌਰ 'ਤੇ ਹਮਲਾ

ਪੱਟੀ, ਗੁਰੂ ਦਾ ਚੱਕ, ਰਿਆੜਕੀ ਅਤੇ ਕੰਢੀ ਦੇ ਇਲਾਕੇ 'ਤੇ ਕਬਜ਼ੇ ਮਗਰੋਂ, ਜੂਨ 1710 ਵਿਚ, ਸਿੱਖ ਫ਼ੌਜਾਂ ਨੇ ਲਾਹੌਰ 'ਤੇ ਵੀ ਹਮਲਾ ਕੀਤਾ। ਇਸ ਵੇਲੇ ਲਾਹੌਰ ਦਾ ਸੂਬੇਦਾਰ ਬਹਾਦਰ ਸ਼ਾਹ ਦਾ ਸਭ ਤੋਂ ਵੱਡਾ ਸ਼ਾਹਜ਼ਾਦਾ ਮਆਜ਼ੁੱਦੀਨ ਜਹਾਂਦਾਰ ਸ਼ਾਹ ਸੀ ਤੇ ਨਾਇਬ ਇਕ ਕਾਬਲੀ ਮੌਲਵੀਜ਼ਾਦਾ ਸਈਅਦ ਅਸਲਮ ਖ਼ਾਨ ਸੀ। ਸਿੱਖ ਫ਼ੌਜਾਂ ਨੇ ਸ਼ਾਲੀਮਾਰ ਦੇ ਆਲੇ-ਦੁਆਲੇ ਕਬਜ਼ਾ ਕਰ ਲਿਆ ਤੇ ਖ਼ੂਬ ਲੁੱਟ ਮਚਾਈ। ਸਿੱਖਾਂ ਨੇ ਇਸ ਇਲਾਕੇ ਦੇ ਬਹੁਤ

ਸਾਰੇ ਅਮੀਰ-ਵਜ਼ੀਰਾਂ ਨੂੰ ਖ਼ੂਬ ਲੁੱਟਿਆ ਪਰ ਆਮ ਲੋਕਾਂ ਨੂੰ ਕੁਝ ਨਾ ਕਿਹਾ। ਬਹੁਤ ਸਾਰੇ ਅਮੀਰ ਵਜ਼ੀਰ ਡਰਦੇ ਮਾਰੇ ਭੱਜ ਕੇ ਲਾਹੌਰ ਸ਼ਹਿਰ ਦੇ ਅੰਦਰ ਆ ਵੜੇ। ਸਿੱਖਾਂ ਨੇ ਸ਼ਹਿਰ 'ਤੇ ਵੀ ਹਮਲਾ ਕੀਤਾ ਪਰ ਉਹ ਸ਼ਹਿਰ ਦੇ ਗੇਟ ਨਾ ਤੋੜ ਸਕੇ ਤੇ ਚਾਰਦੀਵਾਰੀ ਦੇ ਅੰਦਰ ਦਾਖ਼ਿਲ ਨਾ ਹੋ ਸਕੇ। ਫ਼ੌਜਦਾਰ ਅਸਲਮ ਖ਼ਾਨ ਸਿਰਫ਼ ਬਚਾਅ ਦੀ ਲੜਾਈ ਲੜਦਾ ਰਿਹਾ ਕਿਉਂਕਿ ਉਸ ਨੂੰ ਅਪਰੈਲ 1709 ਦੀ ਹਾਰ ਅਜੇ ਵੀ ਚੇਤੇ ਸੀ। ਉਂਞ ਉਸ ਦੀਆਂ ਫ਼ੌਜਾਂ ਨੇ ਸ਼ਹਿਰ ਦਾ ਬਚਾਅ ਬੜੀ ਬਹਾਦਰੀ ਨਾਲ ਕੀਤਾ। ਇਹ ਲੜਾਈ ਦੋ ਦਿਨ ਤਕ ਚੱਲੀ। ਇਸ ਲੜਾਈ ਵਿਚ ਦੋਹਾਂ ਧਿਰਾਂ ਦੇ ਹਜ਼ਾਰਾਂ ਫ਼ੌਜੀ ਮਾਰੇ ਗਏ। ਸਿੱਖ ਫ਼ੌਜਾਂ ਭਾਵੇਂ ਕਿਲ੍ਹਾ ਤਾਂ ਜਿੱਤ ਨਾ ਸਕੀਆਂ ਪਰ ਉਨ੍ਹਾਂ ਨੇ ਲਾਹੌਰ ਦੇ ਆਲੇ ਦੁਆਲੇ ਦੇ ਇਲਾਕੇ 'ਤੇ ਕਬਜ਼ਾ ਕਰ ਲਿਆ। ਪਰ, ਸਿੱਖਾਂ ਨੇ ਇੱਥੇ ਠਹਿਰਨ ਦੀ ਬਜਾਇ ਇਲਾਕੇ ਦੇ ਮੁਗ਼ਲ ਹਾਕਮਾਂ ਤੇ ਹੋਰ ਅਮੀਰਾਂ ਤੋਂ, ਜਿਹੜੀ ਬਹੁਤ ਸਾਰੀ ਦੌਲਤ ਖੋਹ ਲਈ ਸੀ, ਲੈ ਕੇ ਰਫ਼ੂ ਹੋ ਗਏ ਸਨ। ਖ਼ਾਫ਼ੀ ਖ਼ਾਨ ਮੁਤਾਬਿਕ: "ਇਸ ਮੌਕੇ 'ਤੇ ਇਲਾਕੇ ਦੇ ਹਜ਼ਾਰਾਂ ਚੂੜ੍ਹੇ ਚਮ੍ਹਾਰਾਂ ਨੇ ਸਿੱਖ ਫ਼ੌਜਾਂ ਦੇ ਨਾਲ ਰਲ ਕੇ ਲਾਹੌਰ ਦੁਆਲੇ ਮੀਲਾਂ ਤਕ ਲੁੱਟ ਮਚਾਈ।" (ਐਲੀਅਟ ਐਂਡ ਡਾਉਸਨ, ਜਿਲਦ 7, ਸਫ਼ਾ 419, ਲਤੀਫ਼, *ਹਿਸਟਰੀ ਆਫ਼ ਦ ਪੰਜਾਬ*, ਸਫ਼ਾ 275, 1964 ਦੀ ਐਡੀਸ਼ਨ)।

## ਸਿੱਖਾਂ ਦੇ ਖ਼ਿਲਾਫ਼ ਜਹਾਦ

ਮੁਹੰਮਦ ਕਾਸਿਮ ਲਾਹੌਰੀ *ਇਬਰਤਨਾਮਾ* ਵਿਚ ਲਿਖਦਾ ਹੈ ਕਿ ਸਤੰਬਰ-ਅਕਤੂਬਰ 1710 ਵਿਚ ਸਿੱਖਾਂ ਨੇ ਫੇਰ ਲਾਹੌਰ ਵੱਲ ਮੂੰਹ ਕਰ ਲਿਆ। ਲਾਹੌਰ ਦੇ ਮੌਲਵੀਆਂ ਨੇ ਲਾਹੌਰ ਵਿਚ 'ਹੈਦਰੀ ਝੰਡਾ' ਗੱਡ ਕੇ ਜਹਾਦ ਦਾ ਨਾਅਰਾ ਲਾ ਕੇ ਲਾਹੌਰ ਦੀ ਈਦਗਾਹ (ਦਿੱਲੀ ਦਰਵਾਜ਼ੇ ਦੇ ਨੇੜੇ, ਮੌਜੂਦਾ ਰੇਲਵੇ ਸਟੇਸ਼ਨ ਵਾਲੀ ਥਾਂ 'ਤੇ) ਵਿਚ ਦਸ ਹਜ਼ਾਰ ਤੋਂ ਵਧ ਮੁਸਲਮਾਨਾਂ ਦਾ ਮੁਲਖੱਈਆ ਇਕੱਠਾ ਕਰ ਲਿਆ। ਸ਼ਾਹ ਜਹਾਨ ਬਾਦਸ਼ਾਹ ਦੇ ਵੱਡੇ ਵਜ਼ੀਰ ਸਾਂਦੁੱਲਾ ਖ਼ਾਨ ਦਾ ਇਕ ਰਿਸ਼ਤੇਦਾਰ ਪੀਰ ਮੁਹੰਮਦ ਤਕੀ, ਮੂਸਾ ਬੇਗ (ਪੁੱਤਰ ਖ਼ੁਦਾ ਵਰਦੀ ਖ਼ਾਨ ਅਗਰਖ਼ਾਨੀ) ਤੋਂ ਇਲਾਵਾ ਮੌਲਾਣਿਆਂ ਦੇ ਆਗੂ ਹਾਜੀ ਇਸਮਾਈਲ, ਹਾਜੀ ਨਿਆਜ਼ ਬੇਗ, ਸ਼ਾਹ ਇਨਾਇਤੁੱਲਾ, ਮੁਹੰਮਦ ਜ਼ਮਾਨ ਰੰਘੜ ਤੇ ਮੁੱਲਾਂ ਮੀਰ ਮੁਹੰਮਦ ਇਸ ਜਹਾਦੀ ਫ਼ੌਜ ਦੀ ਅਗਵਾਈ ਕਰ ਰਹੇ ਸਨ।

ਇਨ੍ਹਾਂ ਮੁਤੱਸਬੀ ਮੁਸਲਮਾਨਾਂ ਨਾਲ ਬਹੁਤ ਸਾਰੇ ਹਿੰਦੂ ਵੀ ਰਲ ਗਏ। ਹਿੰਦੂਆਂ ਦੀ ਅਗਵਾਈ ਅਕਬਰ ਦੇ ਵਜ਼ੀਰ ਟੋਡਰ ਮੱਲ ਦਾ ਪੋਤਰਾ (ਪਹਾੜਾ ਮੱਲ ਦਾ ਪੁੱਤਰ) ਕਰ ਰਿਹਾ ਸੀ। ਇਸ ਜਹਾਦ ਦੇ ਖ਼ਰਚੇ ਵਾਸਤੇ ਹਿੰਦੂ ਵਪਾਰੀਆਂ ਤੇ ਹੋਰ ਅਮੀਰਾਂ-ਵਜ਼ੀਰਾਂ ਨੇ ਵੀ ਆਪਣੇ ਖ਼ਜ਼ਾਨਿਆਂ ਦੇ ਮੂੰਹ ਖੋਲ੍ਹ ਦਿੱਤੇ। ਇਸ ਰਕਮ ਨਾਲ ਬਹੁਤ ਸਾਰੇ ਘੋੜੇ ਤੇ ਅਸਲਾ ਖ਼ਰੀਦਿਆ ਗਿਆ। ਹਿੰਦੂਆਂ ਵਿੱਚੋਂ ਟੋਡਰ ਮੱਲ ਦੇ ਪੋਤਰੇ ਨੇ ਸਭ ਤੋਂ ਵਧ ਦੌਲਤ ਖ਼ਰਚ ਕੀਤੀ। ਉਸ ਨੇ ਤਾਂ ਸੈਂਕੜੇ ਮੁਸਲਮਾਨ ਨੌਜਵਾਨ ਭਰਤੀ ਕਰ ਕੇ ਆਪਣੇ ਵੱਲੋਂ ਤਨਖ਼ਾਹਾਂ ਵੀ ਦਿੱਤੀਆਂ। ਉਸ ਨੇ ਤਾਂ ਆਪਣੀਆਂ ਤੋਪਾਂ ਤੇ ਬੰਦੂਕਾਂ ਵੀ ਲੜਾਈ ਵਿਚ ਵਰਤਣ ਵਾਸਤੇ ਦੇ ਦਿੱਤੀਆਂ ਸਨ।

ਭਾਵੇਂ ਲਾਹੌਰ ਦਾ ਨਾਇਬ ਅਸਲਮ ਖ਼ਾਨ ਸਿੱਖਾਂ ਤੋਂ ਡਰਦਾ ਆਪ ਤਾਂ ਕਿਲ੍ਹੇ ਵਿਚ ਲੁਕਿਆ ਹੋਇਆ ਸੀ ਪਰ ਉਸ ਨੇ ਵੀ ਸ਼ਰਮੋ-ਕੁਸ਼ਰਮੀ ਇਕ ਹਜ਼ਾਰ ਪਿਆਦਾ ਫ਼ੌਜ ਅਤੇ ਪੰਜ ਕੂ ਸੌ ਫ਼ੌਜੀ, ਅਤਾ-ਉਲ੍ਹਾ ਖ਼ਾਨ ਅਤੇ ਮੁਹਿਬ ਖ਼ਾਨ ਖਰਲ ਫ਼ਰੀਦਾਬਾਦੀ ਦੀ ਅਗਵਾਈ ਹੇਠ, ਇਸ ਜਹਾਦ ਵਾਲੀ ਫ਼ੌਜ ਨਾਲ ਭੇਜ ਦਿੱਤੇ। ਇਨ੍ਹਾਂ 'ਗ਼ਾਜ਼ੀਆਂ' ਦੀ ਫ਼ੌਜ ਦੀਆਂ ਸਿੱਖਾਂ ਨਾਲ ਤਿੰਨ ਲੜਾਈਆਂ, ਲਾਹੌਰ ਦੇ ਦੁਆਲੇ 'ਭਰਲੀ' ਦੇ ਇਲਾਕੇ ਵਿਚ ਹੋਈਆਂ: ਚਮਿਆਰੀ ਨੇੜੇ ਕੋਟਲਾ ਬੇਗ਼ਮ, ਕਿਲ੍ਹਾ ਭਗਵੰਤ ਸਿੰਘ (ਪਰਗਣਾ ਸਹਿੰਸਰਾ) ਅਤੇ ਭੀਲੋਵਾਲ (ਮੱਲ੍ਹਾ) ਵਿਚ।

ਸਭ ਤੋਂ ਪਹਿਲੀ ਲੜਾਈ ਪਿੰਡ ਭਰਤ ਤੇ ਪਿੰਡ ਰਾਣੀ ਕੋਲ ਕੋਟਲਾ ਬੇਗ਼ਮ ਹੋਈ। ਇੱਥੇ ਸਿੱਖਾਂ ਦੇ ਸਿਰਫ਼ ਚਾਰ ਕੁ ਨਿੱਕੇ-ਨਿੱਕੇ ਜੱਥੇ ਸਨ। ਲਾਹੌਰੋਂ ਆਈ ਹਜ਼ਾਰਾਂ ਦੀ ਗ਼ਾਜ਼ੀ ਫ਼ੌਜ ਨੇ ਸਿੱਖਾਂ ਨੂੰ ਘੇਰ ਲਿਆ। ਗਿਣਤੀ ਥੋੜ੍ਹੀ ਹੋਣ ਕਾਰਨ ਸਿੱਖ ਬਚਾਅ ਦੀ ਲੜਾਈ ਲੜਦੇ ਰਹੇ ਤੇ ਹਨੇਰਾ ਪੈਣ ਮਗਰੋਂ ਘੇਰਾ ਚੀਰ ਕੇ ਭਜ ਗਏ। ਫਿਰ ਸਿੱਖ ਚਮਿਆਰੀ ਪਿੰਡ ਕੋਲ ਇਕੱਠੇ ਹੋ ਗਏ। ਹੁਣ ਗ਼ਾਜ਼ੀਆਂ ਨੇ ਚਮਿਆਰੀ ਵੱਲ ਵੀ ਚਾਲੇ ਪਾ ਦਿੱਤੇ। ਚਮਿਆਰੀ ਜਾਂਦਿਆਂ ਗ਼ਾਜ਼ੀਆਂ ਵਿੱਚੋਂ ਕੁਝ ਕੂ ਨੇ ਨੇੜੇ ਦੇ ਪਿੰਡਾਂ ਵਿਚ ਲੁੱਟ-ਮਾਰ ਕਰਨੀ ਸ਼ੁਰੂ ਕਰ ਦਿੱਤੀ। ਕੁਝ ਬਦਮਾਸ਼ ਗ਼ਾਜ਼ੀਆਂ ਨੇ ਔਰਤਾਂ ਨਾਲ ਜਬਰ ਜ਼ਨਾਹ ਵੀ ਕੀਤਾ। ਗ਼ਾਜ਼ੀਆਂ ਦੇ ਆਗੂਆਂ ਨੇ ਇਨ੍ਹਾਂ ਬਦਮਾਸ਼ਾਂ ਨੂੰ ਸਜ਼ਾ ਵੀ ਦਿੱਤੀ ਪਰ ਗੁੰਡਾਗਰਦੀ ਤੇ ਬਰਛਾਗਰਦੀ ਦੀਆਂ ਹਰਕਤਾਂ ਨੂੰ ਕੋਈ ਖ਼ਾਸ ਠਲ੍ਹ ਨਾ ਪਈ। ਅਗਲੇ ਦਿਨ ਸਿੱਖਾਂ ਤੇ ਗ਼ਾਜ਼ੀਆਂ ਵਿਚਕਾਰ ਘਮਸਾਣ ਦੀ ਲੜਾਈ ਹੋਈ। ਸਿੱਖ ਗਿਣਤੀ ਵਿਚ ਬਹੁਤ ਥੋੜ੍ਹੇ ਸਨ। ਉਹ ਇੱਥੋਂ ਭੱਜ ਕੇ ਗੜ੍ਹੀ ਭਗਵੰਤ ਸਿੰਘ ਵਿਚ ਜਾ ਵੜੇ। ਗ਼ਾਜ਼ੀਆਂ ਨੇ ਸਿੱਖਾਂ ਨੂੰ ਏਥੇ ਵੀ ਘੇਰ ਲਿਆ। ਰਾਤ ਵੇਲੇ ਸਿੱਖ ਇੱਥੋਂ ਵੀ ਘੇਰਾ ਤੋੜ ਕੇ ਨਿਕਲ ਗਏ।

ਅਗਲੀ ਸਵੇਰ ਨੂੰ ਗੜ੍ਹੀ ਖਾਲੀ ਵੇਖ ਕੇ ਗ਼ਾਜ਼ੀ ਫ਼ੌਜਾਂ ਬਹੁਤ ਖ਼ੁਸ਼ ਹੋਈਆਂ ਤੇ ਕੁਝ ਚਿਰ ਲਲਕਾਰੇ ਮਾਰਨ ਮਗਰੋਂ, ਜੇਤੂ ਫ਼ੌਜਾਂ ਵਾਂਗ, ਲਾਹੌਰ ਵੱਲ ਨੂੰ ਚਲ ਪਈਆਂ। ਲਾਹੌਰ ਜਾਂਦਿਆਂ ਉਹ ਰਾਹ ਵਿਚ ਰਾਤ ਕੱਟਣ ਵਾਸਤੇ ਭੀਲੋਵਾਲ ਵਿਚ ਰੁਕੇ। ਉਨ੍ਹਾਂ ਨੇ ਰਾਤ ਭੀਲੋਵਾਲ ਦੇ ਕਿਲ੍ਹੇ ਵਿਚ ਕੱਟਣ ਦਾ ਪਲਾਨ ਬਣਾਇਆ। ਪਰ ਇਹ ਕਿਲ੍ਹਾ ਏਡਾ ਵੱਡਾ ਨਹੀਂ ਸੀ ਕਿ ਇਸ ਵਿਚ ਸਾਰੇ ਜਹਾਦੀ ਸਮਾ ਸਕਦੇ। ਇਸ ਕਰ ਕੇ ਸੀਨੀਅਰ ਅਫ਼ਸਰ ਅਤੇ ਪੁਰਾਣੇ ਫ਼ੌਜੀ ਕਿਲ੍ਹੇ ਵਿਚ ਵੜ ਗਏ ਤੇ ਬਾਕੀ ਦੇ ਬਾਹਰ ਰੜੇ ਮੈਦਾਨ ਵਿਚ ਹੀ ਲੇਟ ਗਏ। ਉਧਰ ਜਦ ਸਿੱਖਾਂ ਨੂੰ ਪਤਾ ਲੱਗਾ ਕਿ ਜਹਾਦੀ ਫ਼ੌਜ ਕਿਲ੍ਹੇ ਦੇ ਬਾਹਰ ਸੁੱਤੀ ਹੋਈ ਹੈ ਤਾਂ ਉਨ੍ਹਾਂ ਰਾਤੋ-ਰਾਤ, ਚੁਪ-ਚਾਪ ਕਿਲ੍ਹਾ ਘੇਰ ਲਿਆ ਤੇ ਪਹੁ ਫ਼ੁਟਦਿਆਂ ਹੀ ਉਨ੍ਹਾਂ 'ਤੇ ਹਮਲਾ ਕਰ ਦਿੱਤਾ। ਇਸ ਅਚਾਣਕ ਹਮਲੇ ਵਿਚ ਹਜ਼ਾਰਾਂ ਜਹਾਦੀ ਮਾਰੇ ਗਏ ਤੇ ਬਹੁਤ ਸਾਰੇ ਜਾਨ ਬਚਾ ਕੇ ਭੱਜ ਵੀ ਗਏ। ਹੁਣ ਸਿੱਖਾਂ ਨੇ ਕਿਲ੍ਹੇ ਨੂੰ ਘੇਰਾ ਪਾਈ ਰੱਖਿਆ ਤੇ ਅੰਦਰ ਠਹਿਰੇ ਫ਼ੌਜੀਆਂ ਨੂੰ ਬਾਹਰ ਨਿਕਲਣ 'ਤੇ ਮਜਬੂਰ ਕਰ ਦਿੱਤਾ। ਇਸ ਲੜਾਈ ਵਿਚ ਟੋਡਰ ਮੱਲ ਦਾ ਪੋਤਰਾ, ਮੁਰਤਜ਼ਾ ਖ਼ਾਨ ਅਤੇ ਹੋਰ ਬਹੁਤ ਸਾਰੇ ਜਹਾਦੀ ਆਗੂ ਵੀ ਮਾਰੇ ਗਏ। ਭੀਲੋਵਾਲ ਦੀ ਲੜਾਈ ਨੇ ਇਸ 'ਜਹਾਦ' ਦਾ ਡਰਾਪਸੀਨ ਲੈ ਆਂਦਾ।

ਇਨ੍ਹਾਂ ਤਿੰਨਾਂ ਲੜਾਈਆਂ ਵਿਚ ਆਖ਼ਰੀ ਜਿੱਤ ਸਿੱਖਾਂ ਦੀ ਹੀ ਹੋਈ ਤੇ ਉਨ੍ਹਾਂ ਨੇ ਕਿਲ੍ਹਿਆਂ 'ਤੇ ਕਬਜ਼ਾ ਵੀ ਕੀਤਾ। ਪਰ ਸਿੱਖ ਇਨ੍ਹਾਂ ਕਿਲ੍ਹਿਆਂ ਵਿਚ ਠਹਿਰੇ ਨਹੀਂ। ਇਨ੍ਹਾਂ ਲੜਾਈਆਂ ਵਿਚ ਸਿੱਖਾਂ ਦੇ ਖ਼ਿਲਾਫ਼ ਲੜਨ ਵਾਲੇ ਜਹਾਦੀ ਇਕ ਤਾਂ ਨਾ-ਤਜਰਬਾਕਾਰ ਸਨ ਤੇ ਦੂਜਾ ਜਦ ਲੜਾਈ ਸ਼ੁਰੂ ਹੋਈ ਤਾਂ ਉਹ ਸ਼ੁਰੂ ਵਿਚ ਹੀ ਸਿੱਖਾਂ ਦੇ ਰੋਹ ਤੋਂ ਦਹਿਲ ਗਏ ਤੇ ਸਿੱਖਾਂ ਵੱਲੋਂ ਗੁਰੂ ਦੇ ਨਾਂ 'ਤੇ ਕੀਤੇ ਹਮਲੇ ਦੀ ਤਾਅਬ ਨਾ ਝੱਲ ਸਕੇ। ਭਾਵੇਂ ਵਿੱਚੋਂ ਇਕ ਅੱਧ ਵਾਰ ਜਹਾਦੀਆਂ ਦੇ ਆਗੂਆਂ ਨੇ ਉਨ੍ਹਾਂ ਨੂੰ ਹੱਲਾਸ਼ੇਰੀ ਦੇਣ ਦੀ ਕੋਸ਼ਿਸ਼ ਵੀ ਕੀਤੀ ਪਰ ਡਰੇ ਹੋਏ ਸਿਪਾਹੀਆਂ ਵਿਚ ਜਾਨ ਨਾ ਭਰੀ ਜਾ ਸਕੀ। ਇਸ ਨਾਲ ਸਿੱਖਾਂ ਦਾ ਦਬਕਾ ਹੋਰ ਵੀ ਕਾਇਮ ਹੋ ਗਿਆ ਤੇ ਆਮ ਲੋਕ ਹੀ ਨਹੀਂ ਬਲਕਿ ਮੁਗ਼ਲ ਹਾਕਮ ਤੇ ਫ਼ੌਜੀ ਵੀ ਸਿੱਖਾਂ ਤੋਂ ਡਰਨ ਲਗ ਪਏ। ਇਸ ਦੀਆਂ ਖ਼ਬਰਾਂ ਬਾਦਸ਼ਾਹ ਨੂੰ ਵੀ ਪਹੁੰਚੀਆਂ ਤੇ ਉਹ ਵੀ ਬੁਰੀ ਤਰ੍ਹਾਂ ਘਬਰਾ ਗਿਆ। (ਮੁਹੰਮਦ ਕਾਸਿਮ, *ਇਬਰਤ ਨਾਮਾ* ਤੇ *ਤਾਰੀਖ਼ੇ ਸਿੱਖਾਂ*)। ਇਹ ਗੱਲ ਅਗਸਤ 1710 ਦੀ ਹੈ। ਮੁਹੰਮਦ ਕਾਸਮ ਮੁਤਾਬਿਕ *"ਲਾਹੌਰ ਦੀਆਂ ਕੰਧਾਂ ਦੇ ਨੇੜੇ ਤਕ ਦਾ ਇਲਾਕਾ, ਮਾਝਾ ਰਿਆੜਕੀ ਸਿੱਖਾਂ ਦੇ ਹੱਥ ਆ ਗਏ ਸਨ।"* (ਮੁਹੰਮਦ ਕਾਸਿਮ, ਸਫ਼ਾ 22)।

ਇਕ ਸਾਲ ਤੋਂ ਵੀ ਘਟ ਸਮੇਂ (ਨਵੰਬਰ 1709 ਤੋਂ ਸਤੰਬਰ 1710) ਵਿਚ ਬੰਦਾ ਸਿੰਘ ਦੀ ਅਗਵਾਈ ਵਿਚ ਸਿੱਖਾਂ ਨੇ ਦਰਿਆਵਾਂ ਰਾਵੀ ਤੇ ਜਮਨਾ ਵਿਚਕਾਰਲਾ ਤੇ ਆਲੇ-ਦੁਆਲੇ ਦਾ ਇਲਾਕਾ ਆਜ਼ਾਦ ਕਰਵਾ ਲਿਆ ਸੀ। ਇਸ ਵੇਲੇ ਛੇ ਸੂਬਿਆਂ ਵਿਚ ਸਿੱਖਾਂ ਦਾ ਬੋਲ-ਬਾਲਾ ਕਾਇਮ ਹੋ ਚੁਕਾ ਸੀ। ਇਨ੍ਹਾਂ ਵਿਚ ਸਾਹਰਿੰਦ ਸੂਬੇ ਵਿਚ ਸਾਹਰਿੰਦ, ਸਮਾਣਾ, ਛੱਤ-ਬਨੂੜ, ਬਹਿਲੋਲਪੁਰ, ਰੂਪੜ, ਘੁੜਾਮ, ਕਪੂਰੀ, ਮਲੇਰਕੋਟਲਾ ਵ.ਗੈਰਾ ਪਰਗਨੇ ਤੇ ਕਿਲ੍ਹੇ; ਹਿਸਾਰ ਸੂਬੇ ਵਿਚ ਥਾਨੇਸਰ, ਸ਼ਾਹਬਾਦ, ਬੁੜੀਆ, ਠਸਕਾ, ਸਢੌਰਾ ਵ.ਗੈਰਾ ਪਰਗਨੇ ਤੇ ਕਿਲ੍ਹੇ; ਸਹਾਰਨਪੁਰ ਸੂਬੇ ਵਿਚ ਸਹਾਰਨਪੁਰ, ਦਿਓਬੰਦ, ਨਨੌਤਾ, ਬੇਹੁਟ, ਅੰਬੇਟਾ ਪਰਗਨੇ ਤੇ ਕਿਲ੍ਹੇ, ਲਾਹੌਰ ਸੂਬੇ ਵਿਚ ਰਾਹੋਂ, ਬਟਾਲਾ, ਕਲਾਨੌਰ ਪਰਗਨੇ ਤੇ ਕਿਲ੍ਹੇ; ਜੰਮੂ ਸੂਬੇ ਵਿਚ ਪਠਾਨਕੋਟ ਤੇ ਬਸੋਹਲੀ; ਪਹਾੜਾਂ ਵਿਚ ਚੰਬਾ, ਕੁੱਲੂ, ਮੰਡੀ, ਬਿਲਾਸਪੁਰ, ਨਾਹਣ, ਮੁਖ਼ਲਿਸਪੁਰ (ਲੋਹਗੜ੍ਹ) ਤੇ ਹੋਰ ਬਹੁਤ ਸਾਰੇ ਕਿਲ੍ਹੇ ਤੇ ਨਗਰ ਸਿੱਖ ਫ਼ੌਜਾਂ ਦੇ ਪੈਰਾਂ ਵਿਚ ਝੁਕ ਚੁਕੇ ਸਨ। ਦਿੱਲੀ ਸੂਬੇ ਦੇ ਹਾਕਮ ਵੀ ਸਿੱਖ ਫ਼ੌਜਾਂ ਦੇ ਨਾਂ ਤੋਂ ਹੀ ਡਰ ਜਾਂਦੇ ਸਨ। ਸਿੱਖਾਂ ਦੇ ਆਪਣੇ ਫ਼ੌਜਦਾਰ, ਦੀਵਾਨ, ਥਾਣੇਦਾਰ, ਆਮਿਲ, ਜੱਜ, ਕਾਰਦਾਰ ਕੰਮ ਕਰ ਰਹੇ ਸਨ।

### ਬਾਦਸ਼ਾਹ ਦੀ ਵਾਪਸੀ

ਉਧਰ, 2 ਜਨਵਰੀ 1709 ਨੂੰ, ਬਹਾਦਰ ਸ਼ਾਹ ਬਾਦਸ਼ਾਹ ਨੇ ਦੱਖਣ ਵਿਚ ਆਪਣੇ ਆਖ਼ਰੀ ਭਰਾ ਕਾਮ ਬਖ਼ਸ਼ ਨੂੰ ਹਰਾ ਕੇ ਕਤਲ ਕਰ ਦਿਤਾ। ਹੁਣ ਬਹਾਦਰ ਸ਼ਾਹ ਦਾ ਕੋਈ ਵਿਰੋਧੀ ਨਹੀਂ ਸੀ ਬਚਿਆ। 19 ਜਨਵਰੀ 1709 ਨੂੰ ਉਸ ਨੇ ਦੱਖਣ ਤੋਂ ਦਿੱਲੀ ਵਲ

ਵਾਪਸੀ ਦਾ ਸਫ਼ਰ ਸ਼ੁਰੂ ਕਰ ਦਿਤਾ। 29 ਜਨਵਰੀ ਨੂੰ ਬਹਾਦਰ ਸ਼ਾਹ 'ਤਾਲਾਬ ਹੁਸੈਨ ਜ਼ਾਕਰ' ਵਿਚ ਸੀ। ਇੱਥੋਂ ਉਸ ਨੇ ਖਵਾਜਾ ਅਬਦੁੱਲਾ 'ਦਿਲ ਦਲੇਰ ਖ਼ਾਨ' ਨੂੰ ਲਾਹੌਰ ਦਾ ਸੂਬੇਦਾਰ ਤੇ ਜੰਮੂ ਦਾ ਫ਼ੌਜਦਾਰ ਬਣਾ ਦਿੱਤਾ ਤੇ ਉਸ ਨੂੰ ਦਿੱਲੀ ਤੋਂ ਲਾਹੌਰ ਜਾਣ ਵਾਸਤੇ ਪੈਗ਼ਾਮ ਭੇਜ ਦਿੱਤਾ। (*ਤਜ਼ਕਿਰਾ ਸਲਾਤੀਨ ਚੁਗੱਤਾ*)।

ਬਹਾਦਰ ਸ਼ਾਹ ਹੌਲੀ-ਹੌਲੀ ਆਪਣਾ ਸਫ਼ਰ ਤੈਅ ਕਰਦਾ ਦਿੱਲੀ ਵੱਲ ਨੂੰ ਮੁੜ ਰਿਹਾ ਸੀ। 6 ਮਾਰਚ 1709 ਨੂੰ ਬਹਾਦਰ ਸ਼ਾਹ ਕਮਲਾਪੁਰ ਦੀ ਜੂਹ ਵਿਚ ਪੁੱਜ ਗਿਆ। ਇੱਥੇ ਉਸ ਨੇ ਇਕ ਬੜਾ ਸਖ਼ਤ ਐਲਾਨ ਜਾਰੀ ਕੀਤਾ ਕਿ *'ਜਸ਼ਨ ਦੇ ਦਿਨ ਤੋਂ ਬਿਨਾਂ, ਮੁਨਾਇਮ ਖ਼ਾਨ ਬਹਾਦਰ (ਖ਼ਾਨ ਖ਼ਾਨਾ), ਅਮੀਰ-ਉਲ-ਉਮਰਾ ਜ਼ੁਲਫ਼ਿਕਾਰ ਖ਼ਾਨ, ਚੁਗੱਤਾ ਖ਼ਾਨ, ਮਹਾਬਤ ਖ਼ਾਨ, ਸ਼ਾਹ ਨਿਵਾਜ਼ ਖ਼ਾਨ ਤੇ ਹਮੀਦ-ਉਦ-ਦੀਨ, ਛੇਆਂ ਅਮੀਰਾਂ ਤੋਂ ਬਿਨਾਂ ਹੋਰ ਕੋਈ ਜੜਾਊ ਸਰਪੇਚ ਸਿਰ 'ਤੇ ਨਾ ਸਜਾਏ।'* 13 ਮਾਰਚ ਨੂੰ ਬਹਾਦਰ ਸ਼ਾਹ ਨੇ ਇਕ ਹੋਰ ਹੁਕਮ ਜਾਰੀ ਕੀਤਾ ਕਿ *'ਕਿਸੇ ਹਿੰਦੂ ਨੂੰ ਪਾਲਕੀ ਵਿਚ ਸਫ਼ਰ ਕਰਦਾ ਵੇਖੋ ਤਾਂ ਗ੍ਰਿਫ਼ਤਾਰ ਕਰ ਲਓ।'*

29 ਮਾਰਚ 1709 ਦੇ ਦਿਨ ਬਹਾਦਰ ਸ਼ਾਹ ਮਾਦਰੀ ਨਗਰ ਪੁੱਜ ਗਿਆ। ਇੱਥੋਂ ਉਸ ਨੇ ਨਵਾਬ ਆਸਫ਼-ਉਦ-ਦੌਲਾ ਨਿਜ਼ਾਮੁਲ ਮੁਲਕ (ਅਸਦ ਖ਼ਾਨ) ਦਿੱਲੀ ਤੇ ਮੁਹੰਮਦ ਅਮੀਨ ਖ਼ਾਨ ਚੈਨ ਬਹਾਦੁਰ ਫ਼ੌਜਦਾਰ ਮੁਰਾਦਾਬਾਦ ਨੂੰ ਫ਼ੁਰਮਾਨ ਭੇਜੇ ਕਿ ਮਾਰਵਾੜ (ਜੋਧਪੁਰ) ਦੇ ਰਾਜੇ ਅਜੀਤ ਸਿੰਘ ਨੂੰ ਨਾਬਰੀ-ਅਕਾਬਰੀ (ਬਗ਼ਾਵਤ) ਦੀ ਸਜ਼ਾ ਦਿੱਤੀ ਜਾਵੇ। ਇਨ੍ਹਾਂ ਬਾਗ਼ੀ ਰਾਜਪੂਤ ਰਾਜਿਆਂ ਨੂੰ ਸਜ਼ਾ ਦੇਣ ਵਾਸਤੇ ਬਾਦਸ਼ਾਹ ਆਪ ਵੀ ਰਾਜਪੂਤਾਨਾ (ਹੁਣ ਰਾਜਿਸਥਾਨ) ਵੱਲ ਚਲ ਪਿਆ। ਅਜੀਤ ਸਿੰਹ (ਜੋਧਪੁਰ), ਜੈ ਸਿੰਹ ਸਵਾਈ (ਜੈਪੁਰ-ਅੰਬੇਰ) ਤੇ ਅਮਰ ਸਿੰਹ (ਉਦੈਪੁਰ) ਰਾਜੇ, 1708 ਵਿਚ ਬਹਾਦਰ ਸ਼ਾਹ ਨਾਲ ਦੱਖਣ ਵੱਲ ਗਏ ਸਨ, ਪਰ ਰਸਤੇ ਵਿਚ ਹੀ ਮੰਦਸੌਰ ਤੋਂ ਮੁੜ ਆਏ ਸਨ। ਇਨ੍ਹਾਂ ਰਾਜਪੂਤ ਰਾਜਿਆਂ ਨੇ ਵਾਪਿਸ ਆ ਕੇ ਆਲੇ-ਦੁਆਲੇ ਦੇ ਮੁਗ਼ਲ ਅਫ਼ਸਰ ਕਤਲ ਕਰ ਕੇ ਆਪਣਾ ਮੁਕੰਮਲ ਕਬਜ਼ਾ ਕਾਇਮ ਕਰ ਲਿਆ ਸੀ।

21 ਅਗਸਤ 1709 ਦੇ ਦਿਨ ਬਹਾਦਰ ਸ਼ਾਹ ਸਾਮਰਦਾ ਨਗਰ ਪੁੱਜ ਗਿਆ। ਇੱਥੋਂ ਉਸ ਨੇ ਕਾਜ਼ੀ ਕੁਰਬਾਨ ਦੇ ਪੁੱਤਰ ਮੀਰ ਅਬਦੁੱਲਾ ਸਲਾਮ ਨੂੰ ਲਾਹੌਰ ਦਾ ਕੋਤਵਾਲ ਬਣਾਉਣ ਦਾ ਫ਼ੁਰਮਾਨ ਜਾਰੀ ਕੀਤਾ। ਉਸ ਨੇ 23 ਅਗਸਤ ਨੂੰ ਅਲੀ ਮਰਦਾਨ ਖ਼ਾਨ (ਜ਼ਬਰਦਸਤ ਖ਼ਾਨ) ਨੂੰ ਕਸ਼ਮੀਰ ਦਾ ਸੂਬੇਦਾਰ ਬਣਾ ਦਿੱਤਾ। ਬਹਾਦਰ ਸ਼ਾਹ ਨੇ ਇਸੇ ਦਿਨ ਇਹ ਹੁਕਮ ਵੀ ਜਾਰੀ ਕੀਤਾ ਕਿ 'ਹਿੰਦੂ ਅਹਿਲਕਾਰਾਂ ਦੇ ਮਨਸਬਾਂ ਵਿਚ ਬਿਨਾ-ਸ਼ਰਤ ਸਵਾਰਾਂ ਦੀ ਗਿਣਤੀ ਘਟਾ ਦਿੱਤੀ ਜਾਵੇ।' 12 ਅਕਤੂਬਰ 1709 ਦੇ ਦਿਨ ਬਹਾਦਰ ਸ਼ਾਹ ਨੇ ਅਲਤਾਫ਼ ਖ਼ਾਨ ਨੂੰ ਲਾਹੌਰ ਦਾ ਬਖ਼ਸ਼ੀ ਤੇ ਵਕਾਇਆ ਨਿਗਾਰ (ਖ਼ਬਰਾਂ ਦਾ ਲਿਖਾਰੀ) ਬਣਾ ਦਿੱਤਾ।

## ਬਾਦਸ਼ਾਹ ਨੂੰ ਸਿੱਖਾਂ ਦੀਆਂ ਜਿੱਤਾਂ ਦੀਆਂ ਖ਼ਬਰਾਂ ਮਿਲਣਾ

25 ਫ਼ਰਵਰੀ 1710 ਨੂੰ ਬਹਾਦਰ ਸ਼ਾਹ ਜਮਰੌਲੀ ਕਸਬੇ ਵਿਚ ਪਹੁੰਚ ਗਿਆ। ਇੱਥੇ ਉਸ ਨੂੰ ਸਾਹਰਿੰਦ ਦੇ ਸੂਬੇਦਾਰ ਵਜ਼ੀਰ ਖ਼ਾਨ ਦਾ ਇਕ ਖ਼ਤ ਮਿਲਿਆ ਜਿਸ ਵਿਚ ਉਸ ਨੇ ਲਿਖਿਆ ਸੀ ਕਿ "*ਖਾਲਸਾ ਸਿੱਖਾਂ ਨੇ ਜੋ ਭੜਥੂ ਸਾਹਰਿੰਦ ਤੇ ਪੰਜਾਬ ਦੇ ਗੋਰੇ ਵਿਚ ਪਾ ਦਿੱਤਾ ਹੈ ਕਿੱਥੋਂ ਤਕ ਅਰਜ਼ ਕਰਾਂ। ਉਨ੍ਹਾਂ ਨੇ ਚੰਗੇ-ਚੰਗੇ ਪਰਗਣੇ ਖਸਤਾ-ਖਰਾਬ ਕਰ ਘੱਤੇ ਹਨ। ਅੱਜ ਹੀ ਖ਼ਬਰ ਮਿਲੀ ਹੈ ਕਿ ਪਰਗਣਾ ਬੂੜੀਆ ਤੇ ਸਢੌਰਾ ਲੁੱਟ-ਪੁੱਟ ਲਏ ਗਏ ਹਨ। ਸਰਕਾਰੀ ਅਹਿਲਕਾਰ ਮਾਰ ਮੁਕਾਏ ਹਨ। ਦੁਆਲੇ ਦੇ ਸ਼ਾਨਾ-ਮੱਤੇ ਅਫ਼ਗਾਨਾਂ ਨੂੰ ਖ਼ਾਕਸ਼ਾਹ ਬਰਾਬਰ ਕਰ ਦਿੱਤਾ (ਮਾਰ ਦਿੱਤਾ) ਹੈ।*" ਇਸ 'ਤੇ ਬਹਾਦਰ ਸ਼ਾਹ ਨੇ ਨਿਜ਼ਾਮੁਲ ਮੁਲਕ ਨੂੰ ਵਜ਼ੀਰ ਖ਼ਾਨ ਦਾ ਸਾਥ ਦੇਣ ਦੀ ਹਦਾਇਤ ਲਿਖ ਭੇਜੀ।

23 ਅਪਰੈਲ ਨੂੰ ਬਹਾਦਰ ਸ਼ਾਹ ਨੂੰ ਲਾਹੌਰ ਸੂਬੇ ਦੇ ਦੀਵਾਨ ਰੁਸਤਮ ਖ਼ਾਨ ਦਾ ਖ਼ਤ ਮਿਲਿਆ ਜਿਸ ਵਿਚ ਉਸ ਨੇ ਲਿਖਿਆ ਸੀ ਕਿ "*ਇਕ ਜਣੇ ਨੇ ਆਪਣੇ ਆਪ ਨੂੰ ਗੁਰੂ ਦਸ ਕੇ, ਜਮੀਅਤ ਜੋੜਨਾ ਤੇ ਫ਼ਸਾਦ ਕਰਨਾ ਸ਼ੁਰੂ ਕਰ ਦਿੱਤਾ ਹੈ।*" ਇਸ 'ਤੇ ਬਾਦਸ਼ਾਹ ਨੇ 28 ਅਪਰੈਲ ਨੂੰ ਏਮਨਾਬਾਦ ਅਤੇ ਇਸ ਦੇ ਆਲੇ-ਦੁਆਲੇ ਦੇ ਫ਼ੌਜਦਾਰਾਂ ਨੂੰ ਹੁਕਮ ਜਾਰੀ ਕੀਤਾ ਕਿ ਉਹ ਲਾਹੌਰ ਦੇ ਸੂਬੇਦਾਰ ਦਾ ਸਾਥ ਦੇਣ ਤਾਂ ਜੋ ਸਿੱਖਾਂ ਨੂੰ ਸਜ਼ਾ ਦਿੱਤੀ ਜਾ ਸਕੇ।

5 ਮਈ 1710 ਦੇ ਦਿਨ ਬਹਾਦਰ ਸ਼ਾਹ ਅਜਮੇਰ ਪਹੁੰਚ ਗਿਆ। ਇੱਥੇ ਬਹਾਦਰ ਸ਼ਾਹ ਦੇ ਭੇਜੇ ਸਫ਼ੀਰ ਜੈਪੁਰ, ਜੋਧਪੁਰ, ਅਜਮੇਰ ਦੇ ਰਾਜਪੂਤ ਰਾਜਿਆਂ ਨੂੰ ਲੈ ਕੇ ਬਾਦਸ਼ਾਹ ਕੋਲ ਪਹੁੰਚੇ। 10 ਮਈ ਨੂੰ ਬਾਦਸ਼ਾਹ ਨੇ ਸ਼ਾਹਜ਼ਾਦਾ ਅਜ਼ੀਮੁੱਸ਼ਾਨ ਦੀ ਸਿਫ਼ਾਰਿਸ਼ ਮੰਨ ਕੇ ਇਨ੍ਹਾਂ ਤਿੰਨਾਂ ਰਾਜਿਆਂ ਦੇ ਸਾਰੇ ਕਸੂਰ ਮੁਆਫ਼ ਕਰ ਦਿੱਤੇ ਅਤੇ ਉਨ੍ਹਾਂ ਨੂੰ ਖਿੱਲਤਾਂ ਦੇ ਕੇ ਵਿਦਾ ਕੀਤਾ। ਦਰਅਸਲ ਬਾਦਸ਼ਾਹ ਇਸ ਵੇਲੇ ਪੰਜਾਬ ਦੀ ਹਾਲਤ ਤੋਂ ਵਧੇਰੇ ਫ਼ਿਕਰਮੰਦ ਸੀ ਇਸ ਕਰ ਕੇ ਉਸ ਨੇ ਰਾਜਪੂਤਾਂ ਨਾਲ ਸਮਝੌਤਾ ਕਰਨਾ ਹੀ ਬੇਹਤਰ ਸਮਝਿਆ।

12 ਮਈ ਨੂੰ ਪਰੀਤ ਰਾਓ ਹਰਕਾਰੇ ਨੇ ਬਹਾਦਰ ਸ਼ਾਹ ਨੂੰ ਦੱਸਿਆ ਕਿ "*ਇਕ ਸਿੱਖ ਨੇ ਸਾਹਰਿੰਦ ਤੇ ਲਾਹੌਰ ਦੇ ਇਲਾਕੇ ਵਿਚ ਆਪਣੇ ਆਪ ਨੂੰ ਗੁਰੂ ਐਲਾਣ ਕਰ ਦਿੱਤਾ ਹੈ ਤੇ ਉਸ ਨੇ ਬਹੁਤ ਸਾਰੇ ਬੰਦੇ ਆਪਣੇ ਨਾਲ ਇਕੱਠੇ ਕਰ ਲਏ ਹਨ। ਉਸ ਨੇ ਸਹਾਰਨਪੁਰ 'ਤੇ ਵੀ ਹਮਲਾ ਕੀਤਾ ਹੈ।*" ਇਸ 'ਤੇ ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਸੂਬੇਦਾਰ ਸਿੱਖਾਂ ਦੇ ਖ਼ਿਲਾਫ਼ ਫ਼ੌਰੀ ਐਕਸ਼ਨ ਲੈਣ।

ਇਸੇ ਦਿਨ, ਮੁਗ਼ਲ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਿਰ, ਅੰਬੇਰ ਦੇ ਰਾਜੇ ਜੈ ਸਿੰਘ ਸਵਾਈ ਦੇ ਵਕੀਲ ਨੇ ਆਪਣੇ ਰਾਜੇ ਨੂੰ ਲਿਖੀ ਇਕ ਚਿੱਠੀ ਵਿਚ ਦਸਿਆ ਕਿ "*ਵਜ਼ੀਰ ਖ਼ਾਨ (ਸੂਬੇਦਾਰ ਸਾਹਰਿੰਦ) ਦੇ ਵਕੀਲ ਨੇ ਮੈਨੂੰ ਦੱਸਿਆ ਹੈ ਕਿ ਇਸ ਫ਼ਿਰਕੇ (ਸਿੱਖਾਂ) ਦੇ ਫ਼ਸਾਦ ਨੂੰ ਮਾਮੂਲੀ ਨਹੀਂ ਸਮਝਣਾ ਚਾਹੀਦਾ। ਸੱਤਰ ਹਜ਼ਾਰ ਦੇ ਕਰੀਬ ਬੰਦੇ ਸਢੌਰਾ ਵਿਚ ਇਕੱਠੇ ਹੋਏ-ਹੋਏ ਹਨ। ਉਹ ਕਦੀ ਗੁਰੂ ਦਾ ਨਾਂ ਜ਼ਬਾਨ 'ਤੇ ਲਿਆਉਂਦੇ ਹਨ ਤੇ ਕਦੇ ਕਹਿੰਦੇ ਹਨ ਕਿ 'ਇਕ ਦਰਵੇਸ਼ ਅਜ਼ਗ਼ੈਬੋਂ ਆ ਕੇ ਸਾਡੇ ਨਾਲ ਸ਼ਾਮਿਲ ਹੋ ਗਿਆ*

ਹੈ।' ਦੁਆਬਾ ਵ.ਗੈਰਾ ਪਰਗਣੇ ਬਰਬਾਦ ਕਰ ਕੇ .ਫਤਹਿਆਬਾਦ (ਬਿਆਸ ਦਰਿਆ ਤਕ) ਛਾ ਗਏ ਹਨ। ਵਜ਼ੀਰ ਖ਼ਾਨ ਦੇ ਲਿਖਣ 'ਤੇ ਨਵਾਬ ਨਿਜ਼ਾਮੁਲ ਮੁਲਕ (ਅਸਦ ਖ਼ਾਨ) ਨੇ ਹਿਸਾਰ ਵ.ਗੈਰਾ ਦੇ .ਫੌਜਦਾਰਾਂ ਨੂੰ ਸ਼ਰੀਕ ਹੋਣ ਵਾਸਤੇ ਲਿਖਿਆ ਹੈ ਪਰ ਇਨ੍ਹਾਂ ਵਿਚਾਰਿਆਂ ਦੀਆਂ ਆਪਣੀਆਂ ਢਿੰਬਰੀਆਂ ਟਾਈਟ ਹੋਈਆਂ ਪਈਆਂ ਹਨ। ਵੇਖੀਏ ਰੱਬ ਦੀ ਕੀ ਮਰਜ਼ੀ ਹੈ? ਇਸ ਜਮਾਤ ਦੇ ਬੰਦਿਆਂ ਨੇ ਲਾਹੌਰ ਵਿਚ ਵੀ ਖਦੇੜ-ਬਖੇੜ ਕੀਤੀ ਹੈ ਅਰ ਕਈਆਂ ਨੂੰ ਮਾਰ ਦਿੱਤਾ ਹੈ ਅਰ ਕਹਿੰਦੇ ਹਨ ਕਿ ਸਹਾਰਨਪੁਰ ਨੂੰ ਵੀ ਆ ਘੇਰਿਆ ਹੈ।... ਮੁਕਦੀ ਗੱਲ ਇਸ ਵੇਲੇ ਤਕ ਇਸੇ .ਫਿਰਕੇ ਦੀਆਂ ਤਾਕਤਾਂ ਨਿੱਤ ਵਧ ਰਹੀਆਂ ਹਨ। ਨਵਾਬ ਆਸ.ਫੁੱਦੌਲਾ (ਅਸਦ ਖ਼ਾਨ) ਨੇ ਮੁਹੰਮਦ ਅਮੀਨ ਖ਼ਾਨ ਤੇ ਖ਼ਾਨ ਦੁਰਾਨ ਬਹਾਦੁਰ ਵੱਲ ਪੈ.ਗਾਮ ਭੇਜੇ ਸਨ ਕਿ ਉਹ ਉਸ ਪਾਸੇ ਸਿੱਖਾਂ 'ਤੇ ਇਕ ਦਮ ਚੜ੍ਹਾਈ ਕਰਨ। ਉਨ੍ਹਾਂ ਜਵਾਬ ਦਿੱਤਾ ਹੈ ਕਿ 'ਅਸੀਂ ਤਾਂ ਆਪ ਪ੍ਰੇਸ਼ਾਨ-ਹਾਲ ਹਾਂ; ਜੇ ਨਵਾਬ ਸਾਹਿਬ ਉਧਰ ਚੜ੍ਹਨਗੇ ਤਾਂ (ਅਸੀਂ) ਨਾਲ ਹੀ ਚਲੇ ਚੱਲਾਂਗੇ'।...ਗੱਲ ਟਲਦੀ ਨਾ ਵੇਖ ਕੇ ਨਵਾਬ ਸਾਹਿਬ ਨੇ ਅਬਦੁੱਲਾ ਖ਼ਾਨ (ਖਵਾਜਾ) ਨੂੰ ਵਜ਼ੀਰ ਖ਼ਾਨ ਪਾਸ ਭੇਜਣ ਦਾ .ਫੈਸਲਾ ਕੀਤਾ ਹੈ। ਨਾਲੇ ਲਾਗ-ਲੌਣੇ ਦੇ .ਫੌਜਦਾਰਾਂ ਨੂੰ ਤਾਕੀਦੀ ਖ਼ਤ ਲਿਖੇ ਹਨ ਕਿ 'ਆਪੋ ਵਿਚ ਸੋਥਾ ਕਰ ਕੇ ਇਸ .ਫਿਰਕੇ ਨਾਲ ਸਿੱਝਣ।' ਬਾਦਸ਼ਾਹ ਵੱਲੋਂ ਵੀ ਗਿਰਦੋ-ਨਿਵਾਹੀ ਦੇ .ਫੌਜਦਾਰਾਂ ਨੂੰ ਤਾਕੀਦ ਹੋਈ ਹੈ। ਅਰ ਅਬਦੁੱਲਾ ਖ਼ਾਨ ਨੂੰ ਪੰਜੀਹ ਹਜ਼ਾਰ ਆਲਾਤਿ-ਨੁਕਰਾ (ਚਾਂਦੀ ਦੇ ਸਿੱਕੇ) ਅਤੇ ਪੰਜਾਹ ਹਜ਼ਾਰ ਰੁਪਏ ਸਾਹਰਿੰਦ ਦੇ ਖ਼ਜ਼ਾਨੇ ਵਿੱਚੋਂ ਮਦਦ ਵਾਸਤੇ ਦਿੱਤੇ ਜਾਣ ਦਾ ਹੁਕਮ ਹੋਇਆ ਹੈ। ਖ਼ਾਨ ਸਾਹਿਬ ਦੇ ਆਪ ਬੁਰੇ ਹਾਲ ਤੇ ਬਾਂਕੇ ਦਿਹਾੜੇ ਹਨ, ਪਰ ਬੱਧੇ-ਰੁੱਧੇ ਉਸ ਹੁਕਮ ਨੂੰ ਮੰਨ ਲਿਆ ਹੈ।"

20 ਮਈ 1710 ਨੂੰ ਬਾਦਸ਼ਾਹ ਅਜਮੇਰ ਦੇ ਨੇੜੇ ਬਹਾਸੂ ਦੇ ਪੜਾਅ 'ਤੇ ਸੀ। ਇੱਥੇ ਉਸ ਨੂੰ ਖ਼ਬਰ ਮਿਲੀ ਕਿ ਸਿੱਖਾਂ ਨੇ ਸਾਹਰਿੰਦ 'ਤੇ ਵੀ ਕਬਜ਼ਾ ਕਰ ਲਿਆ ਹੈ ਤੇ ਉੱਥੋਂ ਦੇ ਸੂਬੇਦਾਰ ਵਜ਼ੀਰ ਖ਼ਾਨ ਨੂੰ ਮਾਰ ਦਿੱਤਾ ਗਿਆ ਹੈ ਅਤੇ ਉਸ ਦਾ ਪੁੱਤਰ ਜਾਂ ਜਵਾਈ ਮਾਰਿਆ ਗਿਆ ਹੈ ਜਾਂ ਫੜਿਆ ਗਿਆ ਹੈ। ਬਾਦਸ਼ਾਹ ਨੂੰ ਦਸਿਆ ਗਿਆ ਕਿ ਇਸ ਖ਼ਬਰ ਦੀ ਤਸਦੀਕ ਕਰਨੀ ਅਜੇ ਬਾਕੀ ਹੈ।

24 ਮਈ 1710 ਨੂੰ ਬਾਦਸ਼ਾਹ ਟੋਡਾ ਕਸਬਾ ਵਿਚ ਸੀ। ਇੱਥੇ ਉਸ ਨੂੰ ਸਾਹਰਿੰਦ 'ਤੇ ਸਿੱਖਾਂ ਦੇ ਕਬਜ਼ੇ ਅਤੇ ਵਜ਼ੀਰ ਖ਼ਾਨ ਦੇ ਮਾਰੇ ਜਾਣ ਦੀ ਖ਼ਬਰ ਦੀ ਤਾਈਦ ਹੋਈ। ਬਹਾਦਰ ਸ਼ਾਹ ਨੇ ਸ਼ਾਹਜਹਾਨਾਬਾਦ (ਦਿੱਲੀ) ਦੇ ਮੁਤਸੱਦੀਆਂ ਵੱਲ ਹੁਕਮ ਲਿਖਾਇਆ ਕਿ ਉਹ 8 ਲੱਖ ਰੁਪੈ ਖ਼ਾਨ ਜਹਾਨ ਬਹਾਦੁਰ ਸੂਬੇਦਾਰ ਅਲਾਹਾਬਾਦ ਤੇ ਅਬੈਦ ਖ਼ਾਨ ਬਹਾਦੁਰ ਨੂੰ ਮਦਦ ਵਜੋਂ ਦੇਣ; ਅਰ ਅਫ਼ਜ਼ਲ ਖ਼ਾਨ ਨੂੰ ਹੁਕਮ ਦਿੱਤਾ ਗਿਆ ਕਿ ਉਹ ਸ਼ਾਹਜਹਾਨਾਬਾਦ ਜਾਵੇ ਅਤੇ ਖ਼ਾਨ ਬਹਾਦੁਰ, ਅਬਦੁੱਲਾ ਖ਼ਾਨ, ਸ਼ਮਸ਼ੇਰ ਖ਼ਾਨ, ਚੇਤ ਸਿੰਘ (ਜ਼ਮੀਂਦਾਰ ਕਮਾਓਂ) ਤੇ ਅਨੂਪ ਸਿੰਘ ਤੇ ਈਸਾ ਖ਼ਾਨ ਵ.ਗੈਰਾ ਨੂੰ 'ਗੁਰੂ' (ਬੰਦਾ ਸਿੰਘ) ਦੀ ਤਾੜਨਾ ਵਾਸਤੇ ਭੇਜੇ। ਇਸ ਹਾਲਤ ਵਿਚ ਬਹਾਦਰ ਸ਼ਾਹ ਨੇ ਅੰਬੇਰ, ਉਦੈਪੁਰ ਤੇ ਜੋਧਪੁਰ

ਰਾਜਪੂਤਾਂ ਨੂੰ ਬੰਦਾ ਸਿੰਘ ਦੇ ਖ਼ਿਲਾਫ਼ ਵਰਤਣ ਦੀ ਸੋਚ ਨਾਲ, ਉਨ੍ਹਾਂ ਨਾਲ ਸਮਝੌਤਾ ਕਰ ਲਿਆ ਅਤੇ 26 ਮਈ ਨੂੰ ਉਨ੍ਹਾਂ ਦੇ 'ਗੁਨਾਹ' ਮੁਆਫ਼ ਕਰਨ ਸਬੰਧੀ ਫ਼ੁਰਮਾਨ, ਕੌਲ ਪੰਜਾ ਲਾ ਕੇ ਤੇ ਜਾਗੀਰਾਂ ਪਰਵਾਨੇ ਲਿਖ ਕੇ, ਭੇਜ ਦਿੱਤੇ। ਇਸ ਦੇ ਨਾਲ ਹੀ ਬਹਾਦਰ ਸ਼ਾਹ ਨੇ ਆਪ ਵੀ ਪੰਜਾਬ ਵੱਲ ਕੂਚ ਕਰਨ ਦਾ ਐਲਾਨ ਕਰ ਦਿਤਾ।

27 ਮਈ ਨੂੰ ਸ਼ਫ਼ਸ਼ਿਕਨ ਖ਼ਾਨ ਨੇ ਬਹਾਦਰ ਸ਼ਾਹ ਨੂੰ ਅਰਜ਼ ਕੀਤੀ ਕਿ "*ਜੇ ਚਕਲਾ ਸਾਹਰਿੰਦ ਦੀ ਫ਼ੌਜਦਾਰੀ ਲੋੜੀਂਦੀ ਸਮੱਗਰੀ ਤੇ ਜਮੀਅਤ ਸਣੇ ਬੰਦੇ (ਸ਼ਫ਼ਸ਼ਿਕਨ ਖ਼ਾਨ) ਨੂੰ ਬਖ਼ਸ਼ੀ ਜਾਏ ਤਾਂ ਇਹ ਗ਼ੁਲਾਮ, ਉਸ 'ਗੁਰੂ', ਜਿਸ ਨੇ ਫ਼ਸਾਦ ਮਚਾਇਆ ਹੋਇਆ ਹੈ, ਦਾ ਛੇਤੀ ਹੀ ਮੱਕੂ ਬੰਨ੍ਹ ਦੇਵੇਗਾ।*" ਬਖ਼ਸ਼ੀ-ਉਲ-ਮੁਲਕ ਨੇ ਇਹ ਅਰਜ਼ ਬਹਾਦਰ ਸ਼ਾਹ ਤਕ ਪਹੁੰਚਾ ਦਿੱਤੀ। (ਪਰ ਬਾਦਸ਼ਾਹ ਨੇ ਪੇਸ਼ਕਸ਼ ਨੂੰ ਕਬੂਲ ਨਹੀਂ ਕੀਤਾ)।

28 ਮਈ ਨੂੰ ਬਹਾਦਰ ਸ਼ਾਹ ਨੂੰ ਦਸਿਆ ਗਿਆ ਕਿ ਜੋਧਪੁਰ ਦੇ ਰਾਜਾ ਅਜੀਤ ਸਿੰਹ ਤੇ ਜੈਪੁਰ ਦੇ ਰਾਜਾ ਜੈ ਸਿੰਹ ਸਵਾਈ ਨੂੰ 'ਗੁਰੂ' (ਬੰਦਾ ਸਿੰਘ) ਦੇ ਖ਼ਤ ਪੁੱਜੇ ਹਨ ਤੇ ਉਨ੍ਹਾਂ ਇਨ੍ਹਾਂ ਖ਼ਤਾਂ ਦੇ ਜਵਾਬ ਵੀ ਲਿਖ ਘੱਲੇ ਹਨ। ਇਹ ਦੋਵੇਂ ਰਾਜੇ ਸਾਂਭਰ ਤੋਂ ਮਨੋਹਰਪੁਰ ਵੱਲ ਕੂਚ ਕਰ ਗਏ ਹਨ। 5 ਜੂਨ ਨੂੰ ਬਹਾਦਰ ਸ਼ਾਹ ਨੇ ਖ਼ਾਨਖ਼ਾਨਾ (ਮੁਨਾਇਮ ਖ਼ਾਨ) ਦੇ ਅਰਜ਼ ਕਰਨ 'ਤੇ ਮਹਾਬਤ ਖ਼ਾਨ (ਪੁੱਤਰ ਖ਼ਾਨ ਖ਼ਾਨਾ) ਨੂੰ ਇਨ੍ਹਾਂ ਰਾਜਿਆਂ ਵੱਲ ਭੇਜਿਆ ਤਾਂ ਜੋ ਉਹ ਉਨ੍ਹਾਂ ਨੂੰ ਤਸੱਲੀ ਦਿਵਾ ਕੇ ਬਹਾਦਰ ਸ਼ਾਹ ਦੇ ਹਜ਼ੂਰਿ ਲੈ ਆਵੇ। 10 ਜੂਨ ਨੂੰ ਖ਼ਬਰ ਮਿਲੀ ਕਿ ਮਹਾਬਤ ਖ਼ਾਨ ਇਨ੍ਹਾਂ ਰਾਜਿਆਂ ਨੂੰ ਬਾਦਸ਼ਾਹ ਕੋਲ ਲਿਆ ਰਿਹਾ ਹੈ। ਘਬਰਾਏ ਹੋਏ ਬਾਦਸ਼ਾਹ ਨੇ ਉਨ੍ਹਾਂ ਨੂੰ ਕਿਹਾ ਕਿ ਉਹ ਇਕ ਪੜਾਅ ਅੱਗੇ ਜਾ ਕੇ ਰਾਜਿਆਂ ਨੂੰ ਸ਼ਾਹੀ ਅਦਬ ਨਾਲ 'ਜੀ ਆਇਆਂ' ਕਹਿਣ।

10 ਜੂਨ ਨੂੰ ਹੀ ਬਾਦਸ਼ਾਹ ਨੇ ਲਾਹੌਰ ਦੇ ਮੁਤਸੱਦੀਆਂ ਵੱਲ ਹੁਕਮ ਭੇਜਿਆ ਕਿ ਉਹ ਮੋਏ ਵਜ਼ੀਰ ਖ਼ਾਨ ਦੇ ਭਤੀਜੇ ਮੁਹੰਮਦ ਤਕੀ ਨੂੰ ਤਿੰਨ ਹਜ਼ਾਰ ਰੁਪੈ ਰਾਹ ਖ਼ਰਚ ਦੇਣ ਅਤੇ ਬਾਦਸ਼ਾਹ ਵੱਲ ਭੇਜ ਦੇਣ। ਇਸੇ ਦਿਨ ਬਾਦਸ਼ਾਹ ਨੂੰ ਪਤਾ ਲੱਗਾ ਕਿ ਬਖ਼ਸ਼ੀ ਸ਼ਾਹ ਨਿਵਾਜ਼ ਦੀ ਜਾਗੀਰ ਦੇ ਆਮਿਲ (ਅਫ਼ਸਰ) ਸਿੱਖਾਂ ਤੋਂ ਡਰ ਕੇ ਇਲਾਕਾ ਛੱਡ ਕੇ ਭੱਜ ਗਏ ਹਨ। ਥਾਨੇਸਰ ਵਿਚ ਵੀ ਹਾਬੜ-ਦਾਬੜ ਮੱਚ ਗਈ ਹੈ। ਪਾਣੀਪਤ (ਪਰਗਣਾ ਫ਼ੈਜ਼ਾਬਾਦ) ਦੇ ਬਹੁਤੇ ਲੋਕ ਮਾਲ-ਮੱਤਾ ਲੈ ਕੇ ਸ਼ਾਹਜਹਾਨਾਬਾਦ (ਦਿੱਲੀ) ਨੱਸ ਆਏ ਹਨ।

11 ਜੂਨ ਨੂੰ ਬਾਦਸ਼ਾਹ ਅੱਗੇ ਨੂੰ ਟੁਰ ਪਿਆ। ਰਸਤੇ ਵਿਚ ਮਹਾਬਤ ਖ਼ਾਨ ਦੋਹਾਂ ਰਾਜਪੂਤ ਰਾਜਿਆਂ ਨੂੰ ਲੈ ਆਇਆ। ਅਜੀਤ ਸਿੰਹ ਤੇ ਜੈ ਸਿੰਹ ਸਵਾਈ ਨੇ ਦੋ-ਦੋ ਸੌ ਮੁਹਰਾਂ ਤੇ ਦੋ-ਦੋ ਹਜ਼ਾਰ ਰੁਪੈ ਨਿਸਾਰ (ਵਾਰਨੇ) ਵਜੋਂ ਬਹਾਦਰ ਸ਼ਾਹ ਨੂੰ ਭੇਟ ਕੀਤੇ। ਰਾਜੇ ਨੇ ਉਨ੍ਹਾਂ ਨੂੰ ਵਧੀਆ ਜਾਮੇ-ਜੋੜੇ, ਜੜਾਊ ਸ਼ਮਸ਼ੀਰਾਂ, ਵਡਮੁੱਲੀਆਂ ਦਾਊਦੀਆਂ, ਹਾਥੀ ਤੇ ਇਰਾਕੀ ਘੋੜੇ ਹਰ ਇਕ ਨੂੰ ਦਿੱਤੇ। ਨਾਲ ਹੀ ਬਾਦਸ਼ਾਹ ਨੇ ਮਿੱਠੇ ਬਚਨ ਕਹਿ ਕੇ ਤਸੱਲੀ ਦਿੱਤੀ ਤੇ ਵਤਨਾਂ ਨੂੰ ਵਿਦਾ ਕੀਤਾ। *ਤਜ਼ਕਿਰਾ ਸਲਾਤੀਨ ਚੁਗੱਤਾ* ਦਾ ਲੇਖਕ (ਮੁਹੰਮਦ ਹਾਦੀ ਕਾਮਵਰ ਖ਼ਾਨ), ਜੋ ਇਸ ਵੇਲੇ ਬਾਦਸ਼ਾਹ ਦੇ ਨਾਲ ਸੀ, ਦਸਦਾ ਹੈ ਕਿ "ਮੈਂ

ਵੇਖਿਆ ਕਿ ਸਾਰਾ ਪਹਾੜ ਤੇ ਜੰਗਲ ਰਾਜਪੂਤਾਂ ਨਾਲ ਢੱਕੋ-ਢੱਕੀ ਭਰਿਆ ਪਿਆ ਸੀ ਅਰ ਕਈ ਹਜ਼ਾਰ ਸਾਂਢਣੀ ਸਵਾਰ ਪਹਾੜ ਦੀਆਂ ਖੱਡਾਂ ਵਿਚ ਖਲੋਤੇ ਸਨ। ਪਰ ਬਾਦਸ਼ਾਹ ਨਾਲ ਚਾਰ ਸ਼ਹਿਜ਼ਾਦਿਆਂ, ਖ਼ਾਸ ਨਿਕਟੀ ਅਮੀਰਾਂ ਤੋ ਬਿਨਾਂ ਹੋਰ ਕੋਈ ਨਹੀਂ ਸੀ।" ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਰਾਜਪੂਤ ਰਾਜੇ ਪੂਰੀ ਤਿਆਰੀ ਵਿਚ ਸਨ ਅਤੇ ਜੇ ਬਹਾਦਰ ਸ਼ਾਹ ਕੋਈ ਗੜਬੜ ਕਰਦਾ ਤਾਂ ਉਸ ਦਾ ਕੰਮ ਵੀ ਤਮਾਮ ਹੋ ਜਾਣਾ ਸੀ।

ਖ਼ਾਫ਼ੀ ਖ਼ਾਨ (*ਮੁੰਤਖ਼ਬੁਲ ਲੁਬਾਬ*) ਲਿਖਦਾ ਹੈ ਕਿ 12 ਜੂਨ ਨੂੰ ਬਾਦਸ਼ਾਹ ਬਹਾਦਰ ਸ਼ਾਹ ਅਜਮੇਰ ਪੁੱਜਾ ਤਾਂ ਉਸ ਨੂੰ ਪੰਜਾਬ ਦੇ ਸਾਰੇ ਸੂਬਿਆਂ ਵਿਚ ਸਿੱਖਾਂ ਵੱਲੋਂ ਪਾਏ ਭੜਥੂ ਦੀਆਂ ਖ਼ਬਰਾਂ ਮਿਲੀਆਂ ਤੇ ਉਹ ਪਰੇਸ਼ਾਨ ਹੋ ਗਿਆ। ਇਸ ਮੌਕੇ 'ਤੇ ਸਾਹਰਿੰਦ ਅਤੇ ਸਢੌਰਾ ਦੇ ਪੀਰਜ਼ਾਦੇ ਵੀ ਪਹੁੰਚ ਗਏ। ਉਨ੍ਹਾਂ ਦੀ ਹਾਲਤ ਵੇਖ ਕੇ ਬਾਦਸ਼ਾਹ ਨੂੰ ਬੜੀ ਉਦਾਸੀ ਹੋਈ। ਉਨ੍ਹਾਂ ਦੀਆਂ ਕਹਾਣੀਆਂ ਸੁਣ ਕੇ ਹਾਜ਼ਿਰ ਸਾਰੇ ਲੋਕ ਘਬਰਾ ਗਏ।

ਬਾਦਸ਼ਾਹ ਨੂੰ 22 ਜੂਨ ਨੂੰ ਇਹ ਵੀ ਪਤਾ ਲੱਗਾ ਕਿ ਬੰਦਾ ਸਿੰਘ ਨੇ ਕਿਲ੍ਹਾ ਲੋਹਗੜ੍ਹ ਵਿਚ ਡੇਰਾ ਜਮਾਇਆ ਹੋਇਆ ਹੈ। ਪਿਛਲੇ ਹਫ਼ਤੇ ਇਕ ਦਿਨ ਉਹ ਇਸ ਕਿਲ੍ਹੇ ਵਿੱਚੋਂ ਹਾਥੀ 'ਤੇ ਚੜ੍ਹ ਕੇ, ਹੱਥ ਵਿਚ ਨੇਜ਼ਾ ਫੜ ਕੇ ਨਿਕਲਿਆ ਤੇ ਇੱਥੋਂ 12-13 ਕਿਲੋਮੀਟਰ ਦੂਰ ਗੁਲਾਬ ਨਗਰ (ਬੂੜੀਆ) ਪਹੁੰਚਿਆ। ਉਸ ਨਾਲ ਢਾਈ ਹਜ਼ਾਰ ਘੋੜਸਵਾਰ ਤੇ ਦਸ ਹਜ਼ਾਰ ਪਿਆਦਾ ਫ਼ੌਜ ਸੀ। ਬੂੜੀਆ ਵਿਚ ਉਸ ਨੂੰ ਖ਼ਬਰ ਮਿਲੀ ਕਿ ਸਿੱਖ ਫ਼ੌਜਾਂ ਜਲਾਲ ਖ਼ਾਨ ਤੋਂ ਹਾਰ ਕੇ ਸਹਾਰਨਪੁਰ ਆ ਗਈਆਂ ਹਨ। ਜਦ ਬਾਦਸ਼ਾਹ ਨੂੰ ਦੱਸਿਆ ਗਿਆ ਕਿ ਇਕ ਲੜਾਈ ਵਿਚ ਸਿੱਖਾਂ ਦਾ ਕਾਫ਼ੀ ਅਸਲਾ ਤੇ ਚੌਦਾਂ ਹਜ਼ਾਰ ਰੁਪਿਆ ਜਲਾਲ ਖ਼ਾਨ ਦੇ ਹੱਥ ਆਇਆ ਹੈ ਤਾਂ ਉਸ (ਬਾਦਸ਼ਾਹ) ਨੂੰ ਕੁਝ ਤਸੱਲੀ ਮਹਿਸੂਸ ਹੋਈ।

27 ਜੂਨ ਦੇ ਦਿਨ ਸਾਹਰਿੰਦ ਅਤੇ ਸਢੌਰਾ ਦੇ ਪੀਰਜ਼ਾਦੇ ਅਜਮੇਰ ਵਿਚ ਬਾਦਸ਼ਾਹ ਨੂੰ ਮਿਲੇ ਅਤੇ ਆਪਣੀ ਦੁਖਭਰੀ ਹਾਲਤ ਬਿਆਨ ਕੀਤੀ। ਇਸ 'ਤੇ ਬਾਦਸ਼ਾਹ ਬੜਾ ਉਦਾਸ ਹੋਇਆ ਤੇ ਉਨ੍ਹਾਂ ਨੂੰ ਹੌਸਲਾ ਦਿੱਤਾ।

ਅਗਲੇ ਦਿਨ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਬੂੜੀਆ ਤੋਂ ਬੰਦਾ ਸਿੰਘ ਸਹਾਰਨਪੁਰ ਵੱਲ ਚਲਾ ਗਿਆ ਸੀ। ਸਹਾਰਨਪੁਰ ਪਰਗਣੇ ਦੇ ਪਿੰਡ ਬਨੇਰ ਵਿਚ ਸਹਾਰਨਪੁਰ ਦਾ ਨਵਾਂ ਸਿੱਖ ਥਾਨੇਦਾਰ ਅਮਰ ਸਿੰਘ ਉਸ ਨੂੰ ਅੱਗੋਂ ਆ ਮਿਲਿਆ। ਬੰਦਾ ਸਿੰਘ ਨੇ ਉਸ ਦੇ ਮੂੰਹ ਕੋਲ ਦੋ ਵਾਰ ਨੇਜ਼ਾ ਲਿਜਾ ਕੇ ਕਿਹਾ, "ਅਫ਼ਗਾਨਾਂ ਨਾਲ ਜੰਗ 'ਚੋਂ ਨੱਸ ਕੇ ਕਿਉਂ ਆਏ ਓ।" ਇਸ 'ਤੇ ਅਮਰ ਸਿੰਘ ਨੇ ਜਵਾਬ ਦਿੱਤਾ ਕਿ "ਹਿੰਦੂ ਚੌਧਰੀ ਲਾਲ ਕੰਵਰ ਗੁਜਰ ਨੇ ਸਾਡੇ ਨਾਲ ਦਗ਼ਾ ਕੀਤਾ ਹੈ। ਇਸੇ ਕਾਰਨ ਸਾਡੀ ਹਾਰ ਹੋਈ ਹੈ।" ਇਸ 'ਤੇ ਬੰਦਾ ਸਿੰਘ ਨੇ ਕਿਹਾ ਕਿ "ਅਸੀਂ ਇਹ ਬੀੜਾ ਧਰਮ ਵਾਸਤੇ ਚੁੱਕਿਆ ਹੈ। ਕੀ ਗੁੱਜਰ ਤੇ ਕੀ ਹਿੰਦੂ ਆਪਣੇ ਆਪ ਆ ਕੇ ਨੌਕਰ ਹੋਇਆ ਕਰਨਗੇ।" ਇਸ ਮਗਰੋਂ ਬੰਦਾ ਸਿੰਘ ਨੇ ਜਾਨ ਮੁਹੰਮਦ, ਜ਼ਮੀਂਦਾਰ ਗੁਲਾਬ ਨਗਰ (ਬੂੜੀਆ), ਨੂੰ ਆਖਿਆ, "ਅਸੀਂ ਤੈਨੂੰ ਸਾਰੇ ਪਰਗਣੇ ਦਾ ਭੂਪ (ਰਾਜਾ) ਬਣਾ ਦਿੱਤਾ ਹੈ। ਤੂੰ ਜੋ ਗੁਨਾਹ ਕੀਤੇ ਸਨ ਉਹ ਅਸੀਂ ਮੁਆਫ਼ ਕਰ ਦਿੱਤੇ

ਹਨ। ਤੂੰ ਆਪਣੀ ਜਮੀਅਤ (ਫ਼ੌਜ) ਸਣੇ ਜਾਹ ਅਤੇ ਚੌਂਡਲੇ ਦੇ ਜ਼ਮੀਂਦਾਰ ਸਰਦਾਰ ਖ਼ਾਨ ਨੂੰ ਲੈ ਕੇ ਆ ਤੇ ਫਿਰ ਜਲਾਲ ਖ਼ਾਨ ਨੂੰ ਸੋਧਣ ਵਾਸਤੇ ਚੜ੍ਹਾਈ ਕਰ।" ਬਾਦਸ਼ਾਹ ਨੂੰ ਇਹ ਵੀ ਦੱਸਿਆ ਗਿਆ ਕਿ ਗੁਰਬਖ਼ਸ਼ ਸਿੰਘ ਇਸ ਵੇਲੇ ਬੂੜੀਆ ਦਾ ਫ਼ੌਜਦਾਰ ਤੇ ਅਮੀਨ ਹੈ। ਇੱਥੋਂ ਦੇ ਅਮੀਨ ਕਾਜ਼ੀ ਸ਼ਾਹ ਮੁਹੰਮਦ ਨੂੰ ਗ੍ਰਿਫ਼ਤਾਰ ਕਰ ਕੇ ਉਸ ਦਾ ਮਾਲ-ਮੱਤਾ ਜ਼ਬਤ ਕਰ ਕੇ ਉਸ ਨੂੰ ਡਾਬਰ (ਲੋਹਗੜ੍ਹ) ਵਿਚ ਕੈਦ ਕਰ ਦਿੱਤਾ ਹੈ। ਬੰਦਾ ਸਿੰਘ ਨੇ ਕਿਸ਼ੋਰ ਸਿੰਘ ਨੂੰ ਬੂੜੀਆ ਦਾ ਮਦਾਰੁੱਲ ਮਹਾਮ (ਕਾਰ ਮੁਖ਼ਤਿਆਰ) ਬਣਾ ਦਿੱਤਾ ਹੈ। ਬਾਦਸ਼ਾਹ ਨੂੰ ਇਹ ਵੀ ਦੱਸਿਆ ਗਿਆ ਕਿ ਬੰਦਾ ਸਿੰਘ ਨੇ ਬੂੜੀਆ ਦਾ ਨਾਂ **ਗੁਲਾਬ ਨਗਰ** ਤੇ ਸਹਾਰਨਪੁਰ ਦਾ ਨਾਂ **ਭਾਗ ਨਗਰ** ਰਖ ਦਿੱਤਾ ਹੈ। ਇਨ੍ਹਾਂ ਖ਼ਬਰਾਂ ਨਾਲ ਬਾਦਸ਼ਾਹ ਫੇਰ ਪਰੇਸ਼ਾਨ ਹੋ ਗਿਆ।

ਪਹਿਲੀ ਜੁਲਾਈ 1710 ਦੇ ਦਿਨ ਬਹਾਦਰ ਸ਼ਾਹ ਦਾ ਕਾਫ਼ਲਾ ਰੂਪ ਨਗਰ (ਅਜਮੇਰ ਤੋਂ 45 ਕਿਲੋਮੀਰ) ਪੁੱਜਾ। ਇੱਥੇ ਉਸ ਨੂੰ ਮੁਰਾਫ਼ ਖ਼ਾਨ ਦਾ ਖ਼ਤ ਮਿਲਿਆ ਜਿਸ ਵਿਚ ਉਸ ਨੇ ਲਿਖਿਆ ਸੀ ਕਿ ਸਿੱਖਾਂ ਨੇ ਰਾਮਪੁਰਾ, ਨਨੌਤਾ, ਝੁੰਝਾਣਾ, ਬਕੌਰ, ਬਰਸਾਦੂ, ਸਢੌਰਾ, ਕਰਾਨਾ, ਬੁਢਾਣਾ, ਕੰਧਾਲਾ ਤੇ ਬੂੜੀਆ ਵਿਚ ਥਾਣੇ ਕਾਇਮ ਕਰ ਲਏ ਹਨ। ਸਹਾਰਨਪੁਰ ਦਾ ਕਾਨੂੰਨਗੋ ਤੇ ਬਾਗ਼ੀ ਗੁੱਜਰ ਉਸ ਦੇ ਨਾਲ ਰਲ ਗਏ ਹਨ। ਬਾਦਸ਼ਾਹ ਨੂੰ ਇਹ ਖ਼ਬਰ ਵੀ ਮਿਲੀ ਕਿ 20 ਜੂਨ ਨੂੰ ਸਿੱਖਾਂ ਦੀ ਟੱਕਰ ਪਿੰਡ ਰੜ੍ਹ ਦੇ ਲਾਗੇ ਪਿੰਡ ਕੇਹਰਾ ਦੀ ਜੂਹ ਵਿਚ, ਦੇਹਰਾਨਾ ਤੇ ਮੁਕਾਦ ਪਿੰਡਾਂ ਵਿਚਲੇ ਅਫ਼ਗ਼ਾਨਾਂ ਨਾਲ ਹੋਈ ਸੀ ਜਿਸ ਵਿਚ ਉਨ੍ਹਾਂ ਨੇ ਸਿੱਖਾਂ ਨੂੰ ਹਰਾ ਦਿੱਤਾ ਸੀ। ਸਿੱਖਾਂ ਤੇ ਅਫ਼ਗ਼ਾਨਾਂ ਵਿਚ ਹੋਈ ਲੜਾਈ ਬਾਰੇ ਬਾਦਸ਼ਾਹ ਨੂੰ ਦੱਸਿਆ ਗਿਆ ਕਿ ਜਲਾਲ ਖ਼ਾਨ ਨੇ ਆਪਣੇ ਪੋਤਰੇ ਗ਼ੁਲਾਮ ਮੁਹੰਮਦ ਬਨਿਆਰਾ ਤੇ ਪੀਰ ਮੁਹੰਮਦ ਖ਼ਾਨ ਦੀ ਮਦਦ ਨਾਲ ਸਿੱਖਾਂ ਨੂੰ ਜ਼ਬਰਦਸਤ ਹਾਰ ਦਿੱਤੀ ਸੀ। ਇਸ ਲੜਾਈ ਵਿਚ ਕਈ ਸਿੱਖ ਮਾਰੇ ਗਏ ਸਨ ਤੇ ਬਾਕੀ ਭੱਜ ਗਏ ਸਨ। ਸਿੱਖਾਂ ਦੀਆਂ ਦੋ ਤੋਪਾਂ, ਪੰਜ ਬੰਦੂਕਾਂ, ਛੇ ਰਾਮਜੰਗੇ, ਕਈ ਰਾਈਫ਼ਲਾਂ, ਦੋ ਤਲਵਾਰਾਂ, ਇਕ ਹਜ਼ਾਰ ਤੀਰ, ਚਾਰ ਤੰਬੂ ਤੇ ਹੋਰ ਬਹੁਤ ਸਾਰਾ ਸਾਮਾਨ ਜਲਾਲ ਖ਼ਾਨ ਦੀਆਂ ਫ਼ੌਜਾਂ ਦੇ ਹੱਥ ਆਇਆ ਸੀ। ਇਹ ਖ਼ਬਰ ਸੁਣ ਕੇ ਉਦਾਸ ਹੋਏ ਬਾਦਸ਼ਾਹ ਨੂੰ ਕੁਝ ਤਸੱਲੀ ਹੋਈ ਤੇ ਉਸ ਨੇ ਜਲਾਲ ਖ਼ਾਨ ਵਾਸਤੇ ਇਕ ਖਿੱਲਤ, ਇਕ ਫ਼ੁਰਮਾਨ ਤੇ ਇਕ ਘੋੜਾ ਭੇਜਣ ਦਾ ਹੁਕਮ ਦਿੱਤਾ। ਬਾਦਸ਼ਾਹ ਏਨੀ ਨਿੱਕੀ ਜਿਹੀ ਜਿੱਤ 'ਤੇ ਵੀ ਬਾਗ਼ੋ-ਬਾਗ਼ ਹੋ ਗਿਆ ਅਤੇ ਉਸ ਨੇ ਇਹ ਵੀ ਕਿਹਾ ਕਿ ਸਾਹਰਿੰਦ ਤੇ ਸਹਾਰਨਪੁਰ ਦੀ ਫ਼ੌਜਦਾਰੀ ਵੀ ਇਸ ਖ਼ਾਨ (ਜਲਾਲ ਖ਼ਾਨ ਰੁਹੀਲਾ) ਨੂੰ ਸੌਂਪ ਦਿੱਤੀ ਜਾਵੇਗੀ। 2 ਜੁਲਾਈ ਨੂੰ ਬਾਦਸ਼ਾਹ ਨੂੰ, ਬੰਦਾ ਸਿੰਘ ਦੀ ਸਾਹਰਿੰਦ ਵਿਚ ਜਿੱਤ ਤੋਂ ਮਗਰੋਂ, ਸਿੱਖਾਂ ਵੱਲੋਂ ਐਲਾਨਿਆ ਗਿਆ ਐਲਾਨ-ਨਾਮਾ ਪੜ੍ਹ ਕੇ ਸੁਣਾਇਆ ਗਿਆ ਜਿਸ ਦੇ ਬੋਲ ਸਨ:

*ਅਜ਼ਮਤ-ਇ-ਨਾਨਕ ਗੁਰੂ ਹਮ ਜ਼ਾਹਰ ਓ ਬਾਤਨ ਅਸਤ॥*
*ਪਾਦਸ਼ਾਹ-ਇ-ਦੀਨ-ਓ-ਦੁਨੀਆਂ ਆਪ ਸੱਚਾ ਸਾਹਿਬ ਅਸਤ॥*

(ਇਸ ਦੁਨੀਆਂ ਤੇ ਉਸ ਦੁਨੀਆਂ ਵਿਚ ਗੁਰੂ ਨਾਨਕ ਦੀ ਵਡਿਆਈ ਕਾਇਮ ਹੋ ਗਈ। ਸੱਚਾ ਗੁਰੂ ਦੀਨ ਤੇ ਦੁਨੀਆਂ ਦਾ ਪਾਤਿਸ਼ਾਹ ਹੈ)।

ਬਾਦਸ਼ਾਹ ਨੂੰ ਦਸਿਆ ਗਿਆ ਕਿ ਸਿੱਖਾਂ ਨੇ ਆਪਣੇ ਅਜੀਬੋ-ਗ਼ਰੀਬ ਖ਼ੁਫ਼ੀਆ 'ਬੋਲੇ' ਮੁਕੱਰਰ ਕੀਤੇ ਹੋਏ ਹਨ। ਉਹ ਇਕ-ਇਕੱਲੇ ਸਿੱਖ ਨੂੰ 'ਫ਼ੌਜ' ਕਹਿੰਦੇ ਹਨ। ਉਨ੍ਹਾਂ ਨੇ ਆਪਣਾ ਸਿੱਕਾ ਵੀ ਚਲਾ ਦਿੱਤਾ ਹੈ। ਉਹ ਆਪਣੇ ਹੁਕਮਨਾਮਿਆਂ ਵਿਚ, ਜੋ ਆਮਿਲਾਂ (ਅਹਿਲਕਾਰਾਂ) ਨੂੰ ਭੇਜਦੇ ਹਨ 'ਸੰਮਤ ਪਹਿਲਾ' ਲਿਖਦੇ ਹਨ। ਉਹ ਪਿੰਡਾਂ ਵਿਚ ਫ਼ਸਲਾਂ ਦੀ ਵਟਾਈ ਕਰਾਂਦੇ ਹਨ; ਦੋ ਹਿੱਸੇ ਵਾਹਕ ਨੂੰ ਦੇਂਦੇ ਹਨ ਤੇ ਸਿਰਫ਼ ਤੀਜਾ ਹਿੱਸਾ ਆਪ ਲੈਂਦੇ ਹਨ। ਵਜ਼ੀਰ ਖ਼ਾਨ ਦੇ ਦਫ਼ੀਨਿਆਂ ਤੋਂ ਬਿਨਾਂ ਹਾਥੀ, ਘੋੜੇ, ਨਕਦ ਮਾਲ ਤੇ ਜਿਣਸਾਂ ਬਹੁਤ ਉਨ੍ਹਾਂ ਦੇ ਹੱਥ ਲੱਗੀਆਂ ਹਨ। ਲੋਕਾਂ ਵਿਚ ਬੜਾ ਰੌਲਾ-ਰੱਪਾ ਪਿਆ ਹੋਇਆ ਹੈ।

ਇਨ੍ਹਾਂ ਦਿਨਾਂ ਵਿਚ ਬਾਦਸ਼ਾਹ ਨੂੰ ਪਤਾ ਲੱਗਾ ਕਿ ਬੰਦਾ ਸਿੰਘ ਆਪ ਸਹਾਰਨਪੁਰ ਆ ਪੁੱਜਾ ਹੈ ਇਸ ਕਰ ਕੇ ਬਾੜ੍ਹਾ ਦਾ ਸੱਦਾਤ ਖ਼ਾਨ ਤੇ ਹੋਰ ਅਮੀਰ-ਵਜ਼ੀਰ ਬੰਦਾ ਸਿੰਘ ਦਾ ਟਾਕਰਾ ਕਰਨ ਵਾਸਤੇ ਤਿਆਰੀ ਕਰ ਰਹੇ ਹਨ। ਸੱਦਾਤ ਕੋਲ ਸੱਤ ਸੌ ਘੋੜਸਵਾਰ ਫ਼ੌਜ ਹੈ। ਜਲਾਲ ਖ਼ਾਨ ਰੁਹੀਲਾ ਇਸ ਵਕਤ ਜਲਾਲਾਬਾਦ ਦੀ ਰੱਖਿਆ ਵਾਸਤੇ ਇਸ ਨਗਰ ਦੇ ਕਿਲ੍ਹੇ ਵਿਚ ਬੈਠਾ ਹੋਇਆ ਹੈ ਜੋ ਉਸ ਦੇ ਘਰ ਮੁਜ਼ੱਫ਼ਰਨਗਰ ਤੋਂ 45 ਕੂ ਕਿਲੋਮੀਟਰ ਦੂਰ ਹੈ। ਸੱਤ ਜੁਲਾਈ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਜਲਾਲ ਖ਼ਾਨ ਤੇ ਸੱਦਾਤ ਖ਼ਾਨ ਦੀਆਂ ਫ਼ੌਜਾਂ ਦੇ ਛੇ ਹਜ਼ਾਰ ਘੋੜਸਵਾਰਾਂ ਨੇ ਸਿੱਖਾਂ ਨਾਲ ਖ਼ੂਬ ਟੱਕਰ ਲਈ ਸੀ ਤੇ ਉਨ੍ਹਾਂ (ਸਿੱਖਾਂ) ਦਾ ਬੜਾ ਨੁਕਸਾਨ ਕਰ ਕੇ ਜਿੱਤ ਹਾਸਿਲ ਕੀਤੀ ਸੀ। ਇਸ ਲੜਾਈ ਵਿਚ ਅੱਠ ਸੌ ਸਿਖ ਮਾਰੇ ਗਏ ਸਨ ਜਾਂ ਬੁਰੀ ਤਰ੍ਹਾਂ ਜ਼ਖ਼ਮੀ ਹੋਏ ਸਨ। ਬਾਦਸ਼ਾਹ ਨੂੰ ਇਹ (ਗ਼ਲਤ) ਖ਼ਬਰ ਵੀ ਦਿੱਤੀ ਗਈ ਕਿ ਬੰਦਾ ਸਿੰਘ ਵੀ ਮਰਿਆ ਗਿਆ ਹੈ। ਇਸ 'ਤੇ ਬਾਦਸ਼ਾਹ ਬਹੁਤ ਖ਼ੁਸ਼ ਹੋਇਆ। ਪਰ ਜਦ ਉਸ ਨੇ ਇਸ ਦੀ ਤਾਈਦ ਸਈਅਦ ਵਜੀਹ-ਉਦ-ਦੀਨ ਤੋਂ ਵੀ ਕੀਤੀ ਤਾਂ ਉਸ ਨੇ ਦਸਿਆ ਕਿ ਬੰਦਾ ਸਿੰਘ ਮਾਰਿਆ ਨਹੀਂ ਸੀ ਗਿਆ ਬਲਕਿ ਬਚ ਕੇ ਨਿਕਲ ਗਿਆ ਸੀ ਤੇ ਜਲਾਲ ਖ਼ਾਨ ਨੇ ਉਸ ਦਾ ਪਿੱਛਾ ਕੀਤਾ ਸੀ।

8 ਜੁਲਾਈ ਨੂੰ ਬਹਾਦਰ ਸ਼ਾਹ ਨੇ ਸਿਕੰਦਰਾਬਾਦ ਅਤੇ ਮੇਰਠ ਦੇ ਫ਼ੌਜਦਾਰ ਜ਼ੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਸਾਹਰਿੰਦ ਦਾ ਨਵਾਂ ਫ਼ੌਜਦਾਰ ਬਣਾ ਦਿਤਾ ਤੇ ਉਸ ਦੇ ਮਨਸਬ ਵਿਚ ਅੱਠ ਸੌ ਦਾ ਵਾਧਾ ਕਰ ਕੇ ਦੋ ਹਜ਼ਾਰ ਸਵਾਰ ਤੇ ਦੋ ਹਜ਼ਾਰ ਜ਼ਾਤ ਕਰ ਦਿਤਾ। ਪਰ ਇਸ ਅਹਿਮਦ ਖ਼ਾਨ ਵਿਚ ਸਾਹਰਿੰਦ ਜਾਣ ਦੀ ਜੁਰਅਤ ਨਹੀਂ ਸੀ।

23 ਜੁਲਾਈ ਨੂੰ ਬਾਦਸ਼ਾਹ ਉਦੈਪੁਰ ਪਹੁੰਚ ਗਿਆ। ਇੱਥੇ ਉਸ ਨੂੰ ਪਤਾ ਲੱਗਾ ਕਿ ਬੰਦਾ ਸਿੰਘ ਨੇ ਪਾਨੀਪਤ ਉੱਤੇ ਕਬਜ਼ਾ ਕਰਨ ਵਾਸਤੇ ਵੀ ਫ਼ੌਜ ਭੇਜ ਦਿੱਤੀ ਹੈ। ਇਹ ਵੀ ਚਰਚਾ ਹੈ ਕਿ ਉੱਥੋਂ ਦੇ ਹਾਕਮ ਸਿੱਖਾਂ ਨਾਲ ਰਲ ਗਏ ਹਨ। ਸਿੱਖਾਂ ਦਾ ਸਾਹਰਿੰਦ ਅਤੇ ਸਹਾਰਨਪੁਰ 'ਤੇ ਮੁਕੰਮਲ ਕਬਜ਼ਾ ਹੋ ਚੁਕਾ ਹੈ। ਬਖ਼ਸ਼ੀ ਮੁਹੰਮਦ ਨਸੀਰ, ਸਿੱਖ ਬਣ ਕੇ, ਨਸੀਰ ਸਿੰਘ ਅਖਵਾਉਣ ਲਗ ਪਿਆ ਹੈ। ਬੰਦਾ ਸਿੰਘ ਨੇ ਉਸ ਨੂੰ ਖ਼ਜ਼ਾਨਾ ਅਫ਼ਸਰ ਬਣਾ ਦਿੱਤਾ ਹੈ। ਇਨ੍ਹਾਂ ਦੋਹਾਂ ਸ਼ਹਿਰਾਂ ਵਿਚ ਇਕ ਵੀ ਮੁਗ਼ਲ ਜਾਂ ਅਫ਼ਗਾਨ ਅਫ਼ਸਰ ਨਹੀਂ ਰਿਹਾ। ਬਾਦਸ਼ਾਹ ਨੂੰ ਇਹ ਵੀ ਦੱਸਿਆ ਗਿਆ ਕਿ ਬੰਦਾ ਸਿੰਘ ਕੋਲ ਕੋਈ ਗ਼ੈਬੀ ਤਾਕਤ

ਹੈ। ਜਦ ਉਹ ਸਹਾਰਨਪੁਰ ਜਾਣ ਵਾਸਤੇ ਦਰਿਆ ਜਮਨਾ ਦੇ ਕੰਢੇ 'ਤੇ ਆਇਆ ਤਾਂ ਉਸ ਨੇ ਦਰਿਆ ਨੂੰ ਕਿਹਾ '*ਮੇਰੀਆਂ ਫ਼ੌਜਾਂ ਨੂੰ ਪਾਰ ਕਰਨ ਵਾਸਤੇ ਰਸਤਾ ਦੇਹ*' ਤਾਂ ਦਰਿਆ ਇਕ ਦਮ ਸ਼ਾਂਤ ਹੋ ਗਿਆ ਤੇ ਸਾਰੀਆਂ ਸਿੱਖ ਫ਼ੌਜਾਂ ਆਰਾਮ ਨਾਲ ਪਾਰ ਹੋ ਗਈਆਂ।

25 ਜੁਲਾਈ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਸਿੱਖਾਂ ਨੇ ਸਹਾਰਨਪੁਰ, ਨਨੌਤਾ ਅਤੇ ਜਲਾਲਾਬਾਦ ਪੂਰੀ ਤਰ੍ਹਾਂ ਕਬਜ਼ੇ ਵਿਚ ਕਰ ਲਏ ਹਨ। ਬਾਦਸ਼ਾਹ ਨੂੰ ਅਰਜ਼ ਪੁੱਜੀ ਕਿ ਉਹ ਫ਼ਿਰੋਜ਼ ਖ਼ਾਨ ਮੇਵਾਤੀ ਦੀ ਕਮਾਂਡ ਹੇਠ ਸ਼ਾਹੀ ਫ਼ੌਜ ਬੰਦਾ ਸਿੰਘ ਦੇ ਖ਼ਿਲਾਫ਼ ਭੇਜ ਦੇਵੇ। ਇਸ 'ਤੇ ਬਾਦਸ਼ਾਹ ਨੇ ਰੁਸਤਮ ਦਿਲ ਖ਼ਾਨ ਰਾਹੀਂ ਫ਼ਿਰੋਜ਼ ਖ਼ਾਨ ਮੇਵਾਤੀ ਨੂੰ ਸਿੱਖਾਂ ਦੇ ਖ਼ਿਲਾਫ਼ ਫ਼ੌਜ ਲਿਜਾਉਣ ਦਾ ਹੁਕਮ ਦੇ ਦਿਤਾ। 28 ਜੁਲਾਈ ਨੂੰ ਬਾਦਸ਼ਾਹ ਨੇ ਬਾੜ੍ਹਾ ਦੇ ਸਈਅਦ ਵਜੀਹ-ਉਦ-ਦੀਨ, ਉਸਮਾਨ ਖ਼ਾਨ ਕਰਾਵਲ ਤੇ ਰੁਸਤਮ ਦਿਲ ਖ਼ਾਨ ਦੇ ਭਰਾ ਸੁਲਤਾਨ ਕੁਲੀ ਖ਼ਾਨ ਨੂੰ ਵੀ ਫ਼ਿਰੋਜ਼ ਖ਼ਾਨ ਮੇਵਾਤੀ ਦੇ ਨਾਲ ਜਾਣ ਦੀ ਇਜਾਜ਼ਤ ਦੇ ਦਿੱਤੀ। ਬਾਦਸ਼ਾਹ ਨੇ ਫ਼ਿਰੋਜ਼ ਖ਼ਾਨ ਮੇਵਾਤੀ ਨੂੰ ਪੰਜਾਹ ਹਜ਼ਾਰ ਰੁਪੈ ਵੀ ਖ਼ਰਚੇ ਵਾਸਤੇ ਦਿੱਤੇ।

## ਬਾਦਸ਼ਾਹ ਵੱਲੋਂ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਆਪ ਸੰਭਾਲਣ ਦਾ ਐਲਾਨ

ਹੁਣ ਬਾਦਸ਼ਾਹ ਨੇ ਆਪ ਪੰਜਾਬ ਵਿਚ ਵੱਡਾ ਐਕਸ਼ਨ ਕਰਨ ਦਾ ਫ਼ੈਸਲਾ ਕਰ ਲਿਆ। ਉਸ ਨੇ ਚਾਰ ਅਗਸਤ ਨੂੰ ਉਦੈਪੁਰ ਦੇ ਰਾਜੇ ਅਮਰ ਸਿੰਘ ਨੂੰ ਖਿੱਲਤ, ਜਿਗਹ ਕਲਗੀ, ਸੁਨਹਿਰੀ ਕਾਠੀ ਸਣੇ ਘੋੜਾ, ਝਾਲਰਦਾਰ ਪਾਲਕੀ ਵ਼ਗੈਰਾ ਈਨਾਮ ਵਜੋਂ ਦਿੱਤੇ ਤਾਂ ਜੋ ਉਸ ਨੂੰ ਵੀ ਸਿੱਖਾਂ ਖ਼ਿਲਾਫ਼ ਮੁਹਿੰਮ ਵਿਚ ਲਿਜਾਇਆ ਜਾ ਸਕੇ। 14 ਅਗਸਤ ਨੂੰ ਬਾਦਸ਼ਾਹ ਮਦਗਾਂਵ ਵਿਚ ਸੀ। ਇੱਥੇ ਉਸ ਨੇ ਫ਼ੁਰਮਾਨ ਜਾਰੀ ਕੀਤਾ ਕਿ '*ਬਾਦਸ਼ਾਹ ਦੇ ਕਾਫ਼ਲੇ ਦਾ ਕੋਈ ਜਣਾ ਵੀ ਸ਼ਾਹਜਹਾਨਾਬਾਦ (ਦਿੱਲੀ) ਨਾ ਜਾਵੇ ਤੇ ਨਾ ਹੀ ਰਾਜਧਾਨੀ ਤੋਂ ਕਿਸੇ ਨੂੰ ਸ਼ਾਹੀ ਲਸ਼ਕਰ ਵਿਚ ਵੜਨ ਦਿੱਤਾ ਜਾਵੇ।*' ਬਾਦਸ਼ਾਹ ਆਪ ਵੀ ਦਿੱਲੀ ਨਹੀਂ ਗਿਆ ਅਤੇ ਸਿੱਧਾ ਹੀ ਸੋਨੀਪਤ ਵੱਲ ਚਲਾ ਗਿਆ। ਬਾਦਸ਼ਾਹ ਨਾਲ ਲਖਨਊ, ਮੁਰਾਦਾਬਾਦ ਅਤੇ ਦਿੱਲੀ ਦੇ ਸੂਬੇਦਾਰ ਵੀ ਆਪਣੀਆਂ ਫ਼ੌਜਾਂ ਸਣੇ ਸ਼ਾਮਿਲ ਹੋ ਗਏ। ਇਸ ਤੋਂ ਇਲਾਵਾ ਬਾੜ੍ਹਾ ਸਾਦਾਤ (ਜ਼ਿਲ੍ਹਾ ਮੁਜ਼ੱਫ਼ਰ ਨਗਰ) ਦਾ ਸਈਅਦ ਅਬਦੁੱਲਾ (ਸੂਬੇਦਾਰ ਅਲਾਹਾਬਾਦ), ਹਿੰਦੂ ਰਾਜਪੂਤ ਰਾਜੇ ਚਤਰਸਾਲ ਬੁੰਦੇਲਾ ਤੇ ਉਦਿਤ ਸਿੰਘ ਬੁੰਦੇਲਾ ਵੀ ਆਪਣੀਆਂ ਫ਼ੌਜਾਂ ਲੈ ਕੇ ਬਾਦਸ਼ਾਹ ਦੇ ਨਾਲ ਚਲ ਪਏ।

26 ਅਗਸਤ ਨੂੰ ਬਾਦਸ਼ਾਹ ਨੇ ਕਮਾਓਂ ਦੇ ਹਿੰਦੂ ਰਾਜੇ ਨੂੰ ਹੁਕਮ ਭੇਜਿਆ ਕਿ ਉਹ ਬੰਦਾ ਸਿੰਘ ਦਾ ਪਿੱਛਾ ਕਰੇ ਤੇ ਉਸ ਨੂੰ ਸਜ਼ਾ ਦੇਣ ਮਗਰੋਂ ਬਾਦਸ਼ਾਹ ਕੋਲ ਪੇਸ਼ ਹੋਵੇ। 28 ਅਗਸਤ ਨੂੰ ਸ੍ਰੀਨਗਰ-ਗੜ੍ਹਵਾਲ ਦੇ ਰਾਜੇ ਫ਼ਤਹਿ ਸ਼ਾਹ ਨੂੰ ਵੀ ਹੁਕਮ ਭੇਜਿਆ ਗਿਆ ਕਿ ਉਹ ਨਾਨਕ ਪੰਥੀਆਂ (ਸਿੱਖਾਂ) ਦੇ ਖ਼ਿਲਾਫ਼ ਮੁਹਿੰਮ ਸ਼ੁਰੂ ਕਰੇ।

ਇਨ੍ਹਾਂ ਦਿਨਾਂ ਵਿਚ ਫ਼ਿਰੋਜ਼ ਖ਼ਾਨ ਮੇਵਾਤੀ ਅਤੇ ਬਾੜ੍ਹਾ ਦੇ ਸਈਅਦ ਵਜੀਹ-ਉਦ-ਦੀਨ ਵਿਚ ਫ਼ਰਕ ਆ ਗਏ। ਵਜੀਹ-ਉਦ-ਦੀਨ ਰੁਸ ਕੇ ਆਪਣੇ ਨਗਰ ਚਲਾ ਗਿਆ।

ਅਗਲੇ ਦਿਨ 5 ਸਤੰਬਰ ਨੂੰ ਜਦ ਇਹ ਖ਼ਬਰ ਬਾਦਸ਼ਾਹ ਨੂੰ ਮਿਲੀ ਤਾਂ ਉਸ ਨੇ ਗੁੱਸੇ ਵਿਚ ਆ ਕੇ ਉਸ ਦਾ ਮਨਸਬ ਪੰਜ ਸੌ ਜ਼ਾਤ ਘਟਾਉਣ ਦਾ ਫ਼ੁਰਮਾਨ ਜਾਰੀ ਕਰ ਦਿੱਤਾ ਅਤੇ ਦੋ ਗੁਰਜ-ਬਰਦਾਰ ਭੇਜ ਕੇ ਉਸ ਨੂੰ ਦਰਬਾਰ ਵਿਚ ਪੇਸ਼ ਹੋਣ ਦਾ ਹੁਕਮ ਦਿੱਤਾ।

## ਬੰਦਾ ਸਿੰਘ ਦੀ ਮੁੜ ਪੰਜਾਬ ਵੱਲ ਵਾਪਸੀ

ਉੱਧਰ ਯਮਨਾ ਪਾਰ ਮੱਲ੍ਹਾਂ ਮਾਰਨ ਮਗਰੋਂ ਬੰਦਾ ਸਿੰਘ ਨੇ ਵੀ ਪੰਜਾਬ ਵਲ ਵਾਪਸੀ ਸ਼ੁਰੂ ਕਰ ਦਿਤਾ। ਉਸ ਨੇ ਬਾਬਾ ਬਿਨੋਦ ਸਿੰਘ ਅਤੇ ਭਾਈ ਰਾਮ ਸਿੰਘ ਨੂੰ ਚਾਰ ਹਜ਼ਾਰ ਸਵਾਰ ਦੇ ਕੇ ਪਾਨੀਪਤ ਅਤੇ ਤਰਾਵੜੀ 'ਤੇ ਕਬਜਾ ਕਰਨ ਵਾਸਤੇ ਭੇਜ ਦਿਤਾ। ਭਾਈ ਭਗਤੂ ਪਰਵਾਰ ਦੇ ਭਾਈ ਫ਼ਤਹਿ ਸਿੰਘ ਤੇ ਗੁਰਬਖ਼ਸ਼ ਸਿੰਘ, ਬਾਬਾ ਫੂਲ ਪਰਵਾਰ ਦੇ ਤਿਲੋਕ ਸਿੰਘ ਤੇ ਰਾਮ ਸਿੰਘ ਅਤੇ ਭਾਈ ਰੂਪੇ ਦੇ ਬੇਟੇ ਪਰਮ ਸਿੰਘ ਤੇ ਧਰਮ ਸਿੰਘ ਨੂੰ ਮਾਲਵਾ (ਸਮਾਣਾ, ਲੱਖੀ ਜੰਗਲ ਅਤੇ ਤਿਹਾੜਾ) ਦਾ ਇਲਾਕਾ ਸੌਂਪ ਕੇ ਬੰਦਾ ਸਿੰਘ ਆਪ ਲੋਹਗੜ੍ਹ ਕਿਲ੍ਹੇ ਵਲ ਰਵਾਨਾ ਹੋ ਗਿਆ।

*ਮੁੰਤਖ਼ਬੁਲ ਲੁਬਾਬ* ਦਾ ਲੇਖਕ ਮੁਹੰਮਦ ਹਾਸ਼ਿਮ ਖ਼ਾਫ਼ੀ ਖ਼ਾਨ ਇਸ ਸਮੇਂ ਦੀ ਹਾਲਤ ਬਾਰੇ ਲਿਖਦਾ ਹੈ: *"ਏਧਰ ਰਾਜਧਾਨੀ ਸ਼ਾਹਜਹਾਨਾਬਾਦ (ਦਿੱਲੀ) ਤੋਂ ਦੋ-ਤਰੈ ਪੜਾਉ ਨੇੜੇ ਤਕ, ਤੇ ਓਧਰ ਲਾਹੌਰ ਦੇ ਗੋਰੇ ਤਕ, ਸਾਰੇ ਕਸਬੇ ਅਤੇ ਮਸ਼ਹੂਰ ਸ਼ਹਿਰ, ਮਰਦਊ ਤੋਂ ਸੈਂਕੜੇ ਕੋਹਾਂ ਦੂਰ ਨਾਪਾਕਾਂ (ਸਿੱਖਾਂ) ਦੀ ਲੁਟ-ਮਾਰ ਨਾਲ ਬੁਰੀ ਤਰ੍ਹਾਂ ਦਲੇ-ਮਲੇ ਗਏ ਸਨ ਅਤੇ ਬੰਦੇ ਗਿਣਤੀ ਦੀ ਹੱਦ ਤੋਂ ਬਹੁਤ ਵਧੇਰੇ 'ਸ਼ਹੀਦ' ਹੋ ਗਏ ਸਨ। ਅਰ ਸੰਸਾਰ ਕਾਫ਼ਰਾਂ (ਸਿੱਖਾਂ) ਦੀ ਮਾਰ ਨਾਲ ਬਰਬਾਦ ਹੋ ਗਿਆ ਸੀ। ਖ਼ਾਸ ਕਰ ਕੇ ਸਢੌਰਾ ਤੇ ਕਰਨਾਲ ਕਸਬੇ, ਸਣੇ ਸਬੰਧਤ ਪਿੰਡਾਂ ਦੇ, ਜਿੱਥੋਂ ਦੇ ਫ਼ੌਜਦਾਰ, ਅਨੇਕ ਸਾਥੀ ਮੁਸਲਮਾਨਾਂ ਸਮੇਤ, ਆਪਣੀ ਔਕਾਤ ਮੁਤਾਬਿਕ ਮੁਕਾਬਲਾ ਕਰ ਕੇ 'ਸ਼ਰਬਤੇ-ਸ਼ਹਾਦਤ' ਪੀ ਗਏ ਸਨ, ਬਹੁਤ ਜ਼ਿਆਦਾ ਬਰਬਾਦ ਕੀਤੇ ਗਏ।"*

28 ਅਗਸਤ ਨੂੰ ਬਾਦਸ਼ਾਹ ਦੇ ਦਰਬਾਰ ਵਿਚ ਵੀ ਪੰਜਾਬ ਵਿਚ ਸਿੱਖਾਂ ਦੇ ਬੋਲ ਬਾਲੇ ਦਾ ਜ਼ਿਕਰ ਹੋਇਆ ਸੀ: *"ਸਾਹਰਿੰਦ ਦੇ ਦਫ਼ੀਨਿਆਂ-ਖ਼ਜ਼ੀਨਿਆਂ ਬਾਰੇ ਕੀ ਲਿਖੀਏ! ਸਾਹੂਕਾਰਾਂ ਤੋਂ ਪਤਾ ਲਗਦਾ ਹੈ ਕਿ ਦੋਆਬਾ ਤੋਂ ਮਾਮਲਾ-ਵਟਾਈ ਅਸਲੋਂ ਹਾਸਿਲ ਨਹੀਂ ਹੋ ਰਿਹਾ। ਸਦਾ ਖਾਲਸੇ-ਸਿੱਖ ਵਸੂਲ ਕਰਦੇ ਤੇ ਗੱਡੇ ਲੱਦ ਕੇ ਡਾਬਰ (ਲੋਹਗੜ੍ਹ), ਜੋ ਉਨ੍ਹਾਂ ਆਪਣੀ ਰਾਜਧਾਨੀ ਬਣਾਇਆ ਹੈ, ਲੈ ਜਾਂਦੇ ਹਨ। ਇਕ ਦਿਨ ਤਾਂ ਤਿੰਨ ਸੌ ਗੱਡੇ ਲੱਦੀ ਲਈ ਜਾਂਦੇ ਸਨ। ਲਾਹੌਰ ਤਕ ਉਨ੍ਹਾਂ ਦਾ ਰਾਹ ਡੱਕਣ ਵਾਲਾ ਕੋਈ ਨਹੀਂ।"*

29 ਅਗਸਤ ਨੂੰ ਬਾਦਸ਼ਾਹ ਨੇ ਇਕ ਨਵਾਂ ਹੁਕਮ ਜਾਰੀ ਕੀਤਾ ਕਿ ਜੋ ਹਿੰਦੂ ਪੇਸ਼ਕਾਰ ਬਣ ਕੇ ਹਜ਼ੂਰ ਆਉਂਦੇ ਹਨ, ਆਪਣੀਆਂ ਦਾਹੜੀਆਂ ਮੁਨਾ ਕੇ ਆਇਆ ਕਰਨ। ਇਸ ਹੁਕਮ 'ਤੇ ਇਕ ਦਮ ਅਮਲ ਕਰਨ ਵਾਲੇ ਪੇਸ਼ਕਾਰਾਂ, ਦੀਵਾਨਾਂ, ਬਖ਼ਸ਼ੀਆਂ, ਮੀਰ ਆਤਿਸ਼ ਤੇ ਹੋਰ ਖ਼ਿਦਮਤ ਗੁਜ਼ਾਰਾਂ ਨੂੰ ਜਾਮੇ-ਜੋੜੇ ਤੇ ਕੰਨਾਂ ਲਈ ਮੋਤਸਰੀਆਂ ਈਨਾਮ ਵਜੋਂ ਬਖ਼ਸ਼ੀਆਂ ਗਈਆਂ।

ਬਾਦਸ਼ਾਹ ਸਿੱਖਾਂ ਤੋਂ ਏਨਾ ਡਰਨ ਲੱਗ ਪਿਆ ਸੀ ਕਿ ਹੁਣ ਉਸ ਦਾ ਸਿਰਫ਼ ਇੱਕੋ-ਇਕ ਕੰਮ ਰਹਿ ਗਿਆ ਸੀ: ਬੰਦਾ ਸਿੰਘ ਨੂੰ ਖ਼ਤਮ ਕਰਨਾ ਤੇ ਉਸ ਦਾ ਹਰ ਐਕਸ਼ਨ ਇਸੇ ਮੁਹਿੰਮ ਦੁਆਲੇ ਘੁੰਮਦਾ ਸੀ। 29 ਸਤੰਬਰ ਨੂੰ ਬਾਦਸ਼ਾਹ ਨੇ ਮਹਾਬਤ ਖ਼ਾਨ (ਪੁੱਤਰ ਮੁਨਈਮ ਖ਼ਾਨ) ਨੂੰ ਆਪਣੇ ਕੋਲ ਬੁਲਾ ਕੇ ਖਿੱਲਤ ਭੇਟ ਕੀਤੀ ਅਤੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਜਾਣ ਵਾਸਤੇ ਹੁਕਮ ਕੀਤਾ। ਉਸ ਨੂੰ ਕਿਹਾ ਗਿਆ ਕਿ ਉਹ ਆਪਣਾ ਮੋਰਚਾ ਕਰਨਾਲ ਵਿਚ ਲਾਵੇ। ਬਾਦਸ਼ਾਹ ਨੇ ਨੁਸਰਤ ਖ਼ਾਨ, ਗ਼ੁਲਾਮ ਨਬੀ ਕੁਲੀ ਖ਼ਾਨ ਤੇ ਸਈਅਦ ਹਸਨ ਖ਼ਾਨ ਤੋਂ ਇਲਾਵਾ ਹਿੰਦੂ ਰਾਜੇ ਰਾਜਾ ਛਤਰਸਾਲ ਬੁੰਦੇਲਾ ਨੂੰ ਵੀ ਮਹਾਬਤ ਖ਼ਾਨ ਦੇ ਨਾਲ ਜਾਣ ਵਾਸਤੇ ਹੁਕਮ ਕੀਤਾ, ਜੋ ਉਨ੍ਹਾਂ ਨੇ ਖ਼ੁਸ਼ੀ-ਖ਼ੁਸ਼ੀ ਕਬੂਲ ਕਰ ਲਿਆ।

2 ਅਕਤੂਬਰ ਨੂੰ ਬਾਦਸ਼ਾਹ ਨੂੰ ਇਤਲਾਹ ਮਿਲੀ ਕਿ ਫ਼ਿਰੋਜ਼ ਖ਼ਾਨ ਮੇਵਾਤੀ 28 ਸਤੰਬਰ ਨੂੰ ਕਰਨਾਲ ਪੁੱਜ ਗਿਆ ਸੀ ਤੇ ਉਹ ਛੇਤੀ ਹੀ ਸਿੱਖਾਂ 'ਤੇ ਹਮਲਾ ਸ਼ੁਰੂ ਕਰ ਦੇਵੇਗਾ। 12 ਅਕਤੂਬਰ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਫ਼ਿਰੋਜ਼ ਖ਼ਾਨ ਵੀ ਕਰਨਾਲ ਤੋਂ 6 ਕੂ ਕਿਲੋਮੀਟਰ ਦੂਰ ਤਰਾਵੜੀ ਪਹੁੰਚ ਗਿਆ ਹੈ ਤੇ ਸਿੱਖ 'ਸੂਰ' ਥਾਣਾ ਖਾਲੀ ਕਰ ਕੇ ਚਲੇ ਗਏ ਹਨ। 14 ਅਕਤੂਬਰ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਜਲਾਲ ਖ਼ਾਨ ਰੁਹੀਲਾ ਤੇ ਸਿੱਖਾਂ ਵਿਚ ਘਮਸਾਣ ਦਾ ਜੰਗ ਹੋਇਆ ਸੀ ਜਿਸ ਵਿਚ 300 ਸ਼ਾਹੀ ਫ਼ੌਜੀ ਤੇ ਕਈ ਸਿੱਖ ਵੀ ਮਾਰੇ ਗਏ ਸਨ।

## ਰਾਹੋਂ ਦੀ ਲੜਾਈ (ਅਕਤੂਬਰ-ਨਵੰਬਰ 1710)

ਸਤੰਬਰ-ਅਕਤੂਬਰ 1710 ਵਿਚ ਸਿੱਖਾਂ ਨੇ ਰਾਹੋਂ (ਪਹਿਲੋਂ ਜ਼ਿਲ੍ਹਾ ਜਲੰਧਰ, ਹੁਣ ਜ਼ਿਲ੍ਹਾ ਨਵਾਂਸ਼ਹਿਰ) 'ਤੇ ਵੀ ਹਮਲਾ ਕੀਤਾ ਤੇ ਕੁਝ ਚਿਰ ਵਾਸਤੇ ਤਾਂ ਉਹ ਇਸ ਸ਼ਹਿਰ ਅਤੇ ਇਸ ਦੇ ਕਿਲ੍ਹੇ 'ਤੇ ਕਾਬਜ਼ ਵੀ ਹੋ ਗਏ। ਜਦ ਇਸ ਦਾ ਪਤਾ ਜਲੰਧਰ-ਦੁਆਬ ਦੇ ਸੁਲਤਾਨਪੁਰ ਦੇ ਸਾਬਕਾ ਫ਼ੌਜਦਾਰ ਸ਼ਮਸ ਖ਼ਾਨ ਨੂੰ ਲੱਗਾ ਤਾਂ ਉਹ ਪੰਜ ਹਜ਼ਾਰ ਫ਼ੌਜ ਲੈ ਕੇ ਰਾਹੋਂ ਆ ਗਿਆ (ਖ਼ਾਫ਼ੀ ਖ਼ਾਨ ਮੁਤਾਬਿਕ ਸ਼ਮਸ ਖ਼ਾਨ ਨਾਲ ਸੁਲਤਾਨਪੁਰ ਤੋਂ ਇਕ ਲੱਖ ਮੁਸਲਮਾਨ, ਜਿਨ੍ਹਾ ਵਿਚ ਜੁਲਾਹੇ ਵੀ ਬਹੁਤ ਸਨ, ਬਰਸਤਾ ਰਾਹੋਂ ਸਾਹਰਿੰਦ ਵੱਲ ਨੂੰ ਚੱਲੇ ਸਨ। ਇਨ੍ਹਾਂ ਨਾਲ ਚਾਰ-ਪੰਜ ਹਜ਼ਾਰ ਘੋੜਸਵਾਰ ਤੇ ਤੀਹ ਹਜ਼ਾਰ ਪੈਦਲ ਸਿਪਾਹੀ ਵੀ ਸਨ)। (ਖ਼ਾਫ਼ੀ ਖ਼ਾਨ, *ਮੁੰਤਖ਼ਬੁਲ ਲੁਬਾਬ,* ਜਿਲਦ ਦੂਜੀ, ਸਫ਼ਾ 658)। ਖ਼ਾਫ਼ੀ ਖ਼ਾਨ ਸਿੱਖ ਫ਼ੌਜਾਂ ਦੀ ਗਿਣਤੀ ਵੀ 70-80 ਹਜ਼ਾਰ ਦਸਦਾ ਹੈ। ਇਹ ਦੋਵੇਂ ਗਿਣਤੀਆਂ ਗ਼ਲਤ ਹਨ।

ਇਸ ਵੇਲੇ ਕਿਲ੍ਹੇ ਵਿਚ ਬਹੁਤੀ ਸਿੱਖ ਫ਼ੌਜ ਨਹੀਂ ਸੀ ਅਤੇ ਨਾ ਹੀ ਉੱਥੇ ਰਾਸ਼ਨ ਵਗ਼ੈਰਾ ਸੀ, ਇਸ ਕਰ ਕੇ ਉਹ ਕਿਲ੍ਹੇ ਚੋਂ ਨਿਕਲ ਕੇ ਹੇਠਾਂ ਮੈਦਾਨੀ ਇਲਾਕੇ ਵਿਚ ਆ ਗਏ। ਦੋਹਾਂ ਧਿਰਾਂ ਵਿਚ ਬੜੀ ਜ਼ਬਰਦਸਤ ਜੰਗ ਹੋਈ। ਸਿੱਖ ਵਧੀਆ ਅਸਲੇ ਦੀ ਅਣਹੋਂਦ ਤੇ ਗਿਣਤੀ ਵਿਚ ਥੋੜ੍ਹੇ ਹੋਣ ਦੇ ਬਾਵਜੂਦ ਡਟ ਕੇ ਲੜੇ ਅਤੇ ਇਕ ਵਾਰ ਤਾਂ ਸ਼ਮਸ ਖ਼ਾਨ ਨੂੰ ਹਾਰ ਸਾਹਮਣੇ ਨਜ਼ਰ ਆਈ। ਪਰ ਥੋੜ੍ਹੀ ਦੇਰ ਵਿਚ ਹੀ ਸ਼ਮਸ ਖ਼ਾਨ ਦਾ

ਚਾਚਾ ਬਾਇਜ਼ੀਦ ਖ਼ਾਨ (ਕੁਤਬਦੀਨ ਖ਼ੇਸ਼ਗੀ), ਸੂਬੇਦਾਰ ਜੰਮੂ, ਵੀ ਉੱਥੇ ਪਹੁੰਚ ਗਿਆ। ਕਸੂਰ ਦਾ ਪਠਾਣ ਫ਼ੌਜਦਾਰ ਉਮਰ ਖ਼ਾਨ ਵੀ ਅਚਾਣਕ ਉਧਰ ਆ ਨਿਕਲਿਆ। ਇਨ੍ਹਾਂ ਨੇ ਕਿਲ੍ਹੇ ਅਤੇ ਸ਼ਹਿਰ ਨੂੰ ਸਾਰੇ ਪਾਸੇ ਤੋਂ ਘੇਰਾ·ਪਾ ਲਿਆ। ਸਿੱਖਾਂ ਨੇ ਇਨ੍ਹਾਂ ਤਿੰਨਾਂ ਫ਼ੌਜਾਂ ਦਾ ਕਈ ਦਿਨ ਤਕ ਮੁਕਾਬਲਾ ਕੀਤਾ ਪਰ ਅਸਲੇ ਦੀ ਘਾਟ ਅਤੇ ਖਾਣ ਦਾ ਸਾਮਾਨ ਮੁੱਕ ਜਾਣ ਕਾਰਨ ਉਨ੍ਹਾਂ ਨੂੰ ਕਿਲ੍ਹਾ ਖ਼ਾਲੀ ਕਰ ਕੇ ਦੌੜਨਾ ਪਿਆ। ਮੁਗ਼ਲ ਫ਼ੌਜ ਦਾ ਘੇਰਾ ਚੀਰ ਕੇ ਨਿਕਲਣ ਦੌਰਾਨ ਬਹੁਤ ਸਾਰੇ ਸਿੱਖ ਸ਼ਹੀਦ ਹੋ ਗਏ। ਸਿਰਫ਼ ਥੋੜ੍ਹੇ ਜਿਹੇ ਸਿੱਖ ਹੀ ਬਚ ਕੇ ਨਿਕਲ ਸਕੇ। ਇਸ ਜਿੱਤ ਮਗਰੋਂ ਸਾਰੀਆਂ ਮੁਗ਼ਲ ਤੇ ਪਠਾਣ ਫ਼ੌਜਾਂ ਦੇ ਹੌਸਲੇ ਬੁਲੰਦ ਹੋ ਗਏ ਅਤੇ ਉਹ ਸਾਹਰਿੰਦ ਵੱਲ ਚਲ ਪਏ ਤਾਂ ਜੋ ਉਸ ਨੂੰ ਵੀ ਸਿੱਖਾਂ ਤੋਂ ਆਜ਼ਾਦ ਕਰਵਾਇਆ ਜਾ ਸਕੇ।

ਰਾਹੋਂ ਤੋਂ ਸ਼ਮਸ ਖ਼ਾਨ ਨੇ ਮਾਛੀਵਾੜਾ ਦੇ ਪੱਤਣ ਤੋਂ ਸਤਲੁਜ ਦਰਿਆ ਪਾਰ ਕੀਤਾ ਤੇ ਇੱਥੋਂ ਦੀ ਪੱਕੀ ਸਰਾਂ ਵਿਚ ਪਹਿਲਾ ਪੜਾਅ ਕੀਤਾ (*ਹੁਣ ਇਸ ਸਰਾਂ ਦਾ ਨਾਂ-ਨਿਸ਼ਾਨ ਵੀ ਬਾਕੀ ਨਹੀਂ ਹੈ*)। ਰਾਹੋਂ 'ਤੇ ਸ਼ਮਸ ਖ਼ਾਨ ਦੀ ਫ਼ੌਜ ਦੇ ਕਬਜ਼ੇ ਦੀ ਖ਼ਬਰ ਬਾਦਸ਼ਾਹ ਨੂੰ 15 ਅਕਤੂਬਰ 1710 ਦੇ ਦਿਨ ਮਿਲੀ ਸੀ। ਪਰ, ਇਸ ਇਤਲਾਹ ਵਿਚ ਸ਼ਮਸ ਖ਼ਾਨ ਦੀ ਸਿੱਖਾਂ ਨਾਲ ਰਾਹੋਂ ਦੀ ਬਜਾਇ ਮਾਛੀਵਾੜਾ ਵਿਚ ਲੜਾਈ ਦੱਸੀ ਹੋਈ ਸੀ ਤੇ ਮਰਨ ਵਾਲੇ ਸਿੱਖਾਂ ਦੀ ਗਿਣਤੀ ਦੋ ਹਜ਼ਾਰ ਕਹੀ ਗਈ ਸੀ। ਕੁਝ ਚਿਰ ਮਗਰੋਂ ਸਿੱਖਾਂ ਨੇ ਫੇਰ ਰਾਹੋਂ 'ਤੇ ਕਬਜ਼ਾ ਕਰ ਲਿਆ। *ਰਾਹੋਂ ਦੇ ਮੁਸਲਮਾਨ ਅਮੀਰ ਸਿੱਖਾਂ ਤੋਂ ਡਰਦੇ ਰਾਹੋਂ ਛੱਡ ਕੇ ਦੂਰ ਚਲੇ ਗਏ ਤੇ ਨੌਸ਼ਹਿਰਾ (ਹੁਣ ਨਵਾਂਸ਼ਹਿਰ) ਵਸਾ ਲਿਆ।*

## ਬਾਦਸ਼ਾਹੀ ਫ਼ੌਜਾਂ 'ਤੇ ਸਿੱਖਾਂ ਵਿਚਕਾਰ ਤਰਾਵੜੀ ਵਿਚ ਲੜਾਈ

ਰਾਹੋਂ ਦੇ ਕਿਲ੍ਹੇ 'ਤੇ ਸ਼ਾਹੀ ਫ਼ੌਜ ਦਾ ਕਬਜ਼ਾ ਸਿੱਖਾਂ ਦੇ ਖ਼ਿਲਾਫ਼ ਮੁਗ਼ਲਾਂ ਦੀ ਭਾਵੇਂ ਪਹਿਲੀ ਜਿੱਤ ਸੀ ਪਰ ਬਾਦਸ਼ਾਹ ਦੀ ਆਪਣੀ ਭੇਜੀ ਫ਼ੌਜ ਦਾ ਪਹਿਲਾ ਐਕਸ਼ਨ ਤਰਾਵੜੀ ਨੇੜੇ, ਤਕਰੀਬਨ ਉਨ੍ਹੀਂ ਦਿਨੀਂ ਹੀ (16-17 ਅਕਤੂਬਰ 1710 ਨੂੰ), ਹੋਇਆ ਸੀ। ਬਹਾਦਰ ਸ਼ਾਹ ਦੀ ਭੇਜੀ 60 ਹਜ਼ਾਰ ਫ਼ੌਜ ਵਿੱਚੋਂ ਫ਼ਿਰੋਜ਼ ਖ਼ਾਨ ਮੇਵਾਤੀ ਦੀ ਯੂਨਿਟ ਨੇ ਸਿੱਖਾਂ 'ਤੇ ਇਹ ਹਮਲਾ ਤਰਾਵੜੀ ਨੇੜੇ (ਕਰਨਾਲ ਤੋਂ 24 ਕਿਲੋਮੀਟਰ ਦੂਰ) ਅਮੀਨਗੜ੍ਹ (ਖੇੜਾ ਅਮੀਨ) ਦੀ ਜੂਹ ਵਿਚ ਕੀਤਾ ਸੀ। ਸਿੱਖ ਜਰਨੈਲ ਬਿਨੋਦ ਸਿੰਘ ਕੋਲ ਇਸ ਵੇਲੇ ਬਹੁਤ ਥੋੜ੍ਹੀਆਂ ਫ਼ੌਜਾਂ ਤੇ ਮਾਮੂਲੀ ਜਿਹਾ ਅਸਲਾ ਸੀ ਪਰ ਫਿਰ ਵੀ ਉਨ੍ਹਾਂ ਨੇ ਜ਼ਬਰਦਸਤ ਟੱਕਰ ਦਿੱਤੀ। ਪਹਿਲਾਂ ਤਾਂ ਮੁਗ਼ਲ ਫ਼ੌਜਾਂ ਦਾ ਜਰਨੈਲ ਮਹਾਬਤ ਖ਼ਾਨ ਸਿੱਖਾਂ ਦੇ ਵਾਰ ਤੋਂ ਡਰ ਕੇ ਪਿੱਛੇ ਹਟ ਗਿਆ ਪਰ ਫਿਰ ਫ਼ਿਰੋਜ਼ ਖ਼ਾਨ ਮੇਵਾਤੀ ਗੁੱਸਾ ਖਾ ਕੇ ਆਪ ਅੱਗੇ ਵਧਿਆ ਅਤੇ ਸਾਰੀਆਂ ਫ਼ੌਜਾਂ ਨੂੰ ਇਕ ਦਮ ਹੱਲਾ ਬੋਲਣ ਵਾਸਤੇ ਕਿਹਾ। ਇਸ ਮਗਰੋਂ ਘਮਸਾਣ ਦੀ ਜੰਗ ਹੋਈ। ਪਰ ਦੋ-ਚਾਰ ਹਜ਼ਾਰ ਸਿੱਖ ਫ਼ੌਜੀ, 60 ਹਜ਼ਾਰ ਮੁਗ਼ਲ ਫ਼ੌਜਾਂ ਅੱਗੇ, ਬਹੁਤੀ ਦੇਰ ਤਕ ਟਿਕ ਨਾ ਸਕੇ। ਇਸ ਮੌਕੇ 'ਤੇ ਸੈਂਕੜੇ ਸਿੱਖ ਸ਼ਹੀਦ ਹੋ ਗਏ।

ਫ਼ਿਰੋਜ਼ ਖ਼ਾਨ ਮੇਵਾਤੀ ਨੇ ਸ਼ਹੀਦ ਹੋਏ 300 ਸਿੱਖਾਂ ਦੇ ਸਿਰ ਕਟਵਾ ਕੇ ਬਾਦਸ਼ਾਹ ਨੂੰ ਭੇਜੇ। ਇਸ ਮਗਰੋਂ ਜੋਸ਼ ਵਿਚ ਆ ਕੇ ਮੇਵਾਤੀ ਨੇ ਸਿੱਖਾਂ 'ਤੇ ਦੋ ਹੋਰ ਹਮਲੇ ਕੀਤੇ। ਤਰਾਵੜੀ ਅਤੇ ਥਾਨੇਸਰ ਵਿਚ 19 ਅਕਤੂਬਰ ਨੂੰ ਦੋਹਾਂ ਧਿਰਾਂ ਵਿਚ ਖ਼ੂਬ ਜੰਗ ਹੋਈ। ਦੋਹਾਂ ਲੜਾਈਆਂ ਵਿਚ ਸਿੱਖ ਹਾਰ ਗਏ। ਥਾਨੇਸਰ ਚੋਂ ਹਾਰ ਕੇ ਸਿੱਖ ਸਢੌਰੇ ਵਲ ਚਲੇ ਗਏ, ਜਿੱਥੋਂ ਉਹ ਛੇਤੀ ਹੀ ਲੋਹਗੜ੍ਹ ਵਲ ਕੂਚ ਕਰ ਗਏ। ਇਸ ਦੌਰਾਨ ਸਿੱਖਾਂ ਨੂੰ ਸ਼ਾਹਬਾਦ ਵਿਚ ਵੀ ਹਾਰ ਹੋ ਚੁਕੀ ਸੀ। ਇਸ 'ਤੇ ਖ਼ੁਸ਼ ਹੋ ਕੇ ਬਾਦਸ਼ਾਹ ਨੇ 20 ਅਕਤੂਬਰ ਨੂੰ ਮੇਵਾਤੀ ਨੂੰ ਖ਼ੂਬ ਈਨਾਮ ਦਿੱਤੇ। ਮੇਵਾਤੀ ਨੂੰ ਇਕ ਲੱਖ ਰੁਪੈ ਨਕਦ ਅਤੇ ਨਾਲ ਹੀ (ਜ਼ੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਹਟਾ ਕੇ) ਸਾਹਰਿੰਦ ਦੀ ਸੂਬੇਦਾਰੀ ਵੀ ਬਖ਼ਸ਼ੀ ਗਈ। (ਖ਼ਾਫ਼ੀ ਖ਼ਾਨ, ਸਫ਼ਾ 669-70, ਕਾਮਵਰ, ਸਫ਼ਾ 352)।

## ਸਿੱਖਾਂ ਹੱਥੋਂ ਸਾਹਰਿੰਦ ਦਾ ਖੁਸ ਜਾਣਾ

ਜਦ ਬਾਇਜ਼ੀਦ ਖ਼ਾਨ ਤੇ ਸ਼ਮਸ ਖ਼ਾਨ ਨੂੰ ਸਿਖਾਂ ਦੀ ਅਮੀਨਗੜ੍ਹ ਵਿਚ ਹਾਰ ਦੀ ਖ਼ਬਰ ਮਿਲੀ ਤਾਂ ਉਹ ਰਾਹੋਂ ਤੋਂ ਸਾਹਰਿੰਦ ਵਲ ਚਲ ਚੁਕਾ ਸੀ। ਉਹ ਕੁਝ ਦਿਨ ਪਹਿਲੋਂ ਹੀ ਸਿੱਖਾਂ ਨੂੰ ਰਾਹੋਂ ਵਿਚ ਹਰਾ ਕੇ ਆਏ ਸਨ। ਇਸ ਕਰ ਕੇ ਉਹ ਤਕੜੇ ਹੌਸਲੇ ਅਤੇ ਉੱਚੀਆਂ ਹਵਾਵਾਂ ਵਿਚ ਸਨ। ਉਹ 2 ਅਕਤੂਬਰ 1710 ਦੇ ਦਿਨ ਸਾਹਰਿੰਦ ਕੋਲ ਪੁੱਜ ਗਏ। ਇਸ ਵੇਲੇ ਸਾਹਰਿੰਦ ਵਿਚ ਬਹੁਤ ਥੋੜ੍ਹੀ ਜਿਹੀ ਹੀ ਸਿਖ ਫ਼ੌਜ ਸੀ। ਭਾਈ ਬਾਜ਼ ਸਿੰਘ ਵੀ ਇਸ ਵੇਲੇ ਸਾਹਰਿੰਦ ਵਿਚ ਨਹੀਂ ਸੀ। ਇਸ ਦੇ ਬਾਵਜੂਦ ਭਾਈ ਸੁੱਖਾ ਸਿੰਘ ਤੇ ਸ਼ਾਮ ਸਿੰਘ ਦੀ ਅਗਵਾਈ ਵਿਚ ਸਿੱਖ ਫੌਜਾਂ ਨੇ ਸ਼ਮਸ ਖ਼ਾਨ ਤੇ ਬਾਇਜ਼ੀਦ ਖ਼ਾਨ ਦੀ ਫ਼ੌਜ ਨਾਲ ਯਾਕੂਬ ਖ਼ਾਨ ਦੇ ਬਾਗ਼ ਵਿਚ ਤੇ ਇਸ ਦੇ ਬਾਹਰ ਖ਼ੂਬ ਲੋਹਾ ਲਿਆ। ਪਰ ਥੋੜ੍ਹੀ ਗਿਣਤੀ ਅਤੇ ਬਹੁਤ ਘਟ ਅਸਲਾ ਹੋਣ ਕਾਰਨ ਸਿੱਖ ਬਹੁਤੀ ਦੇਰ ਨਾ ਟਿਕ ਸਕੇ। ਇਸ ਲੜਾਈ ਵਿਚ ਬਹੁਤ ਸਾਰੇ ਸਿੱਖ ਸ਼ਹੀਦ ਹੋ ਗਏ। ਸਿੱਖ ਆਪਣੇ ਜਰਨੈਲ ਭਾਈ ਸੁੱਖਾ ਸਿੰਘ ਦੀ ਸ਼ਹੀਦੀ ਮਗਰੋਂ ਪਿੱਛੇ ਹਟ ਕੇ ਸਾਹਰਿੰਦ ਦੇ ਕਿਲ੍ਹੇ ਵਿਚ ਜਾ ਵੜੇ। (ਭਾਈ ਸੁਖਾ ਸਿੰਘ ਤੇ ਇਨ੍ਹਾਂ ਹੋਰ ਸ਼ਹੀਦਾਂ ਦੀ ਯਾਦ ਵਿਚ ਸ਼ਹੀਦ ਗੰਜ ਗੁਰਦੁਆਰਾ, ਲੜਾਈ ਵਾਲੀ ਥਾਂ 'ਤੇ, ਗੁਰਦੁਆਰਾ ਫ਼ਤਹਿਗੜ੍ਹ ਸਾਹਿਬ ਦੇ ਨੇੜੇ, ਬਣਿਆ ਹੋਇਆ ਹੈ)।

ਪਰ ਸਿੱਖ ਬਹੁਤੀ ਦੇਰ ਕਿਲ੍ਹਾ ਵੀ ਕਾਬੂ ਵਿਚ ਨਾ ਰਖ ਸਕੇ ਅਤੇ 14 ਅਕਤੂਬਰ ਦੀ ਰਾਤ ਨੂੰ ਹਨੇਰੇ ਵਿਚ ਘੇਰਾ ਤੋੜਦੇ ਹੋਏ ਖਰੜ ਵਲ ਨੂੰ ਭੱਜ ਗਏ। ਉਨ੍ਹਾਂ ਦਾ ਪਿੱਛਾ ਸਾਹਰਿੰਦ ਵੱਲ ਆ ਰਹੀ ਮੁਹੰਮਦ ਅਮੀਨ ਖ਼ਾਨ ਦੀ ਫ਼ੌਜ ਨੇ ਕੀਤਾ। ਬੁੜੈਲ (ਹੁਣ ਚੰਡੀਗੜ੍ਹ ਦਾ ਹਿੱਸਾ) ਦੇ ਕਿਲ੍ਹੇ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਵਿਚ ਸਿੱਖਾਂ ਤੇ ਮੁਗਲਾਂ ਵਿਚ ਖ਼ੂਬ ਟੱਕਰ ਹੋਈ। ਪਰ, ਇਸ ਟੱਕਰ ਵਿਚ ਇਕ ਹਜ਼ਾਰ ਤੋਂ ਵੱਧ ਮੁਗਲ ਮਾਰੇ ਗਏ ਤੇ ਮੈਦਾਨ ਸਿੱਖਾਂ ਦੇ ਹੱਥ ਰਿਹਾ। ਉਧਰ 16 ਅਕਤੂਬਰ ਨੂੰ ਸਿੱਖ ਅਮੀਨਗੜ੍ਹ ਵਿਚ ਵੀ ਹਾਰ ਚੁਕੇ ਸਨ।

ਸ਼ਮਸ ਖ਼ਾਨ ਨੇ ਸਾਹਰਿੰਦ 'ਤੇ ਕਬਜ਼ੇ ਮਗਰੋਂ ਸਿੱਖਾਂ ਤੋਂ ਲੁੱਟੇ ਮਾਲ ਵਿੱਚੋਂ ਚਾਰ ਨਿਸ਼ਾਨ (ਇਮਬਲਇਮ), ਇਕ ਨਿਸ਼ਾਨ ਸਾਹਿਬ, ਚਾਰ ਤੀਰ, ਦੋ ਨੇਜ਼ੇ ਅਤੇ ਸਿੱਖਾਂ ਦੇ ਸਿਰਾਂ ਦੇ ਚਾਰ ਗੱਡੇ 25 ਨਵੰਬਰ ਨੂੰ ਬਾਦਸ਼ਾਹ ਨੂੰ ਭੇਜੇ। ਬਾਦਸ਼ਾਹ ਨੇ ਖ਼ੁਸ਼ ਹੋ ਕੇ ਸ਼ਮਸ ਖ਼ਾਨ ਨੂੰ ਖਿੱਲਤ ਭੇਜੀ। ਸ਼ਮਸ ਖ਼ਾਨ ਵੱਲੋਂ ਸਾਹਰਿੰਦ 'ਤੇ ਕਬਜ਼ਾ ਕੀਤੇ ਜਾਣ ਦੀ ਮੁਹੰਮਦ ਅਮੀਨ ਖ਼ਾਨ ਨੂੰ ਬੜੀ ਤਕਲੀਫ਼ ਹੋਈ। ਦਰਅਸਲ ਇਹ ਸਿਹਰਾ ਉਹ ਆਪ ਹਾਸਿਲ ਕਰਨਾ ਚਾਹੁੰਦਾ ਸੀ। ਇਸ ਗੱਲ ਕਾਰਨ ਮੁਹੰਮਦ ਅਮੀਨ ਖ਼ਾਨ ਸ਼ਮਸ ਖ਼ਾਨ ਨਾਲ ਈਰਖਾ ਕਰਨ ਲਗ ਪਿਆ ਤੇ ਸਦਾ ਵਾਸਤੇ ਉਸ ਦਾ ਮੁਖ਼ਾਲਿਫ਼ ਬਣ ਗਿਆ।

## ਸਢੌਰਾ ਤੇ ਲੋਹਗੜ੍ਹ ਕਿਲ੍ਹਿਆਂ ਨੂੰ ਘੇਰਾ

ਸਾਹਰਿੰਦ 'ਤੇ ਕਬਜ਼ੇ ਮਗਰੋਂ ਹੁਣ ਸਿਰਫ਼ ਸਢੌਰਾ ਤੇ ਲੋਹਗੜ੍ਹ ਹੀ ਸਿੱਖਾਂ ਕੋਲ ਰਹਿ ਗਏ ਸਨ। ਫ਼ਿਰੋਜ਼ ਖ਼ਾਨ ਮੇਵਾਤੀ ਤੇ ਰੁਸਤਮ ਦਿਲ ਖ਼ਾਨ ਦੀਆਂ ਫ਼ੌਜਾਂ ਨੇ ਸਢੌਰਾ ਘੇਰਿਆ ਹੋਇਆ ਸੀ। ਬਾਦਸ਼ਾਹ ਨੇ ਫ਼ੌਜਾਂ ਨੂੰ ਹੁਕਮ ਦਿੱਤਾ ਸੀ ਕਿ ਉਹ ਕਿਲ੍ਹੇ ਤੋਂ ਕੁਝ ਵਧੇਰੇ ਉੱਚਾ ਇਕ ਮੀਨਾਰ ਬਣਾਉਣ ਤਾਂ ਜੋ ਉੱਥੋਂ ਕਿਲ੍ਹੇ 'ਤੇ ਤੀਰਾਂ ਦਾ ਮੀਂਹ ਵਰ੍ਹਾਇਆ ਜਾ ਸਕੇ। 24 ਨਵੰਬਰ ਦੇ ਦਿਨ ਸਢੌਰੇ ਦੇ ਕਿਲ੍ਹੇ ਦੇ ਬਾਹਰ ਸਿੱਖਾਂ ਅਤੇ ਰੁਸਤਮ ਦਿਲ ਖ਼ਾਨ ਤੇ ਫ਼ਿਰੋਜ਼ ਖ਼ਾਨ ਮੇਵਾਤੀ ਵਿਚਕਾਰ ਜ਼ਬਰਦਸਤ ਜੰਗ ਹੋਈ। ਅਗਲੇ ਦਿਨ ਸ਼ਾਹੀ ਫ਼ੌਜਾਂ ਨੇ ਕਿਲ੍ਹੇ ਦੇ ਚਾਰ ਵਿਚੋਂ ਤਿੰਨ ਮੀਨਾਰਾਂ 'ਤੇ ਕਬਜ਼ਾ ਕਰ ਲਿਆ। ਇਸ ਵੇਲੇ ਹੋਰ ਸਿੱਖ ਫ਼ੌਜਾਂ ਵੀ ਉੱਥੇ ਆ ਪਹੁੰਚੀਆਂ ਜਿਸ ਨਾਲ ਹੋਰ ਵੀ ਭਖਵੀਂ ਜੰਗ ਹੋਈ ਪਰ ਅਖ਼ੀਰ ਸਿੱਖ ਫ਼ੌਜਾਂ ਨੂੰ ਉੱਥੋਂ ਭੱਜਣਾ ਪਿਆ। ਇਸ ਲੜਾਈ ਵਿਚ ਚਾਰ ਸੌ ਸਿੱਖ ਸ਼ਹੀਦ ਹੋਏ। ਆਪਣੀ ਜਾਨ ਨੂੰ ਖ਼ਤਰੇ ਵਿਚ ਪਾ ਕੇ ਲੜਨ ਦੇ ਈਨਾਮ ਵਜੋਂ ਬਾਦਸ਼ਾਹ ਨੇ ਰੁਸਤਮ ਦਿਲ ਖ਼ਾਨ ਨੂੰ ਇਕ ਖ਼ਾਸ ਢਾਲ ਤੇ ਤਲਵਾਰ ਅਤੇ ਫ਼ਿਰੋਜ਼ ਖ਼ਾਨ ਮੇਵਾਤੀ ਨੂੰ ਇਕ ਤਲਵਾਰ ਭੇਟ ਕੀਤੀਆਂ। ਬਾਦਸ਼ਾਹ ਨੇ ਰੁਸਤਮ ਦਿਲ ਖ਼ਾਨ ਨੂੰ 'ਗ਼ਾਜ਼ੀ ਖ਼ਾਨ ਰੁਸਤਮਿ ਜੰਗ' ਦਾ ਖ਼ਿਤਾਬ ਵੀ ਦਿੱਤਾ ਤੇ ਉਸ ਦਾ ਮਨਸਬ ਵੀ ਚਾਰ ਹਜ਼ਾਰੀ ਤਿੰਨ ਹਜ਼ਾਰ ਸਵਾਰ ਕਰ ਦਿੱਤਾ।

ਭਾਵੇਂ ਬਹਾਦਰ ਸ਼ਾਹ ਨੇ ਅਗਾਊਂ 82 ਹਜ਼ਾਰ ਫ਼ੌਜ ਬੰਦਾ ਸਿੰਘ ਦੇ ਖ਼ਿਲਾਫ਼ ਭੇਜ ਦਿਤੀ ਸੀ ਪਰ ਉਹ ਖ਼ੁਦ ਵੀ ਬਾਕੀ ਫ਼ੌਜ ਲੈ ਕੇ ਪੰਜਾਬ ਵਲ ਆ ਰਿਹਾ ਸੀ। 12 ਅਕਤੂਬਰ ਨੂੰ ਸ਼ਾਹੀ ਫ਼ੌਜ ਸੋਨੀਪਤ, 20 ਅਕਤੂਬਰ ਨੂੰ 'ਸਰਾਇ ਕੰਵਰ', 23 ਅਕਤੂਬਰ ਨੂੰ ਸੰਭਾਲਕਾ, 28 ਅਕਤੂਬਰ ਨੂੰ ਘਰੌਂਡਾ ਤੇ 30 ਅਕਤੂਬਰ ਨੂੰ ਕਰਨਾਲ ਪੁੱਜ ਚੁਕੀ ਸੀ। ਇਸ ਵੇਲੇ ਸ਼ਾਹੀ ਫ਼ੌਜਾਂ ਨੂੰ ਛੇ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਟਿੱਕਾ ਸ਼ਹਿਜ਼ਾਦਾ ਰਫ਼ੀਉੱਸ਼ਾਨ ਦੀ ਕਮਾਨ ਹੇਠ ਇਕੱਤੀ ਹਜ਼ਾਰ ਫ਼ੌਜੀ ਸਨ। ਉਸ ਦੇ ਨਾਲ ਬਖ਼ਸ਼ੀ-ਇ-ਮੁਲਕ ਜ਼ੁਲਫ਼ਿਕਾਰ ਖ਼ਾਨ ਵੀ ਸੀ। ਦੂਜੇ ਤਿੰਨਾਂ ਸ਼ਹਿਜ਼ਾਦਿਆਂ ਦੀ ਕਮਾਨ ਹੇਠ ਯਾਰ੍ਹਾਂ-ਯਾਰ੍ਹਾਂ ਹਜ਼ਾਰ ਫ਼ੌਜੀ ਸਨ। ਖ਼ਾਨਖ਼ਾਨਾ (ਮੁਨਾਇਮ ਖ਼ਾਨ) ਦੀ ਅਗਵਾਈ ਵਿਚ ਵੀ ਯਾਰ੍ਹਾਂ ਹਜ਼ਾਰ ਸਵਾਰ ਸਨ। ਛੇਵੀਂ ਪਲਟਨ ਮਹਾਬਤ ਖ਼ਾਨ (ਪੁੱਤਰ ਖ਼ਾਨ ਖ਼ਾਨਾ) ਦੀ ਸੀ ਜਿਸ ਵਿਚ ਸੱਤ ਹਜ਼ਾਰ ਜਵਾਨ ਸਨ।

ਇੰਵ ਤਕਰੀਬਨ ਇਕ ਲੱਖ ਫ਼ੌਜ ਸਿੱਖਾਂ ਨਾਲ ਲੜਨ ਵਾਸਤੇ ਤਿਆਰ ਖੜੀ ਸੀ। ਪਹਿਲੀ ਨਵੰਬਰ ਨੂੰ ਬਾਦਸ਼ਾਹ ਨੂੰ ਅਜ਼ੀਮਾਬਾਦ-ਤਰਾਵੜੀ, ਥਾਨੇਸਰ ਅਤੇ ਸਾਹਰਿੰਦ ਦੇ ਨਕਸ਼ੇ ਪੇਸ਼ ਕੀਤੇ ਗਏ। ਇਸ ਵੇਲੇ ਬਹੁਤੇ ਸਿੱਖ ਫ਼ੌਜੀ ਘਰੋ-ਘਰੀਂ ਗਏ ਹੋਏ ਸਨ ਅਤੇ ਜੋ ਪੰਜ ਛੇ ਹਜ਼ਾਰ ਸਿੱਖ ਘਰੀਂ ਨਹੀਂ ਗਏ ਸਨ, ਉਹ ਵੱਖ-ਵੱਖ ਟੁਕੜੀਆਂ ਵਿਚ ਵੰਡੇ ਹੋਏ ਸਨ। ਏਨੇ ਥੋੜ੍ਹੇ ਸਿੱਖ ਇਸ ਵੱਡੀ ਫ਼ੌਜ ਦਾ ਮੁਕਾਬਲਾ ਕਰਨ ਦੀ ਹਾਲਤ ਵਿਚ ਨਹੀਂ ਸਨ। ਇਸ ਕਰ ਕੇ ਇਕ-ਇਕ ਕਰ ਕੇ ਸਿੱਖਾਂ ਤੋਂ ਸਾਰੀਆਂ ਥਾਂਵਾਂ ਖੁਸਦੀਆਂ ਗਈਆਂ। ਪਹਿਲਾਂ ਤਰਾਵੜੀ-ਅਜ਼ੀਮਾਬਾਦ, ਫਿਰ ਥਾਨੇਸਰ, ਸ਼ਾਹਬਾਦ, ਸਾਹਰਿੰਦ ਅਤੇ ਅਖੀਰ ਸਢੌਰਾ ਵੀ ਸਿੱਖਾਂ ਹੱਥੋਂ ਨਿਕਲ ਗਏ। ਇਸ ਵੇਲੇ ਤਕ ਇਨ੍ਹਾਂ ਸਾਰੀਆਂ ਥਾਂਵਾਂ 'ਤੇ ਮੁਗ਼ਲ ਫ਼ੌਜਾਂ ਦਾ ਕਬਜ਼ਾ ਹੋ ਚੁਕਾ ਸੀ। 24 ਨਵੰਬਰ ਦੇ ਦਿਨ ਬਾਦਸ਼ਾਹ ਆਪ ਵੀ ਸਢੌਰੇ ਪਹੁੰਚ ਚੁਕਾ ਸੀ। ਇਸ ਮੌਕੇ 'ਤੇ ਮੁਹੰਮਦ ਅਮੀਨ ਖ਼ਾਨ ਅਤੇ ਸ਼ਮਸ ਖ਼ਾਨ ਦੇ ਭੇਜੇ ਸਾਹਰਿੰਦ ਵਿਚ ਸ਼ਹੀਦ ਹੋਏ 300 ਸਿੱਖਾਂ ਦੇ ਸਿਰ ਬਾਦਸ਼ਾਹ ਨੂੰ ਪੇਸ਼ ਕੀਤੇ ਗਏ ਤੇ ਬਾਦਸ਼ਾਹ ਤੋਂ ਈਨਾਮ ਹਾਸਿਲ ਕੀਤੇ ਗਏ।

## ਬਾਦਸ਼ਾਹ ਵੱਲੋਂ ਲੋਹਗੜ੍ਹ ਕਿਲ੍ਹੇ 'ਤੇ ਹਮਲੇ ਦੀ ਤਿਆਰੀ

ਤਕਰੀਬਨ ਬਾਕੀ ਸਾਰੇ ਪਾਸਿਓਂ ਸਿੱਖਾਂ ਨੂੰ ਖਦੇੜਨ ਮਗਰੋਂ ਮੁਗ਼ਲ ਫ਼ੌਜਾਂ ਨੇ ਬਾਦਸ਼ਾਹ ਦੀ ਅਗਵਾਈ ਵਿਚ ਕਿਲ੍ਹਾ ਲੋਹਗੜ੍ਹ ਵਲ ਕੂਚ ਕਰ ਦਿਤਾ। ਰੁਸਤਮ ਦਿਲ ਖ਼ਾਨ ਇਸ ਵਹੀਰ ਵਿਚ ਸਭ ਤੋਂ ਅੱਗੇ ਚਲ ਰਿਹਾ ਸੀ। ਜਦ ਇਹ ਫ਼ੌਜਾਂ ਸਢੌਰੇ ਤੋਂ ਛੇ ਕੂ ਕਿਲੋਮੀਟਰ ਅੱਗੇ ਗਈਆਂ ਤਾਂ ਦੋ-ਢਾਈ ਹਜ਼ਾਰ ਸਿੱਖਾਂ ਦਾ ਇਕ ਦਲ ਨੇੜੇ ਦੀ ਝੱਲ ਵਿਚ ਲੁਕਿਆ ਹੋਇਆ ਸੀ। ਉਹ ਇਕ ਦਮ ਝੱਲ ਵਿਚੋਂ ਨਿਕਲੇ ਅਤੇ ਸ਼ਾਹੀ ਫ਼ੌਜਾਂ 'ਤੇ ਟੁੱਟ ਪਏ। ਦੋਹਾਂ ਧਿਰਾਂ ਵਿਚ ਘਮਸਾਣ ਦੀ ਜੰਗ ਸ਼ੁਰੂ ਹੋ ਗਈ। ਕਾਮਵਰ ਖ਼ਾਨ (ਜੋ ਮੁਗ਼ਲ ਫ਼ੌਜਾਂ ਦੇ ਨਾਲ ਸੀ) ਇਸ ਜੰਗ ਦਾ ਨਜ਼ਾਰਾ ਆਪਣੇ ਲਫ਼ਜ਼ਾਂ ਵਿਚ ਇੰਵ ਪੇਸ਼ ਕਰਦਾ ਹੈ:

"*ਇਹ ਖ਼ਾਕਸਾਰ, ਬਾਦਸ਼ਾਹ ਸ਼ਹਿਜ਼ਾਦੇ ਰਫ਼ੀਉੱਸ਼ਾਨ ਦੀ ਫ਼ੌਜ ਵਿਚ ਹਾਜ਼ਿਰ ਸੀ। ਮੈਂ ਅੱਖੀਂ ਵੇਖਿਆ: ਉਨ੍ਹਾਂ ਮਰਦੂਦਾਂ ਵਿਚੋਂ ਹਰ ਇਕ ਜਵਾਨ ਮੈਦਾਨ ਵਿਚ ਕੁੱਦ ਕੇ, ਬਾਦਸ਼ਾਹੀ ਲਸ਼ਕਰ ਨਾਲ ਰੁਝ ਜਾਂਦਾ, ਅਰ ਬਹਾਦਰੀ ਦੇ ਬੜੇ ਜੌਹਰ ਅਤੇ ਕੋਸ਼ਿਸ਼ਾਂ ਵਿਖਾ ਕੇ, ਮੁਜਾਹਿਦਾਂ ਦੀ ਤੇਗ਼ੇ-ਬੇਦਰੇਗ਼ ਦਾ ਖਾਜਾ ਬਣ ਜਾਂਦਾ। ਇਸ ਮੌਕੇ 'ਤੇ ਸ਼ਾਹੀ ਫ਼ੌਜਾਂ ਤੇ ਮਸ਼ਹੂਰ ਅਮੀਰਾਂ ਦੀਆਂ ਫ਼ੌਜਾਂ ਨੇ ਹਰ ਪਾਸਿਓਂ ਹੱਲਾ ਬੋਲ ਕੇ, ਰੁਸਤਮ ਤੇ ਇਸਫ਼ੰਦਯਾਰ ਦੇ ਕਾਰਨਾਮੇ ਮਾਤ ਪਾ ਦਿੱਤੇ। ਬੜੀ ਕੱਟ-ਵੱਢ ਅਤੇ ਜੰਗ ਹੋਈ। ਢਾਈ ਹਜ਼ਾਰ ਦੇ ਕਰੀਬ ਬੰਦੇ ਉਹ ਬੇਮੁਜਾਦ ਫ਼ਿਰਕੇ (ਸਿੱਖਾਂ) ਦੇ ਸਿਰਦਾਰਾਂ (ਜਥੇਦਾਰਾਂ) ਸਮੇਤ ਬਹਾਦਰਾਂ ਦੀ ਤੇਗ਼ ਦਾ ਤਾੱਮਾ ਬਣ ਗਏ। ਜੇਤੂ ਫ਼ੌਜਾਂ ਵਿਚੋਂ ਫ਼ੀਰੋਜ਼ ਖ਼ਾਨ ਮੇਵਾਤੀ ਦਾ ਭਤੀਜਾ ਸ਼ਹੀਦ ਹੋ ਗਿਆ ਤੇ ਪੁੱਤਰ ਜ਼ਖ਼ਮੀ..।*" (ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 423-24)।

ਇਸੇ ਲੜਾਈ ਬਾਰੇ ਖ਼ਾਫ਼ੀ ਖ਼ਾਨ ਲਿਖਦਾ ਹੈ ਕਿ *ਇਸ ਜੰਗ ਦਾ ਬਿਆਨ ਮੁਸ਼ਕਿਲ ਹੈ। ਫ਼ਕੀਰਾਂ ਦੇ ਪਹਿਰਾਵਿਆਂ ਵਾਲੇ ਸਿੱਖਾਂ ਨੇ ਸ਼ਾਹੀ ਫ਼ੌਜਾਂ ਵਿਚ ਦਹਿਸ਼ਤ ਫ਼ੈਲਾ ਦਿਤੀ। ਸ਼ਾਹੀ ਫ਼ੌਜਾਂ ਚੋਂ ਏਨੇ ਬੰਦੇ ਮਰੇ ਕਿ ਇੰਜ ਜਾਪਦਾ ਸੀ ਕਿ ਅਸੀਂ ਖ਼ਤਮ ਹੋ ਜਾਵਾਂਗੇ। ਸਿੱਖਾਂ ਦੇ ਇਸ ਹਮਲੇ ਵਿਚ ਫ਼ੀਰੋਜ਼ ਖ਼ਾਨ ਮੇਵਾਤੀ ਦਾ ਭਤੀਜਾ ਤੇ ਪੁੱਤਰ ਵੀ ਮਾਰੇ ਗਏ।* (ਖ਼ਾਫ਼ੀ ਖ਼ਾਨ, ਜਿਲਦ ਦੂਜੀ, ਸਫ਼ਾ 669-70)।

**ਲੋਹਗੜ੍ਹ ਕਿਲ੍ਹੇ ਦਾ ਖੁਸਣਾ ਅਤੇ ਬੰਦਾ ਸਿੰਘ ਦਾ ਬਚ ਕੇ ਨਿਕਲ ਜਾਣਾ**

29 ਨਵੰਬਰ ਬੁਧਵਾਰ ਦੇ ਦਿਨ ਬਾਦਸ਼ਾਹ, ਲੋਹਗੜ੍ਹ ਕਿਲ੍ਹੇ ਤੋਂ ਕੁਝ ਫ਼ਰਲਾਂਗ ਦੂਰ, ਸੋਮ ਨਦੀ ਦੇ ਕੰਢੇ 'ਤੇ, ਪਿੰਡ ਕਮਪੋ (?) ਦੀ ਹੱਦ ਵਿਚ, ਪੁੱਜ ਗਿਆ। ਹਾਲਤ ਵੇਖ ਕੇ ਉਸ ਨੇ ਹੁਕਮ ਦਿਤਾ ਕਿ ਖਾਨਖਾਨਾ ਅਤੇ ਮਹਾਬਤ ਖ਼ਾਨ ਅਗਲੇ ਦਿਨ ਸਿੱਖਾਂ ਦੇ ਪਹਾੜਾਂ 'ਤੇ ਬਣੇ ਮੋਰਚਿਆਂ ਦਾ ਜਾਇਜ਼ਾ ਲੈਣ। ਇਹੀ ਹੁਕਮ ਰਫ਼ੀਉੱਸ਼ਾਨ ਸ਼ਹਿਜ਼ਾਦਾ ਨੂੰ ਵੀ ਦਿਤਾ ਗਿਆ। 30 ਨਵੰਬਰ ਨੂੰ ਸਾਰਾ ਜਾਇਜ਼ਾ ਲੈ ਕੇ ਮੁਗ਼ਲ ਫ਼ੌਜਾਂ ਨੇ ਲੋਹਗੜ੍ਹ ਨੂੰ ਇੰਞ ਘੇਰਾ ਪਾਇਆ:

(1) ਰਫ਼ੀਉੱਸ਼ਾਨ ਪਰਬਤ-ਪੱਲੇ ਤੋਂ ਇਕ ਕਿਲੋਮੀਟਰ ਹਟਵੇਂ, ਬੰਦਾ ਸਿੰਘ ਦੇ ਡੇਰੇ ਵਲ ਭੇਜਿਆ ਗਿਆ। ਉਸ ਦੇ ਨਾਲ ਬਖ਼ਸ਼ੀ-ਉਲ-ਮੁਲਕ ਜ਼ੁਲਫ਼ਿਕਾਰ ਖ਼ਾਨ ਦੀ ਡਿਊਟੀ ਲਾਈ ਗਈ।

(2) ਖ਼ਾਨਖ਼ਾਨਾ ਅਤੇ ਬਖ਼ਸ਼ੀ ਮਹਾਬਤ ਖ਼ਾਨ ਤੇ ਖ਼ਾਨ ਜ਼ਮਾਨ ਬਹਾਦਰ (ਤਿੰਨੇ ਪਿਓ-ਪੁੱਤਰ) ਉਸ ਇਲਾਕੇ ਦੇ ਜਾਣੂਆਂ ਪਿੱਛੇ ਲਗ ਕੇ ਪਰਬਤ ਦੀ ਢਾਕੇ (ਕਮਰ) ਦਾਖਿਲ ਹੋਏ।

(3) ਹਿੰਦੂ ਰਾਜਾ ਛਤਰ ਸਾਲ ਬੁੰਦੇਲਾ ਤੇ ਇਸਲਾਮ ਖ਼ਾਨ 'ਮੀਰ ਆਤਿਸ਼' ਖ਼ਾਨਖ਼ਾਨਾ ਦੀ ਮੁਹਰੈਲੀ ਫ਼ੌਜ ਬਣ ਕੇ ਅਗਾਂਹ ਵਧੇ।

*(ਛਤਰ ਸਾਲ ਬੁੰਦੇਲਾ ਰਾਜਾ ਰੁਦਰ ਪ੍ਰਤਾਪ ਦੇਵ ਦੇ ਖ਼ਾਨਦਾਨ ਵਿੱਚੋਂ ਸੀ। ਰੁਦਰ ਪ੍ਰਤਾਪ 1507-08 ਵਿਚ ਗੁਰੂ ਨਾਨਕ ਸਾਹਿਬ ਨੂੰ ਮਿਲਿਆ ਸੀ। ਉਸ ਦੀ ਮੌਤ 1531 ਵਿਚ ਹੋਈ ਸੀ। ਰੁਦਰ ਪ੍ਰਤਾਪ ਦੇਵ ਦੇ ਪੋਤੇ ਬੀਰ ਸਿੰਘ ਨੇ ਅਕਬਰ ਦੇ ਵਜ਼ੀਰ ਅਬੁ ਫ਼ਜ਼ਲ ਨੂੰ ਕਤਲ ਕੀਤਾ ਸੀ। ਰੁਦਰਪ੍ਰਤਾਪ ਤੋਂ ਪੰਜਵੀਂ ਪੁਸ਼ਤ ਚੰਪਤ ਰਾਏ ਤੇ ਉਸ ਦਾ ਪੁੱਤਰ ਸੀ ਛਤਰ ਸਾਲ। ਛਤਰਸਾਲ 1671 ਵਿਚ ਪੰਜ ਘੋੜੇ ਤੇ ਪੰਜੀ ਜਵਾਨਾਂ ਦੇ ਜੱਥੇ ਦਾ ਮੁਖੀ ਸੀ । 21 ਜਨਵਰੀ 1714 ਨੂੰ ਫ਼ਾਰੁਖ਼ਸੀਆਰ ਨੇ ਉਸ ਨੂੰ ਛੇ ਹਜ਼ਾਰ ਜ਼ਾਤ ਤੇ ਚਾਰ ਹਜ਼ਾਰ ਸਵਾਰ ਦਾ ਮਨਸਬ ਦਿੱਤਾ। ਪਰ ਮੌਤ ਵੇਲੇ ਉਹ ਬੁੰਦੇਲਖੰਡ ਦੇ ਪੂਰਬੀ ਅੱਧ ਦਾ ਰਾਜਾ ਸੀ।* ਇਰਵਿਨ, ਜਿਲਦ ਪਹਿਲੀ, ਸਫ਼ੇ 218, 219, 231*)।*

(4) ਹਮਉਦੀਨ ਖ਼ਾਨ, ਅਜ਼ੀਮੁੱਸ਼ਾਨ ਸ਼ਾਹ ਬਹਾਦਰ ਦੇ ਸਾਥੀ ਤੇ ਜਹਾਨ ਸ਼ਾਹ ਬਹਾਦੁਰ ਦੇ ਚਾਕਰ, ਉੱਪਰ ਜ਼ਿਕਰ ਕੀਤੇ ਤਿੰਨਾਂ ਦਲਾਂ ਦੀ ਮਦਦ ਵਾਸਤੇ, ਮਗਰ-ਮਗਰ ਟੁਰੇ। (ਖ਼ਾਫ਼ੀ ਖ਼ਾਨ, ਜਿਲਦ 2, ਸਫ਼ਾ 671-72)।

ਲੋਹਗੜ੍ਹ ਵਿਚ ਇਸ ਵੇਲੇ ਨਾ ਤਾਂ ਬਹੁਤੀ ਸਿੱਖ ਫ਼ੌਜ ਸੀ, ਨਾ ਅਸਲਾ ਤੇ ਨਾ ਰਾਸ਼ਨ। ਸਿਰਫ਼ ਤਿੰਨ ਤੋਪਾਂ ਸਨ ਤੇ ਚੌਥੀ ਤੋਪ ਇਮਲੀ ਦਾ ਤਨਾ ਖੋਦ ਕੇ ਬਣਾਈ ਹੋਈ ਸੀ। ਪਰ ਇਨ੍ਹਾ ਤੋਪਾਂ ਵਾਸਤੇ ਵੀ ਬਾਰੂਦ ਬਹੁਤ ਥੋੜ੍ਹਾ ਸੀ । ਮੁਸਲਮਾਨ ਲਿਖਾਰੀ ਕਾਮਵਰ ਲਿਖਦਾ ਹੈ ਕਿ "*ਪਹਿਰ ਦਿਨ ਚੜ੍ਹਿਆ ਸੀ। ਖ਼ਾਨਖ਼ਾਨਾ (ਮੁਨਈਮ ਖ਼ਾਨ) ਨੇ 5 ਹਜ਼ਾਰ ਸਾਥੀਆਂ ਸਣੇ ਸਿੱਖਾਂ ਦੇ ਪਹਾੜ ਦੀ ਸਿਖਰ 'ਤੇ ਬਣੇ ਮੋਰਚਿਆਂ ਉੱਤੇ ਹਮਲਾ*

ਕੀਤਾ। ਤੋਪ-ਤੁਫ਼ੰਗ ਦਾ ਬੜਾ ਕਰਾਰਾ ਜੰਗ ਹੋਇਆ। ਖ਼ਾਨਖ਼ਾਨਾ ਲੋਹਗੜ੍ਹ ਦੀ ਕੋਟ-ਖਾਲੀ ਤਕ ਪਹੁੰਚ ਗਿਆ। ਦੁਵੱਲੀ ਪੂਰੇ ਤਾਣ-ਮਾਣ ਨਾਲ ਜੁੱਧ ਮੱਚਿਆ। ਜਿੰਦਾਂ ਲੈਣ-ਦੇਣ ਦਾ ਵਪਾਰ ਖ਼ੂਬ ਗਰਮ ਹੋ ਮੱਚਿਆ।" ਇਸ ਹਾਲਤ ਨੂੰ ਵੇਖ ਕੇ ਮੁਗ਼ਲ ਤੇ ਪਠਾਣ ਫ਼ੌਜੀ ਬੜੇ ਡਰੇ ਹੋਏ ਸਨ। ਇਰਵਿਨ ਲਿਖਦਾ ਹੈ ਕਿ, "**ਬੰਦਾ ਸਿੰਘ ਬਾਰੇ ਅਫ਼ਵਾਹਾਂ ਤੋਂ ਮੁਗ਼ਲ ਫ਼ੌਜੀ ਬੜੇ ਡਰੇ ਹੋਏ ਸਨ।**" *ਉਨ੍ਹਾਂ ਨੂੰ ਡਰ ਸੀ ਕਿ ਬੰਦਾ ਜਾਦੂ ਜਾਣਦਾ ਹੈ। ਉਹ ਅਜਿਹਾ ਜਾਦੂ ਜਾਣਦਾ ਹੈ ਜਿਸ ਨਾਲ ਉਹ ਦੁਸ਼ਮਣ ਦੇ ਨੇਜ਼ਿਆਂ ਅਤੇ ਤਲਵਾਰਾਂ ਦੇ ਵਾਰਾਂ ਨੂੰ ਬੇਅਸਰ ਕਰ ਸਕਦਾ ਹੈ। ਉਨ੍ਹਾਂ ਨੇ ਇਹ ਵੀ ਸੁਣ ਰੱਖਿਆ ਸੀ ਕਿ ਬੰਦੇ ਨੇ ਸਿੱਖਾਂ ਨੂੰ 'ਵਰ' ਦਿੱਤਾ ਹੋਇਆ ਹੈ ਕਿ ਜੇ ਉਨ੍ਹਾਂ ਵਿਚੋਂ ਕੋਈ ਜੰਗ ਵਿਚ ਮਰ ਗਿਆ ਤਾਂ ਉਹ ਦੋਬਾਰਾ ਜਨਮ ਲੈ ਕੇ ਵੱਡੇ ਅਹੁਦੇ 'ਤੇ ਆਵੇਗਾ। ਇਨ੍ਹਾਂ ਅਫ਼ਵਾਹਾਂ ਕਾਰਨ* **ਬਾਦਸ਼ਾਹ ਅਤੇ ਵੱਡੇ ਜਰਨੈਲ ਬੜੇ ਪਰੇਸ਼ਾਨ ਅਤੇ ਬੇਦਿਲ ਜਿਹੇ ਹੋ ਗਏ ਸਨ।** (ਖ਼ਾਫ਼ੀ ਖ਼ਾਨ, ਜਿਲਦ 2, ਸਫ਼ਾ 671, ਇਰਵਿਨ, *ਲੇਟਰ ਮੁਗ਼ਲਜ਼*, ਜਿਲਦ ਪਹਿਲੀ, ਸਫ਼ਾ 111)।

ਸ਼ੁਰੂ-ਸ਼ੁਰੂ ਵਿਚ ਸਿੱਖਾਂ ਤੇ ਸ਼ਾਹੀ ਫ਼ੌਜਾਂ ਵਿਚ ਛੋਟੀ-ਮੋਟੀ ਜੰਗ ਚਲਦੀ ਰਹੀ। ਜਿਹੜਾ ਵੀ ਸਿੱਖ ਕਿਲ੍ਹੇ 'ਚੋਂ ਬਾਹਰ ਨਿਕਲਦਾ ਸੀ ਉਹ ਮੁਗ਼ਲ ਫ਼ੌਜਾਂ ਨਾਲ ਭਿੜ ਕੇ, ਚੰਗੀ ਜੱਦੋਜਹਿਦ ਮਗਰੋਂ, ਮਾਰਿਆ ਜਾਂਦਾ ਸੀ। ਬਹੁਤ ਸਾਰੇ ਮੁਗ਼ਲ ਫ਼ੌਜੀ ਵੀ ਮਰ ਰਹੇ ਸਨ। (ਖ਼ਾਫ਼ੀ ਖ਼ਾਨ, ਜਿਲਦ 2, ਸਫ਼ਾ 669-70, ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 423-24, ਕਾਮਵਰ, ਸਫ਼ਾ 153 ਏ)।

ਖ਼ਾਨਖ਼ਾਨਾ ਨੂੰ ਡਟਿਆ ਵੇਖ ਕੇ ਸ਼ਹਿਜ਼ਾਦਾ ਰਫ਼ੀ-ਉਦ-ਸ਼ਾਹ ਅਤੇ ਰੁਸਤਮ ਦਿਲ ਖ਼ਾਨ ਨੇ ਵੀ ਲੋਹਗੜ੍ਹ ਵਲ ਧਾਵਾ ਬੋਲ ਦਿਤਾ। ਉਨ੍ਹਾਂ ਨੇ ਇਹ ਇਸ ਵਾਸਤੇ ਕੀਤਾ ਤਾਂ ਕਿ ਕਿਤੇ ਖ਼ਾਨਖ਼ਾਨਾ ਜਿੱਤ ਦਾ ਸਿਹਰਾ ਨਾ ਲੈ ਜਾਵੇ। ਖ਼ਾਨਖ਼ਾਨਾ ਅਤੇ ਉਸ ਦੀ ਰੀਸ ਕਰਨ ਵਾਲਿਆਂ ਦੀ ਇਹ ਹਰਕਤ ਬਾਦਸ਼ਾਹ ਬਹਾਦਰ ਸ਼ਾਹ ਦੇ ਹੁਕਮ ਦੀ ਅਦੂਲੀ ਸੀ ਕਿਉਂ ਕਿ ਉਸ ਨੇ ਹਦਾਇਤ ਦਿੱਤੀ ਹੋਈ ਸੀ ਕਿ ਕੋਈ ਵੀ ਕਿਲ੍ਹੇ ਵਲ ਨਾ ਵਧੇ ਅਤੇ ਸਿੱਖਾਂ ਨੂੰ ਥਕਾ ਕੇ, ਉਨ੍ਹਾਂ ਦਾ ਰਾਸ਼ਨ ਅਤੇ ਅਸਲਾ ਮੁਕਾਉਣ ਮਗਰੋਂ ਹੀ ਉਨ੍ਹਾਂ ਨੂੰ ਕਾਬੂ ਕੀਤਾ ਜਾਵੇ। ਹੁਣ ਜਦੋਂ ਇਹ ਬਾਦਸ਼ਾਹ ਦੀ ਹੁਕਮ-ਅਦੂਲੀ ਕਰ ਕੇ ਅੱਗੇ ਵਧੇ ਹੀ ਸਨ ਤਾਂ ਉਨ੍ਹਾਂ ਕੋਲ ਇਕੋ ਹੀ ਚਾਰਾ ਸੀ ਕਿ ਜਾਂ ਤਾਂ ਉਹ ਕਿਲ੍ਹਾ ਜਿੱਤ ਲੈਣ ਤੇ ਜਾਂ ਮਾਰੇ ਜਾਣ ਕਿਉਂਕਿ ਹਾਰ ਕੇ ਮੁੜਨ ਦਾ ਮਤਲਬ ਬਾਦਸ਼ਾਹ ਤੋਂ ਹੁਕਮ-ਅਦੂਲੀ ਅਤੇ ਮਿਸ਼ਨ ਫੇਲ੍ਹ ਹੋਣ ਦੀ ਸਜ਼ਾ ਹਾਸਿਲ ਕਰਨਾ ਸੀ।

ਉੱਧਰ ਸਿੱਖ, ਅਸਲਾ ਥੋੜ੍ਹਾ ਹੋਣ ਕਰ ਕੇ, ਇਕ-ਇਕ ਕਰ ਕੇ ਗੋਲੇ ਸੁੱਟ ਰਹੇ ਸਨ। ਮੁਗ਼ਲ ਫ਼ੌਜਾਂ ਦੇ ਜਰਨੈਲਾਂ ਨੇ ਇਸ ਤੋਂ ਅੰਦਾਜ਼ਾ ਲਾ ਲਿਆ ਸੀ ਕਿ ਸਿੱਖਾਂ ਕੋਲ ਬਾਰੂਦ ਥੋੜ੍ਹਾ ਹੈ। ਉਹੀ ਗੱਲ ਹੋਈ। ਸ਼ਾਮ ਤੋਂ ਪਹਿਲਾਂ ਹੀ ਸਿੱਖਾਂ ਦਾ ਬਾਰੂਦ ਮੁੱਕ ਗਿਆ। ਹੁਣ ਉਹ ਮੋਰਚਿਆਂ ਵਿਚੋਂ ਨਿਕਲੇ ਅਤੇ ਉਨ੍ਹਾਂ ਨੇ ਮੁਗ਼ਲ ਫ਼ੌਜਾਂ 'ਤੇ ਤਲਵਾਰਾਂ ਨਾਲ ਹਮਲਾ ਕਰ ਦਿੱਤਾ। ਇੰਵ ਬਹੁਤ ਸਾਰੇ ਸਿੱਖ ਸ਼ਹੀਦ ਹੋ ਗਏ। ਇਸ ਵੇਲੇ ਬੰਦਾ ਸਿੰਘ **ਲੋਹਗੜ੍ਹ**

ਕਿਲ੍ਹੇ ਤੋਂ ਉੱਪਰ, ਨਾਲ ਵਾਲੀ ਪਹਾੜੀ 'ਤੇ ਬਣੇ, ਇਕ ਹੋਰ ਕਿਲ੍ਹੇ ਸਿਤਾਰਗੜ੍ਹ ਵਿਚ ਬੈਠਾ ਸੀ। ਸ਼ਾਹੀ ਫ਼ੌਜ ਲੋਹਗੜ੍ਹ ਨੂੰ ਘੇਰੀ ਬੈਠੀ ਸੀ ਤੇ ਕਿਸੇ ਵੇਲੇ ਵੀ ਇਸ 'ਤੇ ਕਬਜ਼ਾ ਕਰ ਸਕਦੀ ਸੀ। ਸਿੱਖਾਂ ਨੂੰ ਹੁਣ ਅਹਿਸਾਸ ਹੋ ਗਿਆ ਸੀ ਉਨ੍ਹਾਂ ਦਾ ਭਲਾ ਕਿਲ੍ਹੇ 'ਚੋਂ ਨਿਕਲ ਜਾਣ ਵਿਚ ਹੀ ਹੈ। ਰਾਤ ਵੇਲੇ ਉਨ੍ਹਾਂ ਨੇ ਬਹੁਤ ਸਾਰਾ ਬਾਰੂਦ ਭਰ ਕੇ ਇਮਲੀ ਦੀ ਗੇਲੀ ਵਾਲੀ ਬੂੰਦਕ ਚਲਾਈ ਜਿਸ ਨਾਲ ਧਰਤੀ ਕੰਬ ਗਈ। ਇਸ ਧਮਾਕੇ ਨਾਲ ਸਾਰੇ ਸ਼ਾਹੀ ਫ਼ੌਜੀ ਡਰ ਕੇ ਲੁਕ ਗਏ। ਸਿੱਖਾਂ ਨੇ ਇਸ ਦਾ ਫ਼ਾਇਦਾ ਉਠਾਇਆ ਅਤੇ ਕਿਲ੍ਹੇ ਵਿੱਚੋਂ ਨਿਕਲ ਕੇ ਪਹਾੜਾਂ ਵਲ ਚਲੇ ਗਏ। ਇਨ੍ਹਾਂ ਵਿਚ ਹੀ ਬੰਦਾ ਸਿੰਘ ਵੀ ਸੀ। ਇਸ ਲੜਾਈ ਵਿਚ 1500 ਸਿੱਖ ਤੇ ਉਨ੍ਹਾਂ ਦੇ ਦੋ ਸਿਰਦਾਰ ਮਾਰੇ ਗਏ ਸਨ। *(ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 424)।*

ਅਗਲੇ ਦਿਨ ਹਿੰਦੂ ਰਾਜੇ ਉੱਦਿਤ ਸਿੰਘ ਬੁੰਦੇਲਾ ਅਤੇ ਰੁਸਤਮ ਦਿਲ ਖ਼ਾਨ ਬਹਾਦਰ ਨੇ ਇਕ ਵੱਡਾ ਹੱਲਾ ਕੀਤਾ ਅਤੇ ਕਿਲ੍ਹੇ ਦੇ ਅੰਦਰ ਦਾਖ਼ਿਲ ਹੋ ਕੇ ਇਸ 'ਤੇ ਕਬਜ਼ਾ ਕਰ ਲਿਆ। ਉਨ੍ਹਾਂ ਦੇ ਹੱਥ ਗੁਲਾਬ ਸਿੰਘ ਬਖ਼ਸ਼ੀ, ਜਿਸ ਨੇ ਬੰਦਾ ਸਿੰਘ ਦੀ ਪੋਸ਼ਾਕ ਪਾਈ ਹੋਈ ਸੀ, ਤੇ ਸਿਰਫ਼ ਤੀਹ ਹੋਰ ਸਿੱਖ ਹੀ ਲਗੇ। ਜਦੋਂ ਬੰਦਾ ਸਿੰਘ ਦੇ ਬਚ ਕੇ ਨਿਕਲ ਜਾਣ ਦੀ ਖ਼ਬਰ ਬਹਾਦਰ ਸ਼ਾਹ ਨੂੰ ਮਿਲੀ ਤਾਂ ਉਹ ਬੜਾ ਗੁੱਸੇ ਵਿਚ ਆਇਆ ਅਤੇ ਉਸ ਨੇ ਕਿਹਾ *"ਐਨੇ ਕੁੱਤਿਆਂ ਦੇ ਘੇਰੇ 'ਚੋਂ ਗਿੱਦੜ ਬਚ ਕੇ ਨਿਕਲ ਗਿਆ?"* ਬਾਦਸ਼ਾਹ ਦੇ ਇਸ ਗੁੱਸੇ ਦਾ ਇਸ਼ਾਰਾ ਖ਼ਾਨਖ਼ਾਨਾ (ਮੁਨਾਇਮ ਖ਼ਾਨ) ਵਲ ਸੀ ਕਿਉਂ ਕਿ ਉਸ ਨੇ ਹੀ ਬਾਦਸ਼ਾਹ ਦੇ ਹੁਕਮ ਦੀ ਪਰਵਾਹ ਕੀਤੇ ਬਿਨਾਂ, ਆਪਣੀ ਮਰਜ਼ੀ ਨਾਲ, ਹੱਲਾ ਬੋਲ ਦਿਤਾ ਸੀ। ਇਹ ਸੁਣ ਕੇ ਖ਼ਾਨਖ਼ਾਨਾ ਨਿਮੋਝੂਣਾ ਹੋ ਕੇ ਦਰਬਾਰ 'ਚੋਂ ਉਠ ਆਇਆ (ਖ਼ਾਨਖ਼ਾਨਾ ਨੇ ਇਹ ਗੱਲ ਦਿਲ ਨੂੰ ਲਾ ਲਈ ਤੇ ਉਹ ਬੀਮਾਰ ਪੈ ਗਿਆ। ਬਾਦਸ਼ਾਹ ਦੇ ਕਾਫ਼ਲੇ ਦੇ ਨਾਲ ਚਲਦਿਆਂ ਹੀ, ਢਾਈ ਮਹੀਨੇ ਪਿੱਛੋਂ, ਉਹ ਸਢੌਰੇ ਨੇੜੇ ਪਿੰਡ ਬਢੌਲੀ ਵਿਚ ਮਰ ਗਿਆ। ਇਸ ਖ਼ਾਨ ਖ਼ਾਨਾ ਨੂੰ ਮੁਗ਼ਲੀਆਂ ਸਲਤਨਤ ਦਾ ਸਭ ਤੋਂ ਵੱਡਾ ਮਨਸਬ ਸੱਤ ਹਜ਼ਾਰ ਜ਼ਾਤ ਤੇ ਸੱਤ ਹਜ਼ਾਰ ਸਵਾਰ, ਜਿਸ ਵਿੱਚੋਂ ਪੰਜ ਹਜ਼ਾਰ ਦੋ-ਅਸਪਾ ਸੀ, ਮਿਲਿਆ ਹੋਇਆ ਸੀ। ਖ਼ਾਨ ਖ਼ਾਨਾ ਹੁਣ ਤਕ ਆਪਣੇ ਕਾਰਨਾਮਿਆਂ ਕਾਰਨ ਇਕ ਕਰੋੜ ਰੁਪੈ ਦੇ ਈਨਾਮ ਹਾਸਿਲ ਕਰ ਚੁਕਾ ਸੀ)।

ਬੰਦਾ ਸਿੰਘ ਦੇ ਬਚ ਨਿਕਲਣ ਦੇ ਅਫ਼ਸੋਸ ਵਜੋਂ ਬਾਦਸ਼ਾਹ ਨੇ ਢੋਲ, ਨਗਾਰੇ ਤੇ ਨਾਚ-ਗਾਣਾ ਬੰਦ ਕਰਵਾ ਦਿੱਤੇ ਅਤੇ ਉਹ ਅਫ਼ਸੋਸ-ਜ਼ਦਾ ਹੋ ਕੇ ਬੈਠ ਗਿਆ। ਬੰਦਾ ਸਿੰਘ ਦੇ ਕਿਲ੍ਹੇ ਵਿੱਚੋਂ ਬਚ ਕੇ ਨਿਕਲ ਤੇ ਗੁਲਾਬ ਸਿੰਘ ਦੇ ਫੜੇ ਜਾਣ ਬਾਰੇ ਖ਼ਾਫ਼ੀ ਖ਼ਾਨ ਲਿਖਦਾ ਹੈ ਕਿ *"ਬਾਜ਼ ਉਡ ਗਿਆ ਸੀ ਅਤੇ ਉਲੂ ਫੜਿਆ ਗਿਆ ਸੀ।"* (ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 555-56)।

ਉਧਰ ਜਦ ਕਿਲ੍ਹੇ ਤੇ ਕਬੰਜ਼ਾ ਹੋ ਗਿਆ ਤਾਂ ਬਹੁਤ ਸਾਰੇ ਫ਼ੌਜੀ ਇਕ ਦਮ ਕਿਲ੍ਹੇ ਵਲ ਦੌੜੇ। ਇਸ ਨਜ਼ਾਰੇ ਨੂੰ ਕਾਮਵਰ ਇੰਵ ਬਿਆਨ ਕਰਦਾ ਹੈ, *"ਅਸੀਂ ਸਲਾਹ ਕਰ ਕੇ ਕਿਲ੍ਹੇ ਦੇ ਅੰਦਰ ਜਾ ਵੜੇ ਤੇ ਲੁਟ*

ਮਾਰ ਦਾ ਤਮਾਸ਼ਾ ਵੇਖਣ ਲਗ ਪਏ। ਬਾਦਸ਼ਾਹੀ ਲਸ਼ਕਰ ਦੇ ਮਾਰ-ਖੋਰ ਲੁੱਚੇ ਅਫ਼ਗਾਨ ਤੇ ਬਲੋਚ ਹੱਥੋ-ਪਾਈ ਕਰ ਕੇ ਜ਼ਨਾਨੀਆਂ ਤੇ ਬੱਚਿਆਂ ਨੂੰ ਫੜ-ਫੜ ਕੇ ਲਈ ਜਾ ਰਹੇ ਸਨ ਤੇ ਮਾਲ ਅਸਬਾਬ ਲੁੱਟ ਰਹੇ ਸਨ। ਇਨ੍ਹਾਂ ਗਾਰਤਕਾਰਾਂ ਹੱਥੋਂ ਬਾਰੂਦਖਾਨੇ 'ਚ ਅੱਗ ਜਾ ਪਈ ਜਿਸ ਨਾਲ ਬੇਸ਼ੁਮਾਰ ਲੋਕ ਮਾਰੇ ਗਏ। ਇਨ੍ਹਾਂ ਵਿਚ ਸੁੱਚਾ ਨੰਦ ਦਾ ਪੁੱਤਰ ਤੇ ਬਹੁਤ ਸਾਰੇ ਮੁਸਲਮਾਨ ਮਰਦ-ਤਰੀਮਤਾਂ ਦੀਆਂ ਲਾਸ਼ਾਂ, ਜੋ ਸਿੱਖਾਂ ਨੇ ਗ੍ਰਿਫ਼ਤਾਰ ਕਰ ਕੇ ਰਖੇ ਹੋਏ ਸਨ, ਮਲਬੇ ਹੇਠ ਦੱਬੀਆਂ ਪਈਆਂ ਸਨ।"

ਮੁਗ਼ਲ ਫ਼ੌਜਾਂ ਨੂੰ ਲੋਹਗੜ੍ਹ ਕਿਲ੍ਹੇ ਵਿਚੋਂ ਪੰਜ ਹਾਥੀ, ਤਿੰਨ ਤੋਪਾਂ, 17 ਛੋਟੀਆਂ ਤੋਪਾਂ, ਸੱਤ ਰਹਿਕਲੇ, ਇਕ ਚੰਦੋਆ ਤੇ ਕੁਝ ਚਾਂਦੀ ਦੀਆਂ ਚੋਬਾਂ ਹੀ ਹੱਥ ਆਈਆਂ। ਲੋਹਗੜ੍ਹ ਦੇ ਜ਼ਮੀਂਦਾਰ ਕੁੰਦਨ ਪਾਸੋਂ 8 ਕੂ ਲੱਖ ਰੁਪੈ ਅਤੇ ਅਸ਼ਰਫ਼ੀਆਂ ਵਸੂਲ ਹੋਈਆਂ। (ਖ਼ਾਫ਼ੀ ਖ਼ਾਨ, ਜਿਲਦ 2, ਸਫ਼ਾ 672-73)। ਪਹਿਲੀ ਦਸੰਬਰ ਨੂੰ ਇਹ ਸਾਰਾ ਮਾਲ ਮੱਤਾ ਪਿੰਡ ਕਮਪੋ ਵਿਚ ਬਾਦਸ਼ਾਹ ਦੇ ਖੇਮੇ ਵਿਚ ਲਿਆਂਦਾ ਗਿਆ।

ਇਸ ਲੜਾਈ ਵਿਚ ਬਹਾਦਰੀ ਦਿਖਾਉਣ ਬਦਲੇ 2 ਦਸੰਬਰ ਨੂੰ ਬਾਦਸ਼ਾਹ ਨੇ ਜਮਦਾਤ-ਉਲ-ਮੁਲਕ ਅਤੇ ਬਖ਼ਸ਼ੀ-ਉਲ-ਮੁਮਾਲਿਕ ਦੀ ਬਹੁਤ ਤਾਰੀਫ਼ ਕੀਤੀ। ਇੰਵ ਹੀ ਜ਼ੋਰਾਵਰ ਖ਼ਾਨ, ਰਣਬਾਜ਼ ਖ਼ਾਨ ਤੇ ਸ਼ੇਰ ਖ਼ਾਨ ਨੂੰ ਬਹਾਦਰੀ ਦਿਖਾਉਣ ਬਦਲੇ ਖਿੱਲਤਾਂ ਦਿੱਤੀਆਂ ਗਈਆਂ।

ਐਤਵਾਰ, 3 ਦਸੰਬਰ 1710 ਨੂੰ, ਬਾਦਸ਼ਾਹ ਨੇ ਦਰਬਾਰ ਲਾਇਆ ਅਤੇ ਸਿੱਖਾਂ ਦੇ ਖ਼ਿਲਾਫ਼ ਲੜਾਈ ਵਿਚ ਰੋਲ ਅਦਾ ਕਰਨ ਵਾਲਿਆਂ ਨੂੰ ਈਨਾਮ ਦਿੱਤੇ: ਜਮਦਾਤ-ਉਲ-ਮੁਲਕ ਅਤੇ ਬਖ਼ਸ਼ੀ-ਉਲ-ਮੁਮਾਲਿਕ ਨੂੰ ਖਿੱਲਤ ਤੇ ਦਸਤਾਰ, ਹਮੀਦ-ਉਦ-ਖ਼ਾਨ ਨੂੰ ਕਪੜੇ ਦੇ ਚਾਰ ਥਾਨ ਦੀ ਖਿੱਲਤ, ਬਖ਼ਸ਼ੀ-ਉਲ-ਮੁਲਕ, ਮਹਾਬਤ ਖ਼ਾਨ ਅਤੇ ਇਸਲਾਮ ਖ਼ਾਨ ਬਹਾਦਰ ਨੂੰ ਸਪੈਸ਼ਲ ਖਿੱਲਤ ਤੇ ਰਾਜਾ ਉਦਿਤ ਸਿੰਘ ਨੂੰ ਵੀ ਵਧੀਆ ਖਿੱਲਤ ਦਿੱਤੀ ਗਈ। ਰਾਜਾ ਛਤਰ ਸਾਲ ਨੂੰ ਜਿਗ੍ਹਾ ਕਲਗੀ ਤੇ ਚੂੜਾਮਣਿ ਜੱਟ (ਇਹ ਹਿੰਦੂ ਜਰਨੈਲ ਚੂੜਾਮਣਿ ਜੱਟ ਉਹੀ ਸੀ ਜੋ ਬਹਾਦਰ ਸ਼ਾਹ ਦੇ ਬਾਗ਼ੀ ਭਰਾ ਤਾਰਾ ਆਜ਼ਮ ਦਾ ਸਾਥੀ ਸੀ। ਪਰ ਜਨਵਰੀ 1709 ਦੀ ਲੜਾਈ ਵਿਚ ਤਾਰਾ ਆਜ਼ਮ ਦੀ ਹਾਰ ਤੇ ਮੌਤ ਮਗਰੋਂ ਇਸ ਨੇ ਤਾਰਾ ਆਜ਼ਮ ਦਾ ਖ਼ਜ਼ਾਨਾ ਲੁੱਟ ਲਿਆ ਸੀ ਤੇ ਬਹਾਦਰ ਸ਼ਾਹ ਨਾਲ ਆ ਰਲਿਆ ਸੀ) ਨੂੰ ਹਾਥੀ ਬਖ਼ਸ਼ਿਆ ਗਿਆ। ਹਾਮਿਦ ਖ਼ਾਨ ਨੂੰ ਜੋੜਾ-ਜਾਮਾ ਭੇਟ ਕੀਤਾ ਗਿਆ।

ਇਸ ਦੇ ਨਾਲ ਹੀ ਬਾਦਸ਼ਾਹ ਨੇ ਗਿਆਨ ਚੰਦ (ਰਾਜਾ ਕਮਾਯੂੰ), ਫ਼ਤਹਿ ਸ਼ਾਹ (ਰਾਜਾ ਗੜ੍ਹਵਾਲ) ਤੇ ਭੂਪ ਪਰਕਾਸ਼ ਉਰਫ਼ 'ਰਾਜਾ ਬਰਫ਼ੀ' (ਰਾਜਾ ਨਾਹਨ) ਦੇ ਨਾਂ ਫ਼ੁਰਮਾਨ ਭੇਜੇ ਕਿ "ਬੰਦਾ ਡਾਬਰ (ਲੋਹਗੜ੍ਹ) ਤੋਂ ਹਰਨ ਹੋ ਗਿਆ ਹੈ। ਜੇ ਤੁਹਾਡੇ ਬੰਨੇ ਅੰਦਰ ਪਹੁੰਚੇ ਤਾਂ ਉਸ ਨੂੰ ਗ੍ਰਿਫ਼ਤਾਰ ਕਰ ਕੇ ਹਜ਼ੂਰਿ ਭੇਜ ਦਿਓ।" ਬਾਦਸ਼ਾਹ ਨੇ ਹਾਮਿਦ ਖ਼ਾਨ ਨੂੰ ਬੰਦਾ ਸਿੰਘ ਦੀ ਖੋਜ ਵਿਚ ਭੇਜ ਦਿਤਾ ਅਤੇ ਕਿਹਾ ਕਿ ਉਹ ਨਾ ਫੜਿਆ ਜਾ ਸਕੇ ਤਾਂ ਨਾਹਨੀਏ ਰਾਜੇ ਭੂਪ ਪਰਕਾਸ਼ ਨੂੰ ਫੜ ਕੇ ਲੈ ਆਉਣ (ਕਿਉਂਕਿ ਬੰਦਾ ਸਿੰਘ ਉਸ ਦੇ ਇਲਾਕੇ ਵਿਚ ਹੀ ਗਿਆ ਸੀ)। ਬਾਦਸ਼ਾਹ ਨੇ ਇਹ ਵੀ ਹੁਕਮ ਦਿੱਤਾ ਕਿ ਨਾਹਨੀਏ ਰਾਜੇ

ਨੂੰ ਗ੍ਰਿਫ਼ਤਾਰ ਕਰ ਕੇ ਪਿੰਜਰੇ ਵਿਚ ਪਾ ਕੇ ਦਿੱਲੀ ਲਿਜਾਇਆ ਜਾਏ। ਇਹ ਉਹੀ ਪਿੰਜਰਾ ਸੀ ਜਿਸ ਵਿਚ ਬੰਦਾ ਸਿੰਘ ਨੂੰ ਪਾ ਕੇ ਲਿਆਉਣ ਵਾਸਤੇ ਉੱਥੇ ਲਿਆਂਦਾ ਗਿਆ ਸੀ। (ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 425)।

6 ਦਸੰਬਰ ਨੂੰ ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ *ਸ਼ਾਹੀ ਫ਼ੌਜ ਦੇ ਹਿੰਦੂ ਅਫ਼ਸਰਾਂ ਵਿਚੋਂ ਕੋਈ ਵੀ ਨਾ ਤਾਂ ਗ਼ੁਲਾਮਾਂ ਨੂੰ ਤੇ ਨਾ ਔਰਤਾਂ ਨੂੰ ਖ਼ਰੀਦ ਸਕਦਾ ਹੈ ਤੇ ਨਾ ਹੀ ਬਾਗ਼ੀਆਂ ਦੇ ਮਾਲ ਦੀ ਲੁੱਟ-ਮਾਰ ਕਰ ਸਕਦਾ ਹੈ (ਇਹ ਹੱਕ ਸਿਰਫ਼ ਮੁਸਲਮਾਨਾਂ ਨੂੰ ਹੀ ਹਾਸਿਲ ਸੀ)। ਬਾਦਸ਼ਾਹ ਨੇ ਇੱਥੋਂ ਤਕ ਕਿਹਾ ਕਿ ਜੇ ਕਿਸੇ ਹਿੰਦੂ ਅਫ਼ਸਰ ਨੇ ਕੋਈ ਗ਼ੁਲਾਮ ਜਾਂ ਔਰਤ ਫੜੀ ਹੋਵੇ ਤਾਂ ਉਸ ਨੂੰ ਛੱਡ ਦੇਵੇ। ਇਥੇ ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਬਹਾਦਰ ਸ਼ਾਹ ਦੀ ਮਦਦ ਕਰਨ ਵਾਲਿਆਂ ਵਿੱਚੋਂ ਬਹੁਤੇ ਹਿੰਦੂ ਰਾਜੇ ਤੇ ਚੌਧਰੀ ਸਨ ਪਰ ਉਨ੍ਹਾਂ ਨਾਲ ਬਹਾਦਰ ਸ਼ਾਹ ਦਾ ਸਲੂਕ ਇਹੋ ਜਿਹਾ ਸੀ।*

6 ਦਸੰਬਰ ਨੂੰ ਹੀ ਬਾਦਸ਼ਾਹ ਨੂੰ ਦੱਸਿਆ ਗਿਆ ਕਿ ਲੋਹਗੜ੍ਹ ਕਿਲ੍ਹੇ ਵਿਚੋਂ ਸਿੱਖਾਂ ਦਾ ਦੱਬਿਆ ਖ਼ਜ਼ਾਨਾ ਮਿਲ ਗਿਆ ਹੈ ਤੇ ਇਸ ਵਿੱਚ ਪੰਜ ਲੱਖ ਰੁਪੈ ਅਤੇ ਚੌਂਤੀ ਸੌ ਅਸ਼ਰਫ਼ੀਆਂ ਸ਼ਾਮਿਲ ਹਨ।

## ਬਹਾਦਰ ਸ਼ਾਹ ਵੱਲੋਂ ਸਿੱਖਾਂ ਦੇ ਕਤਲੇਆਮ ਦਾ ਹੁਕਮ

10 ਦਸੰਬਰ (29 ਸ਼ਵਾਲ, ਹਿਜਰੀ 1122) ਨੂੰ ਬਾਦਸ਼ਾਹ ਨੇ ਬਖ਼ਸ਼ੀ-ਉਲ-ਮੁਮਾਲਿਕ ਮਹਾਬਤ ਖ਼ਾਨ ਨੂੰ ਹੁਕਮ ਜਾਰੀ ਕੀਤਾ ਕਿ ਉਸ (ਬਾਦਸ਼ਾਹ) ਦੇ ਨਾਂ 'ਤੇ ਸ਼ਾਹਜਹਾਨਾਬਾਦ (ਦਿੱਲੀ) ਦੇ ਆਲੇ-ਦੁਆਲੇ ਦੇ ਫ਼ੌਜਦਾਰਾਂ ਨੂੰ ਫ਼ੁਰਮਾਨ ਜਾਰੀ ਕਰੇ ਕਿ "ਨਾਨਕ ਪ੍ਰਸਤਾਂ ਰਾ ਹਰ ਜਾ ਬ-ਯਬੰਦ ਬ-ਕਤਲ ਰਸਾਨੰਦ" (ਯਾਨਿ *ਜਿੱਥੇ ਵੀ ਕੋਈ ਨਾਨਕ-ਪ੍ਰਸਤ (ਸਿੱਖ) ਨਜ਼ਰ ਆਵੇ ਉਸ ਨੂੰ ਕਤਲ ਕਰ ਦਿੱਤਾ ਜਾਵੇ*)। (ਮਗਰੋਂ 26 ਮਾਰਚ 1711 ਨੂੰ ਬਾਦਸ਼ਾਹ ਨੇ ਇਹ ਹੁਕਮ ਵੀ ਜਾਰੀ ਕੀਤਾ ਕਿ ਸਿੱਖਾਂ ਨੂੰ 'ਸਿੱਖ' ਨਹੀਂ ਬਲਕਿ 'ਸਿੱਖ-ਚੋਰ' ਲਿਖਿਆ ਜਾਇਆ ਕਰੇ)।

12 ਦਸੰਬਰ ਨੂੰ ਹਾਮਿਦ ਖ਼ਾਨ ਨਾਹਨ ਦੇ ਨਾਬਾਲਗ ਰਾਜੇ ਭੂਪ ਪ੍ਰਕਾਸ਼ ਨੂੰ ਲੈ ਆਇਆ। ਖਵਾਜਾ ਕੁਤਬਦੀਨ, ਹਰਕਾਰਾ ਦਿਆਨਤ ਰਾਓ ਤੇ ਓਮਾ ਪੰਡਤ ਉਸ ਨੂੰ ਲੈ ਕੇ ਬਾਦਸ਼ਾਹ ਦੇ ਹਜ਼ੂਰ ਪੁੱਜੇ। ਭੂਪ ਪਰਕਾਸ਼ ਨੇ ਬਾਦਸ਼ਾਹ ਨੂੰ ਇਕ ਸੌ ਮੁਹਰ, ਚਾਰ ਬਾਜ਼, ਪੰਜ ਜੁੱਰੇ (ਨਰ ਬਾਜ਼, ਸ਼ਿਕਾਰੀ ਪੰਛੀ), ਨੌਂ ਕਿਤਾਸ਼ ਤੇ ਪੰਜ ਸੌ ਜਦਵਾਰ ਪੇਸ਼ ਕੀਤੀਆਂ। ਬਾਦਸ਼ਾਹ ਨੇ ਉਸ ਨੂੰ ਇਸ ਬਦਲੇ ਜੋੜਾ-ਜਾਮਾ ਭੇਟ ਕੀਤਾ ਪਰ ਦਰਬਾਰ ਵਿਚ ਰਹਿਣ ਦਾ ਹੁਕਮ ਵੀ ਦਿੱਤਾ। ਅਗਲੇ ਦਿਨ ਉਸ ਨੂੰ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਵਾਉਣ ਦੀ ਸ਼ਰਤ 'ਤੇ ਰਿਹਾਈ ਦੀ ਪੇਸ਼ਕਸ਼ ਕੀਤੀ। ਬਾਦਸ਼ਾਹ ਨੇ ਉਸ ਦੀ ਮਾਂ ਨੂੰ ਪੈਗ਼ਾਮ ਭੇਜਿਆ ਕਿ ਉਹ ਬੰਦਾ ਸਿੰਘ ਨੂੰ ਫੜਵਾ ਦੇਵੇ ਤੇ ਆਪਣਾ ਪੁੱਤਰ ਲੈ ਜਾਵੇ। ਇਸ 'ਤੇ ਨਾਹਨ ਦੇ ਰਾਜੇ ਦੀ ਮਾਂ ਨੇ 35 ਸਿੱਖ ਗ੍ਰਿਫ਼ਤਾਰ ਕਰ ਕੇ ਭੇਜੇ। ਬਾਦਸ਼ਾਹ ਨੇ ਉਹ ਸਾਰੇ ਮਰਵਾ ਦਿਤੇ

ਪਰ ਨਾਲ ਹੀ ਬੰਦਾ ਸਿੰਘ ਜੀ ਗ੍ਰਿਫ਼ਤਾਰੀ ਤਕ ਰਾਜਾ ਨਾਹਨ ਨੂੰ ਛੱਡਣ ਤੋਂ ਨਾਂਹ ਕਰ ਦਿਤੀ।

ਪਹਿਲੀ ਜਨਵਰੀ 1711 ਨੂੰ ਮੁਹੰਮਦ ਅਮੀਨ ਖ਼ਾਨ ਸਿੱਖਾਂ ਦੇ ਸਿਰਾਂ ਦੇ 6 ਗੱਡੇ ਲੇ ਕੇ ਸਢੌਰੇ ਪੁੱਜਾ। ਉਸ ਨੇ ਬਾਦਸ਼ਾਹ ਕੋਲ ਸ਼ਮਸ ਖ਼ਾਨ ਦੀ ਸ਼ਿਕਾਇਤ ਵੀ ਕੀਤੀ। (ਉਸ ਨੂੰ ਦਰ ਅਸਲ ਸ਼ਮਸ ਖ਼ਾਨ ’ਤੇ ਇਸ ਗੱਲ ਦਾ ਗੁੱਸਾ ਸੀ ਕਿ ਉਸ ਨੇ ਸਾਹਰਿੰਦ ’ਤੇ ਕਬਜ਼ਾ ਕਰ ਕੇ ਆਪਣਾ ਨਾਂ ਕਿਉਂ ਬਣਾ ਲਿਆ ਸੀ)।

## ਨਾਹਨ ਦੇ ਰਾਜੇ ਨੂੰ ਪਿੰਜਰੇ ਵਿਚ ਪਾ ਕੇ ਦਿੱਲੀ ਭੇਜਣਾ

ਖ਼ਾਫ਼ੀ ਖ਼ਾਨ ਲਿਖਦਾ ਹੈ ਕਿ 13 ਮਾਰਚ 1711 ਦੇ ਦਿਨ ਰਾਜਾ ਨਾਹਨ ਅਤੇ ਭਾਈ ਗੁਲਾਬ ਸਿੰਘ ਬੂੜੀਆਂ ਨੂੰ ਇਕੋ ਪਿੰਜਰੇ ਵਿਚ ਪਾ ਕੇ ਦਿੱਲੀ ਦੇ ਸਲੀਮਗੜ੍ਹ ਕਿਲ੍ਹੇ ਵਿਚ ਕੈਦ ਕਰਨ ਵਾਸਤੇ ਰਵਾਨਾ ਕੀਤੇ ਜਾਣ ਦਾ ਹੁਕਮ ਹੋਇਆ। 20 ਮਾਰਚ ਨੂੰ ਬਾਦਸ਼ਾਹ ਨੇ ਹੁਕਮ ਕੀਤਾ ਕਿ ਇਨ੍ਹਾਂ ਨੂੰ ਦਿੱਲੀ ਵਿਚ ਲਾਲ ਕਿਲ੍ਹਾ ਦੇ ਪਿੱਛੇ ਬਣੀ ਜੇਲ੍ਹ, ਸਲੀਮਗੜ੍ਹ ਕਿਲ੍ਹੇ ਦੇ ਕਿਲ੍ਹੇਦਾਰ ਦੇ ਹਵਾਲੇ ਕਰਨ ਮਗਰੋਂ ਇਸ ਦੀ ਰਸੀਦ ਵੀ ਉਸ (ਬਾਦਸ਼ਾਹ) ਨੂੰ ਪਹੁੰਚਾਈ ਜਾਵੇ। (ਮਗਰੋਂ ਨਾਹਨ ਦੇ ਰਾਜੇ ਨੇ ਜੈਪੁਰ ਤੇ ਜੋਧਪੁਰ ਦੇ ਰਾਜਿਆਂ ਨੂੰ ਦੋ ਵਾਰ ਪੈਗ਼ਾਮ ਭੇਜ ਕੇ ਆਪਣੀ ਰਿਹਾਈ ਵਿਚ ਮਦਦ ਦੀ ਅਰਜ਼ ਕੀਤੀ। ਇਸ ’ਤੇ ਉਨ੍ਹਾਂ ਉਹ ਨੂੰ ਜਵਾਬ ਭੇਜਿਆ ਕਿ ਅਸੀਂ ਕੋਈ ਮਦਦ ਨਹੀਂ ਕਰ ਸਕਦੇ ਤੇ ਤੇਰੀ ਰਿਹਾਈ ਇੱਕੋ ਸੂਰਤ ਵਿਚ ਹੋ ਸਕਦੀ ਹੈ ਕਿ ਤੂੰ ਕਿਵੇਂ ਨਾ ਕਿਵੇਂ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਵਾ ਦੇਹ)।

15 ਅਪਰੈਲ ਨੂੰ ਬਾਦਸ਼ਾਹ ਨੇ ਸਾਹਰਿੰਦ ਦੇ ਮਾਰੇ ਗਏ ਸੂਬੇਦਾਰ, ਵਜ਼ੀਰ ਖ਼ਾਨ, ਦੀ ਵਿਧਵਾ ਖ਼ੈਰੁੱਨਿਸਾ ਦਾ, ਪੰਜ ਰੁਪੈ ਰੋਜ਼ੀਨਾ ਖ਼ਰਚਾ ਦੇਣਾ ਨੀਅਤ ਕੀਤਾ ਅਤੇ ਇਹ ਰਕਮ ਬਟਾਲੇ ਦੇ ਖ਼ਜ਼ਾਨੇ ਚੋਂ ਅਦਾ ਕਰਨ ਦਾ ਹੁਕਮ ਜਾਰੀ ਕੀਤਾ। ਉਸ ਨੇ ਨਾਲ ਹੀ ਇਹ ਵੀ ਕਿਹਾ ਕਿ ਉਸ (ਵਜ਼ੀਰ ਖ਼ਾਨ) ਨੂੰ “ਸ਼ਹੀਦ” ਲਿਖਿਆ ਜਾਇਆ ਕਰੇ।

## ਲੋਹਗੜ੍ਹ ਕਿਲ੍ਹਾ ਖੁਸਣ ਮਗਰੋਂ ਬੰਦਾ ਸਿੰਘ ਦੇ ਐਕਸ਼ਨ

30 ਨਵੰਬਰ 1710 ਦੀ ਰਾਤ ਨੂੰ ਬੰਦਾ ਸਿੰਘ ਅਤੇ ਉਸ ਦੇ ਬਹੁਤ ਸਾਰੇ ਸਾਥੀ ਲੋਹਗੜ੍ਹ ਕਿਲ੍ਹੇ ’ਚੋਂ ਨਿਕਲ ਕੇ ਪਹਾੜਾਂ ਵਲ ਚਲੇ ਗਏ। ਭਾਵੇਂ ਇਕ ਵਾਰ ਖ਼ਾਲਸਾ ਫ਼ੌਜਾਂ ਦਾ ਜਥੇਦਾਰ ਅਤੇ ਕਾਫ਼ੀ ਸਿੱਖ ਮੁਗ਼ਲਾਂ ਤੋਂ ਬਚ ਕੇ ਨਿਕਲ ਗਏ ਸਨ ਪਰ ਉਨਾਂ ਨੂੰ ਆਪਣੀ ਹਾਰ ਦਾ ਬ-ਖ਼ੂਬੀ ਅਹਿਸਾਸ ਸੀ। ਬੰਦਾ ਸਿੰਘ ਨੇ ਇਸ ਬਾਰੇ ਆਪਣੇ ਸਾਥੀਆਂ ਨਾਲ ਵਿਚਾਰ ਵੀ ਕੀਤੀ। ਉਨਾਂ ਨੂੰ ਸਮਝ ਆ ਗਿਆ ਕਿ ਜਦੋਂ ਉਨ੍ਹਾਂ ਨੂੰ ਬਹਾਦਰ ਸ਼ਾਹ ਵੱਲੋਂ ਪੰਜਾਬ ਵਲ ਆਉਣ ਦੀਆਂ ਖ਼ਬਰਾਂ ਮਿਲ ਗਈਆਂ ਸਨ ਤਾਂ ਉਨ੍ਹਾਂ ਨੂੰ ਲੋਹਗੜ੍ਹ ਕਿਲ੍ਹਾ ਹੋਰ ਮਜ਼ਬੂਤ ਕਰ ਲੈਣਾ ਚਾਹੀਦਾ ਸੀ। ਕਿਲ੍ਹੇ ਦੇ ਅੰਦਰ ਅਸਲਾ, ਬਾਰੂਦ ਅਤੇ ਰਾਸ਼ਨ ਬਹੁਤ ਜ਼ਿਆਦਾ ਹੋਣਾ ਚਾਹੀਦਾ ਸੀ, ਜੋ ਨਹੀਂ ਸੀ। ਇੰਞ ਹੀ ਹਜ਼ਾਰਾਂ ਸਿੱਖ ਫ਼ੌਜੀ, ਜੋ

ਸਾਹਰਿੰਦ ਦੀ ਜਿੱਤ ਮਗਰੋਂ ਘਰੋਂ-ਘਰੀਂ ਮੁੜ ਗਏ ਸਨ, ਨੂੰ ਵੀ ਇਕ-ਦਮ ਇਤਲਾਹਾਂ ਭੇਜ ਕੇ ਵਾਪਿਸ ਬੁਲਾ ਲੈਣਾ ਚਾਹੀਦਾ ਸੀ, ਜੋ ਨਹੀਂ ਕੀਤਾ ਗਿਆ ਸੀ। ਬਹਾਦਰ ਸ਼ਾਹ ਦੀ ਵੱਡੀ ਫ਼ੌਜ ਦੀ ਗਿਣਤੀ ਅਤੇ ਤਾਕਤ ਨੂੰ ਮਹਿਸੂਸ ਕਰਦਿਆਂ ਵਾਧੂ ਝੜਪਾਂ ਕਰ ਕੇ ਤਾਕਤ ਨਹੀਂ ਸੀ ਗੁਆਉਣੀ ਚਾਹੀਦੀ। ਜੇ ਸਿੱਖ ਫ਼ੌਜਾਂ ਕੋਲ ਕਾਫ਼ੀ ਅਨਾਜ ਤੇ ਅਸਲਾ ਹੁੰਦਾ ਤਾਂ ਸਿੱਖ ਲੋਹਗੜ੍ਹ ਵਿਚ ਅੜੇ ਰਹਿ ਸਕਦੇ ਸਨ ਅਤੇ ਲੋਹਗੜ੍ਹ ਕਿਲ੍ਹੇ ਵਿਚ ਮੁਗ਼ਲ ਫ਼ੌਜਾਂ ਦਾ ਦਾਖ਼ਲ ਹੋ ਸਕਣਾ ਤਕਰੀਬਨ ਨਾ-ਮੁਮਕਿਨ ਸੀ ਅਤੇ ਆਉਣ ਵਾਲੀਆਂ ਸਰਦੀਆਂ ਕਾਰਨ ਉਨ੍ਹਾਂ ਦਾ ਜਾਂ ਤਾਂ ਵੱਡਾ ਜਾਨੀ ਨੁਕਸਾਨ ਹੁੰਦਾ ਅਤੇ ਜਾਂ ਉਹ ਛੇਤੀ ਵਾਪਿਸ ਮੁੜ ਜਾਂਦੇ। ਇਹੀ ਵੱਡੇ ਨੁਕਤੇ ਸਨ ਜਿਨ੍ਹਾਂ ਦਾ ਖ਼ਿਆਲ ਨਹੀਂ ਕੀਤਾ ਗਿਆ ਅਤੇ ਇਸੇ ਕਰ ਕੇ ਸਿੱਖਾਂ ਨੇ ਇਕ-ਇਕ ਕਰ ਕੇ ਸਾਰੇ ਇਲਾਕੇ ਅਤੇ ਅਖ਼ੀਰ ਲੋਹਗੜ੍ਹ ਵੀ ਛੇਤੀ ਹੀ ਹੱਥੋਂ ਗੁਆ ਲਿਆ ਸੀ। ਇਕ ਪੱਖ ਦਾ ਇਹ ਵੀ ਖ਼ਿਆਲ ਹੈ ਕਿ ਬੰਦਾ ਸਿੰਘ ਨੂੰ ਸਾਹਰਿੰਦ ਨੂੰ ਆਪਣੀ ਰਾਜਧਾਨੀ ਬਣਾਉਣਾ ਚਾਹੀਦਾ ਸੀ ਕਿਉਂ ਕਿ ਉੱਥੋਂ ਮੁਗ਼ਲਾਂ ਦਾ ਟਾਕਰਾ ਕਰਨਾ ਸੌਖਾ ਹੋਣਾ ਸੀ। ਇਹ ਸੋਮਾ ਇਹ ਵੀ ਲਿਖਦਾ ਹੈ ਕਿ ਬੰਦਾ ਸਿੰਘ ਤਾਂ ਸਾਹਰਿੰਦ ਨੂੰ ਰਾਜਧਾਨੀ ਬਣਾਉਣਾ ਚਾਹੁੰਦਾ ਸੀ ਪਰ ਕੁਝ ਜੋਸ਼ੀਲੇ ਸਿੱਖ ਸਾਹਰਿੰਦ ਨੂੰ ਬੇਹੱਦ ਨਫ਼ਰਤ ਕਰਦੇ ਸੀ ਤੇ ਇਸ ਸ਼ਹਿਰ ਦਾ ਤਾਂ ਨਾਮੋ-ਨਿਸ਼ਾਂ ਤਕ ਮਿਟਾ ਦੇਣਾ ਚਾਹੁੰਦੇ ਸਨ।

ਖ਼ੈਰ, ਬੰਦਾ ਸਿੰਘ ਲੋਹਗੜ੍ਹ 'ਚੋਂ ਨਿਕਲ ਕੇ ਦੂਜੇ ਦਿਨ ਹੀ ਕੀਰਤਪੁਰ ਪਹੁੰਚ ਗਿਆ। ਉਸ ਨੇ ਦਸੰਬਰ ਦੇ ਪਹਿਲੇ ਹਫ਼ਤੇ ਹੀ ਇੱਥੋਂ ਸਿੱਖਾਂ ਨੂੰ ਖ਼ਤ ਭੇਜ ਕੇ ਕੀਰਤਪੁਰ ਪੁੱਜਣ ਵਾਸਤੇ ਲਿਖਿਆ। ਇਹ ਹੁਕਮਨਾਮਾ ਇੰਵ ਸੀ:

*ਸ੍ਰੀ ਸੱਚੇ ਸਾਹਿਬ ਜੀ ਕਾ ਹੁਕਮ ਹੈ ਸਰਬਤ ਖਾਲਸਾ ਜਉਨਪੁਰ ਕਾ ਗੁਰੂ ਰਖੇਗਾ। ਗੁਰੂ ਗੁਰੂ ਜਪਣਾ। ਜਨਮ ਸਵਰੈਗਾ। ਤੁਸੀਂ ਅਕਾਲ ਪੁਰਖ ਜੀ ਕਾ ਖਾਲਸਾ ਹੋ। ਪੰਜ ਹਥਿਆਰ ਬੰਨਿ ਕੇ ਹੁਕਮ ਦੇਖਦਿਆ ਦਰਸ਼ਨ ਆਵਣਾ।ਖਾਲਸੇ ਦੀ ਰਹਿਤ ਰਹਿਣਾ। ਭੰਗ ਤਮਾਕੂ ਹਫੀਮ ਪੋਸਤ ਦਾਰੂ ਅਮਲ ਨਹੀਂ ਖਾਣਾ। ਮਾਸ ਮਛਲੀ ਪਿਆਜ ਨਹੀਂ ਖਾਣਾ। ਚੋਰੀ ਜਾਰੀ ਨਹੀਂ ਕਰਣੀ। ਅਸੀਂ ਸਤਜੁਗ ਵਰਤਾਇਆ ਹੈ। ਆਪਸ ਵਿਚਿ ਪਿਆਰ ਕਰਣਾ। ਮੇਰਾ ਹੁਕਮ ਹੈ ਜੋ ਖਾਲਸੇ ਦੀ ਰਹਿਤ ਰਹੇਗਾ ਤਿਸ ਦੀ ਗੁਰੂ ਬਾਹੁੜੀ ਕਰੇਗਾ। ਮਿਤੀ ਪੋਹ 12 ਸੰਮਤ ਪਹਿਲਾ 1 ਸਤਰਾਂ ਦਸ।*

ਬੰਦਾ ਸਿੰਘ ਦੀ ਇਸ ਚਿੱਠੀ ਨੂੰ ਬਹੁਤੇ ਤਵਾਰੀਖ਼ਦਾਨ ਨਕਲੀ ਮੰਨਦੇ ਹਨ ਕਿਉਂਕਿ ਇਸ ਵਿਚ ਮਾਸ ਤੇ ਮਛਲੀ ਦੇ ਨਾਲ **ਪਿਆਜ਼** ਖਾਣ ਤੋਂ ਵੀ ਰੋਕਿਆ ਹੋਇਆ ਹੈ, ਜੋ ਸਿੱਖੀ ਅਸੂਲਾਂ ਮੁਤਾਬਿਕ ਸਹੀ ਨਹੀਂ ਹੈ। ਪਰ, ਇਸ ਵਿਚ ਕੋਈ ਸ਼ੱਕ ਨਹੀਂ ਕਿ ਉਸ ਨੇ ਸਿੱਖਾਂ ਨੂੰ ਖ਼ਤ ਭੇਜੇ ਸਨ। ਬੰਦਾ ਸਿੰਘ ਦੀਆਂ ਚਿੱਠੀਆਂ ਮਿਲਣ ਮਗਰੋਂ ਕੁਝ ਹੀ ਦਿਨਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਫਿਰ ਬੰਦਾ ਸਿੰਘ ਕੋਲ ਪੁਜ ਗਏ। ਬੰਦਾ ਸਿੰਘ ਨੂੰ ਪਤਾ ਸੀ ਇਸ ਵੇਲੇ ਬਹਾਦਰ ਸ਼ਾਹ ਆਪ ਤਕਰੀਬਨ ਇਕ ਲੱਖ ਦੇ ਕਰੀਬ ਫ਼ੌਜ ਲੈ ਅਜੇ ਵੀ ਪੰਜਾਬ ਵਿਚ ਹੀ ਬੈਠਾ ਹੋਇਆ ਹੈ ਇਸ ਕਰ ਕੇ ਉਸ ਨੇ ਮੁੜ ਲੋਹਗੜ੍ਹ ਜਾਂ ਸਾਹਰਿੰਦ ਵਲ ਕੂਚ ਕਰਨਾ ਸਹੀ ਨਹੀਂ ਸਮਝਿਆ।

## ਪਹਾੜੀ ਰਿਆਸਤਾਂ ਤੋਂ ਈਨ ਮਨਵਾਉਣਾ

ਬਹਾਦਰ ਸ਼ਾਹ ਦੀ ਫ਼ੌਜ ਦੇ ਪੰਜਾਬ ਵਿਚ ਠਹਿਰਨ ਨੂੰ ਸਾਹਵੇਂ ਰਖ ਕੇ ਬਾਬਾ ਬੰਦਾ ਸਿੰਘ ਨੇ ਪਹਾੜੀ ਇਲਾਕਿਆਂ ਵਿਚ ਕਾਰਵਾਈ ਕਰਨ ਦਾ ਫ਼ੈਸਲਾ ਕੀਤਾ। ਇਸ ਦੌਰ ਵਿਚ ਸਭ ਤੋਂ ਪਹਿਲਾਂ ਉਸ ਨੇ ਬਾਈ ਧਾਰ ਦੇ ਰਾਜਿਆਂ ਨੂੰ ਸੋਧਣ ਦਾ ਪਲਾਨ ਬਣਾਇਆ। ਉਸ ਦਾ ਸਭ ਤੋਂ ਪਹਿਲਾ ਹਮਲਾ ਕਹਿਲੂਰ ਰਿਆਸਤ ਦੀ ਰਾਜਧਾਨੀ ਬਿਲਾਸਪੁਰ 'ਤੇ ਸੀ। ਇੱਥੋਂ ਦੇ ਰਾਜੇ ਅਜਮੇਰ ਚੰਦ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਅਨੰਦਪੁਰ ਅਤੇ ਨਿਰਮੋਹਗੜ੍ਹ 'ਤੇ ਦਸ ਵਾਰੀ ਹਮਲੇ ਕੀਤੇ ਸਨ। ਸਾਹਰਿੰਦ ਅਤੇ ਲਾਹੌਰ ਦੀ ਫ਼ੌਜ ਨੂੰ ਅਨੰਦਪੁਰ ਅਤੇ ਨਿਰਮੋਹਗੜ੍ਹ 'ਤੇ ਹਮਲਾ ਕਰਨ ਵਾਸਤੇ ਚੜ੍ਹਾ ਲਿਆਉਣ ਵਾਲਾ ਵੀ ਉਹੀ ਸੀ। 5-6 ਦਸੰਬਰ 1705 ਦੇ ਦਿਨ ਅਨੰਦਪੁਰ ਤੋਂ ਸਦਾ ਵਾਸਤੇ ਜਾਣ ਵਾਸਤੇ ਮਜਬੂਰ ਕਰਨ ਵਾਸਤੇ, ਨਗਰ ਨੂੰ ਘੇਰਾ ਵੀ ਇਸੇ ਦੀ ਫ਼ੌਜ ਨੇ ਪਾਇਆ ਸੀ। ਸੱਚ ਤਾਂ ਇਹ ਹੈ ਕਿ ਸਿੱਖਾਂ ਦੀਆਂ ਮੁਸ਼ਕਿਲਾਂ ਦਾ ਮੁਖ ਜ਼ਿੰਮੇਦਾਰ ਰਾਜਾ ਅਜਮੇਰ ਚੰਦ ਸੀ। ਸੋ ਵਜ਼ੀਰ ਖ਼ਾਨ ਵਾਂਗ ਇਸ ਨੂੰ ਸਜ਼ਾ ਦੇਣਾ ਵੀ ਬਹੁਤ ਜ਼ਰੂਰੀ ਸੀ।

ਇਕ ਖਿਆਲ ਇਹ ਵੀ ਕੀਤਾ ਜਾਂਦਾ ਹੈ ਕਿ ਇੱਥੇ ਬੰਦਾ ਸਿੰਘ ਨੇ ਇਕ ਗ਼ਲਤੀ ਕਰ ਲਈ। ਉਸ ਨੇ ਅਜਮੇਰ ਚੰਦ 'ਤੇ ਹਮਲਾ ਕਰਨ ਦੀ ਬਜਾਇ ਪਹਿਲਾਂ ਉਸ ਨੂੰ ਅਧੀਨਤਾ (ਗ਼ੁਲਾਮੀ) ਕਬੂਲ ਕਰਨ ਦਾ ਪੈਗ਼ਾਮ ਭੇਜਿਆ ਕਿ ਉਹ ਈਨ ਮੰਨ ਲਵੇ। (ਅਜਮੇਰ ਚੰਦ ਤੋਂ 'ਅਧੀਨਤਾ' ਮੰਨਵਾਉਣਾ ਸਿੱਖ ਅਜੰਡਾ ਨਹੀਂ ਸੀ)। ਖ਼ੈਰ, ਅਜਮੇਰ ਚੰਦ ਸਿੱਖਾਂ ਅੱਗੇ ਸਿਰ ਕਿੱਥੇ ਝੁਕਾਉਂਦਾ ਸੀ? ਈਨ ਮੰਨਣ ਦੀ ਥਾਂ ਉਸ ਨੇ ਪਹਾੜੀ ਰਾਜਿਆਂ ਅਤੇ ਕਾਂਗੜਾ ਤੇ ਜਲੰਧਰ ਦੋਆਬਾ ਦੇ ਫ਼ੌਜਦਾਰਾਂ ਕੋਲੋਂ ਮਦਦ ਮੰਗ ਲਈ। ਉਨ੍ਹਾਂ ਨੇ ਆਪਣੀਆਂ ਫ਼ੌਜਾਂ ਅਤੇ ਅਸਲਾ ਭੇਜ ਦਿੱਤਾ। ਅਜਮੇਰ ਚੰਦ ਨੇ ਬਿਲਾਸਪੁਰ ਦੇ ਕਿਲ੍ਹੇ ਨੂੰ ਚੰਗੀ ਤਰ੍ਹਾਂ ਮਜ਼ਬੂਤ ਕਰ ਲਿਆ। ਪਰ ਬਿਲਾਸਪੁਰ ਦਾ ਕਿਲ੍ਹਾ ਪਹਾੜਾਂ ਵਿਚ ਘਿਰਿਆ ਹੋਣ ਦੇ ਬਾਵਜੂਦ ਸਿੱਖਾਂ ਦੇ ਇਕ ਜ਼ੋਰਦਾਰ ਹੱਲੇ ਅੱਗੇ ਬਹੁਤੀ ਦੇਰ ਨਹੀਂ ਸੀ ਟਿਕ ਸਕਦਾ। ਦੂਜਾ, ਸਿੱਖ ਫ਼ੌਜੀ ਗੁਰੂ ਵਾਸਤੇ ਲੜ ਰਹੇ ਸਨ ਨਾ ਕਿ ਉਹ ਪਹਾੜੀ ਫ਼ੌਜੀਆਂ ਵਾਂਗ ਕਿਸੇ ਰਾਜੇ ਦੇ ਤਨਖ਼ਾਹਦਾਰ ਸਨ। ਇਸ ਕਰ ਕੇ ਭਾਵੇਂ ਸਿੱਖਾਂ ਅਤੇ ਬਿਲਾਸਪੁਰੀਆਂ ਵਿਚ ਖ਼ੂਬ ਲੜਾਈ ਹੋਈ ਪਰ ਛੇਤੀ ਹੀ ਅਜਮੇਰ ਚੰਦ ਨੇ ਹਥਿਆਰ ਸੁਟ ਦਿੱਤੇ। ਇਸ ਲੜਾਈ ਵਿਚ 13 ਸੌ ਪਹਾੜੀ ਫ਼ੌਜਾਂ ਮਾਰੀਆਂ ਗਈਆਂ (ਇਨ੍ਹਾਂ ਦਾ ਸਸਕਾਰ ਕਰਨ ਦੀ ਬਜਾਇ, ਇਨ੍ਹਾਂ ਲਾਸ਼ਾਂ ਨੂੰ ਡੂੰਘੀਆਂ ਖਾਈਆਂ ਪੁੱਟ ਕੇ ਦਬਾ ਦਿੱਤਾ ਗਿਆ)। ਸਿੱਖਾਂ ਵਿੱਚੋਂ ਬਹੁਤ ਥੋੜ੍ਹੇ ਬੰਦੇ ਸ਼ਹੀਦ ਹੋਏ ਸਨ।

ਇੱਥੇ ਇਹ ਸਵਾਲ ਕੀਤਾ ਜਾਦਾ ਹੈ ਕਿ ਬੰਦਾ ਸਿੰਘ ਨੇ ਅਜਮੇਰ ਚੰਦ ਨੂੰ ਸੁੱਚਾ ਨੰਦ ਵਾਂਗ ਸਜ਼ਾ ਕਿਉਂ ਨਹੀਂ ਦਿੱਤੀ? ਕੁਝ ਲੇਖਕਾਂ ਦਾ ਵਿਚਾਰ ਹੈ ਕਿ ਅਜਮੇਰ ਚੰਦ ਨੇ ਸਿੱਖਾਂ ਦੀ ਗ਼ੁਲਾਮੀ ਕਬੂਲ ਕਰ ਲਈ ਸੀ ਤੇ ਹਥਿਆਰ ਸੁੱਟ ਦਿੱਤੇ ਸਨ। ਕੁਝ ਸਿੱਖਾਂ ਮੁਤਾਬਿਕ, ਅਜਮੇਰ ਚੰਦ ਅਤੇ ਵਜ਼ੀਰ ਖ਼ਾਨ ਤੇ ਸੁੱਚਾ ਨੰਦ ਦਾ ਜੁਰਮ ਇੱਕੋ ਜਿੰਨਾ ਨਹੀਂ ਸੀ। ਉਹ ਸੋਚਦੇ ਸਨ ਕਿ ਅਜਮੇਰ ਚੰਦ ਨੇ ਅਨੰਦਪਰ ਸਾਹਿਬ 'ਤੇ ਹਮਲੇ ਜ਼ਰੂਰ ਕੀਤੇ ਸਨ; ਪਰ ਸਾਹਰਿੰਦ ਵਾਲਿਆਂ ਨੇ ਤਾਂ ਬੇਗੁਨਾਹ ਬੱਚਿਆਂ ਤੇ ਮਾਤਾ ਜੀ ਨੂੰ ਤਸੀਹੇ ਦੇ-ਦੇ ਕੇ ਸ਼ਹੀਦ

ਕੀਤਾ ਸੀ। ਪਰ, ਇਸ ਦੇ ਬਾਵਜੂਦ ਅਜਮੇਰ ਚੰਦ ਦੇ ਗੁਨਾਹ ਏਨੇ ਸਨ ਕਿ ਉਸ ਦੀ ਘਟੋ-ਘਟ ਸਜ਼ਾ ਮੌਤ ਹੀ ਬਣਦੀ ਸੀ।

## ਮੰਡੀ ਦੇ ਰਾਜੇ ਨੂੰ ਸਿਰੋਪਾਓ

ਬਿਲਾਸਪੁਰ ਨੂੰ ਜਿੱਤਣ ਮਗਰੋਂ ਬੰਦਾ ਸਿੰਘ ਨੇ ਕੁਝ ਹੋਰ ਪਹਾੜੀ ਰਾਜਿਆਂ ਨੂੰ ਵੀ ਈਨ ਮੰਨਣ ਵਾਸਤੇ ਪੈਗ਼ਾਮ ਭੇਜੇ। ਇਕ-ਇਕ ਕਰ ਕੇ ਸਾਰਿਆਂ ਨੇ ਸਿਰ ਝੁਕਾ ਦਿੱਤਾ। ਸਭ ਤੋਂ ਪਹਿਲਾਂ ਮੰਡੀ ਦੇ ਰਾਜੇ ਸਿੱਧ ਸੇਨ ਨੇ ਬੰਦਾ ਸਿੰਘ ਅੱਗੇ ਸਿਰ ਝੁਕਾਇਆ। ਬੰਦਾ ਸਿੰਘ ਨੂੰ ਪਤਾ ਸੀ ਕਿ ਇਹ ਰਿਆਸਤ ਗੁਰੂ ਨਾਨਕ ਸਾਹਿਬ ਦੇ ਜ਼ਮਾਨੇ ਤੋਂ ਹੀ ਗੁਰੂ ਘਰ ਦੀ ਸੇਵਾਦਾਰ ਰਹੀ ਸੀ ਇਸ ਕਰ ਕੇ ਉਸ ਨੇ ਮੰਡੀ ਦੇ ਰਾਜੇ ਨੂੰ ਇੱਜ਼ਤ ਨਾਲ ਖਿੱਲਤ ਦੇ ਕੇ ਵਿਦਾ ਕੀਤਾ।

ਇੰਞ ਹੀ ਹਰੀਪੁਰ ਤੇ ਗੁਲੇਰ ਦੇ ਰਾਜਿਆਂ ਨੇ ਵੀ ਬੰਦਾ ਸਿੰਘ ਦੀ ਅਗਵਾਈ ਕਬੂਲ ਕਰ ਲਈ ਸੀ। ਨਾਹਨ ਦਾ ਰਾਜਾ ਪਹਿਲਾਂ ਤਾਂ ਬੰਦਾ ਸਿੰਘ ਦਾ ਸਾਥ ਦੇ ਰਿਹਾ ਸੀ ਤੇ ਇਸੇ ਕਰ ਕੇ ਕੁਝ ਦਿਨ ਪਹਿਲਾਂ ਹੀ ਬਾਦਸ਼ਾਹ ਬਹਾਦਰ ਸ਼ਾਹ ਨੇ ਨਾਹਨ-ਰਾਜਾ ਭੂਪ ਪ੍ਰਕਾਸ਼ ਨੂੰ ਕੈਦ ਕਰ ਦਿੱਤਾ ਸੀ ਤੇ ਉਸ ਦੀ ਰਿਹਾਈ ਵਾਸਤੇ ਬੰਦਾ ਸਿੰਘ ਦੀ ਗ੍ਰਿਫ਼ਤਾਰੀ ਦੀ ਸ਼ਰਤ ਰੱਖੀ ਸੀ (ਮਗਰੋਂ ਨਾਹਨ ਦੇ ਰਾਜੇ ਨੇ ਫ਼ਰਖ਼ਸੀਅਰ ਨਾਲ ਸਾਂਝ ਪਾ ਲਈ ਸੀ ਤੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਸ਼ਾਮਿਲ ਹੋ ਗਿਆ ਸੀ)।

## ਕੁੱਲੂ 'ਚ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਦੀ ਅਸਲੀਅਤ

ਹੁਣ ਬੰਦਾ ਸਿੰਘ ਕੁੱਲੂ ਵੱਲ ਚਲਾ ਗਿਆ। ਇਕ ਸੋਮੇ ਮੁਤਾਬਿਕ, ਇੱਥੋਂ ਦੇ ਰਾਜੇ ਮਾਨ ਸਿੰਹ ਨੇ ਬੰਦਾ ਸਿੰਘ ਨੂੰ ਧੋਖੇ ਨਾਲ ਕੈਦ ਕਰ ਲਿਆ ਤੇ ਇਕ ਵੱਡੇ ਪਿੰਜਰੇ ਵਿਚ ਬੰਦ ਕਰ ਦਿੱਤਾ ਤਾਂ ਜੋ ਉਸ ਨੂੰ ਬਹਾਦਰ ਸ਼ਾਹ ਕੋਲ ਪੇਸ਼ ਕਰ ਕੇ ਉਸ ਤੋਂ ਵੱਡਾ ਈਨਾਮ ਹਾਸਿਲ ਕੀਤਾ ਜਾਵੇ। ਇਸ ਕੈਦ ਵਿੱਚੋਂ ਬੰਦਾ ਸਿੰਘ ਕਿਵੇਂ ਨਿਕਲਿਆ ਇਸ ਬਾਰੇ ਵੱਖ-ਵੱਖ ਦੋ ਵੇਰਵੇ ਮਿਲਦੇ ਹਨ: (1) ਬੰਦਾ ਸਿੰਘ ਨੂੰ ਰਿਹਾ ਕਰਵਾਉਣ ਵਾਸਤੇ ਮੰਡੀ ਦੇ ਰਾਜੇ ਨੇ ਆਪਣੀ ਫ਼ੌਜ ਕੁੱਲੂ ਰਵਾਨਾ ਕਰ ਦਿੱਤੀ ਸੀ ਪਰ ਇਸ ਫ਼ੌਜ ਦੇ ਪਹੁੰਚਣ ਤੋਂ ਪਹਿਲਾਂ ਹੀ ਸਿੱਖ ਫ਼ੌਜਾਂ ਨੇ ਬੰਦਾ ਸਿੰਘ ਨੂੰ ਕੈਦ ਵਿੱਚੋਂ ਰਿਹਾ ਕਰਵਾ ਲਿਆ ਸੀ (2) ਦੂਜੇ ਸੋਮੇ ਮੁਤਾਬਿਕ ਬੰਦਾ ਸਿੰਘ ਨੂੰ ਉਸ ਦੇ ਸਾਥੀ ਰਿਹਾ ਕਰਵਾ ਕੇ ਮੰਡੀ ਲੈ ਗਏ ਸਨ। ਇਸ ਬਾਰੇ ਇਕ 'ਦੰਦ-ਕਥਾ' ਇਹ ਵੀ ਲਿਖੀ ਜਾਂਦੀ ਹੈ ਕਿ ਕੁੱਲੂ ਦੇ ਰਾਜੇ ਨੇ ਬੰਦਾ ਸਿੰਘ ਨੂੰ ਪਿੰਜਰੇ ਵਿਚ ਪਾ ਲਿਆ ਸੀ ਤੇ ਬੰਦਾ ਸਿੰਘ ਆਪਣੇ ਜਾਦੂ ਨਾਲ ਉੱਥੋਂ ਪਿੰਜਰੇ ਸਣੇ ਉਡ ਕੇ ਮੰਡੀ ਪਹੁੰਚ ਗਿਆ ਸੀ। ਇਹੋ ਜਿਹੀਆਂ ਜਾਦੂ ਕਹਾਣੀਆਂ (ਅਜੋਕੇ *ਹੈਰੀ ਪੌਟਰ* ਗੱਪ-ਨਾਵਲਾਂ ਵਾਂਗ) ਉਦੋਂ ਵੀ ਚਰਚਾ ਵਿਚ ਰਹਿੰਦੀਆਂ ਹੁੰਦੀਆਂ ਸਨ। ਬੰਦਾ ਸਿੰਘ ਦੀ ਗ੍ਰਿਫ਼ਤਾਰੀ ਦੀ ਇਸ ਕਹਾਣੀ ਦੀ ਤਸਦੀਕ ਫ਼ਾਰਸੀ ਸੋਮਿਆਂ ਤੇ ਸ਼ਾਹੀ ਰਿਕਾਰਡਾਂ ਤੋਂ ਨਹੀਂ ਹੁੰਦੀ। ਜੇ ਇਹ ਘਟਨਾ ਹੋਈ ਹੁੰਦੀ ਤਾਂ ਮੁਗ਼ਲ ਦਰਬਾਰ ਵਿਚ ਇਸ ਦਾ ਜ਼ਿਕਰ ਜ਼ਰੂਰ ਹੋਇਆ ਹੋਣਾ ਸੀ। *ਅਖ਼ਬਾਰਾਤੇ-ਦਰਬਾਰੇ-ਮੁਅੱਲਾ* ਦੇ ਰਿਕਾਰਡ ਇਸ ਬਾਰੇ ਜ਼ਰਾ ਮਾਸਾ ਵੀ ਇਸ਼ਾਰਾ ਨਹੀਂ ਕਰਦੇ। ਅਜਿਹਾ ਜਾਪਦਾ ਹੈ ਕਿ ਇਹ ਘਟਨਾ ਗੱਪਾਂ ਮਾਰਨ ਵਾਲੇ ਲਿਖਾਰੀ ਗਿਆਨੀ ਗਿਆਨ ਸਿੰਘ ਦੇ ਦਿਮਾਗ਼ ਦੀ ਕਾਢ ਹੋਵੇਗੀ।

## ਬੰਦਾ ਸਿੰਘ ਦਾ ਚੰਬਾ ਵਿਚ ਵਿਆਹ

ਇਸ ਮਗਰੋਂ ਬੰਦਾ ਸਿੰਘ ਜਸਵਾਨ, ਸੀਬਾ ਤੇ ਨੂਰਪੁਰ ਹੁੰਦਾ ਹੋਇਆ ਚੰਬਾ ਪੁੱਜ ਗਿਆ, ਜਿੱਥੇ ਉਸ ਨੂੰ ਰਾਜਾ ਉਦੈ ਸਿੰਘ ਨੇ ਆਪਣੀ ਖ਼ੂਬਸੂਰਤ ਧੀ ਸੁਸ਼ੀਲ ਦਾ ਡੋਲਾ ਵੀ ਦਿੱਤਾ। (ਇਸੇ ਸੁਸ਼ੀਲ ਕੌਰ ਨੇ ਹੀ ਅਜੈ ਸਿੰਘ ਨੂੰ ਜਨਮ ਦਿੱਤਾ ਸੀ, ਜਿਸ ਨੂੰ 9 ਜੂਨ 1716 ਨੂੰ ਬੰਦਾ ਸਿੰਘ ਨੂੰ ਸ਼ਹੀਦ ਕਰਨ ਤੋਂ ਪਹਿਲਾਂ ਜ਼ਿਬਾਹ ਕੀਤਾ ਗਿਆ ਸੀ)। ਸੁਸ਼ੀਲ ਕੌਰ ਨੂੰ ਵੀ ਬੰਦਾ ਸਿੰਘ ਦੇ ਨਾਲ ਗੁਰਦਾਸ ਨੰਗਲ ਦੀ ਗੜ੍ਹੀ ਵਿੱਚੋਂ ਗ੍ਰਿਫ਼ਤਾਰ ਕਰ ਕੇ ਦਿਲੀ ਲਿਜਾਇਆ ਗਿਆ ਸੀ।

## ਮੁਗ਼ਲ ਬਾਦਸ਼ਾਹ ਵੱਲੋਂ ਸਿੱਖਾਂ ਦੇ ਖ਼ਿਲਾਫ਼ ਹੋਰ ਮੁਹਿੰਮ

ਜਦ ਬਹਾਦਰ ਸ਼ਾਹ ਨੂੰ ਬੰਦਾ ਸਿੰਘ ਦੇ ਚੰਬਾ ਵਿਚ ਹੋਣ ਦਾ ਪਤਾ ਲੱਗਾ ਤਾਂ ਉਸ ਨੇ ਸਿੱਖਾਂ ਦੇ ਖ਼ਿਲਾਫ਼ ਕਈ ਪਾਸਿਓਂ ਐਕਸ਼ਨ ਕਰਨ ਵਾਸਤੇ ਬਹੁਤ ਸਾਰੇ ਜਰਨੈਲਾਂ ਨੂੰ ਫ਼ੌਜਾਂ ਦੇ ਕੇ ਸਿੱਖਾਂ ਦੇ ਪਿੱਛੇ ਭੇਜਣਾ ਸ਼ੁਰੂ ਕਰ ਦਿੱਤਾ। 9 ਫ਼ਰਵਰੀ 1711 ਨੂੰ ਬਾਦਸ਼ਾਹ ਨੇ ਹਮੀਦ ਖ਼ਾਨ ਨੂੰ ਖਿੱਲਤ ਦੇ ਕੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜ ਦਿੱਤਾ। ਉਸ ਨੂੰ ਪੰਜ ਹਜ਼ਾਰ ਸਵਾਰਾਂ ਦੀ ਫ਼ੌਜ ਵੀ ਦਿੱਤੀ ਗਈ। 6 ਮਾਰਚ 1711 ਨੂੰ ਬਾਦਸ਼ਾਹ ਨੇ ਬਖ਼ਸ਼ੀ-ਉਲ-ਮੁਲਕ ਮਹਾਬਤ ਖ਼ਾਨ ਨੂੰ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਟੋਰ ਦਿੱਤਾ। ਉਸ ਦੇ ਨਾਲ 14 ਹਜ਼ਾਰ ਘੋੜਸਵਾਰ ਫ਼ੌਜ ਭੇਜੀ ਗਈ।

ਸਿੱਖਾਂ ਦੇ ਖ਼ਿਲਾਫ਼ ਏਨੀ ਵੱਡੀ ਮੁਹਿੰਮ ਵਿੱਢਣ ਦੇ ਬਾਵਜੂਦ, ਜਾਪਦਾ ਹੈ ਕਿ ਬਾਦਸ਼ਾਹ ਨੂੰ ਤਸੱਲੀ ਨਹੀਂ ਸੀ ਕਿ ਇਹ ਜਰਨੈਲ ਸਿੱਖਾਂ 'ਤੇ ਕਾਬੂ ਪਾ ਲੈਣਗੇ। 14 ਮਾਰਚ ਨੂੰ ਬਾਦਸ਼ਾਹ ਨੇ ਐਲਾਨ ਕੀਤਾ ਕਿ ਉਹ ਆਪ ਵੀ ਲਾਹੌਰ ਜਾ ਕੇ ਰਹੇਗਾ ਅਤੇ ਉੱਥੋਂ ਬੰਦਾ ਸਿੰਘ ਦੇ ਖ਼ਿਲਾਫ਼ ਮੁਹਿੰਮ 'ਤੇ ਨਿਗਾਹ ਰੱਖੇਗਾ। ਬਾਦਸ਼ਾਹ ਨੇ ਸਾਰੇ ਪਾਸੇ ਹਰਕਾਰਿਆਂ ਅਤੇ ਖ਼ਬਰਨਵੀਸਾਂ ਨੂੰ ਹਦਾਇਤਾਂ ਦੇ ਦਿਤੀਆਂ ਕਿ ਉਹ ਬੰਦਾ ਸਿੰਘ ਅਤੇ ਉਸ ਦੀਆਂ ਫ਼ੌਜਾਂ ਦੀ ਪਲ-ਪਲ ਦੀ ਖ਼ਬਰ ਉਸ ਨੂੰ ਭੇਜਿਆ ਕਰਨ। ਹਰ ਰੋਜ਼ ਬਾਦਸ਼ਾਹ ਨੂੰ ਦੋ ਤਿੰਨ ਜਗਹ ਤੋਂ ਖ਼ਬਰ ਨਵੀਸਾਂ ਦੀਆਂ ਚਿੱਠੀਆਂ ਪਹੁੰਚਦੀਆਂ ਰਹਿੰਦੀਆਂ ਸਨ ਜਿਨ੍ਹਾਂ ਤੋਂ ਉਸ ਨੂੰ ਪਤਾ ਲਗਦਾ ਰਹਿੰਦਾ ਸੀ ਕਿ ਬੰਦਾ ਉਸ ਵੇਲੇ ਕਿੱਥੇ ਹੈ ਤੇ ਕੀ ਕਰ ਰਿਹਾ ਹੈ ਅਤੇ ਉਸ ਦਾ ਅਗਲਾ ਐਕਸ਼ਨ ਕੀ ਹੈ। ਜਿਨ੍ਹਾਂ ਖ਼ਬਰਾਂ ਭੇਜਣ ਵਾਲਿਆਂ ਦੇ ਨਾਂ *ਅਖ਼ਬਾਰਾਤੇ ਦਰਬਾਰੇ ਮੁਅੱਲਾ* ਵਿਚ ਮਿਲਦੇ ਹਨ ਉਨ੍ਹਾਂ ਵਿਚ ਇਹ ਵੀ ਸ਼ਾਮਿਲ ਹਨ: ਓਮਾ ਪੰਡਤ, ਆਸਕਰ ਰਾਓ, ਅਬਦੁਲ ਰਹਿਮਾਨ, ਅਬਦੁਲ ਰਹੀਮ, ਅਲਤਾਫ਼ ਖ਼ਾਨ, ਇਰਾਦਤਮੰਦ ਖ਼ਾਨ, ਸ਼ੰਕਰ ਰਾਓ, ਕੇਸ਼ੋ ਰਾਓ, ਜਗਜੀਵਨ ਦਾਸ, ਦਿਆਨਤ ਰਾਓ, ਪ੍ਰਤੀਤ ਰਾਓ, ਭਗਵਤੀ ਦਾਸ ਵਗ਼ੈਰਾ। ਇਹ ਸਾਰੇ ਲਾਹੌਰ, ਸਾਹਰਿੰਦ, ਗੁਜਰਾਤ, ਦਿੱਲੀ, ਜੰਮੂ, ਅਜਮੇਰ ਵਗ਼ੈਰਾ ਤੋਂ ਖ਼ਬਰਾਂ ਭੇਜਦੇ ਰਹਿੰਦੇ ਸਨ। ਜਦ ਇਨ੍ਹਾਂ ਵਿੱਚੋਂ ਕੋਈ ਸਿੱਖਾਂ ਦੇ ਮਰਨ ਜਾਂ ਨੁਕਸਾਨ ਹੋਣ ਦੀ ਖ਼ਬਰ ਭੇਜਦਾ ਸੀ ਤਾਂ ਬਾਦਸ਼ਾਹ ਉਸ ਨੂੰ ਕੋਈ ਨਾ ਕੋਈ ਈਨਾਮ ਵੀ ਦੇ ਦੇਂਦਾ ਸੀ ਜਾਂ ਕਿਸੇ ਰਾਹੀਂ ਭੇਜ ਦੇਂਦਾ ਸੀ।

## ਮੁਗ਼ਲਾਂ ਵੱਲੋਂ ਅਜੀਤ ਸਿੰਘ ਪਾਲਿਤ ਨੂੰ ਵਰਤਣਾ

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵੱਡੇ ਸਾਹਿਬਜ਼ਾਦੇ ਅਜੀਤ ਸਿੰਘ (ਜਿਹੜਾ 7 ਦਸੰਬਰ 1705 ਦੇ ਦਿਨ ਚਮਕੌਰ ਵਿਚ ਸ਼ਹੀਦ ਹੋਇਆ ਸੀ) ਦੀ ਵਿਧਵਾ ਬੀਬੀ ਤਾਰਾ ਕੌਰ ਦਾ ਕਰੇਵਾ ਗੁਰੂ ਸਾਹਿਬ ਨੇ ਮਈ 1708 ਵਿਚ ਬੁਰਹਾਨਪੁਰ ਵਿਚ ਇਕ ਮੁਕਾਮੀ ਸਿੱਖ ਨਾਲ ਕਰਵਾ ਦਿਤਾ ਸੀ। ਉਸ ਦੇ ਇਸ ਪਤੀ ਨੂੰ ਵੀ ਗੁਰੂ ਸਾਹਿਬ ਨੇ ਅਜੀਤ ਸਿੰਘ ਹੀ ਨਾਂ ਦੇ ਦਿਤਾ ਸੀ। ਜਦੋਂ ਬਾਬਾ ਬੰਦਾ ਸਿੰਘ ਨੇ ਸਾਹਰਿੰਦ, ਹਿਸਾਰ (ਬਾਂਗਰ ਦੇਸ) ਅਤੇ ਸਹਾਰਨਪੁਰ ਸੂਬਿਆਂ ਦੇ ਬਹੁਤੇ ਹਿੱਸੇ 'ਤੇ ਕਬਜ਼ਾ ਕਰ ਲਿਆ ਤਾਂ ਬਹਾਦਰ ਸ਼ਾਹ ਨੇ ਬੰਦਾ ਸਿੰਘ ਦੇ ਖ਼ਿਲਾਫ਼ ਇਕ ਹੋਰ ਮੁਹਿੰਮ ਵੀ ਸ਼ੁਰੂ ਕਰ ਦਿਤੀ। ਉਸ ਨੇ ਇਸ ਅਜੀਤ ਸਿੰਘ (ਜਿਸ ਨੂੰ ਮਾਤਾ ਸੁੰਦਰ ਕੌਰ ਦਾ 'ਪਾਲਿਤ' ਕਰ ਕੇ ਵੀ ਲਿਖਿਆ ਗਿਆ ਹੈ) ਨੂੰ ਬਾਦਸ਼ਾਹ ਦੇ ਦਰਬਾਰ ਵਿਚ ਪੇਸ਼ ਕਰਨ ਦਾ ਹੁਕਮ ਜਾਰੀ ਕਰ ਦਿਤਾ। ਹਿੰਦੂ ਰਾਜੇ ਛਤਰਸਾਲ ਬੁੰਦੇਲਾ ਨੂੰ ਹੁਕਮ ਹੋਇਆ ਕਿ ਉਹ ਸ਼ਾਹਜਹਾਨਾਬਾਦ (ਹੁਣ ਪੁਰਾਣੀ ਦਿੱਲੀ) ਜਾ ਕੇ ਅਜੀਤ ਸਿੰਘ ਨੂੰ ਲੈ ਕੇ ਆਵੇ। ਉਹ ਅਜੀਤ ਸਿੰਘ ਨੂੰ ਲੈ ਕੇ 26 ਸਤੰਬਰ 1710 ਦੇ ਦਿਨ ਬਾਦਸ਼ਾਹ ਕੋਲ ਪੇਸ਼ ਹੋਇਆ। ਅਜੀਤ ਸਿੰਘ ਨੇ ਆਪਣੀ ਜਾਨ ਬਚਾਉਣ ਵਾਸਤੇ ਬਾਦਸ਼ਾਹ ਦੀ ਵਫ਼ਾਦਾਰੀ ਦਾ ਯਕੀਨ ਦਿਵਾਇਆ। ਬਾਦਸ਼ਾਹ ਨੇ ਉਸ ਨੂੰ ਸ਼ਮਸ਼ੇਰ, ਢਾਲ ਅਤੇ ਜਾਮਾ-ਜੋੜਾ ਭੇਂਟ ਕੀਤਾ ਤੇ ਛਤਰਸਾਲ ਦੀ ਨਿਗਰਾਨੀ ਵਿਚ ਭੇਜ ਦਿੱਤਾ। 27 ਦਸੰਬਰ ਦੇ ਦਿਨ, ਜਦੋਂ ਰਾਜਾ ਛਤਰਸਾਲ ਬੁੰਦੇਲਾ ਨੇ ਆਪਣੀ ਰਿਆਸਤ ਵਿਚ ਜਾਣ ਦੀ ਛੁੱਟੀ ਮੰਗੀ ਤਾਂ ਬਾਦਸ਼ਾਹ ਨੇ ਅਜੀਤ ਸਿੰਘ ਪਾਲਿਤ ਨੂੰ ਤਾਲਿਬ ਖ਼ਾਨ ਬਹਾਦਰ ਦੀ ਸਪੁਰਦਗੀ ਵਿਚ ਭੇਜ ਦਿਤਾ। ਤਾਲਿਬ ਖ਼ਾਨ ਬਹਾਦੁਰ ਦੀ ਸਪੁਰਦਗੀ ਵਿਚ ਅਜੀਤ ਸਿੰਘ ਬੜਾ ਔਖਾ ਰਿਹਾ।

ਪਹਿਲੀ ਜੂਨ 1711 ਦੇ ਦਿਨ, ਜਦ ਬਹਾਦਰ ਸ਼ਾਹ ਹੁਸ਼ਿਆਰਪੁਰ ਵਿਚ ਸੀ, ਤਾਂ ਕੋਤਵਾਲ ਸਰਬਰਾਹ ਖ਼ਾਨ ਨੇ ਅਜੀਤ ਸਿੰਘ ਪਾਲਿਤ ਦੀ ਅਰਜ਼ ਪੇਸ਼ ਕੀਤੀ ਕਿ ਲਸ਼ਕਰ (ਫ਼ੌਜ) ਦੇ ਲੋਕ ਉਸ ਨੂੰ ਬੜਾ ਦੁਖੀ ਕਰਦੇ ਹਨ। ਇਸ 'ਤੇ ਬਹਾਦਰ ਸ਼ਾਹ ਨੇ ਉਸ ਨੂੰ ਸਰਬਰਾਹ ਖ਼ਾਨ ਦੀ ਮਿਸਲ (ਸਪੁਰਦਗੀ) ਵਿਚ ਭੇਜ ਦਿਤਾ ਅਤੇ ਹਦਾਇਤ ਕੀਤੀ ਕਿ "ਕੋਤਵਾਲ ਉਸ ਦੀ ਹਿਫ਼ਾਜ਼ਤ ਕਰੇ ਤਾਂ ਜੋ ਉਹ ਸੁਖੀ ਅਤੇ ਤਸੱਲੀ ਵਿਚ ਰਹੇ।" 30 ਦਸੰਬਰ 1711 ਨੂੰ ਬਹਾਦਰ ਸ਼ਾਹ ਨੇ ਲਾਹੌਰ ਵਿਚ ਅਜੀਤ ਸਿੰਘ ਪਾਲਿਤ ਨੂੰ ਦਰਬਾਰ ਵਿਚ ਬੁਲਾ ਕੇ 9 ਮੁਹਰਾਂ ਭੇਟ ਕੀਤੀਆਂ ਅਤੇ (ਅੰਮ੍ਰਿਤਸਰ) ਦੀ ਜਾਗੀਰ ਦੇ ਦਿਤੀ ਤਾਂ ਜੋ ਉਹ ਉੱਥੋਂ ਬੈਠ ਕੇ ਬੰਦਾ ਸਿੰਘ ਦੇ ਖ਼ਿਲਾਫ਼ ਪਰਚਾਰ ਕਰੇ ਅਤੇ ਸਿੱਖਾਂ ਨੂੰ ਬੰਦਾ ਸਿੰਘ ਦੇ ਖ਼ਿਲਾਫ਼ ਭੜਕਾਵੇ। *ਰੱਬ ਦੀ ਕਰਨੀ ਇਸ ਤੋਂ ਦੋ ਮਹੀਨੇ ਮਗਰੋਂ ਹੀ ਬਹਾਦਰ ਸ਼ਾਹ 28 ਫ਼ਰਵਰੀ 1712 ਦੇ ਦਿਨ, ਲਾਹੌਰ ਵਿਚ ਮਰ ਗਿਆ। ਇਸ ਮਗਰੋਂ ਮੁਗ਼ਲ ਫ਼ੌਜ ਨੇ ਵੀ ਅਜੀਤ ਸਿੰਘ ਪਾਲਿਤ ਦੀ ਸਰਪਰਸਤੀ ਬੰਦ ਕਰ ਦਿਤੀ ਅਤੇ ਉਹ 18 ਮਾਰਚ 1712 ਨੂੰ ਵਾਪਿਸ ਸ਼ਾਹਜਹਾਨਾਬਾਦ ਨੂੰ ਮੁੜ ਗਿਆ। (ਮਗਰੋਂ ਉਸ ਦੀਆਂ ਕੁਝ ਹੋਰ ਹਰਕਤਾਂ ਕਾਰਨ, ਮਾਤਾ ਸੁੰਦਰ ਕੌਰ ਅਤੇ ਸਿੱਖਾਂ ਨੇ ਉਸ ਨੂੰ ਦੁਰਕਾਰ ਦਿਤਾ। ਉਸ ਦੀ ਕਿਸੇ ਹੋਰ*

.ਗਲਤੀ ਕਾਰਨ, ਉਸ ਨੂੰ ਮੁ.ਗਲ ਬਾਦਸ਼ਾਹ ਵੱਲੋਂ, 3 ਜਨਵਰੀ 1724 ਦੇ ਦਿਨ, ਸਜ਼ਾਇ-ਮੌਤ ਦਿਤੀ ਗਈ)।

## ਜੰਮੂ ਤੇ ਜਲੰਧਰ-ਦੋਆਬਾ ਦੇ ਫ਼ੌਜਦਾਰਾਂ ਨੂੰ ਹਰਾਉਣਾ ਤੇ ਮਾਰਨਾ

ਲੋਹਗੜ੍ਹ ਤੋਂ ਨਿਕਲਣ ਦੇ ਕੁਝ ਹਫ਼ਤਿਆਂ ਵਿਚ ਹੀ ਬੰਦਾ ਸਿੰਘ ਨੇ ਸਿੱਖ ਫ਼ੌਜਾਂ ਨੂੰ ਮੁੜ ਜਥੇਬੰਦ ਕਰ ਲਿਆ। ਕੁਝ ਚਿਰ ਰਿਆਸੀ (ਜੰਮੂ-ਕਸ਼ਮੀਰ) ਵਿਚ ਟਿਕਣ ਮਗਰੋਂ ਬੰਦਾ ਸਿੰਘ ਨੇ ਫਿਰ ਪੰਜਾਬ ਵੱਲ ਨੂੰ ਮੂੰਹ ਕਰ ਲਿਆ। ਉਹ ਮਾਰਚ 1711 ਦੇ ਪਹਿਲੇ ਹਫ਼ਤੇ ਜੰਮੂ ਦੀ ਸਰਹੱਦੀ ਚੌਕੀ ਰਾਇਪੁਰ ਅਤੇ ਬਹਿਰਾਮਪੁਰ ਦੀ ਜੂਹ ਵਿਚ ਪਹੁੰਚ ਗਿਆ। ਇਨ੍ਹੀਂ ਦਿਨੀਂ ਜਲੰਧਰ-ਦੋਆਬ ਦੇ ਸੁਲਤਾਨਪੁਰ ਦਾ ਫ਼ੌਜਦਾਰ ਸ਼ਮਸ ਖ਼ਾਨ, ਅਪਣੇ-ਚਾਚੇ ਕੁਤਬਦੀਨ ਖ਼ੇਸ਼ਗੀ ਉਰਫ਼ ਬਾਇਜ਼ੀਦ ਖ਼ਾਨ (ਫ਼ੌਜਦਾਰ ਜੰਮੂ) ਕੋਲ ਆਇਆ ਹੋਇਆ ਸੀ। ਜਦ ਉਨ੍ਹਾਂ ਨੂੰ ਪਤਾ ਲਗਾ ਕਿ ਸਿੱਖ ਫ਼ੌਜਾਂ ਇਨ੍ਹਾਂ ਪਹਾੜਾਂ ਵਿਚ ਘੁੰਮ ਰਹੀਆਂ ਹਨ ਤਾਂ ਉਨ੍ਹਾਂ ਦੋਹਾਂ ਨੇ ਫ਼ੌਜ ਲੈ ਕੇ ਸਿੱਖਾਂ ਵਲ ਕੂਚ ਕਰ ਦਿੱਤਾ। ਉਨ੍ਹਾਂ ਨੇ ਪਹਿਲਾਂ ਵੀ, 1710 ਦੀ ਅਕਤੂਬਰ-ਨਵੰਬਰ ਵਿਚ, ਸਿੱਖ ਫ਼ੌਜਾਂ ਨੂੰ ਰਾਹੋਂ ਅਤੇ ਸਾਹਰਿੰਦ ਵਿਚ ਹਰਾਇਆ ਸੀ। ਇਸ ਆਕੜ ਵਿਚ ਉਹ ਸਿੱਖਾਂ ਦੇ ਪਿੱਛੇ ਚਲ ਪਏ। ਸਿੱਖ ਉਸ ਵੇਲੇ ਜੰਗ ਵਾਸਤੇ ਤਿਆਰ ਨਹੀਂ ਸਨ। ਇਸ ਕਰ ਕੇ ਥੋੜ੍ਹਾ ਜਿਹਾ ਮੁਕਾਬਲਾ ਕਰਨ ਮਗਰੋਂ ਸਿਖ ਹਰਨ ਹੋ ਗਏ। ਬਾਇਜ਼ੀਦ ਖ਼ਾਨ ਅਤੇ ਸ਼ਮਸ ਖ਼ਾਨ ਨੇ ਉਨ੍ਹਾਂ ਦਾ ਬਹੁਤੀ ਦੂਰ ਤਕ ਪਿੱਛਾ ਨਾ ਕੀਤਾ। ਦਰਅਸਲ ਸਿੱਖ ਭੱਜੇ ਨਹੀਂ ਸਨ। ਇਹ ਤਾਂ ਉਨ੍ਹਾਂ ਦਾ ਇਕ ਪੈਂਤੜਾ ਸੀ (ਜਿਸ ਨੂੰ 'ਢਾਈ ਫ਼ੱਟ ਦੀ ਲੜਾਈ' ਕਿਹਾ ਜਾਂਦਾ ਹੈ)। ਜਦ ਸਿੱਖਾਂ ਨੇ ਵੇਖਿਆ ਕਿ ਪਠਾਣ ਜਰਨੈਲ ਆਪਣੇ ਆਪ ਨੂੰ ਜੇਤੂ ਸਮਝਦੇ ਹੋਏ ਅਵੇਸਲੇ ਹੋ ਗਏ ਹਨ ਤਾਂ ਉਨ੍ਹਾਂ ਨੇ ਪਿੱਛੇ ਮੁੜ ਕੇ ਅਚਾਨਕ ਹਮਲਾ ਕਰ ਦਿਤਾ। ਇਸ ਹਮਲੇ ਵਿਚ ਵਿਚ ਸ਼ਮਸ ਖ਼ਾਨ ਮੌਕੇ 'ਤੇ ਹੀ ਮਾਰਿਆ ਗਿਆ ਅਤੇ ਬਾਇਜ਼ੀਦ ਖ਼ਾਨ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਉਹ ਵੀ ਤਿੰਨ ਦਿਨ ਮਗਰੋਂ ਮਰ ਗਿਆ। ਇਨ੍ਹਾਂ ਦੀਆਂ ਲਾਸ਼ਾਂ ਨੂੰ ਕਸੂਰ ਵਿਚ ਲਿਜਾ ਕੇ ਦਫ਼ਨ ਕੀਤਾ ਗਿਆ। ਇਸ ਲੜਾਈ ਵਿਚੋਂ ਸਿੱਖ ਫ਼ੌਜਾਂ ਨੂੰ ਸ਼ਮਸ ਖ਼ਾਨ ਤੇ ਕੁਤਬਦੀਨ ਦੇ ਡੇਰੇ ਦਾ ਬਹੁਤ ਸਾਰਾ ਅਸਲਾ ਤੇ ਹੋਰ ਮਾਲ-ਮੱਤਾ ਵੀ ਹੱਥ ਆਇਆ।

ਬਾਦਸ਼ਾਹ ਨੂੰ ਇਸ ਦੀ ਖ਼ਬਰ ਤਕਰੀਬਨ ਇਕ ਮਹੀਨਾ ਮਗਰੋਂ, 23 ਅਪਰੈਲ 1711 ਦੇ ਦਿਨ, ਰੂਪੜ ਨੇੜੇ ਮਿਲੀ। ਬਾਦਸ਼ਾਹ ਨੇ ਸਾਹਰਿੰਦ ਦੇ ਫ਼ੌਜਦਾਰ ਫ਼ੀਰੋਜ਼ ਖਾਨ ਮੇਵਾਤੀ ਨੂੰ ਸਾਹਰਿੰਦ ਤੋਂ ਬਦਲ ਕੇ ਜੰਮੂ ਦਾ ਫ਼ੌਜਦਾਰ ਲਾ ਦਿਤਾ ਤੇ ਉਸ ਦੀ ਥਾਂ ਗ਼ਾਜ਼ੀ ਖ਼ਾਨ 'ਰੁਸਤਮ ਜੰਗ' ਨੂੰ ਸਾਹਰਿੰਦ ਦਾ ਫ਼ੌਜਦਾਰ ਬਣਾ ਦਿਤਾ। (ਇਕ ਸੋਮਾ ਇਸ ਲੜਾਈ ਦਾ ਸਮਾਂ ਨਵੰਬਰ 1711 ਲਿਖਦਾ ਹੈ ਜੋ ਠੀਕ ਨਹੀਂ)।

ਮਾਰੇ ਗਏ ਬਾਇਜ਼ੀਦ ਖ਼ਾਨ (ਪੁੱਤਰ ਸੁਲਤਾਨ ਅਹਿਮਦ ਖ਼ਾਨ) ਕੋਲ ਇਕ ਹਜ਼ਾਰ ਜ਼ਾਤ ਤੇ ਪੰਜ ਸੌ ਸਵਾਰ ਦਾ ਮਨਸਬ ਸੀ। ਸ਼ਮਸ ਖ਼ਾਨ (ਪੁੱਤਰ ਪੀਰ ਖ਼ਾਨ, ਪੋਤਾ ਸੁਲਤਾਨ ਅਹਿਮਦ ਖ਼ਾਨ) ਕੋਲ ਪੰਜ ਸੌ ਜ਼ਾਤ ਤੇ ਇਕ ਸੌ ਸਵਾਰ ਦਾ ਮਨਸਬ ਸੀ ਤੇ ਉਹ

ਜਲੰਧਰ-ਬਿਸਤ ਵਿਚ ਸੁਲਤਾਨਪੁਰ ਦਾ ਸਾਬਕਾ ਫ਼ੌਜਦਾਰ ਸੀ। 1710 ਦੇ ਸ਼ੁਰੂ ਵਿਚ ਉਸ ਨੂੰ ਇਸ ਅਹੁਦੇ ਤੋਂ ਹਟਾ ਦਿੱਤਾ ਗਿਆ ਸੀ। ਫਿਰ 4 ਅਗਸਤ 1710 ਦੇ ਦਿਨ ਬਾਦਸ਼ਾਹ ਨੇ, ਨਕੋਦਰ ਵਿਚ ਲੁੱਟਮਾਰ ਕਰਨ ਦੇ ਦੋਸ਼ ਕਾਰਨ, ਉਸ ਦਾ ਮਨਸਬ ਵੀ ਇਕ ਸੌ ਜ਼ਾਤ ਤੇ ਇਕ ਸੌ ਸਵਾਰ ਘਟਾ ਦਿੱਤਾ ਸੀ ਤੇ ਉਸ ਦਾ ਖ਼ਿਤਾਬ 'ਖ਼ਿਤਾਬ ਖ਼ਾਨੀ' ਵੀ ਵਾਪਿਸ ਲੈ ਲਿਆ ਸੀ। ਪਰ ਰਾਹੋਂ ਅਤੇ ਸਾਹਰਿੰਦ ਵਿਚ ਸਿੱਖਾਂ ਨੂੰ ਹਰਾਉਣ, ਤੇ ਇਸ ਮਗਰੋਂ ਵੀ ਸਿੱਖਾਂ ਦੇ ਖ਼ਿਲਾਫ਼ ਜ਼ਬਰਦਸਤ ਮੁਹਿੰਮ ਚਲਾਉਣ ਕਾਰਨ, ਉਸ ਨੂੰ ਤੇ ਉਸ ਦੇ ਚਾਚਾ ਕੁਤਬ (ਬਾਇਜ਼ੀਦ) ਖ਼ਾਨ ਨੂੰ ਦੋਬਾਰਾ ਉਨ੍ਹਾਂ ਦੇ ਅਹੁਦਿਆਂ 'ਤੇ ਬਹਾਲ ਕਰ ਦਿਤਾ ਗਿਆ ਸੀ। *ਮਆਸਰੁਲ ਉਮਰਾ* ਦਾ ਲੇਖਕ ਲਿਖਦਾ ਹੈ ਕਿ ਸ਼ਮਸ ਖ਼ਾਨ ਨੇ ਸਿੱਖਾਂ ਨਾਲ 22 ਵਾਰ ਟੱਕਰ ਲਈ ਸੀ। ਪਰ ਮੁੜ ਬਹਾਲੀ ਤੋਂ ਇਕ ਮਹੀਨੇ ਦੇ ਅੰਦਰ ਹੀ ਉਹ ਸਿੱਖਾਂ ਦੇ ਹੱਥੋਂ ਮਾਰਿਆ ਗਿਆ ਸੀ।

ਇਨ੍ਹੀਂ ਦਿਨੀਂ ਬਹਾਦਰ ਸ਼ਾਹ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਅੱਗੇ ਵਧ ਕੇ ਹਿੱਸਾ ਪਾਉਣ ਵਾਲਿਆਂ ਨੂੰ ਵੱਡੇ ਈਨਾਮ, ਸਨਮਾਨ, ਮਨਸਬ ਅਤੇ ਜਾਗੀਰਾਂ ਦੇਣੀਆਂ ਸ਼ੁਰੂ ਕਰ ਦਿੱਤੀਆਂ। 20 ਮਾਰਚ ਨੂੰ ਬਾਦਸ਼ਾਹ ਨੇ ਹਿੰਦੂ ਚੌਧਰੀਆਂ ਚੂੜਾਮਨ ਜੱਟ ਅਤੇ ਕਿਸ਼ਨ ਸਿੰਹ ਨਰੋਕਾ ਨੂੰ ਵੀ ਖ਼ਿੱਲਤਾਂ ਦੇ ਕੇ ਮਹਾਬਤ ਖ਼ਾਨ ਦੇ ਨਾਲ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਟੋਰ ਦਿੱਤਾ। 2 ਅਪਰੈਲ ਨੂੰ ਸੈਫ਼ ਖ਼ਾਨ ਨੂੰ ਸੁਲਤਾਨਪੁਰ ਦਾ ਫ਼ੌਜਦਾਰ ਲਾ ਕੇ ਉਸ ਦਾ ਮਨਸਬ ਛੇ ਸੌ ਵਧਾ ਦਿੱਤਾ ਗਿਆ। ਇੰਞ ਹੀ ਫ਼ੀਰੋਜ਼ ਖ਼ਾਨ ਸੂਬੇਦਾਰ ਜੰਮੂ ਨੂੰ ਲੱਖੀ ਜੰਗਲ ਦਾ ਚਾਰਜ ਵੀ ਦੇ ਦਿੱਤਾ ਗਿਆ। ਉਸ ਦਾ ਮਨਸਬ ਵੀ ਇਕ ਹਜ਼ਾਰ ਤੋਂ ਚੌਦਾਂ ਸੌ ਕਰ ਦਿੱਤਾ ਗਿਆ ਤੇ ਉਸ ਨੂੰ 80 ਲੱਖ ਦਾਮ ਵੀ ਈਨਾਮ ਵਿਚ ਦਿੱਤਾ ਗਿਆ। ਇਨ੍ਹਾਂ ਸਾਰਿਆਂ ਨੂੰ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਸ਼ਾਮਿਲ ਕਰ ਦਿੱਤਾ ਗਿਆ।

6 ਮਾਰਚ ਨੂੰ ਬਾਦਸ਼ਾਹ ਨੂੰ ਗ਼ਾਜ਼ੀ ਖ਼ਾਨ ਦਾ ਪੈਗ਼ਾਮ ਮਿਲਿਆ ਕਿ ਬੰਦਾ ਸਿੰਘ ਦੀਆਂ ਫ਼ੌਜਾਂ ਲਾਹੌਰ ਵਲ ਆ ਰਹੀਆਂ ਹਨ। ਇਸ 'ਤੇ ਬਾਦਸ਼ਾਹ ਨੇ ਖ਼ਾਨਖ਼ਾਨਾ ਦੇ ਪੁੱਤਰ ਮਹਾਬਤ ਖ਼ਾਨ ਨੂੰ 14 ਹਜ਼ਾਰ ਫ਼ੌਜ ਦੇ ਕੇ ਉਸ ਪਾਸੇ ਵੱਲ ਟੋਰ ਦਿੱਤਾ। ਇਨ੍ਹੀਂ ਦਿਨੀਂ ਹੀ ਬਾਦਸ਼ਾਹ ਨੂੰ ਪਤਾ ਲੱਗਾ ਕਿ ਸਿੱਖ ਫ਼ੌਜਾਂ ਦੀ ਗਿਣਤੀ 25 ਹਜ਼ਾਰ ਦੇ ਕਰੀਬ ਹੋ ਚੁਕੀ ਹੈ।

7 ਅਪਰੈਲ 1711 ਨੂੰ, ਜਦ ਬਾਦਸ਼ਾਹ ਬਨੂੜ ਕੋਲ ਸੀ, ਤਾਂ ਉਸ ਨੂੰ ਦਸਿਆ ਗਿਆ ਕਿ ਸਿੱਖ ਲਾਹੌਰ ਤੋਂ 40-45 ਕਿਲੋਮੀਟਰ ਦੀ ਦੂਰੀ 'ਤੇ ਪੜਾਅ ਕਰ ਰਹੇ ਸਨ ਤੇ ਉਨ੍ਹਾਂ ਨੇ ਇਕ ਕਿਲ੍ਹਾ ਵੀ ਬਣਾ ਲਿਆ ਹੈ। ਸਿੱਖਾਂ ਨੇ ਰਾਵੀ ਦਰਿਆ ਦੇ ਦੁਆਲੇ, ਪਹਾੜਾਂ ਦੇ ਨੇੜੇ 25 ਕਿਲੋਮੀਟਰ ਚੌੜੇ ਅਤੇ 10 ਕਿਲੋਮੀਟਰ ਲੰਬੇ ਇਲਾਕੇ ਵਿਚ ਆਪਣੇ ਥਾਣੇ ਵੀ ਕਾਇਮ ਕਰ ਲਏ ਸਨ ਤੇ ਇਸ ਇਲਾਕੇ ਦੇ ਜ਼ਮੀਂਦਾਰ ਉਨ੍ਹਾਂ ਦਾ ਸਾਥ ਦੇ ਰਹੇ ਸਨ। 15 ਅਪਰੈਲ ਨੂੰ ਬਾਦਸ਼ਾਹ ਨੂੰ ਪਤਾ ਲੱਗਾ ਕਿ ਬਿਲਾਸਪੁਰ ਦੇ ਰਾਜੇ ਨੇ ਸਿੱਖਾਂ ਨਾਲ ਦੋਸਤੀ ਕਰ ਲਈ ਹੈ ਜਿਸ ਹੇਠ ਰਾਜਾ ਸਿੱਖਾਂ ਨੂੰ ਆਪਣੀ ਰਿਆਸਤ ਵਿਚ ਪਨਾਹ ਦੇਵੇਗਾ ਤੇ ਜੇ ਮੁਗ਼ਲ ਫ਼ੌਜਾਂ ਸਿੱਖਾਂ ਦੇ ਪਿੱਛੇ ਆਈਆਂ ਤਾਂ ਉਹ (ਰਾਜਾ) ਉਨ੍ਹਾਂ ਦਾ ਰਾਹ ਰੋਕੇਗਾ।

## ਭਾਈ ਮਨੀ ਸਿੰਘ ਦੀ ਬੰਦਾ ਸਿੰਘ ਬਾਰੇ ਮਾਤਾ ਨੂੰ ਚਿੱਠੀ

ਨਵੰਬਰ 1710 ਵਿਚ ਬੰਦਾ ਸਿੰਘ ਦਾ ਲੋਹਗੜ੍ਹ ਦੇ ਕਿਲ੍ਹੇ ਵਿਚ ਬਚ ਕੇ ਨਿਕਲ ਜਾਣਾ, ਬਹਾਦਰ ਸ਼ਾਹ ਵੱਲੋਂ ਸਿੱਖਾਂ ਦਾ ਕਤਲੇਆਮ ਕਰਨ ਦਾ ਹੁਕਮ ਜਾਰੀ ਕਰਨਾ, ਅਤੇ ਇਸ ਮਗਰੋਂ ਸਿੱਖਾਂ ਹੱਥੋਂ ਦੁਆਬੇ ਤੇ ਜੰਮੂ ਦੇ ਫ਼ੌਜਦਾਰਾਂ ਦਾ ਮਾਰਿਆ ਜਾਣਾ ਉਸ ਵੇਲੇ ਸਿੱਖਾਂ ਅਤੇ ਮੁਗ਼ਲ ਹਕੂਮਤ ਦੋਹਾਂ ਵਾਸਤੇ ਹੀ ਵੱਡੀਆਂ ਤੇ ਅਹਿਮ ਘਟਨਾਵਾਂ ਸਨ। ਉਨ੍ਹੀਂ ਦਿਨੀਂ ਭਾਈ ਮਨੀ ਸਿੰਘ ਗੁਰੂ ਦਾ ਚੱਕ (ਅੰਮ੍ਰਿਤਸਰ) ਵਿਚ ਸਨ। ਉਨ੍ਹਾਂ ਵੱਲੋਂ ਮਾਤਾ ਸੁੰਦਰ ਕੌਰ ਨੂੰ 20 ਅਪਰੈਲ 1711 ਦੇ ਦਿਨ ਇਕ ਚਿੱਠੀ ਲਿਖੇ ਜਾਣ ਦਾ ਦਾਅਵਾ ਕੀਤਾ ਜਾਂਦਾ ਹੈ। ਇਸ ਵਿਚ ਬੰਦਾ ਸਿੰਘ ਦੇ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਬਚ ਕੇ ਨਿਕਲ ਜਾਣ ਦਾ ਜ਼ਿਕਰ ਹੈ। ਇਹ ਚਿੱਠੀ ਇੰਞ ਸੀ:

*...ਦੇਸੁ ਵਿਚਿ ਖਾਲਸੇ ਦਾ ਬਲੁ ਛੁਟਿ ਗਇਆ ਹੈ॥ ਸਿੰਘ ਪਰਬਤਾਂ ਬਬਾਨਾਂ ਵਿਚਿ ਜਾਇ ਬਸੇ ਹੈਨ॥ ਮਲੇਛੋਂ ਕੀ ਦੇਸ ਮੇਂ ਦੋਹੀ ਹੈ॥ ਬਸਤੀ ਮੇਂ ਬਾਲਕ, ਜੁਵਾਂ ਇਸਤਰੀ ਸਲਾਮਤੁ ਨਾਹੀ॥ ਮੁਛੂ ਮੁਛੂ ਕਰਿ ਮਾਰਦੇ ਹੈਨ॥ ਗੁਰੂ ਦਰੋਹੀ ਬੀ ਉਨ੍ਹਾਂ ਦੇ ਸੰਗੁ ਮਿਲਿ ਗਏ ਹੈਨ॥ ਹੰਦਾਲੀਏ ਮਿਲਿ ਕਰਿ ਮੁਖਬਰੀ ਕਰਦੇ ਹੈਨ॥ ਸਭੀ ਚੱਕ (ਅੰਮ੍ਰਿਤਸਰ) ਛੋੜ ਗਏ ਹੈਨ॥ ਮੁਸਤਦੀ ਭਾਗ ਗਏ ਹੈਨ॥ ਸਾਡੇ ਪਰ ਅਬੀ ਤੋ ਅਕਾਲ ਕੀ ਰੱਛਾ ਹੈ॥ ਕਲ ਦੀ ਖਬਰ ਨਾਹੀ॥ ਸਾਹਿਬਾਂ ਦੇ ਹੁਕਮ ਅਟੱਲ ਹੈਨ॥ ਬਿਨੋਦ ਸਿੰਘ ਦੇ ਪੁਤਰੇਲੇ ਦਾ ਹੁਕਮ ਸਤ ਹੋਇ ਗਇਆ ਹੈ॥...ਦੇਸ ਵਿਚ ਗੋਗਾ ਹੈ ਕਿ ਬੰਦਾ ਬੰਧਨ ਮੁਕਤਿ ਹੋਇ ਭਾਗ ਗਇਆ ਹੈ॥ ਸਾਹਿਬ ਬਾਹੁੜੀ ਕਰਨਗੇ॥...ਮਿਤੀ ਵੈਸਾਖੁ 22, 1768.*

{ਇਸ ਚਿੱਠੀ 'ਤੇ ਅਪਰੈਲ 1711 ਦੀ ਤਾਰੀਖ਼ ਹੈ ਤੇ ਬੰਦਾ ਸਿੰਘ ਲੋਹਗੜ੍ਹ ਵਿਚੋਂ ਪੌਣੇ ਪੰਜ ਮਹੀਨੇ ਪਹਿਲਾਂ ਬਚ ਕੇ ਨਿਕਲ ਚੁਕਾ ਸੀ। ਚਿੱਠੀ ਮੁਤਾਬਿਕ ਪੰਜ ਮਹੀਨੇ ਬਾਅਦ ਵੀ ਅਜੇ ਬੰਦੇ ਦੇ ਬਚ ਕੇ ਨਿਕਲ ਜਾਣ ਦਾ ਸਿਰਫ਼ ਚਰਚਾ ਦੱਸਿਆ ਗਿਆ ਹੈ ਜਦ ਕਿ ਬੰਦਾ ਸਿੰਘ ਇਸ ਵੇਲੇ ਤਕ ਫ਼ੌਜਾਂ ਇਕੱਠੀਆਂ ਕਰ ਕੇ ਜੰਮੂ ਦੇ ਇਲਾਕੇ ਵਿਚ ਰਾਇਪੁਰ ਤੇ ਬਹਿਰਾਮਪੁਰ ਵਿਚ ਅਤੇ ਕੁਝ ਹੋਰ ਜਿੱਤਾਂ ਵੀ ਹਾਸਿਲ ਕਰ ਚੁਕਾ ਸੀ। ਇਸੇ ਕਰ ਕੇ ਬਹੁਤੇ ਵਿਦਵਾਨ ਇਸ ਚਿੱਠੀ ਨੂੰ ਜਾਅਲੀ ਤੇ ਮਗਰੋਂ ਲਿਖੀ ਗਈ ਮੰਨਦੇ ਹਨ}।

## ਬਟਾਲਾ ਅਤੇ ਕਲਾਨੌਰ 'ਤੇ ਸਿੱਖਾਂ ਦਾ ਕਬਜ਼ਾ

ਮਾਰਚ 1711 ਵਿਚ ਰਾਇਪੁਰ ਤੇ ਬਹਿਰਾਮਪੁਰ ਦੀ ਜਿਤ ਮਗਰੋਂ ਸਿਖ ਫ਼ੌਜਾਂ ਨੇ ਕਲਾਨੌਰ ਅਤੇ ਬਟਾਲੇ ਵੱਲ ਰੁਖ਼ ਕਰ ਲਿਆ ਸੀ। ਇਨ੍ਹਾਂ ਦਿਨਾਂ ਵਿਚ ਬੰਦਾ ਸਿੰਘ ਦੇ ਬਟਾਲਾ ਦੇ ਨੇੜੇ ਪੁੱਜਣ ਦੀਆਂ ਖ਼ਬਰਾਂ ਆਈਆਂ। ਬਟਾਲਾ ਦੇ ਅਤੇ ਆਲੇ-ਦੁਆਲੇ ਦੇ ਬਹੁਤ ਸਾਰੇ ਅਮੀਰ-ਵਜ਼ੀਰ, ਆਪਣਾ ਮੱਲ-ਮੱਤਾ ਸੰਭਾਲ ਕੇ, ਆਪਣੇ ਟੱਬਰਾਂ ਸਣੇ, ਸ਼ਹਿਰ ਛੱਡ ਕੇ ਲਾਹੌਰ ਨੂੰ ਭੱਜ ਗਏ।ਉਦੋਂ ਬਟਾਲਾ ਵਿਚ ਸਈਅਦ ਮੁਹੰਮਦ ਫ਼ਜ਼ਲ ਕਾਦਰੀ ਅਤੇ ਸ਼ੈਖ਼ ਅਹਿਮਦ ਦੋ ਮਸ਼ਹੂਰ ਸ਼ਖ਼ਸੀਅਤਾਂ ਰਹਿੰਦੀਆਂ ਸਨ। ਸਈਅਦ ਮੁਹੰਮਦ ਫ਼ਜ਼ਲ ਕਾਦਰੀ (ਜਿਸ ਨੇ ਇਕ ਵੱਡਾ ਮਦਰੱਸਾ ਵੀ ਕਾਇਮ ਕੀਤਾ ਹੋਇਆ ਸੀ)

ਸਿੱਖਾਂ ਨਾਲ ਲੜਾਈ ਕਰ ਕੇ ਨੁਕਸਾਨ ਕਰਵਾਉਣ ਦੇ ਹੱਕ ਵਿਚ ਨਹੀਂ ਸੀ ਪਰ ਸ਼ੈਖ਼ ਅਹਿਮਦ (ਜਿਸ ਨੂੰ 'ਸ਼ੈਖ਼ੁਲ ਹਿੰਦ' ਕਿਹਾ ਜਾਂਦਾ ਸੀ) ਬੰਦਾ ਸਿੰਘ ਨੂੰ ਜ਼ਬਰਦਸਤ ਟੱਕਰ ਦੇਣੀ ਚਾਹੁੰਦਾ ਸੀ। ਬੰਦਾ ਸਿੰਘ ਨੇ ਬਟਾਲੇ 'ਤੇ ਹਮਲਾ ਕਰਨ ਤੋਂ ਪਹਿਲਾਂ, 6 ਕਿਲੋਮੀਟਰ ਦੂਰ, ਅਚਲ-ਵਟਾਲਾ ਪੁਜ ਕੇ ਪੜਾਅ ਕੀਤਾ ਤੇ ਅਗਲੇ ਦਿਨ ਸਿੱਖ ਫ਼ੌਜਾਂ ਪਹੁ-ਫੁੱਟਣ ਤੋਂ ਪਹਿਲਾਂ ਬਟਾਲੇ ਦੇ ਹਾਥੀ ਦਰਵਾਜ਼ੇ ਨੇੜੇ ਪੁੱਜ ਗਈਆਂ। ਸ਼ੈਖ਼ ਅਹਿਮਦ ਨੇ ਸ਼ਹਿਰੋਂ ਬਾਹਰ ਆ ਕੇ ਸਿੱਖ ਫ਼ੌਜਾਂ ਨਾਲ ਟੱਕਰ ਲਈ ਪਰ ਬੜੀ ਛੇਤੀ ਹੀ ਉਹ ਮਾਰਿਆ ਗਿਆ। ਇਸ ਮਗਰੋਂ ਸਿੱਖ ਫ਼ੌਜਾਂ ਦਰਵਾਜ਼ੇ ਭੰਨ ਕੇ ਸ਼ਹਿਰ ਵਿਚ ਦਾਖ਼ਿਲ ਹੋਈਆਂ ਅਤੇ ਜ਼ਾਲਮ ਹਾਕਮਾਂ ਅਤੇ ਅਮੀਰਾਂ ਦੇ ਘਰ ਲੁੱਟ ਲਏ। ਕਾਜ਼ੀ ਅਬਦੁਲ ਹੱਕ ਦਾ ਮਹੱਲਾ ਅਤੇ ਸਾਰੀਆਂ ਹਵੇਲੀਆਂ ਲੁੱਟਣ ਮਗਰੋਂ ਸਾੜ ਦਿਤੀਆਂ ਗਈਆਂ।

ਕਲਾਨੌਰ ਉਸ ਵੇਲੇ ਲਾਹੌਰ ਤੋਂ ਮਗਰੋਂ ਮਾਝੇ ਦਾ ਸਭ ਤੋਂ ਵੱਡਾ ਸ਼ਹਿਰ ਸੀ। ਇਹ ਉਹੀ ਸ਼ਹਿਰ ਸੀ ਜਿਥੇ 1555 ਵਿਚ ਅਕਬਰ ਦੀ ਤਾਜਪੋਸ਼ੀ ਹੋਈ ਸੀ। ਇਸ ਸ਼ਹਿਰ ਵਿਚ ਇਕ ਸ਼ਾਨਦਾਰ ਕਿਲ੍ਹਾ ਅਤੇ ਬਹੁਤ ਸਾਰੀਆਂ ਵੱਡੀਆਂ-ਵੱਡੀਆਂ ਹਵੇਲੀਆਂ ਸਨ। ਇਥੋਂ ਦਾ ਫ਼ੌਜਦਾਰ ਸੁਹਰਾਬ ਖ਼ਾਨ ਅਤੇ ਕਾਨੂੰਨਗੋ ਇਕ ਹਿੰਦੂ ਸੰਤੋਖ ਰਾਏ ਸੀ। ਉਹ ਬੰਦਾ ਸਿੰਘ ਦੇ ਹਮਲੇ ਦੀ ਤਾਅਬ ਨਾ ਝੱਲ ਸਕੇ। ਸੰਤੋਖ ਰਾਏ ਦੇ ਭਰਾ ਅਣੋਖ ਰਾਇ ਨੇ ਵੀ ਕੁਝ ਚਿਰ ਬੰਦਾ ਸਿੰਘ ਦਾ ਮੁਕਾਬਲਾ ਕਰਨ ਦੀ ਕੋਸ਼ਿਸ਼ ਕੀਤੀ ਪਰ ਤਿੰਨੇ ਬੁਰੀ ਤਰ੍ਹਾਂ ਜ਼ਖ਼ਮੀ ਹੋ ਕੇ, ਜਾਨਾਂ ਬਚਾ ਕੇ, ਲਾਹੌਰ ਵਲ ਨੱਸ ਗਏ। ਉਨ੍ਹਾਂ ਦੀ ਥਾਂ ਬੰਦਾ ਸਿੰਘ ਨੇ ਸਿੱਖਾਂ ਨੂੰ ਫ਼ੌਜਦਾਰੀ ਤੇ ਹੋਰ ਅਹੁਦਿਆਂ 'ਤੇ ਲਾ ਦਿਤਾ।

ਅਪੈਰਲ 1711 ਦਾ ਦੂਜਾ ਅੱਧ ਬੰਦਾ ਸਿੰਘ ਨੇ ਕਲਾਨੌਰ ਵਿਚ ਹੀ ਬਿਤਾਇਆ। ਕਲਾਨੌਰ ਇਕ ਬੜਾ ਵੱਡਾ ਸ਼ਹਿਰ ਸੀ (ਇਸ ਸ਼ਹਿਰ ਬਾਰੇ ਇਹ ਮਸ਼ਹੂਰ ਸੀ ਕਿ "ਜਿਸ ਨੇ ਵੇਖਿਆ ਨਹੀਂ ਲਾਹੌਰ ਉਹ ਵੇਖ ਲਏ ਕਲਾਨੌਰ")। ਇਹ ਸ਼ਹਿਰ ਏਨਾ ਵੱਡਾ ਸੀ ਕਿ ਇਸ ਵਿਚ ਸੈਂਕੜੇ ਮਸੀਤਾਂ ਸਨ ਅਤੇ ਇੱਥੇ ਹਜ਼ਾਰਾਂ (ਸ਼ਾਇਦ ਇਕ ਲੱਖ ਤੋਂ ਵੀ ਵਧ) ਮੁਸਲਮਾਨ ਰਹਿੰਦੇ ਸਨ। ਬੰਦਾ ਸਿੰਘ ਨੇ ਕਲਾਨੌਰ 'ਤੇ ਕਬਜ਼ਾ ਕਰਨ ਮਗਰੋਂ ਵੀ ਕਿਸੇ ਮਸਜਿਦ ਜਾਂ ਕਿਸੇ ਹੋਰ ਮੁਸਲਮ ਅਦਾਰੇ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ। ਉਸ ਨੇ ਇਕ ਵਾਰ ਦਰਬਾਰ ਲਾ ਕੇ ਇਹ ਸਪਸ਼ਟ ਵੀ ਕੀਤਾ ਕਿ ਉਸ ਦੀ ਲੜਾਈ ਮੁਸਲਮਾਨਾਂ ਦੇ ਖ਼ਿਲਾਫ਼ ਨਹੀਂ ਬਲਕਿ ਜ਼ਾਲਮ ਪਠਾਣ ਤੇ ਮੁਗ਼ਲ ਹਾਕਮਾਂ ਦੇ ਖ਼ਿਲਾਫ਼ ਹੈ। ਬੰਦਾ ਸਿੰਘ ਦੇ ਇਸ ਐਲਾਨ-ਨਾਮੇ 'ਤੇ ਆਮ ਮੁਸਲਮਾਨਾਂ ਨੇ ਬੜਾ ਸਕੂਨ ਮਹਿਸੂਸ ਕੀਤਾ। ਕਿਉਂਕਿ ਆਮ ਆਦਮੀ ਉਸ ਵੇਲੇ ਜ਼ਾਲਮ ਹਾਕਮਾਂ ਤੋਂ ਬੜਾ ਦੁਖੀ ਸੀ, ਇਸ ਕਰ ਕੇ ਉਨ੍ਹਾਂ ਦੇ ਦਿਲ ਵਿਚ ਬੰਦਾ ਸਿੰਘ ਅਤੇ ਖਾਲਸਾ ਫ਼ੌਜ ਵਾਸਤੇ ਹਮਦਰਦੀ ਤੇ ਸ਼ਰਧਾ ਪੈਦਾ ਹੋ ਗਈ। ਇਸ ਦੇ ਨਾਲ ਹੀ ਹਜ਼ਾਰਾਂ ਮੁਸਲਮਾਨਾਂ ਨੇ ਬੰਦਾ ਸਿੰਘ ਦੀ ਫ਼ੌਜ ਵਿਚ ਨੌਕਰੀ ਕਰਨ ਦੀ ਖ਼ਾਹਿਸ਼ ਦਾ ਇਜ਼ਹਾਰ ਕੀਤਾ। ਬੰਦਾ ਸਿੰਘ ਨੇ ਫ਼ਰਾਖ਼ਦਿਲੀ ਦਿਖਾਉਂਦਿਆਂ ਹੋਇਆ ਮੁਸਲਮਾਨਾਂ ਨੂੰ ਵੀ ਫ਼ੌਜ ਵਿਚ ਨੌਕਰੀਆਂ ਦੇ ਦਿਤੀਆਂ।

28 ਅਪੈਰਲ 1711 ਦੇ ਦਿਨ ਜਦ ਬਾਦਸ਼ਾਹ ਨੇ ਰੂਪੜ ਨੇੜੇ ਸਤਲੁਜ ਦਰਿਆ ਪਾਰ ਕੀਤਾ ਤਾਂ ਉਸ ਨੂੰ ਹਿਦਾਇਤ ਉੱਲਾ ਖ਼ਾਨ ਨੇ ਬੰਦਾ ਸਿੰਘ ਬਾਰੇ, ਭਗਵਤੀ ਦਾਸ ਹਰਕਾਰੇ ਦੀ, ਰਿਪੋਰਟ ਪੇਸ਼ ਕਰਦਿਆਂ ਦਸਿਆ ਕਿ "*ਨਾਨਕ ਪੂਜ* (ਬੰਦਾ ਸਿੰਘ) *ਦਾ ਡੇਰਾ 19 ਤਾਰੀਖ਼* (26 ਅਪਰੈਲ 1711) *ਤਕ ਕਲਾਨੌਰ ਦੇ ਕਸਬੇ ਵਿਚ ਸੀ। ਉਸ ਨੇ ਬਚਨ ਦਿੱਤਾ ਹੈ ਤੇ ਇਕਰਾਰ ਕੀਤਾ ਹੈ ਕਿ ਉਹ ਮੁਸਲਮਾਨਾਂ ਨੂੰ ਕੋਈ ਤਕਲੀਫ਼ ਨਹੀਂ ਦੇਵੇਗਾ। ਚੁਨਾਂਚਿ* (ਇਸ ਕਰ ਕੇ) *ਜਿਹੜਾ ਕੋਈ ਵੀ ਮੁਸਲਮਾਨ ਉਸ ਵੱਲ ਰੁਜੂ ਹੁੰਦਾ* (ਨਾਲ ਜਾ ਮਿਲਦਾ) *ਹੈ ਉਹ ਉਸ ਦੀ ਦਿਹਾੜੀ ਅਤੇ ਤਨਖ਼ਾਹ ਨੀਅਤ ਕਰ ਕੇ ਉਸ ਦਾ ਖ਼ਿਆਲ ਵੀ ਰਖਦਾ ਹੈ। ਉਸ ਨੇ ਉਨ੍ਹਾਂ ਨੂੰ ਖ਼ੁਤਬਾ ਅਤੇ ਨਮਾਜ਼ ਦੀ ਇਜਾਜ਼ਤ ਵੀ ਦਿਤੀ ਹੋਈ ਹੈ। ਚੁਨਾਂਚਿ ਪੰਜ ਹਜ਼ਾਰ ਮੁਸਲਮਾਨ ਉਸ ਬਾਗ਼ੀ ਸਿੱਖ ਆਗੂ ਕੋਲ ਨੌਕਰ ਹੋ ਗਏ ਹਨ। ਅਜ਼ਾਨ ਤੇ ਨਮਾਜ਼ ਦੀ ਇਜਾਜ਼ਤ ਮਗਰੋਂ ਮੁਸਲਮਾਨ ਇਨ੍ਹਾਂ ਬਾਗ਼ੀਆਂ ਦੀ ਫ਼ੌਜਾਂ ਵਿਚ ਸਕੂਨ ਮਹਿਸੂਸ ਕਰ ਰਹੇ ਹਨ।*"

**ਬਹਾਦਰ ਸ਼ਾਹ ਦੀ ਸਿੱਖਾਂ ਖ਼ਿਲਾਫ਼ ਲੰਬੀ ਮੁਹਿੰਮ**

ਭਾਵੇਂ ਬਾਦਸ਼ਾਹ ਨੂੰ ਸਿੱਖਾਂ ਦੀਆਂ ਹਾਰਾਂ ਦੀਆਂ ਖ਼ਬਰਾਂ ਵੀ ਮਿਲ ਰਹੀਆਂ ਸਨ ਪਰ ਉਸ ਅਜੇ ਵੀ ਬਹੁਤ ਡਰਿਆ ਹੋਇਆ ਸੀ। ਉਸ ਨੂੰ ਬੰਦਾ ਸਿੰਘ ਦਾ ਕੁਝ ਵੀ ਪਤਾ ਨਹੀਂ ਸੀ ਲਗ ਰਿਹਾ। ਪਰ ਉਸ ਨੂੰ 13 ਮਈ 1711 ਦੇ ਦਿਨ ਕੇਸ਼ੋ ਰਾਓ ਹਰਕਾਰੇ ਦੀ ਭੇਜੀ ਖ਼ਬਰ ਤੋਂ ਇਹ ਵੀ ਪਤਾ ਲੱਗਾ ਕਿ ਸਿੱਖਾਂ ਨੇ ਰਾਵੀ ਤੇ ਬਿਆਸ ਦੇ ਵਿਚਕਾਰਲੇ ਇਲਾਕੇ ਵਿਚ ਪੱਕੇ ਠਾਣੇ ਕਾਇਮ ਕਰ ਲਏ ਹੋਏ ਸਨ ਤੇ ਇਲਾਕੇ ਦੇ ਬਹੁਤ ਸਾਰੇ ਪਠਾਣ ਜਰਨੈਲਾਂ ਤੇ ਜਾਗੀਰਦਾਰਾਂ ਨੂੰ ਕਤਲ ਕਰ ਕੇ ਉਨ੍ਹਾਂ ਦੇ ਖ਼ਜ਼ਾਨੇ ਤੇ ਅਸਲੇ ਕਬਜ਼ੇ ਵਿਚ ਕਰ ਲਏ ਸਨ। ਬਹਾਦਰ ਸ਼ਾਹ ਨੂੰ ਆਪਣੇ ਮਾਰੇ ਗਏ ਜਰਨੈਲਾਂ ਦਾ ਹੋਰ ਵੀ ਵੱਡਾ ਅਫ਼ਸੋਸ ਸੀ।

ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਕਾਰਗੁਜ਼ਾਰੀ ਦਿਖਾਉਣ ਬਦਲੇ ਬਾਦਸ਼ਾਹ ਨੇ ਜੰਮੂ ਦੇ ਜ਼ਮੀਂਦਾਰ ਕਿਰਪਾਲ ਦੇਵ, ਨੂਰਪੁਰ ਦੇ ਜ਼ਮੀਂਦਾਰ ਦਯਾ ਧੰਮਾ, ਜ਼ਮੀਂਦਾਰ ਉਦਿਤ ਸਿੰਘ, ਕੋਟਲਾ ਦੇ ਜ਼ਮੀਂਦਾਰ ਸਾਦਾਤ ਖ਼ਾਨ, ਤਲਵਾੜਾ ਦੇ ਜ਼ਮੀਂਦਾਰ ਤੇ 11 ਹੋਰ ਜ਼ਮੀਂਦਾਰਾਂ (ਜਿਨ੍ਹਾਂ ਵਿੱਚੋਂ ਬਹੁਤੇ ਹਿੰਦੂ ਸਨ) ਨੂੰ ਖਿਲਤਾਂ ਭੇਟ ਕੀਤੀਆਂ। ਇਨ੍ਹਾਂ ਜ਼ਮੀਂਦਾਰਾਂ ਨੂੰ ਗੁਰਜ-ਬਰਦਾਰ ਖਵਾਜਾ ਸੁਲਤਾਨ ਅਤੇ ਰਜੌਰੀ ਦੇ ਜ਼ਮੀਂਦਾਰ ਸਈਅਦ ਅਜ਼ਮਤੁੱਲਾ ਖ਼ਾਨ ਰਾਹੀਂ ਹੁਕਮ ਭੇਜੇ ਗਏ ਕਿ ਉਹ ਨਾਨਕ-ਪ੍ਰਸਤਾਂ (ਸਿੱਖਾਂ) ਨੂੰ ਖ਼ਤਮ ਕਰਨ ਦੀ ਮੁਹਿੰਮ ਵਿਚ ਸ਼ਾਮਿਲ ਹੋਣ।

25 ਅਪਰੈਲ ਨੂੰ ਬਾਦਸ਼ਾਹ ਨੇ ਅਸ਼ਰਫ਼ ਖ਼ਾਨ ਨੂੰ ਹਰਿਆਣਾ (ਹੁਣ ਜ਼ਿਲ੍ਹਾ ਹੁਸ਼ਿਆਰਪੁਰ) ਦਾ ਫ਼ੌਜਦਾਰ ਬਣਾ ਦਿੱਤਾ ਤੇ ਉਸ ਨੂੰ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜਿਆ। ਇਸੇ ਦਿਨ ਆਤਿਸ਼ ਖ਼ਾਨ ਨੂੰ ਤੋਪਖਾਨਾ ਦਾ ਇੰਚਾਰਜ ਬਣਾ ਕੇ ਸਤਲੁਜ ਪਾਰ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜਿਆ ਗਿਆ।

28 ਅਪਰੈਲ ਨੂੰ ਬਾਦਸ਼ਾਹ ਨੂੰ ਖ਼ਬਰ ਦਿੱਤੀ ਗਈ ਕਿ 20 ਅਪਰੈਲ ਨੂੰ ਸਿੱਖ ਫ਼ਤਹਿਬਾਦ (ਗੋਇੰਦਵਾਲ ਤੋਂ 6 ਕਿਲੋਮੀਟਰ) ਵਿਚ ਸਨ। ਉੱਥੋਂ ਦੇ ਥਾਨੇਦਾਰ ਅਤੇ ਜ਼ਮੀਂਦਾਰ ਈਸਾ ਖ਼ਾਨ (ਜੋ ਮਗਰੋਂ ਦੁਆਬਾ ਦਾ ਨਾਇਬ ਬਣਾਇਆ ਗਿਆ) ਨੇ ਮਿਲ ਕੇ ਇਨ੍ਹਾਂ ਸਿੱਖਾਂ ਨਾਲ ਜ਼ਬਰਦਸਤ ਟੱਕਰ ਲਈ ਜਿਸ ਵਿਚ ਬਹੁਤ ਸਾਰੇ ਸਿੱਖ ਮਾਰੇ ਗਏ ਸਨ। ਬਾਦਸ਼ਾਹ ਨੂੰ ਇਹ ਵੀ ਦੱਸਿਆ ਗਿਆ ਕਿ ਪੰਜ ਹਜ਼ਾਰ ਪਠਾਣ ਸਿੱਖਾਂ ਨਾਲ ਲੜਨ ਵਾਸਤੇ ਤਿਆਰ ਖੜੇ ਹਨ।

5 ਮਈ ਨੂੰ ਬਾਦਸ਼ਾਹ ਨੇ ਮੁਹੰਮਦ ਅਮੀਨ ਖ਼ਾਨ ਨੂੰ ਸ਼ਾਬਾਸ਼ ਦਿੱਤੀ ਅਤੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਰੋਲ ਅਦਾ ਕਰਨ 'ਤੇ ਖਿੱਲਤ ਭੇਟ ਕੀਤੀ। ਉਸ ਨੂੰ ਦੋਬਾਰਾ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜਿਆ ਤੇ ਉਸ ਨਾਲ 9 ਹਜ਼ਾਰ ਫ਼ੌਜੀ ਦਿੱਤੇ ਗਏ। 9 ਮਈ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਬੰਦਾ ਸਿੰਘ ਬਿਆਸ ਦਰਿਆ ਦੇ ਕੰਢੇ ਦੇ ਨੇੜੇ ਸੀ ਪਰ ਬਾਦਸ਼ਾਹ ਦੀਆਂ ਫ਼ੌਜਾਂ ਦੇ ਸਤਲੁਜ ਪਾਰ ਕਰਨ ਦੀ ਖ਼ਬਰ ਮਿਲਦਿਆਂ ਹੀ ਉਹ ਦਰਿਆ ਪਾਰ ਕਰ ਕੇ ਲੱਖੀ ਜੰਗਲ ਵੱਲ ਨਿਕਲ ਗਿਆ ਸੀ।

14 ਮਈ ਨੂੰ ਬਾਦਸ਼ਾਹ ਨੇ ਤਲਵਨ ਦੇ ਜ਼ਮੀਂਦਾਰਾਂ: ਮੁਗ਼ਲ ਬੇਗ਼ ਖ਼ਾਨ, ਦੁਰਲਬ ਖ਼ਾਨ, ਅਬਦੁਲ ਸਮਦ ਖ਼ਾਨ ਤੇ ਇਨਾਇਤ ਖ਼ਾਨ ਨੂੰ ਵੀ ਬੰਦਾ ਸਿੰਘ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜ ਦਿੱਤਾ। ਇਸ ਤੋਂ ਇਲਾਵਾ ਇਨਾਮ ਖ਼ਾਨ ਵਾਲਾਸ਼ਾਹੀ ਨੂੰ ਵੀ ਹੁਕਮ ਹੋਇਆ ਕਿ ਉਹ ਮੁਹੰਮਦ ਅਮੀਨ ਖ਼ਾਨ ਨਾਲ ਸ਼ਾਮਿਲ ਹੋ ਜਾਵੇ ਅਤੇ ਸਿੱਖਾਂ ਦੇ ਖ਼ਾਤਮੇ ਵਿਚ ਹਿੱਸਾ ਪਾਵੇ। 15 ਮਈ ਨੂੰ ਬਾਦਸ਼ਾਹ ਨੇ ਅਬਦੁਸ ਸਮਦ ਖ਼ਾਨ (ਕੁੜਮ ਮੁਹੰਮਦ ਅਮੀਨ ਖ਼ਾਨ ਅਤੇ ਬਾਪ ਜ਼ਕਰੀਆ ਖ਼ਾਨ) ਨੂੰ ਵੀ ਮੁਹੰਮਦ ਅਮੀਨ ਖ਼ਾਨ ਨਾਲ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਾਸਤੇ ਟੋਰ ਦਿੱਤਾ ਗਿਆ।

18 ਮਈ ਨੂੰ ਬਾਦਸ਼ਾਹ ਨੂੰ ਭਗਵਾਨ ਦਾਸ ਹਰਕਾਰੇ ਦੀ ਭੇਜੀ ਇਤਲਾਹ ਤੋਂ ਪਤਾ ਲੱਗਾ ਕਿ ਬੰਦਾ ਸਿੰਘ, ਬਿਆਸ ਦਰਿਆ ਤੋਂ ਸੱਤ ਕੋਹ (22 ਕਿਲੋਮੀਟਰ ਦੂਰ), ਪਿੰਡ ਅਲ੍ਹਾਬ ਵਿਚ ਪੜਾਅ ਕਰ ਰਿਹਾ ਸੀ। ਜਦ ਸ਼ਾਹੀ ਫ਼ੌਜਾਂ ਨੂੰ ਇਸ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਦਰਿਆ 'ਤੇ ਪੁਲ ਬਣਾਉਣ ਦੀ ਕੋਸ਼ਿਸ਼ ਕੀਤੀ, ਪਰ ਦਰਿਆ ਦੇ ਦੂਜੇ ਪਾਸੇ ਮੋਰਚਾ ਲਾਈ ਬੈਠੇ ਸਿੱਖਾਂ ਦੇ ਤੀਰਾਂ ਦੀ ਬੌਛਾੜ ਨੇ ਉਨ੍ਹਾਂ ਨੂੰ ਪੁਲ ਬਣਾਉਣ ਨਾ ਦਿੱਤਾ। 19 ਮਈ ਨੂੰ ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਮੁਹੰਮਦ ਅਮੀਨ ਖ਼ਾਨ ਨੂੰ 10 ਬੰਦੂਕਾਂ, 300 ਤੀਰ, 50 ਮਣ ਸਿੱਕਾ, 7 ਜਜੀਰੇ, ਦੋ ਹਜ਼ਾਰ ਬੰਦੂਕਚੀ ਹੋਰ ਭੇਜੇ ਜਾਣ। ਇਸੇ ਦਿਨ ਬਾਦਸ਼ਾਹ ਨੇ ਉਸ ਨੂੰ ਇਕ ਲੱਖ ਰੁਪੈ ਖ਼ਜ਼ਾਨਾ ਖ਼ਾਸ ਵਿਚੋਂ ਐਡਵਾਂਸ ਵੀ ਜਾਰੀ ਕੀਤੇ। ਬਾਦਸ਼ਾਹ ਨੇ ਦੌਲਤ ਬੇਗ਼ ਖ਼ਾਨ, ਸਾਲੇਹ ਖ਼ਾਨ ਤੇ ਫ਼ਤਹਿ ਉੱਲਾ ਖ਼ਾਨ ਨੂੰ ਵੀ ਮੁਹੰਮਦ ਅਮੀਨ ਖ਼ਾਨ ਨਾਲ ਮੁਹਿੰਮ 'ਤੇ ਜਾਣ ਵਾਸਤੇ ਮਨਜ਼ੂਰੀ ਦਿਤੀ। ਇਸੇ ਦਿਨ ਸਰਬਰਾਹ ਖ਼ਾਨ, ਇਸਲਾਮ ਖ਼ਾਨ ਬਹਾਦਰ, ਕੁਲੀਚ ਮੁਹੰਮਦ ਖ਼ਾਨ ਬਹਾਦਰ, ਮਹਾਬਤ ਖ਼ਾਨ ਬਹਾਦਰ, ਮੁਖ਼ਲਿਸ ਖ਼ਾਨ ਬਹਾਦਰ, ਅਜਨਬੀ ਖ਼ਾਨ ਬਹਾਦਰ, ਬਖ਼ਸ਼ੀ-ਉਲ-ਮੁਲਕ ਤੇ ਮਿਰਜ਼ਾ ਸ਼ਾਹ ਨਿਵਾਜ਼ ਖ਼ਾਨ ਨੂੰ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਜਾਣ ਦਾ ਹੁਕਮ ਹੋਇਆ।

## ਬੰਦਾ ਸਿੰਘ ਦੀ ਦਿੱਲੀ 'ਤੇ ਕਬਜ਼ੇ ਦੀ ਪਲਾਨਿੰਗ ਦਾ ਚਰਚਾ

20 ਮਈ ਨੂੰ ਬਾਦਸ਼ਾਹ ਨੂੰ ਭਗਵਾਨ ਦਾਸ ਹਰਕਾਰੇ ਵੱਲੋਂ ਭੇਜੀ ਰਿਪੋਰਟ ਮਿਲੀ ਜਿਸ ਵਿਚ ਦੱਸਿਆ ਗਿਆ ਸੀ ਕਿ ਬੰਦਾ ਸਿੰਘ ਬਟਾਲਾ ਵੱਲ ਮੁੜ ਅਇਆ ਹੈ ਤੇ ਉਸ ਵਕਤ ਉਹ ਉਸ ਨਗਰ ਤੋਂ ਸਿਰਫ਼ 2 ਕੋਹ (6 ਕਿਲੋਮੀਟਰ) ਦੂਰ ਪਿੰਡ ਅਚਲ (ਹੁਣ ਅਚਲ ਵਟਾਲਾ) ਵਿਚ ਹੈ। ਇਹ ਵੀ ਖ਼ਬਰ ਪੁੱਜੀ ਕਿ ਰਾਮ ਸਿੰਘ ਨਾਂ ਦਾ ਇਕ ਸਿੱਖ ਸੱਤ ਹਜ਼ਾਰ ਫ਼ੌਜ ਨਾਲ, ਜੰਮੂ ਦੀਆਂ ਪਹਾੜੀਆਂ ਤੋਂ ਆ ਕੇ, ਬੰਦਾ ਸਿੰਘ ਨਾਲ ਸ਼ਾਮਿਲ ਹੋ ਗਿਆ ਹੈ। ਇਸ ਤੋਂ ਇਲਾਵਾ ਜੋ ਕੋਈ ਵੀ ਮੁਸਲਮਾਨ ਜਾਂ ਹਿੰਦੂ ਉਸ ਕੋਲ ਆਉਂਦਾ ਹੈ ਉਸ ਨੂੰ ਨੌਕਰੀ ਦੇ ਦਿੱਤੀ ਜਾਂਦੀ ਹੈ। ਉਸ (ਬੰਦਾ ਸਿੰਘ) ਨੇ ਇਨ੍ਹਾਂ ਸਾਰਿਆਂ ਨੂੰ ਕਿਹਾ ਹੈ ਕਿ ਜੇ ਮੁਗ਼ਲ ਫ਼ੌਜ ਉਧਰ ਆਈ ਤਾਂ ਉਸ ਦਾ ਮੁਕਾਬਲਾ ਕੀਤਾ ਜਾਵੇ ਨਹੀਂ ਤਾਂ ਲੱਖੀ ਜੰਗਲ ਅਤੇ ਅਜਮੇਰ ਵੱਲੋਂ ਸ਼ਾਹਜਹਾਨਾਬਾਦ (ਦਿੱਲੀ) ਜਾ ਕੇ ਉਸ 'ਤੇ ਕਬਜ਼ਾ ਕਰ ਲਿਆ ਜਾਵੇਗਾ। ਇਸ ਖ਼ਬਰ ਨਾਲ ਬਾਦਸ਼ਾਹ ਬਹੁਤ ਘਬਰਾ ਗਿਆ।

25 ਮਈ ਨੂੰ ਬਾਦਸ਼ਾਹ ਨੇ ਈਸਾ ਖ਼ਾਨ ਨੂੰ ਦੁਆਬਾ-ਬਿਸਤ ਦਾ ਨਾਇਬ ਫ਼ੌਜਦਾਰ ਬਣਾ ਦਿੱਤਾ ਤੇ ਉਸ ਨੂੰ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜ ਦਿੱਤਾ। 30 ਮਈ ਨੂੰ ਬਾਦਸ਼ਾਹ ਹੁਸ਼ਿਆਰਪੁਰ ਪਿੰਡ (ਹੁਣ ਸ਼ਹਿਰ) ਵਿਚ ਸੀ। ਇੱਥੇ ਕਮਾਓਂ ਦੇ ਹਿੰਦੂ ਰਾਜੇ ਜਗਤ ਸਿੰਹ ਵੱਲੋਂ ਵੱਢ ਕੇ ਭੇਜੇ 25 ਸਿੱਖਾਂ ਦੇ ਸਿਰ ਬਾਦਸ਼ਾਹ ਨੂੰ ਪੇਸ਼ ਕੀਤੇ ਗਏ। ਬਾਦਸ਼ਾਹ ਨੇ ਹੁਕਮ ਕੀਤਾ ਕਿ ਇਨ੍ਹਾਂ ਸਿਰਾਂ ਨੂੰ ਚੌਕ ਵਿਚ ਸੁਟਵਾ ਦਿੱਤਾ ਜਾਵੇ।

## ਸਿੱਖ ਫ਼ੌਜਾਂ ਦੀ ਮੁਗ਼ਲਾਂ ਨਾਲ ਪਸਰੂਰ ਕੋਲ ਭਾਰੀ ਜੰਗ

ਮਈ 1711 ਦੇ ਅਖ਼ੀਰਲੇ ਦਿਨਾਂ ਵਿਚ ਸਿੱਖ ਫ਼ੌਜਾਂ ਪੁਰਸਰੂਰ (ਪਸਰੂਰ) ਤੋਂ 20-22 ਕਿਲੋਮੀਟਰ ਦੂਰ ਸਨ। 30 ਮਈ ਨੂੰ ਬਾਦਸ਼ਾਹ ਵੱਲੋਂ ਸਪੈਸ਼ਲ ਮੁਹਿੰਮ 'ਤੇ ਭੇਜੇ ਮੁਹੰਮਦ ਅਮੀਨ ਖ਼ਾਨ (ਚੈਨ ਬਹਾਦਰ) ਅਤੇ ਗ਼ਾਜ਼ੀ ਖ਼ਾਨ (ਰੁਸਤਮਿ-ਜੰਗ) ਨੂੰ ਖ਼ਬਰ ਮਿਲੀ ਕਿ ਸਿੱਖ ਪਸਰੂਰ ਕੋਲ ਪੜਾਅ ਕਰ ਰਹੇ ਹਨ। ਖ਼ਬਰ ਮਿਲਦਿਆਂ ਹੀ ਸ਼ਾਹੀ ਫ਼ੌਜਾਂ ਦੇ ਇਹ ਦੋਵੇਂ ਜਰਨੈਲ, ਲਗਾਤਾਰ 30 ਕੋਹ (ਤਕਰੀਬਨ 100 ਕਿਲੋਮੀਟਰ) ਪੈਂਡਾ ਕਰ ਕੇ ਪਸਰੂਰ ਪੁੱਜੇ ਅਤੇ ਪਹਿਲੀ ਜੂਨ ਨੂੰ ਇਨ੍ਹਾਂ ਸ਼ਾਹੀ ਫ਼ੌਜਾਂ ਦੀ ਸਿੱਖ ਫ਼ੌਜਾਂ ਦੀ ਟੱਕਰ ਹੋ ਗਈ। ਇਸ ਦੌਰਾਨ ਖ਼ੂਬ ਖ਼ੂਨ ਡੋਲ੍ਹਵੀਂ ਲੜਾਈ ਹੋਈ। ਇਸ ਲੜਾਈ ਵਿਚ ਦੋਹਾਂ ਫ਼ੌਜਾਂ ਦਾ ਜ਼ਬਰਦਸਤ ਨੁਕਸਾਨ ਹੋਇਆ। ਇਸ ਲੜਾਈ ਵਿਚ ਮੁਗ਼ਲ ਜਰਨੈਲ ਈਸਾ ਖ਼ਾਨ (ਪੁਤਰ ਦੌਲਤ ਮੁਈਨ) ਵੀ ਸ਼ਾਮਿਲ ਸੀ। ਉਸ ਦਾ ਹਾਥੀ ਵੀ ਇਸ ਲੜਾਈ ਵਿਚ ਗੋਲੀ ਲੱਗਣ ਨਾਲ ਜ਼ਖ਼ਮੀ ਹੋ ਗਿਆ। ਦੁਸ਼ਮਣ ਫ਼ੌਜਾਂ ਦੀ ਗਿਣਤੀ ਵਧੇਰੇ ਹੋਣ ਕਰ ਕੇ ਸਿੱਖਾਂ ਨੇ ਟੱਕਰ ਲੈਣ ਦੀ ਬਜਾਇ ਜੰਮੂ ਦੇ ਹਿੰਦੂ ਰਾਜੇ ਧਰੁਵ ਦੇਵ ਦੇ ਇਲਾਕੇ ਵਿਚ ਪਹਾੜਾਂ ਵਲ ਮੂੰਹ ਕਰ ਲਿਆ। ਜਦ ਧਰੁਵ ਦੇਵ ਨੂੰ ਸਿੱਖਾਂ ਦੇ ਉਧਰ ਆਉਣ ਦਾ ਪਤਾ ਲੱਗਾ ਤਾਂ ਉਸ ਨੇ ਆਪਣੀ ਸਾਰੀ ਫ਼ੌਜ ਸਿੱਖਾਂ ਦੇ ਪਿੱਛੇ ਭੇਜ ਦਿੱਤੀ। ਰਜੌੜੀ ਦੇ ਜ਼ਮੀਦਾਰ ਅਜ਼ਮਤ-ਉਲਾ-

ਖ਼ਾਨ ਨੇ ਵੀ ਆਪਣੇ ਫ਼ੌਜੀ ਬੰਦਾ ਸਿੰਘ ਦੇ ਖ਼ਿਲਾਫ਼ ਭੇਜ ਦਿੱਤੇ। ਸਿੱਖ ਇਨ੍ਹਾਂ ਦੋਹਾਂ ਦਾ ਮੁਕਾਬਲਾ ਨਾ ਕਰ ਸਕੇ ਤੇ ਉਪਰ ਪਹਾੜਾਂ ਵਲ ਨੂੰ ਨਿਕਲ ਗਏ। ਇਸ ਦੌਰਾਨ ਪਰੋਲ ਤੇ ਕਠੂਆ ਵਿਚ ਵੀ ਸਿੱਖ ਫ਼ੌਜਾਂ ਨੂੰ ਹਾਰ ਹੋਈ। ਇਨ੍ਹਾਂ ਲੜਾਈਆਂ ਵਿਚ ਸ਼ਹੀਦ ਹੋਣ ਵਾਲੇ 5 ਸੌ ਸਿੱਖਾਂ ਦੇ ਸਿਰ ਕੱਟ ਕੇ ਬਾਦਸ਼ਾਹ ਨੂੰ ਭੇਜੇ ਗਏ। ਇਸ ਵੇਲੇ ਇਹ ਅਫ਼ਵਾਹ ਵੀ ਫ਼ੈਲ ਗਈ ਕਿ ਬਾਬਾ ਬੰਦਾ ਸਿੰਘ ਵੀ ਸ਼ਹੀਦ ਹੋ ਗਿਆ ਹੈ। ਇਸ 'ਤੇ ਮੁਗ਼ਲ ਫ਼ੌਜਾਂ ਸ਼ਹੀਦ ਹੋਏ ਸਿੱਖਾਂ ਵਿਚੋਂ ਬੰਦਾ ਸਿੰਘ ਦੀ ਲਾਸ਼ ਲਭਦੀਆਂ ਰਹੀਆਂ ਪਰ ਉਨ੍ਹਾਂ ਦਾ ਭਰਮ ਛੇਤੀ ਹੀ ਦੂਰ ਹੋ ਗਿਆ।

ਇਸ ਜੰਗ ਦੀ ਖ਼ਬਰ ਬਾਦਸ਼ਾਹ ਨੂੰ 4 ਜੂਨ ਨੂੰ ਮਿਲੀ। ਬਾਦਸ਼ਾਹ ਨੇ ਇਸ ਲੜਾਈ ਵਿਚ ਬਹਾਦਰੀ ਦਿਖਾਉਣ ਬਦਲੇ ਮੁਹੰਮਦ ਅਮੀਨ ਖ਼ਾਨ ਨੂੰ ਖਿੱਲਤ, ਇਕ ਹੀਰਿਆਂ ਨਾਲ ਜੜੀ ਤਲਵਾਰ ਅਤੇ ਮੱਛੀ ਤੇ ਸ਼ੇਰ ਵਾਲਾ ਇਕ ਨਿਸ਼ਾਨ ਅਤੇ ਗ਼ਾਜ਼ੀ ਖ਼ਾਨ ਨੂੰ ਇਕ ਖਿੱਲਤ, ਇਕ ਤਲਵਾਰ ਅਤੇ ਮੱਛੀ ਤੇ ਘੋੜੇ ਵਾਲਾ ਇਕ ਨਿਸ਼ਾਨ (ਇਮਬਲਇਮ) ਦੇਣ ਦਾ ਐਲਾਨ ਕੀਤਾ ਤੇ ਉਨ੍ਹਾਂ ਨੂੰ ਪੈਗ਼ਾਮ ਭੇਜਿਆ ਕਿ ਉਹ ਬਾਦਸ਼ਾਹ ਨੂੰ ਆ ਕੇ ਮਿਲਣ ਤੇ ਈਨਾਮ ਹਾਸਿਲ ਕਰਨ। ਬਾਦਸ਼ਾਹ ਨੇ ਦੌਲਤ ਮੁਈਨ ਅਤੇ ਉਸ ਦੇ ਪੁੱਤਰ ਈਸਾ ਖ਼ਾਨ ਨੂੰ ਵੀ ਈਨਾਮ ਵਿਚ ਤਲਵਾਰਾਂ ਭੇਜਣ ਦਾ ਐਲਾਣ ਕੀਤਾ।

7 ਜੂਨ ਨੂੰ ਬਾਦਸ਼ਾਹ ਨੂੰ ਪਤਾ ਲੱਗਾ ਕਿ ਜੰਮੂ ਦਾ ਰਾਜਾ ਦਾਹਿਰ/ਧਰੁਵ ਦੇਵ ਅਤੇ ਰਜੌੜੀ ਦਾ ਜ਼ਮੀਂਦਾਰ ਸਈਅਦ ਅਜ਼ਮਤ ਉਲ੍ਹਾ ਖ਼ਾਨ ਸਿੱਖ ਫ਼ੌਜਾਂ ਦਾ ਪਿੱਛਾ ਕਰ ਰਹੇ ਸਨ ਅਤੇ ਮੁਹੰਮਦ ਅਮੀਨ ਖ਼ਾਨ ਤੇ ਗ਼ਾਜ਼ੀ ਖ਼ਾਨ ਬਹਾਦਰ ਵੀ ਉਨ੍ਹਾਂ ਦੇ ਨਾਲ ਸਨ ਤੇ ਉਨ੍ਹਾਂ ਨੇ ਸਿੱਖ ਫ਼ੌਜਾਂ ਨੂੰ ਘੇਰਾ ਪਾ ਲਿਆ ਸੀ। ਬਾਦਸ਼ਾਹ ਨੂੰ ਯਕੀਨ ਦਿਵਾਇਆ ਜਾ ਰਿਹਾ ਸੀ ਕਿ ਬੰਦਾ ਸਿੰਘ ਨੂੰ ਛੇਤੀ ਹੀ ਫੜ ਲਿਆ ਜਾਵੇਗਾ। ਪਰ ਬਾਦਸ਼ਾਹ ਦੀ ਖ਼ੁਸ਼ੀ ਥੋੜ੍ਹਾ ਚਿਰ ਹੀ ਕਾਇਮ ਰਹੀ ਕਿਉਂ ਕਿ ਇਸ ਘੇਰੇ ਵਿੱਚੋਂ ਵੀ ਸਿੱਖ ਫ਼ੌਜਾਂ ਬਚ ਕੇ ਨਿਕਲ ਗਈਆਂ। ਇਸ ਮਗਰੋਂ ਸਿੱਖ ਫ਼ੌਜਾਂ ਵਜ਼ੀਰਾਬਾਦ ਦੇ ਇਲਾਕੇ ਵੱਲ ਨੂੰ ਗਈਆਂ। ਇੱਥੋਂ ਦੇ ਫ਼ੌਜਦਾਰ ਅਜ਼ਹਰ ਖ਼ਾਨ ਨੇ ਸਿੱਖਾਂ 'ਤੇ ਜ਼ਬਰਦਸਤ ਹਮਲਾ ਕੀਤਾ ਤੇ ਆਪਣੇ ਇਲਾਕੇ ਵਿੱਚੋਂ ਨਿਕਲ ਜਾਣ 'ਤੇ ਮਜਬੂਰ ਕਰ ਦਿੱਤਾ। ਬਾਦਸ਼ਾਹ ਨੇ ਵਜ਼ੀਰਾਬਾਦ ਦੇ ਫ਼ੌਜਦਾਰ ਅਜ਼ਹਰ ਖ਼ਾਨ ਨੂੰ ਇਸ ਕਾਰਨਾਮੇ ਬਦਲੇ ਖਿੱਲਤ ਭੇਟ ਕੀਤੀ।

ਇਸ ਵੇਲੇ ਬਾਦਸ਼ਾਹ ਲਾਹੌਰ ਵੱਲ ਆ ਰਿਹਾ ਸੀ। ਉਹ 9 ਜੂਨ ਨੂੰ ਬਜਵਾੜਾ (ਹੁਸ਼ਿਆਰਪੁਰ) ਪੁੱਜਾ ਤੇ ਕੁਝ ਦਿਨ ਇੱਥੇ ਰੁਕਿਆ ਤੇ ਫਿਰ ਲਾਹੌਰ ਵਲ ਚਲ ਪਿਆ। 13 ਜੂਨ ਨੂੰ ਬਾਦਸ਼ਾਹ ਨੇ ਚਾਰ ਰੁਪੈ ਮਹੀਨਾ ਤਨਖ਼ਾਹ 'ਤੇ ਦੋ ਹਜ਼ਾਰ ਪੈਦਲ ਫ਼ੌਜੀ ਅਤੇ 25 ਰੁਪੈ ਮਹੀਨਾ 'ਤੇ ਦੋ ਹਜ਼ਾਰ ਘੋੜਸਵਾਰ ਭਰਤੀ ਕਰਨ ਦਾ ਫ਼ੁਰਮਾਨ ਜਾਰੀ ਕੀਤਾ। ਉਸ ਨੇ ਹੋਰ ਵੀ ਫ਼ੌਜਾਂ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਭੇਜ ਦਿੱਤੀਆਂ।

16 ਜੂਨ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਸਿੱਖ ਫ਼ੌਜਾਂ ਵਜ਼ੀਰਾਬਾਦ ਤੋਂ ਪਹਾੜਾਂ ਵੱਲ ਨਿਕਲ ਗਈਆਂ ਹਨ ਤੇ ਸਢੌਰੇ ਵੱਲ ਜਾ ਰਹੀਆਂ ਹਨ। ਉਸ ਨੂੰ ਦੱਸਿਆ ਗਿਆ ਕਿ

ਬੰਦਾ ਸਿੰਘ ਪਹਾੜਾਂ ਵਿਚੋਂ ਜਾ ਰਿਹਾ ਹੈ ਤੇ ਉਸ ਨੇ ਦੋਬਾਰਾ ਲੋਹਗੜ੍ਹ 'ਤੇ ਕਬਜ਼ਾ ਕਰਨਾ ਹੈ। ਇਸ 'ਤੇ ਉਸ ਨੇ ਵੱਡੇ ਸ਼ਹਿਜ਼ਾਦੇ ਜਹਾਂਦਾਰ ਖ਼ਾਨ ਅਤੇ ਈਸਾ ਖ਼ਾਨ (ਨਾਇਬ ਫ਼ੌਜਦਾਰ ਬਿਸਤ ਦੋਆਬ ਜਲੰਧਰ) ਦੀ ਡਿਊਟੀ ਲਾਈ ਕਿ ਉਹ ਸਢੌਰੇ ਵੱਲ ਜਾ ਕੇ ਸਿੱਖਾਂ ਨੂੰ ਘੇਰੇ। ਪਰ ਸਿੱਖ ਫ਼ੌਜਾਂ ਤਾਂ ਉਸ ਵੇਲੇ ਪਹਾੜਾਂ ਵਿਚ ਫਸੀਆਂ ਬੈਠੀਆਂ ਸਨ। ਬੰਦਾ ਸਿੰਘ ਵੀ ਇਨ੍ਹਾਂ ਦੇ ਵਿਚ ਹੀ ਸੀ। ਜਦ ਮੁਗ਼ਲ ਫ਼ੌਜਾਂ ਸਢੌਰੇ ਪੁੱਜੀਆਂ ਤਾਂ ਉਨ੍ਹਾਂ ਨੂੰ ਬੰਦਾ ਸਿੰਘ ਦਾ ਨਾਂ ਨਿਸ਼ਾਨ ਨਜ਼ਰ ਨਾ ਆਇਆ। ਦਰਅਸਲ ਇਹ ਬੰਦਾ ਸਿੰਘ ਦੀ ਚਾਲਾਕੀ ਸੀ। ਉਹ ਮੁਗ਼ਲ ਫ਼ੌਜਾਂ ਨੂੰ ਉਲਝਾ ਕੇ ਦੋ ਹਿੱਸਿਆਂ ਵਿਚ ਵੰਡਣਾ ਚਾਹੁੰਦਾ ਸੀ।

ਇਸ ਸਾਰਾ ਕੁਝ ਤੋਂ ਘਬਰਾ ਕੇ ਹੁਣ ਬਹਾਦਰ ਸ਼ਾਹ ਨੇ ਆਪ ਲਾਹੌਰ ਬੈਠ ਕੇ ਬੰਦਾ ਸਿੰਘ ਦੇ ਖ਼ਿਲਾਫ਼ ਜੰਗ ਲੜਨ ਦਾ ਐਲਾਨ ਕੀਤਾ। ਬਾਦਸ਼ਾਹ ਨੂੰ ਘਬਰਾਇਆ ਵੇਖ ਕੇ ਮੁਗ਼ਲ ਸਿਪਾਹੀ ਤਾਂ ਹੋਰ ਵੀ ਡਰਨ ਲਗ ਪਏ। ਤਕਰੀਬਨ ਹਰ ਰੋਜ਼ 'ਬੰਦਾ ਆ ਗਿਆ! ਬੰਦਾ ਆ ਗਿਆ' ਦੀਆਂ ਅਫ਼ਵਾਹਾਂ ਨਾਲ ਮੁਗ਼ਲ ਫ਼ੌਜੀਆਂ ਦੇ ਹੌਸਲੇ ਪਸਤ ਹੋ ਰਹੇ ਸਨ। ਹਾਲਾਤ ਇਹ ਸਨ ਕਿ ਬੰਦਾ ਸਿੰਘ ਦਾ ਨਾਂ ਸੁਣ ਕੇ ਹੀ ਮੁਗ਼ਲ ਫ਼ੌਜੀ ਡਰ ਜਾਇਆ ਕਰਦੇ ਸਨ ਤੇ ਉਨ੍ਹਾਂ ਦੇ ਮੱਥਿਆਂ 'ਤੇ ਤਰੇਲੀਆਂ ਆ ਜਾਇਆ ਕਰਦੀਆਂ ਸਨ।

11 ਜੁਲਾਈ ਨੂੰ ਬਾਦਸ਼ਾਹ ਨੂੰ ਸੂਬੇਦਾਰ ਗ਼ਾਜ਼ੀ ਖ਼ਾਨ ਦਾ ਪੈਗ਼ਾਮ ਮਿਲਿਆ ਕਿ ਬੰਦਾ ਸਿੰਘ ਉਸ ਦੀਆਂ ਫ਼ੌਜਾਂ ਦੇ ਘੇਰੇ ਵਿਚ ਆ ਚੁਕਾ ਹੈ ਇਸ ਵਾਸਤੇ ਉਸ ਨੂੰ ਕੁਝ ਹੋਰ ਫ਼ੌਜ ਭੇਜ ਦਿੱਤੀ ਜਾਵੇ ਤਾਂ ਜੋ ਬੰਦੇ ਨੂੰ ਸਾਰੇ ਪਾਸਿਓਂ ਘੇਰਾ ਪਾ ਕੇ ਫੜ ਲਿਆ ਜਾਵੇ ਜਾਂ ਮਾਰ ਦਿੱਤਾ ਜਾਵੇ। ਗ਼ਾਜ਼ੀ ਖ਼ਾਨ ਕੋਲ ਪਹਿਲਾਂ ਹੀ ਦੋ ਹਜ਼ਾਰ ਫ਼ੌਜ ਸੀ। ਬਾਦਸ਼ਾਹ ਨੇ ਗ਼ਾਜ਼ੀ ਖ਼ਾਨ ਦੀ ਚਿੱਠੀ ਸੁਣ ਕੇ ਕੋਈ ਜਵਾਬ ਨਾ ਦਿੱਤਾ। ਦਰਅਸਲ ਮੁਹੰਮਦ ਅਮੀਨ ਖ਼ਾਨ ਨੇ ਬਾਦਸ਼ਾਹ ਨੂੰ ਇਹ ਯਕੀਨ ਦਿਵਾ ਦਿੱਤਾ ਸੀ ਕਿ ਗ਼ਾਜ਼ੀ ਖ਼ਾਨ ਪੈਸੇ ਦਾ ਭੁੱਖਾ ਹੈ ਤੇ ਹੋਰ ਫ਼ੌਜ ਦੀ ਮੰਗ ਪਿੱਛੇ ਉਸ ਦਾ ਨਿਸ਼ਾਨਾ ਹੋਰ ਅਸਲਾ ਤੇ ਪੈਸੇ ਹਾਸਿਲ ਕਰਨਾ ਹੈ।

ਬਾਦਸ਼ਾਹ ਨੇ ਲਾਹੌਰ ਵਲ ਜਾਣਾ ਜਾਰੀ ਰੱਖਿਆ। ਉਹ 19 ਜੁਲਾਈ ਨੂੰ ਕਾਹਨੂੰਵਾਨ ਕੋਲ ਪੁੱਜ ਗਿਆ। ਇੱਥੋਂ ਦੀ ਛੰਭ ਅਤੇ ਜੰਗਲ ਵਿਚ ਬਾਦਸ਼ਾਹ ਕੁਝ ਦਿਨ ਰੁਕਿਆ ਤੇ ਸ਼ਿਕਾਰ ਕਰਦਾ ਰਿਹਾ। ਕੁਝ ਦਿਨ ਮਗਰੋਂ ਉਹ ਫੇਰ ਲਾਹੌਰ ਵੱਲ ਚਲ ਪਿਆ। 30 ਜੁਲਾਈ ਨੂੰ ਉਹ ਕਲਾਨੌਰ ਵਿਚ ਸੀ। ਇੱਥੇ ਇਕ ਦਿਨ ਰੁਕ ਕੇ ਉਸ ਨੇ ਬੰਦਾ ਸਿੰਘ ਦੇ ਕਲਾਨੌਰ ਵਿਚ ਐਕਸ਼ਨ ਦੀ ਰਿਪੋਰਟ ਹਾਸਿਲ ਕੀਤੀ ਤੇ ਫਿਰ ਅੱਗੇ ਚਲ ਪਿਆ।

### ਬਾਦਸ਼ਾਹ ਨੇ ਲਾਹੌਰ ਵਿਚ ਡੇਰਾ ਲਾਇਆ

ਪਹਿਲੀ ਅਗਸਤ 1711 ਦੇ ਦਿਨ ਬਹਾਦਰ ਸ਼ਾਹ ਲਾਹੌਰ ਪੁੱਜ ਗਿਆ। ਬਾਦਸ਼ਾਹ ਦੇ ਨਾਲ ਬਹੁਤ ਸਾਰੀ ਫ਼ੌਜ ਸੀ ਇਸ ਕਰ ਕੇ ਉਸ ਨੇ ਆਪਣਾ ਡੇਰਾ ਸ਼ਾਹੀ ਕਿਲ੍ਹੇ ਦੀ ਬਜਾਇ ਪਿੰਡ ਆਲੋਵਾਲ ਦੀ ਜੂਹ ਵਿਚ ਰੱਖਿਆ। ਬਾਦਸ਼ਾਹ ਦੇ ਸਭ ਤੋਂ ਵੱਡੇ ਪੁੱਤਰ

ਅਜ਼ੀਮਉਸ਼ਾਨ ਨੇ ਆਪਣਾ ਡੇਰਾ ਪਿੰਡ ਅਵਾਨ ਦੀ ਜੂਹ ਵਿਚ ਰੱਖਿਆ। ਉਸ ਨੇ ਆਪਣੀ ਹਿਫ਼ਾਜ਼ਤ ਵਾਸਤੇ ਖ਼ਜ਼ਾਨੇ ਦੇ ਗੱਡਿਆਂ ਨਾਲ ਆਪਣੇ ਆਲੇ-ਦੁਆਲੇ ਵਲਗਣ ਬਣਾ ਲਈ। ਬਾਦਸ਼ਾਹ ਦੇ ਦੂਜੇ ਤਿੰਨਾਂ ਪੁੱਤਰਾਂ ਚੋਂ ਮੁਅੱਜ਼ੁਦੀਨ ਨੇ ਪਰਵੇਜ਼ਾਬਾਦ ਮੰਡੀ ਕੋਲ, ਰਫ਼ੀ-ਉਸ਼-ਸ਼ਾਨ ਨੇ ਧਰਮੂ ਦੇ ਬਾਗ਼ ਕੋਲ ਅਤੇ ਮੁਹੰਮਦ ਜਹਾਨ ਸ਼ਾਨ ਨੇ ਸ਼ਾਹਮੀਰ ਖ਼ੁਸ਼ ਦੇ ਮੈਦਾਨ ਵਿਚ ਆਪਣੇ ਡੇਰੇ ਜਮਾ ਲਏ। ਵੱਡੇ ਸ਼ਹਿਜ਼ਾਦੇ ਅਜ਼ੀਮੁਨਸ਼ਾਹ ਕੋਲ ਇਕੱਠੀ ਤੇ ਦੂਜੇ ਤਿੰਨਾਂ ਸ਼ਹਿਜ਼ਾਦਿਆਂ ਨਾਲ ਯਾਰ੍ਹਾਂ-ਯਾਰ੍ਹਾਂ ਹਜ਼ਾਰ ਫ਼ੌਜ ਸੀ।

ਇਸ ਵੇਲੇ ਤਕ ਲਾਹੌਰ ਦੇ ਮੁਸਲਮਾਨ ਸਿੱਖਾਂ ਤੋਂ ਡਰੇ-ਡਰੇ ਰਹਿੰਦੇ ਸਨ। ਅਜੇ ਕੁਝ ਮਹੀਨੇ ਪਹਿਲਾਂ ਹੀ ਸਿੱਖਾਂ ਦੇ ਖ਼ਿਲਾਫ਼ ਜਹਾਦ ਖੜਾ ਕਰ ਕੇ ਹਜ਼ਾਰਾਂ ਮੁਸਲਮਾਨਾਂ ਨੇ ਹੈਦਰੀ ਝੰਡੇ ਹੇਠ ਸਿੱਖਾਂ ਨਾਲ ਟੱਕਰ ਲਈ ਸੀ ਪਰ ਉਹ ਤਿੰਨਾਂ ਲੜਾਈਆਂ ਵਿਚ ਹੀ ਸਿੱਖਾਂ ਦੇ ਹੱਥੋਂ ਬੁਰੀ ਤਰ੍ਹਾਂ ਮਾਰ ਖਾ ਚੁਕੇ ਸਨ। ਇਨ੍ਹਾਂ ਲੜਾਈਆਂ ਵਿਚ ਜਹਾਦ ਦੇ ਕਈ ਮੁਖੀ ਆਗੂ ਵੀ ਮਾਰੇ ਜਾ ਚੁਕੇ ਸਨ। ਇਸ ਦਾ ਡਰ ਅਤੇ ਦਹਿਸ਼ਤ ਉਨ੍ਹਾਂ ਦੇ ਮਨਾਂ ਵਿਚੋਂ ਨਿਕਲੀ ਨਹੀਂ ਸੀ। ਪਰ ਹੁਣ ਬਾਦਸ਼ਾਹ ਦੇ ਆਉਣ ਨੇ, ਅਤੇ ਤਕਰੀਬਨ ਇਕ ਲੱਖ ਫ਼ੌਜ ਦੀ ਮੌਜੂਦਗੀ ਨੇ, ਉਨ੍ਹਾਂ ਵਿਚ ਫੇਰ ਜਾਨ ਭਰ ਦਿੱਤੀ। ਕੁਝ ਹੀ ਦਿਨਾਂ ਮਗਰੋਂ ਇਕ ਸਾਲ ਪਹਿਲਾਂ ਬੰਦਾ ਸਿੰਘ ਦੇ ਖ਼ਿਲਾਫ਼ ਜਹਾਦ ਖੜ੍ਹਾ ਕਰਨ ਤੇ ਮਾਰ ਖਾ ਕੇ ਘਰ ਬੈਠ ਜਾਣ ਵਾਲੇ ਸੱਯਦ ਇਨਾਇਤੁੱਲਾ, ਅਤਾਉਲਾ ਅਤੇ ਮੁਹੰਮਦ ਤਕੀ ਨੇ ਬਾਦਸ਼ਾਹ ਨੂੰ ਮਿਲ ਕੇ ਪੂਰੀ ਮਦਦ ਦਾ ਯਕੀਨ ਦਿਵਾਇਆ। ਬਾਦਸ਼ਾਹ ਵੱਲੋਂ ਹੌਸਲਾ ਮਿਲਣ ਮਗਰੋਂ ਇਨ੍ਹਾਂ ਨੇ ਆਮ ਸਿੱਖਾਂ ਤੋਂ ਆਪਣੀ ਹਾਰ ਅਤੇ ਬੇਇੱਜ਼ਤੀ ਦਾ ਬਦਲਾ ਲੈਣਾ ਸ਼ੁਰੂ ਕਰ ਦਿੱਤਾ। ਇਸ ਮੁਹਿੰਮ ਵਿਚ ਬਹੁਤ ਸਾਰੇ ਸਿੱਖ ਕਤਲ ਕਰ ਦਿੱਤੇ ਗਏ। ਇਨ੍ਹਾਂ ਤੋਂ ਇਲਾਵਾ ਬਹੁਤ ਸਾਰੇ ਹੋਰ ਲੋਕਾਂ ਨੂੰ ਸਿੱਖ ਫ਼ੌਜਾਂ ਦੇ ਹਿਮਾਇਤੀ ਆਖ ਕੇ ਕਤਲ ਕਰ ਦਿੱਤਾ ਗਿਆ।

ਲਾਹੌਰ ਵਿਚ ਬਾਦਸ਼ਾਹ ਨੂੰ ਬੰਦਾ ਸਿੰਘ ਦੀ ਮੁਹਿੰਮ ਦਾ ਬਾਕਾਇਦਾ ਪਤਾ ਲਗਦਾ ਰਹਿੰਦਾ ਸੀ। 6 ਅਗਸਤ ਨੂੰ ਬਾਦਸ਼ਾਹ ਨੂੰ ਪਤਾ ਲੱਗਾ ਕਿ ਬੰਦਾ ਸਿੰਘ ਬਿਆਸ ਦਰਿਆ ਦੇ ਨੇੜੇ ਪਹੁੰਚ ਚੁਕਾ ਹੈ ਤੇ ਛੇਤੀ ਹੀ ਪਾਰ ਕਰ ਕੇ ਮਾਝੇ ਵੱਲ ਜਾਣ ਦਾ ਸੋਚ ਰਿਹਾ ਹੈ। ਇਸ ਵੇਲੇ ਮੁਹੰਮਦ ਅਮੀਨ ਖ਼ਾਨ ਬਹਾਦਰ ਕਲਾਨੌਰ ਵਿਚ ਸੀ। ਬਾਦਸ਼ਾਹ ਨੇ ਖ਼ਾਨ ਬਹਾਦਰ ਨੂੰ ਫ਼ੁਰਮਾਨ ਭੇਜਿਆ ਕਿ ਉਹ ਫ਼ੌਜ ਲੈ ਕੇ ਦਰਿਆ ਪਾਰ ਕਰ ਕੇ ਬੰਦਾ ਸਿੰਘ 'ਤੇ ਹਮਲਾ ਕਰ ਕੇ ਉਸ ਨੂੰ ਖ਼ਤਮ ਕਰ ਦੇਵੇ। 11 ਅਗਸਤ ਨੂੰ ਬਾਦਸ਼ਾਹ ਨੂੰ ਖ਼ਬਰ ਕਿ ਗਈ ਕਿ ਇਸ ਤੋਂ ਪਹਿਲਾਂ ਕਿ ਖ਼ਾਨ ਬਿਆਸ ਪਾਰ ਕਰ ਕੇ ਬੰਦਾ ਸਿੰਘ ਨੂੰ ਘੇਰ ਸਕਦਾ, ਬੰਦਾ ਸਿੰਘ 6 ਹਜ਼ਾਰ ਸਾਥੀਆਂ ਸਣੇ ਰਾਵੀ ਦਰਿਆ ਪਾਰ ਕਰ ਕੇ ਬਹੁਤ ਦੂਰ ਨਿਕਲ ਚੁਕਾ ਸੀ।

ਲਾਹੌਰ ਵਿਚ ਟਿਕਣ ਮਗਰੋਂ ਬਹਾਦਰ ਸ਼ਾਹ ਨੇ ਸਿੱਖਾਂ ਦੇ ਕਤਲੇਆਮ ਦੀ ਮੁਹਿੰਮ ਨੂੰ ਵੀ ਵਧੇਰੇ ਜ਼ੋਰ-ਸ਼ੋਰ ਨਾਲ ਚਲਾਉਣਾ ਸ਼ੁਰੂ ਕਰ ਦਿੱਤਾ। ਇਨ੍ਹੀਂ ਦਿਨੀਂ ਬਹੁਤ ਸਾਰੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਮਾਰਿਆ ਗਿਆ। ਸਿੱਖਾਂ ਦੇ ਘਰ-ਘਾਟ ਵੀ ਲੁੱਟ ਲਏ ਗਏ। ਕੁਝ ਮੁਸਲਮਾਨਾਂ ਨੇ ਸਿੱਖਾਂ ਨੂੰ ਜ਼ਾਤੀ ਰੰਜਿਸ਼ ਵਿਚ ਵੀ ਫੜਵਾਇਆ ਤੇ ਮਰਵਾਇਆ।

ਇਸੇ ਤਰ੍ਹਾਂ ਜਿਹੜੇ ਮੁਸਲਮਾਨ ਸਿੱਖਾਂ ਦੇ ਖ਼ਿਲਾਫ਼ ਜਹਾਦ ਵਿਚ ਮਾਰੇ ਗਏ ਸਨ, ਉਨ੍ਹਾਂ ਦੇ ਵਾਰਿਸਾਂ ਨੇ ਸਿੱਖਾਂ ਦੇ ਕਤਲੇਆਮ ਵਿਚ ਖ਼ਾਸ ਦਿਲਚਸਪੀ ਲਈ। ਇੰਵ ਹੀ ਈਨਾਮ ਪਾਉਣ ਤੇ ਬਾਦਸ਼ਾਹ ਦੀ ਖ਼ੁਸ਼ਨੂਦੀ ਹਾਸਿਲ ਕਰਨ ਵਾਸਤੇ ਵੀ ਮੁਸਲਮਾਨ ਹਾਕਮਾਂ ਤੇ ਹਿੰਦੂ ਟਾਊਟਾਂ ਨੇ ਕਈ ਸਿੱਖ ਗ੍ਰਿਫ਼ਤਾਰ ਕਰਵਾ ਕੇ ਮਰਵਾਏ।

ਇਨ੍ਹਾਂ ਦਿਨਾਂ ਵਿਚ ਬਾਦਸ਼ਾਹ ਨੇ ਸਿੱਖਾਂ ਦੇ ਆਮ ਕਤਲੇਆਮ ਦਾ ਫ਼ੁਰਮਾਨ ਜਾਰੀ ਕੀਤਾ ਹੋਇਆ ਸੀ। ਉਸ ਦੇ ਇਸ ਹੁਕਮ 'ਤੇ ਅਮਲ ਕਰਨ ਦੇ ਬਹਾਨੇ ਨਾਲ, ਕੁਝ ਕੱਟੜ ਮੌਲਵੀ ਤੇ ਹੋਰ ਮੁਤੱਸਬੀ ਮੁਸਲਮਾਨ ਸਿਰਫ਼ ਸਿੱਖਾਂ ਹੀ ਨਹੀਂ ਬਲਕਿ ਹਿੰਦੂਆਂ ਨੂੰ ਵੀ ਤੰਗ ਕਰਨ ਲਗ ਪਏ। ਇਨ੍ਹੀਂ ਦਿਨੀਂ ਖ਼ਾਨਖ਼ਾਨਾ ਦੇ ਇਕ ਹਿੰਦੂ ਮੁਤਸੱਦੀ ਸ਼ਿਵ ਸਿੰਘ ਦੇ ਇਕ ਰਿਸ਼ਤੇਦਾਰ ਦੇ ਪੁੱਤਰ, ਜਿਸ ਨੂੰ ਚੀਚਕ ਨਿਕਲੀ ਹੋਈ ਸੀ, ਦਾ 'ਇਲਾਜ' ਕਰਨ ਵਾਸਤੇ, ਕੁਝ ਹਿੰਦੂ ਅਖੌਤੀ ਸੀਤਲਾ ਦੇਵੀ ਦੀ ਪੂਜਾ ਵਾਸਤੇ, ਢੋਲ ਢਮੱਕਿਆਂ ਨਾਲ ਸੀਤਲਾ ਮੰਦਰ ਵੱਲ ਜਾ ਰਹੇ ਸਨ। ਇਸ ਮੌਕੇ 'ਤੇ ਇਕ ਫ਼ਿਰਕੂ ਮੁਸਲਮਾਨ ਵਿਰਦੀ ਬੇਗ਼ ਨੇ ਕੁਝ ਭੋਲੇ-ਭਾਲੇ ਮੁਸਲਮਾਨਾਂ ਨੂੰ ਇਹ ਆਖ ਕੇ ਭੜਕਾਉਣਾ ਸ਼ੁਰੂ ਕਰ ਦਿੱਤਾ ਕਿ ਹਿੰਦੂ ਇਹੋ-ਜਿਹੇ ਜਲੂਸਾਂ ਤੇ ਨੁਮਾਇਸ਼ ਨਾਲ ਕੁਫ਼ਰ ਦਾ ਪ੍ਰਚਾਰ ਕਰ ਰਹੇ ਹਨ। ਉਸ ਦੇ ਇਸ ਪ੍ਰਾਪੇਗੰਡੇ ਦਾ ਬਹੁਤ ਸਾਰੇ ਭੋਲੇ-ਭਾਲੇ ਮੁਸਲਮਾਨਾਂ 'ਤੇ ਅਸਰ ਹੋਇਆ ਵੀ। ਵਿਰਦੀ ਬੇਗ਼ ਨੇ ਹਜ਼ਾਰਾਂ (ਇਕ ਸੋਮੇ ਮੁਤਾਬਿਕ ਇਕ ਲੱਖ) ਮੁਸਲਮਾਨ ਆਪਣੇ ਨਾਲ ਰਲਾ ਲਏ। ਇਨ੍ਹਾਂ ਨੇ ਸ਼ਹਿਰ ਵਿਚ ਹਿੰਦੂਆਂ ਨੂੰ ਸਿਰਫ਼ ਤੰਗ ਹੀ ਨਹੀਂ ਕੀਤਾ ਬਲਕਿ ਲੁੱਟਣਾ ਵੀ ਸ਼ੁਰੂ ਕਰ ਦਿੱਤਾ। ਕੁਝ ਹਿੰਦੂ ਕਤਲ ਵੀ ਕੀਤੇ ਗਏ। ਡਰੂ ਕੌਮ ਹੋਣ ਕਰ ਕੇ ਹਿੰਦੂ ਚੁਪ-ਚਾਪ ਜ਼ੁਲਮ ਸਹਿੰਦੇ ਰਹੇ। ਅਖ਼ੀਰ ਇਕ ਭਲੇ ਮੁਸਲਮਾਨ ਨੇ ਬਚਨ ਸਿੰਘ ਕਛਵਾਹਾ ਤੇ ਬਦਨ ਸਿੰਘ ਬੁੰਦੇਲਾ, ਜਿਹੜੇ ਬਾਦਸ਼ਾਹ ਨਲ ਬੰਦਾ ਸਿੰਘ ਦੇ ਖ਼ਿਲਾਫ਼ ਮੁਹਿੰਮ ਵਿਚ ਹਿੱਸਾ ਲੈਣ ਵਾਸਤੇ, ਆਪਣੀਆਂ ਫ਼ੌਜਾਂ ਲੈ ਕੇ ਆਏ ਹੋਏ ਸੀ, ਨੂੰ ਇਸ ਦੀ ਖ਼ਬਰ ਦੇ ਦਿੱਤੀ। ਉਨ੍ਹਾਂ ਨੇ ਬਾਦਸ਼ਾਹ ਨੂੰ ਆਖ ਕੇ ਹਿੰਦੂਆਂ ਦੇ ਖ਼ਿਲਾਫ਼ ਇਸ ਮੁਸਲਿਮ ਬੁਰਛਾਗਰਦੀ ਨੂੰ ਰੁਕਵਾਇਆ, ਪਰ ਸਿੱਖਾਂ 'ਤੇ ਮੁਗ਼ਲਾਂ ਦੇ ਜ਼ੁਲਮ ਫੇਰ ਵੀ ਜਾਰੀ ਰਹੇ। ਹੁਣ ਇਨ੍ਹਾਂ ਫ਼ਿਰਕੂਆਂ ਨੇ ਬਾਦਸ਼ਾਹ ਕੋਲ ਨਵਾਂ ਬਹਾਨਾ ਲਾਇਆ ਕਿ ਇਹ ਤਾਂ ਇਕ ਫ਼ਸਾਦ ਦਾ ਨਤੀਜਾ ਸੀ ਤੇ ਇਸ ਫ਼ਸਾਦ ਨੂੰ ਖੜ੍ਹਾ ਕਰਨ ਪਿੱਛੇ ਸਿੱਖਾਂ ਦਾ ਹੱਥ ਸੀ। ਬਾਦਸ਼ਾਹ ਨੂੰ ਪਤਾ ਸੀ ਕਿ ਸਿੱਖ ਕਦੇ ਵੀ ਕੇਸ ਦਾੜ੍ਹੀ ਦੀ ਬੇਅਦਬੀ ਨਹੀਂ ਸਨ ਕਰਦੇ ਤੇ ਸਿੱਖਾਂ ਅਤੇ ਹਿੰਦੂਆਂ ਨੂੰ ਵੱਖਰੇ-ਵੱਖਰੇ ਪਛਾਣਨ ਦਾ ਇਕੋ-ਇਕ ਤਰੀਕਾ ਇਹ ਸੀ ਕਿ ਹਿੰਦੂਆਂ ਨੂੰ 'ਰੋਡੇ' ਕਰ ਦਿੱਤਾ ਜਾਵੇ। ਇਸ ਸੋਚ ਨਾਲ ਬਾਦਸ਼ਾਹ ਨੇ ਫ਼ੁਰਮਾਨ ਜਾਰੀ ਕਰ ਦਿੱਤਾ ਕਿ "ਸ਼ਾਹੀ ਲਸ਼ਕਰ ਦੇ ਸਾਰੇ ਹਿੰਦੂ ਆਪਣੀਆਂ ਦਾੜ੍ਹੀਆਂ ਮੁੰਨਵਾ ਦੇਣ ਤਾਂ ਜੋ ਉਨ੍ਹਾਂ ਨੂੰ ਕੋਈ ਸਿੱਖ ਨਾ ਸਮਝ ਲਵੇ।" ਇਸ 'ਤੇ ਸਾਰੇ ਹਿੰਦੂਆਂ ਨੇ ਆਪਣੀਆਂ ਦਾੜ੍ਹੀਆਂ, ਮੁੱਛਾਂ ਤੇ ਵਾਲ ਮੁੰਨਾ ਦਿੱਤੇ (*ਤਾਰੀਖ਼ੇ ਮੁਹੰਮਦ ਸ਼ਾਹੀ*)। ਪਰ ਦਿੱਲੀ ਦੇ ਫ਼ੌਜਦਾਰ ਯਾਰ ਮੁਹੰਮਦ ਖ਼ਾਨ ਕਲੰਦਰੀ ਦੀ *ਦਸਤੂਰ-ਉਲ-ਇਨਸ਼ਾ* (ਰੁੱਕਾਤਿ ਅਮੀਨੁਦੌਲਾ, ਰੁੱਕਾ ਪੰਜਵਾਂ) ਮੁਤਾਬਿਕ ਹਿੰਦੂਆਂ ਨੇ

ਆਪ ਦਾੜ੍ਹੀਆਂ ਨਹੀਂ ਸਨ ਮੁੰਨਵਾਈਆਂ। ਇਹ ਤਾਂ ਬਾਦਸ਼ਾਹ ਦੇ ਹੁਕਮ 'ਤੇ ਜ਼ਬਰਦਸਤੀ ਕੀਤਾ ਗਿਆ ਸੀ:

"...ਸ਼ਾਹੀ ਹੁਕਮ ਹੋਇਆ ਕਿ ਸ਼ਾਹੀ ਲਸ਼ਕਰ ਦੇ ਸਾਰੇ ਹਿੰਦੂਆਂ ਦੀਆਂ ਦਾੜ੍ਹੀਆਂ ਕੱਟ ਦਿੱਤੀਆਂ ਜਾਣ ਅਤੇ ਸਾਰੇ ਸੂਬਿਆਂ ਵਿਚ ਹੁਕਮ ਜ਼ਾਹਿਰ ਕਰ ਦਿੱਤਾ ਜਾਵੇ ਕਿ ਕੋਈ ਬੇਦੀਨ (ਗ਼ੈਰ ਮੁਸਲਮਾਨ) ਲੰਬੀ ਦਾੜ੍ਹੀ ਨਾ ਰੱਖੇ ਤੇ ਜੇ ਕੋਈ ਅਜਿਹਾ ਮਿਲ ਜਾਵੇ (ਜਿਸ ਨੇ ਦਾੜ੍ਹੀ ਰੱਖੀ ਹੋਈ ਹੋਵੇ) ਤਾਂ ਉਸ ਦੀ ਦਾੜ੍ਹੀ ਪੁੱਟ ਦਿੱਤੀ ਜਾਵੇ। ਚੁਨਾਂਚਿ ਸਾਰੇ ਬਾਦਸ਼ਾਹੀ ਮੁਲਕਾਂ ਵਿਚ ਇਹ ਹੁਕਮ ਨਸ਼ਰ ਕਰ ਦਿੱਤਾ ਗਿਆ। ਬਾਦਸ਼ਾਹੀ ਕੈਂਪ ਵਿਚ ਇਸ ਹੁਕਮ ਨੇ ਇਹ ਸ਼ਕਲ ਅਖ਼ਤਿਆਰ ਕਰ ਲਈ ਕਿ ਫ਼ੌਜਾਂ ਦੇ ਦਿਓ-ਕੱਦ ਸਰਦਾਰ ਨਾਈਆਂ ਨੂੰ ਨਾਲ ਲਈ ਗੰਦੇ ਪਾਣੀ ਦੀਆਂ ਚਿਲਮਚੀਆਂ ਸਮੇਤ ਗਲੀਆਂ ਤੇ ਬਾਜ਼ਾਰਾਂ ਵਿਚ ਜਿਸ ਕਿਸੇ ਨੂੰ ਦੇਖਦੇ ਬੇਇਜ਼ਤੀ ਨਾਲ ਉਸ ਦੀ ਦਾੜ੍ਹੀ ਮੁੰਨ ਦੇਂਦੇ ਤੇ ਉਸ ਦੀ ਪਗੜੀ ਅਤੇ ਜਾਮੇ ਲਾਹ ਦੇਂਦੇ। ਬਾਦਸ਼ਾਹ ਅਤੇ ਸ਼ਾਹਜ਼ਾਦਿਆਂ ਦੇ ਮੁਸਤੱਦੀ ਅਤੇ ਦੂਜੇ ਹਿੰਦੂ ਆਪਣੀਆਂ ਦਾੜ੍ਹੀਆਂ ਮੁਨਾ ਕੇ ਹੀ (ਬਾਦਸ਼ਾਹ ਤੇ ਸ਼ਹਿਜ਼ਾਦਿਆਂ ਦੇ) ਹਜ਼ੂਰ ਆਉਂਦੇ..."

## ਸਾਹਰਿੰਦ ਦੇ ਸੂਬੇਦਾਰ ਗ਼ਾਜ਼ੀ ਖ਼ਾਨ ਨੂੰ ਕੈਦ ਕਰਨਾ

ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਸਾਹਰਿੰਦ ਦਾ ਸੂਬੇਦਾਰ ਗ਼ਾਜ਼ੀ ਖ਼ਾਨ ਅਤੇ ਸ਼ਾਹੀ ਫ਼ੌਜਾਂ ਦਾ ਜਰਨੈਲ ਮੁਹੰਮਦ ਅਮੀਨ ਖ਼ਾਨ ਸਭ ਤੋਂ ਵਧ ਸਰਗਰਮ ਸਨ। ਇਸ ਵਕਤ ਤਕ ਉਹ ਰਲ ਕੇ ਐਕਸ਼ਨ ਕਰ ਰਹੇ ਸਨ। ਪਰ ਹੁਣ ਉਨ੍ਹਾਂ ਵਿਚ ਫ਼ਰਕ ਆ ਗਏ ਸਨ ਤੇ ਹੁਣ ਗ਼ਾਜ਼ੀ ਖ਼ਾਨ ਅਮੀਨ ਨਾਲ ਕੰਮ ਕਰਨ ਵਾਸਤੇ ਤਿਆਰ ਨਹੀਂ ਸੀ। ਗ਼ਾਜ਼ੀ ਖ਼ਾਨ ਨੂੰ ਸ਼ਿਕਾਇਤ ਸੀ ਕਿ ਅਮੀਨ ਖ਼ਾਨ ਸਾਰੇ ਪੈਸੇ 'ਤੇ ਕਬਜ਼ਾ ਕਰ ਕੇ ਬੈਠਾ ਹੋਇਆ ਸੀ ਤੇ ਉਸ (ਗ਼ਾਜ਼ੀ ਖ਼ਾਨ) ਦੇ ਸਿਪਾਹੀਆਂ ਨੂੰ ਤਨਖ਼ਾਹ ਦੇਣ ਜੋਗੇ ਪੈਸੇ ਵੀ ਨਹੀਂ ਸੀ ਦੇ ਰਿਹਾ। 21 ਅਗਸਤ 1711 ਨੂੰ ਬਾਦਸ਼ਾਹ ਨੂੰ ਗ਼ਾਜ਼ੀ ਖ਼ਾਨ ਦਾ ਖ਼ਤ ਮਿਲਿਆ ਜਿਸ ਵਿਚ ਉਸ ਨੇ ਆਪਣੀਆਂ ਕੁਝ ਮੰਗਾਂ ਲਿਖ ਭੇਜੀਆਂ ਸਨ। ਗ਼ਾਜ਼ੀ ਖ਼ਾਨ ਨੇ 12 ਲੱਖ ਰੁਪੈ ਦੇ ਬਕਾਇਆਂ ਦੀ ਗੱਲ ਵੀ ਲਿਖੀ ਸੀ। ਪਰ ਬਾਦਸ਼ਾਹ ਮੁਹੰਮਦ ਅਮੀਨ ਖ਼ਾਨ 'ਤੇ ਕੁਝ ਜ਼ਿਆਦਾ ਹੀ ਮਿਹਰਬਾਨ ਸੀ ਇਸ ਕਰ ਕੇ ਉਸ ਨੇ ਗ਼ਾਜ਼ੀ ਖ਼ਾਨ ਦੇ ਖ਼ਤ ਦੀ ਪਰਵਾਹ ਨਾ ਕੀਤੀ। ਹੁਣ ਗ਼ਾਜ਼ੀ ਖ਼ਾਨ ਬਾਦਸ਼ਾਹ ਕੋਲ ਆਪ ਆ ਕੇ ਪੇਸ਼ ਹੋਣ ਵਾਸਤੇ ਲਾਹੌਰ ਆ ਗਿਆ।

ਜਦ ਬਾਦਸ਼ਾਹ ਨੂੰ ਖ਼ਬਰ ਦਿਤੀ ਗਈ ਕਿ ਗ਼ਾਜ਼ੀ ਖ਼ਾਨ ਸਿੱਖਾਂ ਦਾ ਪਿੱਛਾ ਛੱਡ ਕੇ ਲਾਹੌਰ ਆਪਣੀ ਹਵੇਲੀ ਵਿਚ ਆ ਬੈਠਾ ਹੈ ਤਾਂ ਬਾਦਸ਼ਾਹ ਨੇ ਹਮੀਦ-ਉਦ-ਖ਼ਾਨ (ਗੁਰਜ-ਬਰਦਾਰਾਂ ਦਾ ਦਰੋਗਾ) ਰਾਹੀਂ ਗ਼ਾਜ਼ੀ ਖ਼ਾਨ ਨੂੰ ਹੁਕਮ ਭੇਜਿਆ ਕਿ ਉਹ ਘਰ ਨਾ ਬੈਠੇ ਅਤੇ ਇਕ ਦਮ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਚਲਾ ਜਾਵੇ। ਪਰ ਗ਼ਾਜ਼ੀ ਖ਼ਾਨ ਨੇ ਹੁਕਮ ਮੰਨਣ ਦੀ ਬਜਾਇ ਦਰੋਗੇ ਨਾਲ ਝਗੜਾ ਕੀਤਾ ਤੇ ਜ਼ਿਦ ਕੀਤੀ ਕਿ ਉਹ ਪਹਿਲਾਂ ਬਾਦਸ਼ਾਹ ਨੂੰ ਮਿਲਣਾ ਚਾਹੇਗਾ। ਅਗਲੇ ਦਿਨ ਜਦ ਗ਼ਾਜ਼ੀ ਖ਼ਾਨ ਬਾਦਸ਼ਾਹ ਨੂੰ ਮਿਲਣ ਆਉਣ ਲੱਗਾ ਤਾਂ ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਉਸ ਨੂੰ ਉਸ (ਬਾਦਸ਼ਾਹ) ਦੇ ਖ਼ੇਮੇ ਵਿਚ ਵੜਨ ਨਾ ਦਿੱਤਾ ਜਾਵੇ। ਜਦ ਬਾਦਸ਼ਾਹ ਨੇ ਉਸ ਨੂੰ ਮਿਲਣ ਤੋਂ ਨਾਂਹ ਕਰ ਦਿੱਤੀ ਤਾਂ ਗ਼ਾਜ਼ੀ ਖ਼ਾਨ ਨਿਰਾਸ ਹੋ ਕੇ ਲਾਹੌਰ ਆਪਣੇ ਘਰ ਚਲਾ ਗਿਆ।

22 ਅਗਸਤ ਨੂੰ ਰਾਤ ਦਸ ਵਜੇ ਬਾਦਸ਼ਾਹ ਨੇ ਇਸਲਾਮ ਖ਼ਾਨ ਬਹਾਦਰ (ਮੀਰ ਆਤਿਸ਼), ਮਹਾਬਤ ਖ਼ਾਨ (ਬਖ਼ਸ਼ੀ-ਉਲ-ਮੁਲਕ) ਤੇ ਸਰਬਰਾਹ ਖ਼ਾਨ (ਕੋਤਵਾਲ) ਨੂੰ ਉਸ ਨੂੰ ਗ੍ਰਿਫ਼ਤਾਰ ਕਰਨ ਵਾਸਤੇ ਭੇਜ ਦਿਤਾ ਤੇ ਇਹ ਵੀ ਹੁਕਮ ਦਿੱਤਾ ਕਿ ਜੇ ਉਹ ਗ੍ਰਿਫ਼ਤਾਰੀ ਵਿਚ ਰੋਕ ਪਾਵੇ ਤਾਂ ਉਸ ਨੂੰ ਕਤਲ ਕਰ ਦਿੱਤਾ ਜਾਵੇ। ਇਸ ਦੇ ਨਾਲ ਹੀ ਉਸ ਨੂੰ ਸਾਹਰਿੰਦ ਦੀ ਸੂਬੇਦਾਰੀ ਤੋਂ ਵੀ ਮੌਕੂਫ਼ ਕਰ ਦਿੱਤਾ ਗਿਆ ਤੇ ਉਸ ਦਾ ਚਾਰ ਹਜ਼ਾਰੀ ਜ਼ਾਤ ਤੇ ਤਿੰਨ ਹਜ਼ਾਰ ਸਵਾਰ ਦਾ ਮਨਸਬ ਵੀ ਜ਼ਬਤ ਕਰ ਲਿਆ ਗਿਆ। ਜਦ ਗ਼ਾਜ਼ੀ ਖ਼ਾਨ ਨੂੰ ਦਰਬਾਰ ਵਿਚ ਪੇਸ਼ ਕੀਤਾ ਗਿਆ ਤਾਂ ਬਾਦਸ਼ਾਹ ਮਹਾਬਤ ਖ਼ਾਨ ਨਾਲ ਇਸ ਗੱਲ ਤੋਂ ਨਾਰਾਜ਼ ਹੋਇਆ ਕਿ ਉਹ ਗ਼ਾਜ਼ੀ ਖ਼ਾਨ ਨੂੰ ਹਾਥੀ 'ਤੇ ਬਿਠਾ ਕੇ ਕਿਉਂ ਲਿਆਇਆ ਸੀ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਉਸ (ਗ਼ਾਜ਼ੀ ਖ਼ਾਨ) ਨੂੰ ਪੈਰਾਂ ਵਿਚ ਬੇੜੀਆਂ ਪਾ ਕੇ ਕਿਲ੍ਹੇ ਵਿਚ ਕੈਦ ਕਰ ਦਿਤਾ ਜਾਵੇ। ਬਾਦਸ਼ਾਹ ਦੇ ਹੁਕਮ 'ਤੇ ਉਸ ਦੀ ਸਾਰੀ ਜਾਇਦਾਦ ਵੀ ਜ਼ਬਤ ਕਰ ਲਈ ਗਈ, ਜੋ ਇੰਞ ਸੀ: ਪੰਜ ਸੌ ਮੁਹਰ, ਇਕ ਲੱਖ 36 ਹਜ਼ਾਰ ਰੁਪੈ, 11 ਹਾਥੀ, 70 ਘੋੜੇ, 18 ਊਠ ਤੇ ਬਹੁਤ ਸਾਰੇ ਹੀਰੇ ਜਵਾਹਰਾਤ। ਇਹ ਸਾਰਾ ਕੁਝ ਜ਼ਬਤ ਕਰ ਕੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਵਾ ਦਿੱਤਾ ਗਿਆ। ਉਸ ਦੀਆਂ ਸਾਰੀਆਂ ਜਾਗੀਰਾਂ ਵੀ ਜ਼ਬਤ ਕਰ ਕੇ 'ਖਾਲਸਾ' (ਬਾਦਸ਼ਾਹ ਦੀਆਂ ਆਪਣੀਆਂ) ਬਣਾ ਲਈਆਂ ਗਈਆਂ।

ਬਾਦਸ਼ਾਹ ਨੇ ਇਹ ਵੀ ਹੁਕਮ ਦਿੱਤਾ ਕਿ ਜੇ ਕੋਈ ਅਫ਼ਸਰ ਗ਼ਾਜ਼ੀ ਖ਼ਾਨ ਦੀ ਹਿਮਾਇਤ ਵਿਚ ਬਾਦਸ਼ਾਹ ਕੋਲ ਅਰਜ਼ ਕਰਨਾ ਚਾਹੇ ਤਾਂ ਉਸ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਜਾਵੇ। ਬਾਦਸ਼ਾਹ ਨੇ ਇਹ ਹੁਕਮ ਵੀ ਜਾਰੀ ਕੀਤਾ ਕਿ ਅੱਗੇ ਤੋਂ ਗ਼ਾਜ਼ੀ ਖ਼ਾਨ ਨੂੰ ਸਿਰਫ਼ 'ਮੁਹੰਮਦ ਰੁਸਤਮ' ਹੀ ਲਿਖਿਆ ਜਾਇਆ ਕਰੇ। ਇਸ ਦੇ ਨਾਲ ਹੀ ਗ਼ਾਜ਼ੀ ਖ਼ਾਨ ਦੇ ਦੀਵਾਨ (ਸਾਂਵਲ ਦਾਸ), ਵਕੀਲ (ਮੁਹੰਮਦ ਅਸਲਮ) ਤੇ ਮੁਤਸੱਦੀ ਵੀ ਕੈਦ ਕਰ ਦਿੱਤੇ ਗਏ। *{ਮਗਰੋਂ 20 ਨਵੰਬਰ 1711 ਨੂੰ ਬਾਦਸ਼ਾਹ ਨੇ ਰਹਿਮ ਕਰ ਕੇ 'ਮੁਹੰਮਦ ਰੁਸਤਮ' ਨੂੰ ਰਿਹਾ ਕਰ ਦਿੱਤਾ ਅਤੇ 'ਗ਼ਜ਼ਨਫ਼ਰ ਖ਼ਾਨ' ਦਾ ਖ਼ਿਤਾਬ ਦੇ ਕੇ ਕਾਂਗੜੇ ਦਾ ਫ਼ੌਜਦਾਰ ਬਣਾ ਦਿਤਾ ਤੇ 9 ਦਸੰਬਰ ਨੂੰ ਉਸ ਨੂੰ ਢਾਈ ਹਜ਼ਾਰੀ-ਦੋ ਹਜ਼ਾਰ ਸਵਾਰ ਦਾ ਮਨਸਬ ਵੀ ਦੇ ਦਿੱਤਾ ਗਿਆ}*। ਬਾਦਸ਼ਾਹ ਨੇ ਗ਼ਾਜ਼ੀ ਖ਼ਾਨ ਨੂੰ ਕੈਦ ਕਰਨ ਮਗਰੋਂ ਸਾਹਰਿੰਦ ਦੀ ਸੂਬੇਦਾਰੀ, ਜੰਮੂ ਦੇ ਸੂਬੇਦਾਰ ਫ਼ਿਰੋਜ਼ ਖ਼ਾਨ ਬਹਾਦਰ (ਮੇਵਾਤੀ) ਨੂੰ ਸੌਂਪ ਦਿੱਤੀ ਸੀ ਤੇ ਉਸ ਦਾ ਮਨਸਬ ਵੀ ਵਧਾ ਕੇ ਸੱਤ ਹਜ਼ਾਰ ਜ਼ਾਤ ਕਰ ਦਿੱਤਾ ਗਿਆ।

23 ਅਗਸਤ ਨੂੰ ਬਾਦਸ਼ਾਹ ਨੇ ਮੁਹੰਮਦ ਅਮੀਨ ਖ਼ਾਨ ਨੂੰ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਾਸਤੇ 2 ਲਖ ਰੁਪੈ ਹੋਰ ਐਡਵਾਂਸ ਭੇਜੇ। 27 ਅਗਸਤ ਨੂੰ ਬਾਦਸ਼ਾਹ ਨੂੰ ਪਤਾ ਲੱਗਾ ਕਿ ਬੰਦਾ ਸਿੰਘ ਰਾਵੀ ਪਾਰ ਕਰ ਕੇ ਰੂਪੜ ਵੱਲ ਚਲਾ ਗਿਆ ਹੈ ਤੇ ਉੱਥੋਂ ਉਹ ਡਾਬਰ (ਲੋਹਗੜ੍ਹ) ਵੱਲ ਜਾਣ ਦੀ ਤਿਆਰੀ ਕਰ ਰਿਹਾ ਹੈ। 14 ਸਤੰਬਰ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਬੰਦਾ ਸਿੰਘ ਨੇ ਚਾਰ ਹਜ਼ਾਰ ਸਿੱਖ ਫ਼ੌਜਾਂ ਨਾਲ 7 ਸਤੰਬਰ ਨੂੰ ਸਤਲੁਜ ਦਰਿਆ

ਪਾਰ ਕਰ ਲਿਆ ਸੀ। ਇਸ 'ਤੇ ਬਾਦਸ਼ਾਹ ਨੇ ਮੁਹੰਮਦ ਅਮੀਨ ਖ਼ਾਨ ਨੂੰ ਕੀਰਤਪੁਰ ਵਲ ਕੂਚ ਕਰਨ ਵਾਸਤੇ ਪੈਗ਼ਾਮ ਭੇਜ ਦਿਤਾ ਤੇ ਨਾਲ ਹੀ ਨੌਂ ਹਜ਼ਾਰ ਹੋਰ ਫ਼ੌਜ ਮੁਹੰਮਦ ਅਮੀਨ ਖ਼ਾਨ ਦੀ ਮਦਦ ਵਾਸਤੇ ਭੇਜਣ ਦਾ ਹੁਕਮ ਜਾਰੀ ਕੀਤਾ।

ਮੁਹੰਮਦ ਅਮੀਨ ਖ਼ਾਨ ਨੇ 5 ਅਕਤੂਬਰ 1711 ਨੂੰ ਸਤਲੁਜ ਦਰਿਆ ਪਾਰ ਕੀਤਾ। ਏਨੇ ਵਿਚ ਬੰਦਾ ਸਿੰਘ ਉੱਥੋਂ ਨਿਕਲ ਕੇ ਪਹਾੜਾਂ ਵੱਲ ਚਲਾ ਗਿਆ। ਉਹ ਛੇਤੀ ਹੀ ਕੁੱਲੂ ਰਿਆਸਤ ਵਿਚ ਦਾਖ਼ਿਲ ਹੋ ਗਿਆ।

2 ਨਵੰਬਰ 1711 ਦੇ ਦਿਨ ਬਾਦਸ਼ਾਹ ਨੇ ਹੋਸ਼ਦਾਰ ਖ਼ਾਨ (ਪੁਤਰ ਇਰਾਦਤ ਖ਼ਾਨ) ਨੂੰ ਜਲੰਧਰ-ਦੋਆਬ ਦਾ ਫ਼ੌਜਦਾਰ ਥਾਪ ਕੇ ਉਸ ਨੂੰ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਤਾਈਨਾਤ ਕਰ ਦਿੱਤਾ।

5 ਨਵੰਬਰ ਨੂੰ ਬਾਦਸ਼ਾਹ ਨੂੰ ਮੁਹੰਮਦ ਅਮੀਨ ਖ਼ਾਨ ਦਾ ਖ਼ਤ ਮਿਲਿਆ ਜਿਸ ਵਿਚ ਕਿਹਾ ਸੀ ਕਿ ਸਿੱਖ ਰਾਤ ਵੇਲੇ ਉਸ ਦੇ ਕੈਂਪਾਂ ਤੇ ਹਮਲੇ ਕਰਦੇ ਹਨ ਇਸ ਕਰ ਕੇ ਜਲੰਧਰ ਦੋਆਬ ਦੇ ਫ਼ੌਜਦਾਰ ਹੋਸ਼ਦਾਰ ਖ਼ਾਨ ਨੂੰ ਆਖ ਕੇ ਹੋਰ 5 ਹਜ਼ਾਰ ਘੋੜਸਵਾਰ ਫ਼ੌਜੀ ਉਸ ਨੂੰ ਦਿਵਾ ਦਿਤੇ ਜਾਣ। ਅਗਲੇ ਹੀ ਦਿਨ ਬਾਦਸ਼ਾਹ ਨੇ ਪੰਜ ਹਜ਼ਾਰ ਫ਼ੌਜ ਤੇ ਤਿੰਨ ਸੌ ਬੰਦੂਕਚੀ ਹੋਸ਼ਦਾਰ ਖ਼ਾਨ ਦਾ ਨਾਲ ਭੇਜ ਕੇ ਉਸ ਨੂੰ ਰੂਪੜ ਜਾਣ ਵਾਸਤੇ ਆਖਿਆ। 12 ਨਵੰਬਰ 1711 ਨੂੰ ਸਾਹਰਿੰਦ ਦਾ ਨਵਾਂ ਸੂਬੇਦਾਰ ਜ਼ੈਨ-ਉਦ-ਦੀਨ ਅਹਿਮਦ ਖ਼ਾਨ ਵੀ ਆਪਣੇ ਇਕ ਹਜ਼ਾਰ ਫ਼ੌਜੀਆਂ ਨੂੰ ਲੈ ਕੇ, ਮੁਹੰਮਦ ਅਮੀਨ ਖ਼ਾਨ ਦੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਸ਼ਾਮਿਲ ਹੋ ਗਿਆ।

14 ਨਵੰਬਰ ਨੂੰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ 9 ਨਵੰਬਰ ਦੇ ਦਿਨ ਸਿੱਖਾਂ ਤੇ ਸ਼ਾਹੀ ਫ਼ੌਜਾਂ ਵਿਚਕਾਰ ਜੰਗਲ ਹਰੀ ਦੇ ਰਾਹ 'ਤੇ ਚਾਰ ਘੰਟੇ ਲਗਾਤਾਰ ਜ਼ਬਰਦਸਤ ਲੜਾਈ ਹੋਈ ਸੀ ਜਿਸ ਵਿਚ ਬਹੁਤ ਸਾਰੇ ਮੁਗ਼ਲ ਫ਼ੌਜੀ ਵੀ ਵੱਡੀ ਗਿਣਤੀ ਵਿਚ ਮਾਰੇ ਗਏ ਸਨ।

**ਹਿੰਦੂ ਰਾਜਿਆਂ ਵੱਲੋਂ ਸਿੱਖਾਂ ਦੇ ਸਫ਼ੀਰਾਂ ਦਾ ਕਤਲ**

ਇਨ੍ਹਾਂ ਦਿਨਾਂ ਵਿਚ ਜੋਧਪੁਰ ਦਾ ਰਾਜਾ ਅਜੀਤ ਸਿੰਘ ਅਤੇ ਜੈਪੁਰ (ਅੰਬੇਰ) ਦਾ ਰਾਜਾ ਜੈ ਸਿੰਘ ਸਵਾਈ ਮੁਗ਼ਲ ਬਾਦਸ਼ਾਹ ਨਾਲ ਵਫ਼ਾਦਾਰੀ ਜਿਤਾਉਣ ਵਾਸਤੇ ਲਾਹੌਰ ਵਲ ਆਏ ਹੋਏ ਸਨ। ਉਹ 21 ਸਤੰਬਰ 1711 ਦੇ ਦਿਨ ਲਾਹੌਰ ਤੋਂ 10 ਕਿਲੋਮੀਟਰ ਦੂਰ ਪਿੰਡ ਲੂਣੀਆ ਵਿਚ ਪੜਾਅ ਕਰ ਰਹੇ ਸਨ। ਇਨ੍ਹਾਂ ਦਿਨਾਂ ਵਿਚ ਹੀ ਬੰਦਾ ਸਿੰਘ ਨੇ ਕੁਝ ਸਿੱਖਾਂ ਹੱਥ ਖ਼ਤ ਭੇਜ ਕੇ ਉਨ੍ਹਾਂ ਨੂੰ ਬਹਾਦਰ ਸ਼ਾਹ ਦੇ ਖ਼ਿਲਾਫ਼ ਜੰਗ ਵਿਚ ਮਦਦ ਦੇਣ ਵਾਸਤੇ ਕਿਹਾ ਸੀ। 30 ਨਵੰਬਰ ਨੂੰ ਬਾਦਸ਼ਾਹ ਨੂੰ ਖ਼ਬਰ ਦਿਤੀ ਗਈ ਕਿ ਇਨ੍ਹਾਂ ਦੋਹਾਂ ਗ਼ੁਲਾਮ ਰਾਜਪੂਤ ਰਾਜਿਆਂ ਨੇ ਬੰਦਾ ਸਿੰਘ ਵੱਲੋਂ ਭੇਜੇ ਨੁਮਾਇੰਦਿਆਂ ਨੂੰ ਕਿਹਾ ਸੀ ਕਿ ਉਹ ਬਾਦਸ਼ਾਹ ਦੇ ਸੇਵਾਦਾਰ ਹਨ ਅਤੇ ਇਸ ਦੇ ਨਾਲ ਹੀ ਉਨ੍ਹਾਂ ਰਾਜਿਆਂ ਨੇ ਇਨ੍ਹਾਂ ਸਿੱਖ

ਦਸੰਬਰ 1711 ਵਿਚ ਕੁਝ ਮੁਸਲਮਾਨਾਂ ਨੇ ਬਾਦਸ਼ਾਹ ਨੂੰ ਸ਼ਿਕਾਇਤ ਕੀਤੀ ਕਿ ਨਾਨਕ-ਪ੍ਰਸਤਾਂ ਦੇ ਉਠਾਏ ਫ਼ਸਾਦਾਂ ਦਾ ਮੂਲ-ਮੁੱਢ ਹਿੰਦੂਆਂ ਦੇ ਭੇਸ ਵਿਚ ਸਰਕਾਰੀ ਚਾਕਰੀ ਕਰ ਰਹੇ 'ਸਿੱਖ' ਹੀ ਹਨ। ਬਾਦਸ਼ਾਹ ਨੇ ਫ਼ੌਰਨ ਹੁਕਮ ਜਾਰੀ ਕੀਤਾ ਕਿ 'ਸਾਰੇ ਹਿੰਦੂ ਮੁਲਾਜ਼ਮ ਦਾੜ੍ਹੀ-ਕੇਸ ਮੁਨਾ ਦੇਣ, ਨਹੀਂ ਤਾਂ ਕਤਲ ਕੀਤੇ ਜਾਣਗੇ।' ਇਸ ਹੁਕਮ ਨੂੰ ਸੁਣ ਕੇ ਸਾਰੇ ਹਿੰਦੂ ਇਕ ਦਮ ਸਫ਼ਾ-ਚੱਟ ਹੋ ਗਏ।

## ਬਿਲਾਸਪੁਰ ਵਿਚ ਸ਼ਹੀਦੀਆਂ

ਦਸੰਬਰ 1711 ਵਿਚ ਸਿੱਖ ਫ਼ੌਜਾਂ ਕਹਿਲੂਰ ਰਿਆਸਤ ਵਿਚ ਦਾਖ਼ਿਲ ਹੋ ਚੁਕੀਆਂ ਸਨ (ਇਨ੍ਹਾਂ ਵਿਚ ਬਾਬਾ ਬੰਦਾ ਸਿੰਘ ਸ਼ਾਮਿਲ ਨਹੀਂ ਸੀ)। 28 ਦਸੰਬਰ ਦੇ ਦਿਨ ਮੁਹੰਮਦ ਅਮੀਨ ਖ਼ਾਨ ਦੀਆਂ ਫ਼ੌਜਾਂ ਨੇ ਬਰਸਾਣਾ ਨਦੀ ਦੇ ਕੰਢੇ 'ਤੇ ਤੰਬੂ ਗੱਡੇ ਹੋਏ ਸਨ। ਜਦ ਸਿੱਖਾਂ ਨੂੰ ਇਸ ਦਾ ਪਤਾ ਲਗਾ ਤਾਂ ਉਨਾਂ ਨੂੰ ਮੁਗ਼ਲ ਫ਼ੌਜਾਂ 'ਤੇ ਹਮਲਾ ਕਰ ਦਿਤਾ। ਇਸ ਮੌਕੇ ਤੇ ਤੀਰਾਂ ਅਤੇ ਬੰਦੂਕਾਂ ਦੀ ਭਾਰੀ ਜੰਗ ਹੋਈ। ਇਸ ਜੰਗ ਵਿਚ ਤਕਰੀਬਨ 5 ਸੌ ਸਿੱਖ ਸ਼ਹੀਦ ਹੋਏ। ਸ਼ਹੀਦ ਹੋਣ ਵਾਲੇ ਸਿੱਖਾਂ ਵਿਚ ਭਾਈ ਮਨੀ ਸਿੰਘ ਦੇ ਦੋ ਪੋਤੇ: ਕੇਸੋ ਸਿੰਘ (ਪੁਤਰ ਭਾਈ ਚਿਤਰ ਸਿੰਘ) ਤੇ ਬਾਘ ਸਿੰਘ (ਪੁੱਤਰ ਭਾਈ ਉਦੈ ਸਿੰਘ) ਵੀ ਸ਼ਾਮਿਲ ਸਨ।

ਸ਼ਾਮ ਪੈਣ ਮਗਰੋਂ ਸਿੱਖ ਦਰਿਆ ਪਾਰ ਕਰ ਕੇ ਬਿਲਾਸਪੁਰ ਵਲ ਨਿਕਲ ਗਏ। ਹਾਲਾਂ ਕਿ ਦੋਹੀਂ ਪਾਸੀਂ ਇੱਕੋ ਜਿਹਾ ਨੁਕਸਾਨ ਹੋਇਆ ਸੀ ਪਰ ਬਹਾਦਰ ਸ਼ਾਹ ਨੂੰ ਖ਼ੁਸ਼ ਕਰਨ ਵਾਸਤੇ ਹਰਕਾਰਿਆਂ ਵੱਲੋਂ ਇਸ ਨੂੰ ਮੁਗ਼ਲ ਫ਼ੌਜਾਂ ਦੀ ਜਿੱਤ ਦਸਿਆ ਗਿਆ। ਮੁਹੰਮਦ ਅਮੀਨ ਖ਼ਾਨ ਨੇ ਈਨਾਮ ਹਾਸਿਲ ਕਰਨ ਵਾਸਤੇ ਸ਼ਹੀਦ ਹੋਏ 5 ਸੌ ਸਿੱਖਾਂ ਦੇ ਸਿਰ ਕਟਵਾ ਕੇ ਬਾਦਸ਼ਾਹ ਨੂੰ ਭੇਜੇ। 12 ਜਨਵਰੀ 1712 ਨੂੰ ਜਦੋਂ ਬਾਦਸ਼ਾਹ ਕੋਲ ਇਹ ਸਿਰ ਪੁੱਜੇ ਤਾਂ ਉਸ ਨੇ ਇਨ੍ਹਾਂ ਸਿਰਾਂ ਦੀ ਨੁਮਾਇਸ਼ ਲਾਉਣ ਵਾਸਤੇ ਆਖਿਆ। (ਫਿਰ 18 ਜਨਵਰੀ ਨੂੰ ਇਨ੍ਹਾਂ ਸਿਰਾਂ ਦੇ ਮੀਨਾਰ ਬਣਾਉਣ ਦੇ ਹੁਕਮ ਜਾਰੀ ਕੀਤੇ ਗਏ)। ਬਾਦਸ਼ਾਹ ਨੇ ਮੁਗ਼ਲ ਫ਼ੌਜ ਦੀ ਇਸ 'ਕਾਮਯਾਬੀ' 'ਤੇ ਮੁਜਰਾ ਕਰਵਾਉਣ ਦਾ ਹੁਕਮ ਜਾਰੀ ਕੀਤਾ। ਇਸ ਦੇ ਨਾਲ ਹੀ ਉਸ ਨੇ ਨਜੂਮੀਆਂ ਦੀ ਤਜਵੀਜ਼ ਮੁਤਾਬਿਕ ਇਕ ਘੋੜਾ, ਇਕ ਜੰਗਲੀ ਸੰਢਾ, ਇਕ ਗ਼ੁਲਾਮ, ਕੁਝ ਜੜਾਊ ਤੇ ਸੋਨੇ ਦੀਆਂ ਚੀਜ਼ਾਂ ਵਗ਼ੈਰਾ ਦਾਨ-ਪੁੰਨ ਕੀਤੀਆਂ ਅਤੇ ਇਨ੍ਹਾਂ ਸਭ ਚੀਜ਼ਾਂ ਦੇ ਸਿਰ-ਵਾਰਨੇ ਕਰ ਕੇ ਅਫ਼ਸਰਾਂ ਨੂੰ ਈਨਾਮ ਬਖ਼ਸ਼ੇ। ਇਨ੍ਹਾਂ ਕਾਮਯਾਬੀਆਂ ਦੇ ਬਾਵਜੂਦ ਬਾਦਸ਼ਾਹ ਡਰਿਆ ਰਿਹਾ ਤੇ ਅਖ਼ੀਰ ਬੀਮਾਰ ਪੈ ਗਿਆ।

22 ਜਨਵਰੀ 1712 ਨੂੰ ਬਾਦਸ਼ਾਹ ਨੂੰ ਦਸਿਆ ਗਿਆ ਕਿ ਬੰਦਾ ਸਿੰਘ ਕੀਰਤਪੁਰ ਤੋਂ ਨਿਕਲ ਕੇ ਕਹਿਲੂਰ (ਬਿਲਾਸਪੁਰ) ਰਿਆਸਤ ਵਿਚ ਚਲਾ ਗਿਆ ਸੀ ਤੇ ਬੱਸੀ ਅਫ਼ਗਾਨਾਂ (ਕੀਰਤਪੁਰ ਤੋਂ ਪੰਝੀ ਕਿਲੋਮੀਟਰ ਦੂਰ) ਵਿਚ ਪੜਾਅ ਕਰ ਰਿਹਾ ਸੀ। ਬਿਲਾਸਪੁਰ ਦੇ ਰਾਜੇ ਅਜਮੇਰ ਚੰਦ ਨੇ ਉਸ ਨੂੰ ਪਨਾਹ ਦਿੱਤੀ ਹੋਈ ਹੈ। ਬਾਦਸ਼ਾਹ ਨੂੰ ਇਹ ਵੀ ਦਸਿਆ ਗਿਆ ਕਿ ਬੰਦਾ ਸਿੰਘ ਨੂੰ ਪਨਾਹ ਦੇਣ ਦੇ ਜੁਰਮ ਵਿਚ, ਮੁਗ਼ਲ

ਜਰਨੈਲ ਫ਼ੀਰੋਜ਼ ਜੰਗ ਖ਼ਾਨ ਨੇ, ਕੀਰਤਪੁਰ ਅਤੇ ਕਲਿਆਣਪੁਰ ਪਿੰਡਾਂ ਨੂੰ ਸਾੜ ਕੇ ਸੁਆਹ ਕਰ ਦਿਤਾ ਸੀ। ਫ਼ੀਰੋਜ਼ ਜੰਗ ਨੇ ਆਪ ਪਿੰਡ ਨਿਰਮੋਹ (ਕੀਰਤਪੁਰ ਤੋਂ ਪੰਜ ਕਿਲੋਮੀਟਰ) ਵਿਚ ਡੇਰੇ ਲਾਏ ਹੋਏ ਸਨ ਤੇ ਉਹ ਇੱਥੋਂ ਨਿਰਮੋਹਗੜ੍ਹ ਦੀ ਪਹਾੜੀ ਤੋਂ ਸਿੱਖਾਂ 'ਤੇ ਨਿਗਾਹ ਰਖ ਰਿਹਾ ਸੀ।

ਇਨ੍ਹਾਂ ਦਿਨਾਂ ਵਿਚ ਜੋਧਪੁਰ ਅਤੇ ਜੈਪੁਰ ਦੇ ਹਿੰਦੂ ਰਾਜੇ ਵਾਪਿਸ ਰਾਜਿਸਥਾਨ ਨੂੰ ਮੁੜ ਗਏ ਸਨ। 25 ਦਸੰਬਰ 1711 ਨੂੰ ਬੰਦਾ ਸਿੰਘ ਨੂੰ ਇਸ ਬਾਰੇ ਪਤਾ ਲਗ ਚੁਕਾ ਸੀ। ਬਾਦਸ਼ਾਹ ਨੇ ਇਨ੍ਹਾਂ ਰਾਜਿਆਂ ਨੂੰ ਜਾਣ ਲਗਿਆਂ (ਇਨ੍ਹਾਂ ਦੀ ਗ਼ੈਰ ਹਾਜ਼ਰੀ ਵਿਚ ਹੀ) ਚਾਰ ਹਜ਼ਾਰੀ ਤੇ ਸਾਢੇ ਤਿੰਨ ਹਜ਼ਾਰੀ ਮਨਸਬ ਬਖ਼ਸ਼ ਦਿੱਤੇ ਸਨ। ਸ਼ਹਿਜ਼ਾਦਾ ਅਜ਼ੀਮਉਸ਼ਾਨ ਨੇ ਇਨ੍ਹਾਂ ਨੂੰ ਮਨਸਬ ਦੇ ਪਰਵਾਨੇ ਪੇਸ਼ ਕਰਨ ਅਤੇ ਵਿਦਾਇਗੀ ਦੇਣ ਵਾਸਤੇ ਫ਼ੌਜਦਾਰ ਹਾਤਿਮ ਖ਼ਾਨ ਨੂੰ ਇਨ੍ਹਾਂ ਦੇ ਪਿੱਛੇ ਭੇਜਿਆ ਸੀ। ਜਦ ਹਾਤਿਮ ਖ਼ਾਨ ਵਾਪਿਸ ਮੁੜ ਰਿਹਾ ਸੀ ਤਾਂ ਸਿੱਖ ਫ਼ੌਜਾਂ ਨੇ ਉਸ ਨੂੰ ਝੱਜਰ ਦੇ ਨੇੜੇ ਘੇਰ ਕੇ ਮਾਰ ਦਿਤਾ। (ਇਸ ਦੀ ਖ਼ਬਰ ਬਾਦਸ਼ਾਹ ਨੂੰ ਪਹਿਲੀ ਫ਼ਰਵਰੀ 1712 ਨੂੰ ਮਿਲੀ ਸੀ)। ਇਨ੍ਹੀਂ ਦਿਨੀਂ ਬੰਦਾ ਸਿੰਘ ਬਿਲਾਸਪੁਰ ਵਿਚ ਬੈਠਾ ਸੀ। ਸਿੱਖਾਂ ਦੇ ਇਕ ਜੱਥੇ ਨੇ ਅਨੰਦਪੁਰ ਸਾਹਿਬ ਤੋਂ 14 ਕਿਲੋਮੀਟਰ ਦੂਰ, ਜਿੰਦਬੜੀ (ਜੋ ਕਿਸੇ ਜ਼ਮਾਨੇ ਵਿਚ ਇਕ ਵੱਡਾ ਪਰਗਣਾ ਰਿਹਾ ਸੀ) ਵਿਚ ਦੋਆਬਾ ਦੇ ਫ਼ੌਜਦਾਰ ਹੋਸ਼ਦਾਰ ਖ਼ਾਨ ਦੀ ਫ਼ੌਜ 'ਤੇ ਹਮਲਾ ਕਰ ਦਿਤਾ ਤੇ ਬਹੁਤ ਸਾਰੇ ਮੁਗ਼ਲ ਸਿਪਾਹੀ ਮਾਰ ਮੁਕਾਏ।

23 ਜਨਵਰੀ 1712 ਨੂੰ ਬਾਦਸ਼ਾਹ ਨੇ ਜੰਮੂ ਦੇ ਫ਼ੌਜਦਾਰ ਫ਼ੀਰੋਜ਼ ਖ਼ਾਨ ਬਹਾਦਰ ਨੂੰ ਵੀ ਸਿੱਖਾਂ ਦਾ ਪਿੱਛਾ ਕਰਨ ਵਾਸਤੇ ਹੁਕਮ ਭੇਜ ਦਿੱਤਾ ਸੀ। ਫ਼ਰਵਰੀ 1712 ਦੇ ਪਹਿਲੇ ਹਫ਼ਤੇ ਬੰਦਾ ਸਿੰਘ ਆਪ ਬਿਲਾਸਪੁਰ ਵਿਚ ਬੈਠਾ ਹੋਇਆ ਸੀ; ਦੁਆਬੇ ਦਾ ਫ਼ੌਜਦਾਰ ਹੋਸ਼ਦਾਰ ਖ਼ਾਨ ਜੈਜੋਂ ਵਿਚ ਪੁੱਜ ਚੁਕਾ ਸੀ ਅਤੇ ਮੁਹੰਮਦ ਅਮੀਨ ਖ਼ਾਨ ਪਿੰਡ ਭਲੋਵਾਲ ਵਿਚ ਸੀ। ਇਨ੍ਹਾਂ ਦੋਹਾਂ ਦੀਆਂ ਫ਼ੌਜਾਂ ਪਿੰਡ ਜਿੰਦਬੜੀ ਅਤੇ ਝੱਜਰ ਵਿਚ ਵੀ ਬੈਠੀਆਂ ਸਨ ਤੇ ਸਿੱਖਾਂ 'ਤੇ ਨਿਗਾਹ ਰੱਖ ਰਹੀਆਂ ਸਨ। ਇਸ ਵੇਲੇ ਤਕ ਮੁਹੰਮਦ ਅਮੀਨ ਖ਼ਾਨ ਦੀ ਅਗਵਾਈ ਵਿਚ ਵੀਹ ਹਜ਼ਾਰ ਤੋਂ ਵੀ ਵਧ ਮੁਗ਼ਲ ਫ਼ੌਜ ਬੰਦਾ ਸਿੰਘ ਦੇ ਪਿੱਛੇ ਲਗੀ ਹੋਈ ਸੀ ਪਰ ਉਹ ਅਜੇ ਤਕ ਉਸ ਦੇ ਨੇੜੇ ਨਹੀਂ ਸਨ ਪੁੱਜ ਸਕੇ। ਭਾਵੇਂ ਮੁਹੰਮਦ ਅਮੀਨ ਖ਼ਾਨ ਨੂੰ ਕੋਈ ਵੱਡੀ ਕਾਮਯਾਬੀ ਨਹੀਂ ਸੀ ਮਿਲੀ ਪਰ ਫਿਰ ਵੀ ਬਹਾਦਰ ਸ਼ਾਹ ਨੇ 13 ਫ਼ਰਵਰੀ 1712 ਦੇ ਦਿਨ ਉਸ ਨੂੰ "ਗ਼ਾਜ਼ੀ-ਉਦ-ਦੀਨ ਖ਼ਾਨ ਬਹਾਦਰ" ਦਾ ਖ਼ਿਤਾਬ ਦੇ ਦਿਤਾ।

ਇਕੱਲਾ ਅਮੀਨ ਖ਼ਾਨ ਹੀ ਨਹੀਂ ਬਲਕਿ ਬਾਦਸ਼ਾਹ ਨੇ ਦਸ ਵੱਡੇ ਤੇ ਦਰਜਨਾਂ ਛੋਟੇ ਜਰਨੈਲ ਅਤੇ ਹਜ਼ਾਰਾਂ ਫ਼ੌਜਾਂ ਬੰਦਾ ਸਿੰਘ ਦੇ ਪਿੱਛੇ ਲਾਈਆਂ ਹੋਈਆਂ ਸਨ। ਉਨ੍ਹਾਂ ਦੀਆਂ ਸਿੱਖ ਫ਼ੌਜਾਂ ਨਾਲ ਬਹੁਤ ਝੜਪਾਂ ਹੋਈਆਂ ਜਿਨ੍ਹਾਂ ਵਿਚ ਦੋਹਾਂ ਧਿਰਾਂ ਦਾ ਚੋਖਾ ਨੁਕਸਾਨ ਹੋਇਆ ਸੀ। ਬਾਦਸ਼ਾਹ ਨੇ ਕਈ ਲੱਖ ਰੁਪੈ ਤੇ ਬੇਹਿਸਾਬ ਅਸਲਾ ਵੀ ਦਾਅ 'ਤੇ ਲਾਇਆ ਹੋਇਆ ਸੀ ਪਰ ਉਸ ਨੂੰ ਬੰਦਾ ਸਿੰਘ ਨੂੰ ਖ਼ਤਮ ਕਰਨ ਵਿਚ ਕਾਮਯਾਬੀ ਹਾਸਿਲ ਨਾ ਹੋਈ। ਬਹਾਦਰ ਸ਼ਾਹ ਨੂੰ 1708 ਵਿਚ ਆਪਣੇ ਭਰਾਵਾਂ ਨੂੰ ਹਰਾਉਣ ਤੇ ਮਾਰ ਮੁਕਾਉਣ

ਵਿਚ ਕਾਮਯਾਬੀ ਹਾਸਿਲ ਹੋ ਚੁਕੀ ਸੀ। ਉਹ ਦੱਖਣ ਦੀ ਬਗ਼ਾਵਤ ਨੂੰ ਦਬਾ ਚੁਕਾ ਸੀ। ਉਸ ਨੇ ਰਾਜਪੂਤਾਂ ਨੂੰ ਕਾਬੂ ਕਰ ਲਿਆ ਸੀ ਅਤੇ ਇਹ ਸਾਰੇ ਮੁਖ਼ਾਲਿਫ਼ ਧਿਰਾਂ ਵੱਡੀਆਂ ਫ਼ੌਜਾਂ ਅਤੇ ਬੇਪਨਾਹ ਤਾਕਤ ਵਾਲੇ ਸਨ। ਦੂਜੇ ਪਾਸੇ ਸਿੱਖ ਥੋੜ੍ਹੀ ਜਹੀ ਗਿਣਤੀ ਵਿਚ ਸਨ, ਉਨ੍ਹਾਂ ਕੋਲ ਅਸਲਾ ਵੀ ਥੋੜ੍ਹਾ ਸੀ, ਉਨ੍ਹਾਂ ਦਾ ਖ਼ਜ਼ਾਨਾ ਵੀ ਕੋਈ ਨਹੀ ਸੀ, ਉਨ੍ਹਾਂ ਦੇ ਕਬਜ਼ੇ ਵਿਚ ਕਿਲ੍ਹੇ ਜਾਂ ਰਿਆਸਤਾਂ ਵੀ ਨਹੀਂ ਸਨ। ਇਸ ਕਰ ਕੇ ਬਾਦਸ਼ਾਹ ਸਮਝਦਾ ਸੀ ਕਿ ਉਹ ਇਨ੍ਹਾਂ ਨੂੰ ਕੁਝ ਦਿਨਾਂ ਵਿਚ ਹੀ ਖ਼ਤਮ ਕਰ ਦੇਵੇਗਾ।

ਪਰ, ਬਾਦਸ਼ਾਹ ਦੀ ਖ਼ੁਸ਼ਫ਼ਹਿਮੀ ਛੇਤੀ ਹੀ ਖ਼ਤਮ ਹੋ ਗਈ। ਬੰਦਾ ਸਿੰਘ ਉਸ ਦੇ ਫ਼ੌਜੀਆਂ ਦੇ ਹੱਥ ਨਾ ਆ ਸਕਿਆ। ਦਰਜਨਾਂ ਝੜਪਾਂ ਵਿਚ ਹਜ਼ਾਰਾਂ ਸਿੱਖਾਂ ਦੇ ਮਾਰੇ ਜਾਣ ਨਾਲ ਵੀ ਉਨ੍ਹਾਂ ਦੀ ਗਿਣਤੀ ਨਾ ਘਟੀ ਅਤੇ ਉਨ੍ਹਾਂ ਦੇ ਐਕਸ਼ਨ (ਹਮਲੇ) ਨਾ ਰੁਕੇ। ਇਨ੍ਹਾਂ ਸਾਰੀਆਂ ਖ਼ਬਰਾਂ ਨਾਲ ਬਾਦਸ਼ਾਹ ਘਬਰਾਇਆ ਰਹਿੰਦਾ ਸੀ ਤੇ ਕਈ ਵਾਰ ਤਾਂ 'ਬੰਦਾ ਬੰਦਾ' ਕਹਿ ਕੇ ਬਰੜਾਉਂਦਾ ਵੀ ਹੁੰਦਾ ਸੀ। ਯਾਨਿ ਬੰਦਾ ਸਿੰਘ ਦਾ ਨਾ ਫੜਿਆ ਜਾਣਾ ਉਸ ਵਾਸਤੇ ਅਜ਼ਾਬ ਬਣਦਾ ਜਾ ਰਿਹਾ ਸੀ ਤੇ ਉਹ ਬੌਂਦਲਿਆ ਫਿਰਦਾ ਸੀ। ਉਹ ਇਕ ਤਰ੍ਹਾਂ ਦਾ ਨੀਮ ਪਾਗ਼ਲ ਹੋ ਚੁਕਾ ਸੀ। (*ਗੁਰੂ ਗੋਬਿੰਦ ਸਿੰਘ ਸਾਹਿਬ ਨਾਲ ਧੋਖਾ ਕਰਨ ਦਾ ਇਹੀ ਨਤੀਜਾ ਹੋਣਾ ਸੀ*)।

ਇਨ੍ਹੀਂ ਦਿਨੀਂ ਹੀ ਬਾਦਸ਼ਾਹ ਨੂੰ ਸ਼ਿਕਾਇਤ ਕੀਤੀ ਗਈ ਕਿ ਜੋਗੀ, ਸੰਨਿਆਸੀ, ਬੈਰਾਗੀ ਵਗ਼ੈਰਾ ਲੋਕ ਲਸ਼ਕਰ ਦੇ ਦੁਆਲੇ ਘੁੰਮਦੇ ਰਹਿੰਦੇ ਹਨ ਤੇ ਇਸ ਦੀਆਂ ਖ਼ਬਰਾਂ ਬੰਦਾ ਸਿੰਘ ਤਕ ਪਹੁੰਚਾਉਂਦੇ ਰਹਿੰਦੇ ਹਨ। ਬਾਦਸ਼ਾਹ ਨੇ ਹੁਕਮ ਜਾਰੀ ਕੀਤਾ ਕਿ ਇਨ੍ਹਾਂ ਨੂੰ ਸ਼ਹਿਰ ਵਿਚੋਂ ਕੱਢ ਦਿੱਤਾ ਜਾਵੇ ਤੇ ਲਸ਼ਕਰ ਦੇ ਨੇੜੇ ਆਉਣ ਵਾਲਿਆਂ ਜੋਗੀਆਂ, ਸੰਨਿਆਸੀਆਂ, ਬੈਰਾਗੀਆਂ ਵਗ਼ੈਰਾ ਨੂੰ ਕਤਲ ਕਰ ਦਿਤਾ ਜਾਵੇ। (ਬਾਦਸ਼ਾਹ ਨੇ ਇਹੀ ਹੁਕਮ 28 ਅਕਤੂਬਰ 1711 ਦੇ ਦਿਨ ਵੀ ਜਾਰੀ ਕੀਤਾ ਸੀ)।

### ਬਹਾਦਰ ਸ਼ਾਹ ਦਾ ਪਾਗ਼ਲ ਹੋਣਾ ਤੇ ਉਸ ਦੀ ਮੌਤ

ਇਨ੍ਹਾਂ ਦਿਨਾਂ ਵਿਚ ਹੀ ਬਹਾਦਰ ਸ਼ਾਹ ਨੇ ਹੁਕਮ ਜਾਰੀ ਕੀਤਾ ਹੋਇਆ ਸੀ ਕਿ "ਜਿੱਥੇ ਕਿਤੇ ਕੋਈ ਸਿੱਖ ਲੱਭੇ ਉਸ ਨੂੰ ਕਤਲ ਕਰ ਦਿਤਾ ਜਾਏ।" ਪਹਿਲਾਂ ਉਸ ਨੇ ਸਿੱਖਾਂ ਤੋਂ ਦੂਣਾ ਜਜ਼ੀਆ ਵਸੂਲ ਕਰਨ ਦੇ ਹੁਕਮ ਦਿਤੇ ਹੋਏ ਸਨ। ਹੁਣ ਉਸ ਨੇ ਇਹ ਹੁਕਮ ਵੀ ਜਾਰੀ ਕੀਤਾ ਕਿ ਸਾਰੇ ਹਿੰਦੂ ਸਿਰ, ਮੁੱਛਾਂ ਤੇ ਦਾੜ੍ਹੀਆਂ ਮੁੰਨਵਾ ਦੇਣ ਤੇ ਜੋ ਇਹ ਨਹੀਂ ਕਰਨਗੇ ਸਿੱਖ ਸਮਝੇ ਜਾਣਗੇ ਅਤੇ ਕਤਲ ਕਰ ਦਿਤੇ ਜਾਣਗੇ। ਜਨਵਰੀ ਦੇ ਦੂਜੇ ਹਫ਼ਤੇ ਬਹਾਦਰ ਸ਼ਾਹ ਦੀ ਤਬੀਅਤ ਖ਼ਰਾਬ ਹੋਣੀ ਸ਼ੁਰੂ ਹੋ ਗਈ। ਬਾਦਸ਼ਾਹ ਦੇ ਦਿਲ ਵਿਚ ਸਿੱਖਾਂ ਦਾ ਡਰ ਬੁਰੀ ਤਰ੍ਹਾਂ ਸਮਾ ਗਿਆ। ਉਹ ਸਿੱਖਾਂ ਤੋਂ ਏਨਾ ਡਰਿਆ ਹੋਇਆ ਸੀ ਕਿ ਉਹ ਹਰ ਇਕ ਨਾਲ ਗ਼ੁੱਸੇ ਤੇ ਸਨਕੀ ਤਰੀਕੇ ਨਾਲ ਅਤੇ ਕਈ ਵਾਰ ਨੀਮ-ਪਾਗਲਾਂ ਵਾਂਗ ਸਲੂਕ ਕਰਦਾ ਸੀ। ਉਸ ਦਾ ਸਭ ਤੋਂ ਪਹਿਲਾ ਪਾਗ਼ਲਾਂ ਵਾਲਾ ਐਕਸ਼ਨ ਮੁਨਾਇਮ ਖ਼ਾਨ (ਜਿਸ ਨੂੰ ਉਸ ਨੇ ਖ਼ਾਨਖ਼ਾਨਾ ਬਹਾਦੁਰ, ਜ਼ਫ਼ਰ ਜੰਗ, ਵਫ਼ਾਦਾਰ, ਵਜ਼ੀਰਿ-ਆਲ੍ਹਾ ਦੇ ਖ਼ਿਤਾਬ ਦਿਤੇ ਹੋਏ ਸਨ) ਨਾਲ ਸੀ। 30 ਨਵਬੰਰ 1710 ਨੂੰ ਜਦ ਬੰਦਾ ਸਿੰਘ ਲੋਹਗੜ੍ਹ 'ਚੋਂ ਬਚ ਕੇ ਨਿਕਲ ਗਿਆ ਤਾਂ ਬਹਾਦਰ

ਸ਼ਾਹ ਨੇ ਇਸ ਨੂੰ "ਕੁੱਤੇ" ਨਾਲ ਤਸ਼ਬੀਹ ਦਿੱਤੀ। (ਇਹ ਖ਼ਾਨਖ਼ਾਨਾ ਇਸ ਬੇਇੱਜ਼ਤੀ ਮਗਰੋਂ ਬੀਮਾਰ ਪੈ ਕੇ, 18 ਫ਼ਰਵਰੀ 1711 ਦੇ ਦਿਨ, ਰਾਹ ਵਿਚ ਹੀ ਮਰ ਗਿਆ ਸੀ)। ਬਹਾਦਰ ਸ਼ਾਹ ਦਾ ਦੂਜਾ ਵੱਡਾ ਪਾਗ਼ਲਾਨਾ ਹੁਕਮ ਸਾਹਰਿੰਦ ਦੇ ਸੂਬੇਦਾਰ ਗ਼ਾਜ਼ੀ ਖ਼ਾਨ ਰੁਸਤਮਿ-ਜੰਗ ਦੇ ਖ਼ਿਲਾਫ਼ ਸੀ। 23 ਅਪ੍ਰੈਲ 1711 ਨੂੰ ਬਾਦਸ਼ਾਹ ਨੇ ਗ਼ਾਜ਼ੀ ਖ਼ਾਨ ਨੂੰ ਸਾਹਰਿੰਦ ਦਾ ਫ਼ੌਜਦਾਰ ਬਣਾ ਕੇ, ਸਿੱਖਾਂ ਦਾ 'ਖੁਰਾ ਖੋਜ ਮਿਟਾਉਣ' ਵਾਸਤੇ, ਉਨ੍ਹਾਂ ਦਾ ਪਿੱਛਾ ਕਰਨ ਵਾਸਤੇ ਟੋਰ ਦਿਤਾ ਸੀ। ਪਰ ਜਦ ਉਹ ਮੁਹੰਮਦ ਅਮੀਨ ਖ਼ਾਨ ਨਾਲ ਵਿਗੜ ਪਿਆ ਅਤੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਛੱਡ ਕੇ ਘਰ ਆ ਬੈਠਾ ਤਾਂ ਬਾਦਸ਼ਾਹ ਨੇ 22 ਅਗਸਤ ਨੂੰ ਉਸ ਦਾ ਸਭ ਕੁਝ ਖੋਹ ਕੇ, ਉਸ ਨੂੰ ਬੇੜੀਆਂ ਪਾ ਕੇ ਜੇਲ੍ਹ ਵਿਚ ਸੁੱਟ ਦਿੱਤਾ ਸੀ। ਬਹਾਦਰ ਸ਼ਾਹ ਨੇ ਅਜਿਹੀਆਂ ਕਈ ਹੋਰ ਹਰਕਤਾਂ ਵੀ ਕੀਤੀਆਂ ਸਨ।

ਹੁਣ ਬਹਾਦਰ ਸ਼ਾਹ ਬੇਹਦ ਪਰੇਸ਼ਾਨ ਰਹਿਣ ਲਗ ਪਿਆ ਤੇ ਉਹ ਬੰਦਾ ਸਿੰਘ ਦੇ ਖ਼ਿਆਲ ਤੇ ਸਿੱਖ ਦੇ ਨਾਂ ਤੋਂ ਵੀ ਡਰਨ ਲਗ ਪਿਆ। ਜਨਵਰੀ 1712 ਵਿਚ ਉਸ ਦਾ ਦਿਮਾਗ਼ ਬਿਲਕੁਲ ਹੀ ਬੌਂਦਲ ਗਿਆ ਤੇ ਉਸ ਨੇ ਸ਼ੁਦਾਈਆਂ ਵਾਲੀਆਂ ਹਰਕਤਾਂ ਸ਼ੁਰੂ ਕਰ ਦਿਤੀਆਂ। 12 ਫਰਵਰੀ 1712 ਨੂੰ ਉਸ ਨੇ ਇਕ ਅਜੀਬ ਹੁਕਮ ਜਾਰੀ ਕਰ ਕੇ ਸਾਰੇ ਕੁੱਤੇ ਮਾਰਨ ਵਾਸਤੇ ਹਦਾਇਤ ਦਿਤੀ। ਇਸ ਮੁਹਿੰਮ ਹੇਠ ਹਰ ਰੋਜ਼ ਸੈਂਕੜੇ ਕੁੱਤੇ ਮਾਰੇ ਗਏ ਤੇ ਬਹੁਤ ਸਾਰੇ ਕੁੱਤੇ ਡਰ ਕੇ ਦਰਿਆ ਰਾਵੀ ਪਾਰ ਕਰ ਕੇ ਭੱਜ ਗਏ। ਅਜਿਹਾ ਜਾਪਦਾ ਹੈ ਕਿ ਉਹ ਸਿੱਖਾਂ ਤੋਂ ਏਨਾ ਡਰਿਆ ਹੋਇਆ ਸੀ ਕਿ ਉਹ ਉਨ੍ਹਾਂ ਨੂੰ ਸੱਗ (ਕੁੱਤੇ) ਕਿਹਾ ਕਰਦਾ ਸੀ ਤੇ ਸ਼ਾਇਦ ਕੁੱਤੇ ਮਾਰਨ ਦੇ ਹੁਕਮ ਨਾਲ ਉਹ ਸਿੱਖਾਂ ਨੂੰ ਮਾਰਨ ਦੀ ਗੱਲ ਕਰਨੀ ਚਾਹੁੰਦਾ ਸੀ।

ਅਗਲੇ ਕੁਝ ਹਫ਼ਤੇ ਉਸ ਦੀ ਬੀਮਾਰੀ ਵਧਦੀ ਗਈ। 25 ਫ਼ਰਵਰੀ ਨੂੰ ਬਹਾਦਰ ਸ਼ਾਹ ਨੇ ਆਖ਼ਰੀ ਦਰਬਾਰ ਲਾਇਆ। ਅਗਲੇ ਦਿਨ ਤਿੱਲੀ ਦੀ ਸੋਜ਼ ਨਾਲ ਬਾਦਸ਼ਾਹ ਦੀ ਤਬੀਅਤ ਬਹੁਤ ਜ਼ਿਆਦਾ ਖ਼ਰਾਬ ਹੋ ਗਈ ਤੇ ਬਾਦਸ਼ਾਹ ਬਿਸਤਰ 'ਤੇ ਹੀ ਲੰਮਾ ਪੈ ਗਿਆ। ਤਿੰਨ ਹਕੀਮ ਹਰ ਵੇਲੇ ਉਸ 'ਤੇ ਖੜੇ ਰਹਿੰਦੇ ਸਨ। ਪਰ ਉਨ੍ਹਾਂ ਦੇ ਇਲਾਜ ਨਾਲ ਵੀ ਬਾਦਸ਼ਾਹ ਦੀ ਸਿਹਤ ਨੂੰ ਕੋਈ ਫ਼ਰਕ ਨਾ ਪਿਆ ਤੇ 27-28 ਫ਼ਰਵਰੀ 1712 ਦੀ ਰਾਤ ਨੂੰ ਲਾਹੌਰ ਵਿਚ ਹੀ ਉਸ ਦੀ ਮੌਤ ਹੋ ਗਈ। ਬਹਾਦਰ ਸ਼ਾਹ ਦੀ ਲਾਸ਼ ਨੂੰ ਦਿੱਲੀ ਲਿਜਾ ਕੇ ਦਫ਼ਨ ਕਰਨ ਵਾਸਤੇ ਤਾਬੂਤ ਵਿਚ ਪਾ ਕੇ ਰੱਖ ਦਿੱਤਾ ਗਿਆ। ਪਰ ਮੌਲਵੀ ਮੁਰਾਦੁੱਲਾ, ਅਬਦੁਲ ਕਾਦਰ ਤੇ ਮਹਿਫ਼ੂਜ਼ ਖ਼ਾਨ, ਜਿਨ੍ਹਾਂ ਦੀ ਸਪੁਰਦਗੀ ਵਿਚ ਬਾਦਸ਼ਾਹ ਦੀ ਲਾਸ਼ ਰੱਖੀ ਹੋਈ ਸੀ, ਕਈ ਦਿਨ ਲਾਸ਼ ਦਿੱਲੀ ਨਾ ਭੇਜ ਸਕੇ ਕਿਉਂ ਕਿ ਬਾਦਸ਼ਾਹ ਦੇ ਚੌਹਾਂ ਪੁੱਤਰਾਂ ਵਿਚ ਤਖ਼ਤ 'ਤੇ ਕਬਜ਼ੇ ਦੀ ਜੰਗ ਸ਼ੁਰੂ ਹੋ ਚੁਕੀ ਸੀ। ਇੰਞ ਬਾਦਸ਼ਾਹ ਦੀ ਲਾਸ਼ ਕਈ ਦਿਨ ਲਾਹੌਰ ਵਿਚ ਹੀ ਰੁਲਦੀ ਰਹੀ ਤੇ ਅਖ਼ੀਰ 43 ਦਿਨ ਮਗਰੋਂ (12 ਅਪਰੈਲ 1712 ਦੇ ਦਿਨ), ਬਾਦਸ਼ਾਹ ਦੀ ਬੇਵਾ (ਵਿਧਵਾ) ਮਿਹਰ ਪਰਵਰ, ਮੁਹੰਮਦ ਖ਼ਾਨ ਦੀ ਹਿਫ਼ਾਜ਼ਤ ਵਿਚ, ਲਾਸ਼ ਨੂੰ ਦਿੱਲੀ ਲੈ ਗਈ। ਲਾਸ਼ 16 ਮਈ ਨੂੰ ਦਿੱਲੀ ਪੁੱਜੀ ਅਤੇ ਢਾਈ ਮਹੀਨੇ ਰੁਲਣ ਮਗਰੋਂ, ਕੁਤਬਦੀਨ ਦੀ ਲਾਠ ਕੋਲ, ਬਖ਼ਤਿਆਰ ਕਾਕੀ ਦੇ ਮਜ਼ਾਰ ਦੇ ਨੇੜੇ, ਔਰੰਗਜ਼ੇਬ ਦੀ ਬਣਾਈ ਮਸਜਿਦ ਦੇ ਵਿਹੜੇ ਵਿਚ, ਦਫ਼ਨਾ ਦਿੱਤੀ ਗਈ।

## ਬਹਾਦਰ ਸ਼ਾਹ ਦੀ ਮੌਤ ਮਗਰੋਂ ਉਸ ਦੇ ਪੁੱਤਰਾਂ 'ਚ ਖ਼ੂਨੀ-ਜੰਗ

ਬਹਾਦਰ ਸ਼ਾਹ ਦੀ ਮੌਤ ਮਗਰੋਂ ਉਸ ਦੇ ਪੁੱਤਰਾਂ ਵਿਚ ਬਾਦਸ਼ਾਹ ਬਣਨ ਵਾਸਤੇ ਭਾਰੀ ਜੰਗ ਹੋਈ। ਇਸ ਮੌਕੇ 'ਤੇ ਸਿੱਖਾਂ ਦੇ ਖ਼ਿਲਾਫ਼ ਫ਼ੌਜਾਂ ਲੈ ਕੇ ਨਿਕਲੇ ਹੋਏ ਸਾਰੇ ਜਰਨੈਲ, ਸਣੇ ਮੁਹੰਮਦ ਅਮੀਨ ਖ਼ਾਨ 'ਚੈਨ ਬਹਾਦਰ', ਵੀ ਲਾਹੌਰ ਮੁੜ ਆਏ। 3 ਮਾਰਚ 1712 ਦੇ ਦਿਨ ਜਹਾਂਦਾਰ ਸ਼ਾਹ ਤੇ ਉਸ ਦੇ ਤਿੰਨੇ ਭਰਾ ਦੋ-ਟੁੱਕ ਫ਼ੈਸਲਾ ਕਰਨ ਵਾਸਤੇ ਮੈਦਾਨਿ-ਜੰਗ ਵਿਚ ਆ ਗਏ। ਇਸ ਮੌਕੇ 'ਤੇ ਕਹਿਰਾਂ ਦੀ ਜੰਗ ਹੋਈ। ਸਭ ਤੋਂ ਪਹਿਲਾਂ ਅਬਦੁਸ ਸਮਦ ਖ਼ਾਨ ਨੇ ਸ਼ਹਿਜ਼ਾਦੇ ਅਜ਼ੀਮ-ਉਸ-ਸ਼ਾਨ ਨੂੰ ਮਾਰ ਮੁਕਾਇਆ ਤੇ ਜਹਾਂਦਾਰ ਸ਼ਾਹ ਦੇ ਪੈਰਾਂ ਵਿਚ ਉਸ ਦੀ ਲਾਸ਼ ਜਾ ਸੁੱਟੀ।

ਦੋ ਹਫ਼ਤੇ ਮਗਰੋਂ, 16-17 ਮਾਰਚ ਨੂੰ, ਬਹਾਦਰ ਸ਼ਾਹ ਦੇ ਦੋਹਾਂ ਨਿੱਕੇ ਪੁੱਤਰਾਂ, ਰਫ਼ੀਉੱਸ਼ਾਨ (ਰਫ਼ੀ-ਉਲ-ਕਾਦਰ) 'ਤੇ ਜਹਾਨ ਸ਼ਾਹ (ਖ਼ੁਜਿਸ਼ਤਾ ਅਖ਼ਤਰ) ਨੇ ਨਵਾਂ ਲਸ਼ਕਰ ਭਰਤੀ ਕਰ ਕੇ ਜੰਗ ਕੀਤਾ। ਜਹਾਨ ਸ਼ਾਹ ਨਾਲ ਹੋਈ ਲੜਾਈ ਵਿਚ ਸ਼ੁਰੂ-ਸ਼ੁਰੂ ਵਿਚ ਤਾਂ ਜਹਾਨ ਖ਼ਾਨ ਦਾ ਪਲੜਾ ਭਾਰਾ ਸੀ। ਉਸ ਦੇ ਸਾਥੀਆਂ ਰੁਸਤਮ ਦਿਲ ਖ਼ਾਨ, ਜਾਨੀ ਖ਼ਾਨ, ਮੁਖ਼ਲਿਸ ਖ਼ਾਨ ਵਗ਼ੈਰਾ ਨੇ ਜਹਾਂਦਾਰ ਸ਼ਾਹ ਦੀ ਫ਼ੌਜ ਨੂੰ ਬੁਰੀ ਤਰ੍ਹਾਂ ਹਰਾ ਦਿੱਤਾ ਤੇ ਜਹਾਂਦਾਰ ਸ਼ਾਹ ਦੇ ਪੁੱਤਰ ਸ਼ਹਿਜ਼ਾਦਾ ਅਜ਼ੀਜ਼-ਉਦ-ਦੀਨ ਨੂੰ ਗ੍ਰਿਫ਼ਤਾਰ ਵੀ ਕਰ ਲਿਆ (ਇਰਵਿਨ, ਜਿਲਦ ਪਹਿਲੀ ਸਫ਼ੇ 180-81)। ਪਰ 17 ਮਾਰਚ ਨੂੰ ਜਦ ਸਭ ਤੋਂ ਛੋਟਾ ਸ਼ਹਿਜ਼ਾਦਾ ਜਹਾਨ ਸ਼ਾਹ ਆਪਣੇ ਪੁੱਤਰ ਫ਼ਰਖੰਦਾ ਅਖ਼ਤਰ ਨਾਲ ਆਪਣੇ ਖੇਮੇ ਵਲ ਜਾ ਰਿਹਾ ਸੀ ਤਾਂ ਅਬਦੁਸ ਸਮੱਦ ਖ਼ਾਨ ਨੇ ਤੋਪ ਨਾਲ ਦੋਵੇਂ ਪਿਓ-ਪੁੱਤਰ ਫੁੰਡ ਸੁੱਟੇ (ਜਹਾਨ ਸ਼ਾਹ ਦੀ ਮੌਤ ਮਗਰੋਂ ਉਸ ਦੇ ਸਾਥੀਆਂ ਨੇ ਜਹਾਂਦਾਰ ਸ਼ਾਹ ਦੇ ਪੁੱਤਰ ਸ਼ਹਿਜ਼ਾਦਾ ਅਜ਼ੀਜ਼-ਉਦ-ਦੀਨ ਨੂੰ ਰਿਹਾ ਕਰ ਦਿੱਤਾ)।

ਸ਼ਹਿਜ਼ਾਦਾ ਰਫ਼ੀਉੱਸ਼ਾਨ ਅਜੇ ਜੰਗ ਦੇ ਮੈਦਾਨ ਵਿਚ ਡਟਿਆ ਬੈਠਾ ਸੀ। ਅਗਲੇ ਦਿਨ ਪਹੁ-ਫੁਟਦਿਆਂ ਹੀ ਜਹਾਂਦਾਰ ਸ਼ਾਹ ਦੀ ਫ਼ੌਜ ਨੇ ਵੱਡਾ ਹੱਲਾ ਕੀਤਾ। ਰਫ਼ੀਉੱਸ਼ਾਨ ਵੱਲੋਂ ਨਵੇਂ ਭਰਤੀ ਕੀਤੇ ਸਿਪਾਹੀ ਛੇਤੀ ਹੀ ਮੈਦਾਨ 'ਚੋਂ ਭੱਜ ਗਏ। ਹੁਣ ਰਫ਼ੀਉੱਸ਼ਾਨ ਹਾਥੀ ਤੋਂ ਉਤਰ ਕੇ ਆਪ ਜੰਗ ਵਿਚ ਕੁੱਦ ਪਿਆ ਅਤੇ ਆਪਣੇ ਦੋ ਭਰਾਵਾਂ ਵਾਂਗ ਉਹ ਵੀ ਮਾਰਿਆ ਗਿਆ। ਤਿੰਨਾਂ ਸ਼ਹਿਜ਼ਾਦਿਆਂ ਅਤੇ ਉਨ੍ਹਾਂ ਦੇ ਪੁਤਰਾਂ ਦੀਆਂ ਲੋਥਾਂ ਤਿੰਨ ਦਿਨ ਰਾਵੀ ਦਰਿਆ ਦੀ ਬਰੇਤੀ ਵਿਚ ਰੁਲਦੀਆਂ ਰਹੀਆਂ। ਚੌਥੇ ਦਿਨ ਨਵੇਂ ਬਾਦਸ਼ਾਹ ਜਹਾਂਦਾਰ ਸ਼ਾਹ ਨੇ ਇਨ੍ਹਾਂ ਲਾਸ਼ਾਂ ਨੂੰ ਦਫ਼ਨਾਉਣ ਦਾ ਹੁਕਮ ਦਿਤਾ।

ਜਹਾਂਦਾਰ ਨੇ ਤਾਕਤ ਸੰਭਾਲਣ ਮਗਰੋਂ ਆਪਣੇ ਹਿਮਾਇਤੀਆਂ ਤੇ ਮਦਦਗਾਰਾਂ ਨੂੰ ਈਨਾਮ ਅਤੇ ਆਪਣੇ ਦੁਸ਼ਮਣਾਂ ਤੇ ਮੁਖ਼ਾਲਫ਼ਾਂ ਨੂੰ ਸਬਕ ਸਿਖਾਉਣਾ ਸ਼ੁਰੂ ਕੀਤਾ। ਅਮੀਰ-ਉਲ-ਉਮਰਾ ਬਹਾਦਰ, ਕੋਕਲਤਾਸ਼ ਖ਼ਾਨ ਬਹਾਦਰ, ਖਵਾਜਾ ਹਸਨ ਖ਼ਾਨ, ਸ਼ੱਕਰ-ਉਲ੍ਹਾ ਖ਼ਾਨ ਤੇ ਕੁਝ ਹੋਰ ਉਮਰਾ ਨੇ ਜਹਾਂਦਾਰ ਸ਼ਾਹ ਦੀ ਬਹੁਤ ਮਦਦ ਕੀਤੀ ਸੀ। ਉਸ ਨੇ ਇਨ੍ਹਾਂ ਸਾਰਿਆਂ ਨੂੰ ਈਨਾਮ ਤੇ ਅਹੁਦੇ ਬਖ਼ਸ਼ੇ। ਇਸ ਮਗਰੋਂ ਉਸ ਦੇ ਦੁਸ਼ਮਣਾਂ ਦੀ ਵਾਰੀ ਆਈ। ਉਸ ਨੇ 20 ਮਾਰਚ ਨੂੰ ਆਪਣੇ ਭਰਾ ਖ਼ੁਜਿਸ਼ਤਾ ਅਖ਼ਤਰ ਦੇ ਖ਼ਾਸ ਸਾਥੀਆਂ ਮੁਹੰਮਦ

ਰੁਸਤਮ (ਉਰਫ਼ ਗ਼ਜ਼ਨਫ਼ਰ ਖ਼ਾਨ ਉਰਫ਼ ਗ਼ਾਜ਼ੀ ਖ਼ਾਨ) ਅਤੇ ਮੁਖ਼ਲਿਸ ਖ਼ਾਨ ਨੂੰ ਕਤਲ ਕਰਨ ਦਾ ਹੁਕਮ ਦਿੱਤਾ। ਇਸੇ ਦਿਨ ਸ਼ਾਮ ਵੇਲੇ ਹਮੀਦ-ਉਦ-ਦੀਨ ਖ਼ਾਨ ਬਹਾਦਰ ਆਲਮਗੀਰੀ, ਸਰਫ਼ਰਾਜ਼ ਖ਼ਾਨ ਬਹਾਦਰ (ਬਹਿਰੋਜ਼ ਖ਼ਾਨ) ਤੇ ਉਸ ਦੇ ਪੁੱਤਰ, ਸੈਫ਼-ਉਲ੍ਹਾ-ਖ਼ਾਨ, ਰਹਿਮਾਨ ਯਾਰ ਖ਼ਾਨ, ਮੁਸ਼ੱਰਫ਼ ਖ਼ਾਨ (ਗੁਰਜ ਬਰਦਾਰ) ਅਤੇ ਫ਼ਕੀਰ-ਉਲ੍ਹਾ-ਖ਼ਾਨ ਨੂੰ ਵੀ ਮੌਤ ਦੀ ਸਜ਼ਾ ਦਿੱਤੀ ਗਈ। ਹਮੀਦ-ਉਦ-ਦੀਨ ਖ਼ਾਨ ਬਹਾਦਰ, ਮਹਾਬਤ ਖ਼ਾਨ ਬਹਾਦਰ ਖ਼ਾਨਾ-ਇ-ਜ਼ਮਾਨਾ (ਪੁੱਤਰ ਖ਼ਾਨ ਖ਼ਾਨਾ), ਅਹਿਤਮਾਨ ਖ਼ਾਨ ਤੇ ਉਸ ਦਾ ਪੁੱਤਰ ਲੁਤਫ਼-ਉਲ੍ਹਾ-ਖ਼ਾਨ (ਖ਼ੁਜਿਸ਼ਤਾ ਅਖ਼ਤਰ ਦਾ ਡਿਪਟੀ), ਰਹਿਮਾਨ ਖ਼ਾਨ ਯਾਰ, ਅਤਾ-ਉਲ੍ਹਾ ਖ਼ਾਨ, ਫ਼ਤਹਿ-ਉਲ੍ਹਾ ਖ਼ਾਨ, ਮੋਹਤਮ ਖ਼ਾਨ, ਰਾਏ ਰਾਈਆਂ, ਜਾਨੀ ਖ਼ਾਨ, ਫ਼ਿਦਵੀ ਖ਼ਾਨ, ਅਬਦੁਲ ਕਰੀਰ ਖ਼ਾਨ, ਅਕੀਦਤ ਖ਼ਾਨ (ਪੁੱਤਰ ਅਮੀਰ ਖ਼ਾਨ), ਮੁਹੰਮਦ ਅਲੀ ਖ਼ਾਨ ਵਗ਼ੈਰਾ 17 ਬੰਦਿਆਂ ਨੂੰ ਲਾਹੌਰ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ। ਇਨ੍ਹਾਂ ਦੀਆਂ ਜਾਇਦਾਦਾਂ ਵੀ ਜ਼ਬਤ ਕਰ ਲਈਆਂ ਗਈਆਂ। ਪਰ ਅਗਲੇ ਦਿਨ ਹੀ ਨਵੇਂ ਬਾਦਸ਼ਾਹ ਨੇ ਲੁਤਫ਼-ਉਲ੍ਹਾ-ਖ਼ਾਨ, ਰਾਏ ਰਾਈਆਂ ਅਤੇ ਜਾਨੀ ਖ਼ਾਨ ਨੂੰ ਮੁਆਫ਼ ਕਰਨ ਦਾ ਐਲਾਨ ਕਰ ਦਿੱਤਾ। 21 ਮਾਰਚ ਨੂੰ ਬਾਦਸ਼ਾਹ ਨੇ ਮੁਖ਼ਲਿਸ ਖ਼ਾਨ ਅਤੇ ਹਕੀਮ ਮੋਇਤਮਦ-ਉਲ-ਮੁਲਕ ਦੇ **ਬੰਦ ਬੰਦ ਕੱਟਣ** ਦਾ ਹੁਕਮ ਜਾਰੀ ਕੀਤਾ। ਜਹਾਂਦਰ ਸ਼ਾਹ 23 ਮਾਰਚ 1712 ਨੂੰ ਰਸਮੀ ਤੌਰ 'ਤੇ ਤਖ਼ਤ 'ਤੇ ਬੈਠਾ।

ਮੁਗ਼ਲੀਆ ਤਖ਼ਤ ਦੀ ਜੰਗ ਕਾਰਨ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਇਕ ਵਾਰ ਤਾਂ ਰੁਕ ਗਈ। ਮੁਹੰਮਦ ਅਮੀਨ ਖ਼ਾਨ, ਜਿਸ ਨੂੰ ਸਿੱਖਾਂ ਨੂੰ ਖ਼ਤਮ ਕਰਨ ਦੀ ਕਮਾਂਡ ਦਿਤੀ ਗਈ ਸੀ, ਬਾਦਸ਼ਾਹ ਦੀ ਮੌਤ ਮਗਰੋਂ ਲਾਹੌਰ ਮੁੜ ਆਇਆ ਸੀ। 21 ਮਾਰਚ ਦੇ ਦਿਨ ਉਸ ਨੇ ਦਰਬਾਰ ਵਿਚ ਹਾਜ਼ਿਰ ਹੋ ਕੇ ਨਵੇਂ ਬਾਦਸ਼ਾਹ ਦੀ ਵਫ਼ਾਦਾਰੀ ਦਾ ਇਜ਼ਹਾਰ ਕੀਤਾ। ਜਹਾਂਦਾਰ ਖ਼ਾਨ ਨੇ ਉਸ ਦਾ ਮਨਸਬ ਵਧਾ ਕੇ ਸੱਤ ਹਜ਼ਾਰ ਜ਼ਾਤ ਤੇ ਸੱਤ ਹਜ਼ਾਰ ਸਵਾਰ ਕਰ ਦਿਤਾ। ਇਸ ਦੇ ਨਾਲ ਹੀ ਉਸ ਨੂੰ ਪੰਜ ਹਜ਼ਾਰੀ ਦੋ-ਅਸਪਾ ਦਾ ਮਨਸਬ ਵੀ ਦਿੱਤਾ ਗਿਆ (ਮੁਗ਼ਲ ਹਕੂਮਤ ਦਾ ਇਹ ਸਭ ਤੋਂ ਵੱਡਾ ਮਨਸਬ ਸੀ)। ਮੁਹੰਮਦ ਅਮੀਨ ਖ਼ਾਨ ਨੂੰ 'ਚੈਨ ਮੁਹੰਮਦ, ਮੁਹੰਮਦ ਅਮੀਨ ਖ਼ਾਨ ਬਹਾਦਰ, ਫ਼ਿਰੋਜ਼ ਜੰਗ' ਦਾ ਖ਼ਿਤਾਬ ਦਿੱਤਾ ਗਿਆ। 21 ਮਾਰਚ ਨੂੰ ਨੌਂ ਹਜ਼ਾਰ ਸਿਪਾਹੀ ਦੇ ਕੇ ਮੁਹੰਮਦ ਅਮੀਨ ਖ਼ਾਨ ਨੂੰ ਦੋਬਾਰਾ ਬੰਦਾ ਸਿੰਘ ਦਾ ਪਿੱਛਾ ਕਰਨ ਵਾਸਤੇ ਭੇਜਣ ਦਾ ਫ਼ੈਸਲਾ ਕੀਤਾ ਗਿਆ।

5 ਅਪਰੈਲ ਨੂੰ ਮੁਹੰਮਦ ਅਮੀਨ ਖ਼ਾਨ ਬਾਦਸ਼ਾਹ ਦੇ ਬੰਦਗੀਖ਼ਾਨੇ ਵਿਚ ਹਾਜ਼ਿਰ ਹੋਇਆ। ਉਸ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਾਸਤੇ ਅਪਣੇ ਨਾਲ ਦਸ ਹਜ਼ਾਰ ਸਿਪਾਹੀਆਂ ਦੀ ਮੰਗ ਕੀਤੀ। 9 ਅਪਰੈਲ ਨੂੰ ਮੁਹੰਮਦ ਅਮੀਨ ਖ਼ਾਨ ਨੇ ਫ਼ੌਜ ਤੇ ਅਸਲਾ ਦੇ ਕੇ ਮੁਆਰਫ਼ ਖ਼ਾਨ ਨੂੰ ਬੰਦਾ ਸਿੰਘ ਦਾ ਪਿੱਛਾ ਕਰਨ ਵਾਸਤੇ ਰਵਾਨਾ ਕਰ ਦਿਤਾ।

23 ਅਪਰੈਲ 1712 ਦੇ ਦਿਨ ਬਾਦਸ਼ਾਹ ਜਹਾਂਦਾਰ ਖ਼ਾਨ ਨੇ ਮੁਹੰਮਦ ਅਮੀਨ ਖ਼ਾਨ ਨੂੰ ਨਵੇਂ ਸਿਪਾਹੀ ਭਰਤੀ ਕਰਨ ਦੀ ਇਜਾਜ਼ਤ ਦੇ ਦਿਤੀ। ਉਸ ਨੇ 15 ਸੌ ਘੋੜਸਵਾਰ 25 ਰੁਪੈ ਮਹੀਨਾ 'ਤੇ ਅਤੇ 2 ਹਜ਼ਾਰ ਪੈਦਲ ਸਿਪਾਹੀ ਚਾਰ ਰੁਪੈ ਮਹੀਨਾ ਤਨਖ਼ਾਹ 'ਤੇ ਭਰਤੀ

ਕਰ ਲਏ। ਇਨ੍ਹੀਂ ਦਿਨੀਂ ਜਹਾਂਦਾਰ ਸ਼ਾਹ ਸ਼ਾਹਜਹਾਨਾਬਾਦ (ਦਿੱਲੀ) ਵਾਸਤੇ ਰਵਾਨਾ ਹੋ ਚੁਕਾ ਸੀ। ਉਹ 7 ਮਈ ਨੂੰ ਸੁਲਤਾਨਪੁਰ ਲੋਧੀ ਵਿਚ ਸੀ। ਇੱਥੋਂ ਦੱਖਣੀ ਸਰਾਂ (ਨਕੋਦਰ ਨੇੜੇ), ਨੂਰਮਹਿਲ, ਫ਼ਿਲੌਰ, ਲੁਧਿਆਣਾ, ਦੋਰਾਹਾ ਤੇ ਖੇੜਾ ਵਿਚ ਪੜਾਅ ਕਰਦਾ ਉਹ 20 ਮਈ ਨੂੰ ਸਾਹਰਿੰਦ ਪਹੁੰਚ ਗਿਆ। ਇੱਥੇ ਬਾਦਸ਼ਾਹ ਨੂੰ ਦਸਿਆ ਗਿਆ ਕਿ ਬੰਦਾ ਸਿੰਘ ਦੋਬਾਰਾ ਲੋਹਗੜ੍ਹ ਵਿਚ ਪਹੁੰਚ ਗਿਆ ਹੈ। 22 ਮਈ ਨੂੰ ਬਾਦਸ਼ਾਹ ਨੇ ਸਾਹਰਿੰਦ ਦੇ ਸੂਬੇਦਾਰ ਜ਼ੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਬੰਦਾ ਸਿੰਘ 'ਤੇ ਹਮਲਾ ਕਰਨ ਵਾਸਤੇ ਹੋਰ ਅੱਠ ਹਜ਼ਾਰ ਘੋੜਸਵਾਰ ਭੇਜਣ ਵਾਸਤੇ ਕਿਹਾ। 13 ਜੂਨ ਨੂੰ ਬਾਦਸ਼ਾਹ ਨੂੰ ਦਸਿਆ ਗਿਆ ਕਿ ਕਮਾਓਂ ਦੇ ਚੌਧਰੀ ਜਗਤ ਚੰਦ ਨੇ ਬੰਦਾ ਸਿੰਘ ਦੇ ਖ਼ਿਲਾਫ਼ ਮੁਹਿੰਮ 'ਚ ਬੜਾ ਰੋਲ ਅਦਾ ਕੀਤਾ ਸੀ ਪਰ ਸ੍ਰੀਨਗਰ (ਗੜ੍ਹਵਾਲ) ਦੇ ਰਾਜੇ ਫ਼ਤਹਿ ਸ਼ਾਹ ਨੇ ਬੰਦਾ ਸਿੰਘ ਦੀ ਮਦਦ ਕੀਤੀ ਸੀ (*ਦਿਲਚਸਪ ਗੱਲ ਹੈ ਕਿ ਇਹ ਉਹੀ ਰਾਜਾ ਸੀ, ਜਿਸ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ, 24 ਸਾਲ ਪਹਿਲਾਂ 18 ਸਤੰਬਰ 1688 ਦੇ ਦਿਨ, ਭੰਗਾਣੀ ਦੀ ਲੜਾਈ ਵਿਚ ਬੁਰੀ ਤਰ੍ਹਾਂ ਹਰਾਇਆ ਸੀ*)। ਬਾਦਸ਼ਾਹ ਨੇ ਕਮਾਓਂ ਦੇ ਜਗਤ ਚੰਦ ਵਾਸਤੇ ਇਕ ਕੀਮਤੀ ਖ਼ਿੱਲਤ, ਹੀਰਿਆਂ ਨਾਲ ਜੜੀ ਇਕ ਤਲਵਾਰ ਤੇ ਇਕ ਫ਼ੁਰਮਾਨ ਭੇਜਿਆ ਤੇ ਸ੍ਰੀ ਨਗਰ ਦੇ ਰਾਜੇ ਨੂੰ ਸਜ਼ਾ ਦੇਣ ਵਾਸਤੇ ਹੁਕਮ ਕੀਤਾ। 2 ਜੁਲਾਈ 1712 ਨੂੰ ਨਾਹਨ ਦੇ ਨਾਬਾਲਗ ਰਾਜੇ ਨੂੰ ਕੈਦ ਵਿਚੋਂ ਦਰਬਾਰ ਵਿਚ ਬੁਲਾਇਆ ਗਿਆ। (ਉਸ ਨੂੰ ਬੈਠਣ ਦੀ ਇਜਾਜ਼ਤ ਨਾ ਦਿਤੀ ਗਈ ਤੇ ਖੜ੍ਹਾ ਰਖਿਆ ਗਿਆ)। ਉਸ ਨੂੰ ਕਿਸੇ ਜ਼ਿੰਮੇਦਾਰ ਸ਼ਖ਼ਸ ਦੀ ਜ਼ਾਮਨੀ 'ਤੇ ਰਿਹਾ ਕਰਨ ਦਾ ਹੁਕਮ ਦਿਤਾ ਗਿਆ ਤੇ ਉਸ ਵੱਲੋਂ ਵਫ਼ਾਦਾਰੀ ਜ਼ਾਹਿਰ ਕਰਨ ਬਦਲੇ ਉਸ ਨੂੰ ਖ਼ਿੱਲਤ ਭੇਟ ਕੀਤੀ ਗਈ।

12 ਜੁਲਾਈ ਨੂੰ ਸਾਹਰਿੰਦ ਦੇ ਸੂਬੇਦਾਰ ਜ਼ੈਨ-ਉਦ-ਦੀਨ ਅਹਿਮਦ ਖ਼ਾਨ ਨੂੰ ਮੁਹੰਮਦ ਅਮੀਨ ਖ਼ਾਨ ਦੀ ਫ਼ੌਜ ਦਾ ਦੀਵਾਨ ਵੀ ਬਣਾ ਦਿੱਤਾ ਗਿਆ। ਜ਼ੈਨ-ਉਦ-ਦੀਨ ਅਹਿਮਦ ਖ਼ਾਨ ਦੇ ਭਤੀਜੇ ਅਬੂ-ਉਲ-ਕਾਸਿਮ ਨੂੰ ਸਾਹਰਿੰਦ ਦੀ ਨਾਇਬ ਫ਼ੌਜਦਾਰੀ ਬਖ਼ਸ਼ੀ ਗਈ। 24 ਜੁਲਾਈ ਨੂੰ ਜਲਾਲ ਖ਼ਾਨ ਨੂੰ ਰੋਹਤਕ, ਮੁਹੰਮਦ ਅਮੀਨ ਨੂੰ ਰਜੌੜੀ ਅਤੇ ਮੁਹੰਮਦ ਬਕਾ ਨੂੰ ਫ਼ਤਿਹਾਬਾਦ ਦਾ ਫ਼ੌਜਦਾਰ ਲਾ ਦਿੱਤਾ ਗਿਆ।

**ਬੰਦਾ ਸਿੰਘ ਦਾ ਫਿਰ ਪੰਜਾਬ ਮੁੜਨਾ**

ਬਹਾਦਰ ਸ਼ਾਹ ਦੀ ਮੌਤ ਦੀ ਖ਼ਬਰ ਮਿਲਦਿਆਂ ਹੀ ਬੰਦਾ ਸਿੰਘ ਰਿਆਸੀ ਤੋਂ ਪੰਜਾਬ ਵਲ ਨੂੰ ਚਲ ਪਿਆ ਸੀ। ਇਸ ਦੌਰਾਨ ਲਾਹੌਰ ਦੇ ਸੂਬੇਦਾਰ ਇਸਲਾਮ ਖ਼ਾਨ ਨੇ ਉਸ ਦਾ ਰਾਹ ਡੱਕਣ ਦੀ ਕੋਸ਼ਿਸ਼ ਕੀਤੀ ਪਰ ਨਾਕਾਮ ਰਿਹਾ। ਬੰਦਾ ਸਿੰਘ ਨੇ ਮਾਰਚ-ਅਪਰੈਲ 1712 ਵਿਚ ਲੋਹਗੜ੍ਹ ਅਤੇ ਸਢੌਰਾ 'ਤੇ ਵੀ ਕਬਜ਼ਾ ਕਰ ਲਿਆ। ਜਦ ਇਹ ਖ਼ਬਰ ਸਾਹਰਿੰਦ ਦੇ ਨਾਇਬ ਸੂਬੇਦਾਰ ਨੂੰ ਮਿਲੀ ਤਾਂ ਉਸ ਨੇ ਫ਼ੌਜ ਲੈ ਕੇ ਬੰਦਾ ਸਿੰਘ 'ਤੇ ਹਮਲਾ ਕਰ ਦਿਤਾ ਪਰ ਬੁਰੀ ਤਰ੍ਹਾਂ ਹਾਰ ਗਿਆ। ਹਾਰ ਮਗਰੋਂ ਵੀ ਉਹ ਸਾਹਰਿੰਦ ਵਾਪਿਸ ਨਹੀਂ ਗਿਆ ਅਤੇ ਦੂਜੇ ਹਮਲੇ ਦੀ ਤਰਕੀਬ ਘੜਦਾ ਰਿਹਾ। ਇਸ ਦੌਰਾਨ ਹੀ

ਇਕ ਰਾਤ ਨੂੰ ਇਕ ਸਿੱਖ ਉਸ ਦੇ ਤੰਬੂ ਤਕ ਪਹੁੰਚ ਗਿਆ ਅਤੇ ਉਸ ਦਾ ਸਿਰ ਕੱਟ ਲਿਆ। ਇਸ ਵੇਲੇ ਬਾਬਾ ਬੰਦਾ ਸਿੰਘ ਆਪ ਲੋਹਗੜ੍ਹ ਵਿਚ ਬੈਠਾ ਹੋਇਆ ਸੀ। ਜਦ ਮੁਹੰਮਦ ਅਮੀਨ ਖ਼ਾਨ ਨੂੰ ਇਹ ਪਤਾ ਲੱਗਾ ਤਾਂ ਉਸ ਨੇ ਇਕ ਵੱਡੀ ਫ਼ੌਜ ਨਾਲ ਲੋਹਗੜ੍ਹ ਕਿਲ੍ਹੇ ਨੂੰ ਘੇਰਾ ਪਾ ਲਿਆ। ਪਰ ਬੰਦਾ ਇਸ ਵਾਰ ਫੇਰ ਬਚ ਕੇ ਪਹਾੜਾਂ ਨੂੰ ਨਿਕਲ ਗਿਆ।

ਪਹਿਲੀ ਸਤੰਬਰ 1712 ਦੇ ਦਿਨ ਬਾਦਸ਼ਾਹ ਜਹਾਂਦਾਰ ਸ਼ਾਹ ਨੂੰ ਮੁਹੰਮਦ ਅਮੀਨ ਖ਼ਾਨ ਦੀ ਰਿਪਰੋਟ ਪੁੱਜੀ ਜਿਸ ਵਿਚ ਦਸਿਆ ਗਿਆ ਸੀ ਕਿ ਬਹੁਤ ਸਾਰੇ ਸਿੱਖ ਅਗਸਤ 1712 ਦੇ ਸ਼ੁਰੂ ਵਿਚ ਪਹਾੜਾਂ ਤੋਂ ਉਤਰ ਕੇ ਸਢੌਰਾ ਦੇ ਕਿਲ੍ਹੇ ਵਿਚ ਆ ਗਏ ਸਨ ਤੇ ਉਨ੍ਹਾਂ ਨੇ ਸਢੌਰੇ ਵਿਚ ਪੱਕੀ ਗੜ੍ਹੀ ਬਣਾ ਲਈ ਹੋਈ ਸੀ। ਮੁਗ਼ਲ ਫੌਜਾਂ ਨੇ ਵੀ ਇਸ ਕਿਲ੍ਹੇ ਦੇ ਬਾਹਰ ਇਕ ਕੱਚੀ ਗੜ੍ਹੀ ਬਣਾ ਕੇ ਮੋਰਚੇ ਗੱਡ ਲਏ ਸਨ। ਸਿੱਖ ਹਰ ਰੋਜ਼ ਗੜ੍ਹੀ ਵਿਚੋਂ ਨਿਕਲਦੇ ਸਨ ਤੇ ਮੁਗ਼ਲ ਫ਼ੌਜੀ ਉਨ੍ਹਾਂ 'ਤੇ ਹਮਲਾ ਕਰਦੇ ਸਨ। ਇੰਞ ਰੋਜ਼ ਲੜਾਈ ਹੁੰਦੀ ਸੀ। 17 ਅਗਸਤ ਨੂੰ ਬੰਦਾ ਸਿੰਘ ਪਹਾੜਾਂ 'ਚੋਂ ਉਤਰ ਕੇ ਸਢੌਰੇ ਵਲ ਆਇਆ ਤੇ ਦੋਹਾਂ ਧਿਰਾਂ ਵਿਚ ਜ਼ਬਰਦਸਤ ਜੰਗ ਹੋਈ। ਇਸ ਲੜਾਈ ਵਿਚ, ਗਿਣਤੀ ਘਟ ਹੋਣ ਕਾਰਨ, ਮੁਗ਼ਲਾਂ ਦਾ ਵਧੇਰੇ ਨੁਕਸਾਨ ਹੋਇਆ। ਮੁਹੰਮਦ ਅਮੀਨ ਖ਼ਾਨ ਦੀ ਅਰਜ਼ 'ਤੇ 8 ਸਤੰਬਰ ਨੂੰ ਬਾਦਸ਼ਾਹ ਨੇ ਉਸ ਵਲ ਦੋ ਤੋਪਾਂ ਰਵਾਨਾ ਕਰਨ ਦਾ ਹੁਕਮ ਜਾਰੀ ਕੀਤਾ। ਛੇ ਮਹੀਨੇ ਦੇ ਘੇਰੇ ਮਗਰੋਂ ਵੀ ਸਢੌਰਾ ਮੁਗ਼ਲਾਂ ਦੇ ਕਬਜ਼ੇ ਵਿਚ ਨਾ ਆ ਸਕਿਆ। ਅਖ਼ੀਰ ਜਦ ਅੰਦਰ ਦਾਣਾ-ਪਾਣੀ ਮੁੱਕ ਗਿਆ ਤਾਂ ਬੰਦਾ ਸਿੰਘ ਇਕ ਰਾਤ ਨੂੰ ਘੇਰਾ ਤੋੜ ਕੇ ਉੱਥੋਂ ਨਿਕਲ ਗਿਆ।

ਉਧਰ ਸਤੰਬਰ ਦੇ ਅਖ਼ੀਰ ਵਿਚ ਨਾਹਨ ਦੇ ਰਾਜੇ ਨੇ, ਵਫ਼ਾਦਾਰੀ ਦੇ ਵਾਅਦੇ 'ਤੇ ਅਮਲ ਵਜੋਂ ਫ਼ੀਰੋਜ਼ ਜੰਗ ਖ਼ਾਨ ਨੂੰ ਸਿੱਖਾਂ ਦੇ ਠਿਕਾਣਿਆਂ ਬਾਰੇ ਇਤਲਾਹ ਭੇਜੀ। ਫ਼ੀਰੋਜ਼ ਜੰਗ ਖ਼ਾਨ ਅਤੇ ਨਾਹਨ ਰਾਜੇ ਦੇ ਸਿਪਾਹੀਆਂ ਨੇ ਸਿੱਖਾਂ 'ਤੇ ਹਮਲਾ ਕਰ ਦਿਤਾ ਜਿਸ ਨਾਲ ਦੋਹਾਂ ਧਿਰਾਂ ਦਾ ਬਹੁਤ ਨੁਕਸਾਨ ਹੋਇਆ। ਅਕਤੂਬਰ ਦੇ ਸ਼ੁਰੂ ਵਿਚ ਸਿੱਖਾਂ ਨੇ ਬਨੂੜ ਨੇੜੇ ਛੱਤ ਪਰਗਣੇ ਵਿਚ ਹਮਲਾ ਕਰ ਕੇ ਕਾਜ਼ੀ ਅਤੇ ਮੁਤਸੱਦੀ ਕਤਲ ਕਰ ਦਿਤੇ। ਸਾਹਰਿੰਦ ਦੇ ਫ਼ੌਜਦਾਰ ਦਾ ਡਿਪਟੀ ਜਾਨ ਬਚਾ ਕੇ ਦੌੜ ਗਿਆ। ਸੂਬੇਦਾਰ ਜ਼ੈਨ-ਉਦ-ਦੀਨ ਅਹਿਮਦ ਖ਼ਾਨ ਵੀ ਸਿੱਖਾਂ ਦੇ ਖ਼ਿਲਾਫ਼ ਕੋਈ ਐਕਸ਼ਨ ਨਾ ਲੈ ਸਕਿਆ। ਬਹਾਦਰ ਸ਼ਾਹ ਨੂੰ ਮਰਿਆਂ ਅੱਠ ਮਹੀਨੇ ਹੋ ਚੁਕੇ ਸਨ ਤੇ ਇਸ ਸਮੇਂ ਦੌਰਾਨ ਸਿੱਖਾਂ ਨੇ ਲੋਹਗੜ੍ਹ, ਸਢੌਰਾ ਤੇ ਸਾਹਰਿੰਦ ਦੇ ਦੁਆਲੇ ਫਿਰ ਆਪਣਾ ਬੋਲਬਾਲਾ ਕਾਇਮ ਕਰ ਲਿਆ ਸੀ।

ਜਹਾਂਦਾਰ ਸ਼ਾਹ ਨੇ 20 ਅਕਤੂਬਰ ਨੂੰ ਦਰਬਾਰ ਸਜਾ ਕੇ ਅਦਾਲਤ ਲਾਈ। ਜਹਾਂਦਰ ਸ਼ਾਹ ਦੇ ਭਰਾਵਾਂ ਨੂੰ ਖ਼ਤਮ ਕਰਨ ਵਿਚ ਸਭ ਤੋਂ ਵਧ ਰੋਲ ਅਬਦੁਸ ਸਮਦ ਖ਼ਾਨ ਨੇ ਅਦਾ ਕੀਤਾ ਸੀ ਇਸ ਕਰ ਕੇ ਉਸ ਦਾ ਮਨਸਬ ਛੇ ਹਜ਼ਾਰ ਜ਼ਾਤ ਤੇ ਪੰਜ ਹਜ਼ਾਰ ਸਵਾਰ ਕਰ ਦਿਤਾ ਗਿਆ ਅਤੇ ਉਸ ਨੂੰ ਖਿੱਲਤ ਤੇ ਸਰਪੇਚ ਵੀ ਭੇਂਟ ਕੀਤਾ ਗਿਆ। ਇਸ ਦੇ ਨਾਲ ਹੀ ਬਾਦਸ਼ਾਹ ਨੇ ਆਪਣੇ ਭਰਾਵਾਂ ਦੇ ਵਫ਼ਾਦਾਰ ਸਾਰੇ ਅਮੀਰ-ਵਜ਼ੀਰ, ਜਿਨ੍ਹਾਂ ਦੀ ਗਿਣਤੀ ਸਤਾਰਾਂ ਸੀ, ਕੈਦ ਕਰਨ ਦਾ ਹੁਕਮ ਜਾਰੀ ਕਰ ਦਿਤਾ। ਮੁਖ਼ਲਿਸ ਖ਼ਾਨ, ਰੁਸਤਮ ਦਿਲ ਖ਼ਾਨ ਤੇ ਹਕੀਮ ਮੋਇਤਮਦ-ਉਲ-ਮਲਿਕ ਦੇ ਬੰਦ-ਬੰਦ ਕੱਟਣ ਦੀ ਸਜ਼ਾ ਦਿਤੀ

ਗਈ ’ਤੇ ਅਮਲ ਕਰਨ ਵਾਸਤੇ ਹੁਕਮ ਜਾਰੀ ਕੀਤਾ। ਇੰਵ ਹੀ ਸ਼ਹਿਜ਼ਾਦਾ ਅਜ਼-ਉਦ-ਦੀਨ ਨੂੰ ਫ਼ੌਜ ਦੇ ਕੇ ਫ਼ਾਰੁਖ਼ਸੀਆਰ (ਪੁਤਰ ਮੁਹੰਮਦ ਆਜ਼ਿਮ), ਜਿਸ ਨੇ ਖ਼ੁਦ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿਤਾ ਹੋਇਆ ਸੀ, ਨੂੰ ਸਜ਼ਾ ਦੇਣ ਵਾਸਤੇ ਭੇਜ ਦਿਤਾ ਗਿਆ।

## ਜਹਾਂਦਾਰਸ਼ਾਹ ਦਾ ਕਤਲ ਤੇ ਫ਼ਾਰੁਖ਼ਸੀਆਰ ਦਾ ਬਾਦਸ਼ਾਹ ਬਣਨਾ

ਜਹਾਂਦਾਰਸ਼ਾਹ ਦੀ ਬਾਦਸ਼ਾਹਤ ਸਿਰਫ਼ 8 ਮਹੀਨੇ ਹੀ ਰਹੀ। ਉਸ ਨੇ ਇਹ ਸਾਰਾ ਸਮਾਂ ਆਪਣੀ ਮਹਿਬੂਬਾ ਨਾਲ ਅੱਯਾਸ਼ੀ ਵਿਚ ਬਿਤਾ ਦਿਤਾ। ਦੂਜੇ ਪਾਸੇ ਉਸ ਦੇ ਭਤੀਜੇ ਫ਼ਾਰੁਖ਼ਸੀਆਰ ਨੇ 27 ਮਾਰਚ ਨੂੰ ਪਟਨਾ ਵਿਚ ਖ਼ੁਦ ਨੂੰ ਬਾਦਸ਼ਾਹ ਐਲਾਨ ਕਰ ਦਿਤਾ। ਇਸ ਮੌਕੇ ’ਤੇ ਹੁਸੈਨ ਅਲੀ ਖ਼ਾਨ ਬਿਹਾਰ ਸੂਬੇ ਦਾ ਨਾਇਬ ਸੂਬੇਦਾਰ ਸੀ। ਫ਼ਾਰੁਖ਼ਸੀਆਰ ਵੱਲੋਂ ਬਾਦਸ਼ਾਹਤ ਦਾ ਐਲਾਣ ਕਰਨ ਵੇਲੇ ਹੁਸੈਨ ਅਲੀ ਖ਼ਾਨ ਪਟਨਾ ਵਿਚ ਨਹੀਂ ਸੀ। ਇਸ ਸਮੇਂ ਫ਼ਾਰੁਖ਼ਸੀਆਰ ਦੀ ਮਾਂ ਹੁਸੈਨ ਅਲੀ ਖ਼ਾਨ ਦੀ ਮਾਂ ਕੋਲ ਗਈ ਤੇ ਉਸ ਨੂੰ ਕਿਹਾ ਕਿ ਉਹ ਆਪਣੇ ਪੁੱਤਰ ਨੂੰ ਫ਼ਾਰੁਖ਼ਸੀਆਰ ਦੀ ਮਦਦ ਕਰਨ ਵਾਸਤੇ ਆਖੇ। ਉਸ ਨੇ ਕਿਹਾ ਕਿ ਹੁਸੈਨ ਅਲੀ ਤੇ ਉਸ ਦੇ ਭਰਾ ਅਬਦੁੱਲਾ ਖ਼ਾਨ (ਕੁਤਬ-ਉਲ-ਮੁਲਕ) ਨੂੰ ਸਰਕਾਰੀ ਅਹੁਦੇ ਫ਼ਾਰੁਖ਼ਸੀਆਰ ਦੇ ਬਾਪ ਨੇ ਹੀ ਦਿਵਾਏ ਸਨ ਇਸ ਕਰ ਕੇ ਉਨ੍ਹਾਂ ਨੂੰ ਵੀ ਸਾਡੀ ਮਦਦ ਕਰਨੀ ਚਾਹੀਦੀ ਹੈ। ਪਹਿਲਾਂ ਤਾਂ ਹੁਸੈਨ ਅਲੀ ਖ਼ਾਨ ਦੀ ਮਾਂ ਨੇ ਕੋਈ ਵਾਅਦਾ ਨਾ ਕੀਤਾ ਪਰ ਜਦ ਉਸ ਨੇ ਰੋਣਾ-ਪਿੱਟਣਾ ਤੇ ਮਿੰਨਤਾਂ ਕਰਨੀਆਂ ਸ਼ੁਰੂ ਕੀਤੀਆਂ ਤਾਂ ਉਹ ਮੰਨ ਗਈ। (ਇਰਵਿਨ, *ਲੇਟਰ ਮੁਗ਼ਲਜ਼*, ਸਫ਼ਾ 206)। ਕੁਝ ਦਿਨਾਂ ਬਾਅਦ ਹਸੈਨ ਅਲੀ ਵੀ ਪਟਨਾ ਪਹੁੰਚ ਗਿਆ। ਹੁਣ ਫ਼ਾਰੁਖ਼ਸੀਆਰ ਮਾਂ ਨੂੰ ਲੈ ਕੇ ਉਸ ਕੋਲ ਪੁੱਜਾ ਤੇ ਕਹਿਣ ਲੱਗਾ ਕਿ ਜਾ ਤਾਂ ਮੈਨੂੰ ਗ੍ਰਿਫ਼ਤਾਰ ਕਰ ਕੇ ਬਾਦਸ਼ਾਹ ਕੋਲ ਭੇਜ ਦਿਓ ਜਾਂ ਬਾਦਸ਼ਾਹਤ ਦਿਵਾਓ। ਮੈਂ ਹਕੂਮਤ ਦੀ ਅਸਲ ਵਾਗਡੋਰ ਤੁਹਾਨੂੰ ਸੌਂਪ ਦਿਆਂਗਾ। ਉਸ ਨੇ ਦੋ ਵੱਡੇ ਅਹੁਦੇ: ਫ਼ੌਜ ਦਾ ਮੁਖੀ (ਹੁਸੈਨ ਅਲੀ ਨੂੰ) ਅਤੇ ਬਖ਼ਸ਼ੀ (ਅਬਦੁੱਲਾ ਖ਼ਾਨ ਨੂੰ) ਦੇਣੇ ਮੰਨ ਲਏ (ਇਰਵਿਨ, ਸਫ਼ਾ 206)। ਮਗਰੋਂ ਅਬਦੁੱਲਾ (ਜੋ ਅਲਾਹਾਬਦ ਸੂਬੇ ਦਾ ਨਾਇਬ ਸੂਬੇਦਾਰ ਸੀ) ਵੀ ਮੰਨ ਗਿਆ ਕਿਉਂ ਕਿ ਜਹਾਂਦਾਰ ਸ਼ਾਹ ਉਸ ਦੀ ਵਫ਼ਾਦਾਰੀ ’ਤੇ ਸ਼ੱਕ ਕਰਦਾ ਸੀ (ਮਗਰੋਂ ਜਹਾਦਾਰ ਸ਼ਾਹ ਨੇ ਆਪਣੀ ਗ਼ਲਤੀ ਮੰਨ ਕੇ ਉਸ ਦਾ ਮਨਸਬ ਚਾਰ ਤੋਂ ਛੇ ਹਜ਼ਾਰ ਕਰ ਦਿੱਤਾ। ਪਰ ਉਹ ਉੱਥੋਂ ਨਿਕਲ ਕੇ ਫ਼ਾਰੁਖ਼ਸੀਆਰ ਵੱਲ ਜਾ ਚੁਕਾ ਸੀ)। ਇਰਵਿਨ ਮੁਤਾਬਿਕ ਮੁਹੰਮਦ ਅਮੀਨ ਖ਼ਾਨ (ਮੌਤ 27 ਜਨਵਰੀ 1721) ਨੂੰ ਦੂਜਾ ਬਖ਼ਸ਼ੀ ਤੇ ਅਫ਼ਰਾਸਿਆਬ ਖ਼ਾਨ (ਮੌਤ 21 ਅਗਸਤ 1718) ਨੂੰ ਤੀਜਾ ਬਖ਼ਸ਼ੀ ਬਣਾਇਆ ਗਿਆ ਸੀ (ਇਰਵਿਨ, ਸਫ਼ਾ 258)।

ਜਦ ਫ਼ਾਰੁਖ਼ਸੀਆਰ ਨੇ ਅਬਦੁਲਾ ਖ਼ਾਨ ਅਤੇ ਸਈਅਦ ਹੁਸੈਨ ਅਲੀ ਖ਼ਾਨ ਨੂੰ ਆਪਣੇ ਨਾਲ ਰਲਾ ਲਿਆ ਤਾਂ ਨਵੰਬਰ ਵਿਚ ਉਹ ਫ਼ੌਜ ਲੈ ਕੇ ਦਿੱਲੀ ਵਲ ਚਲ ਪਿਆ। 17 ਨਵੰਬਰ 1712 ਦੇ ਦਿਨ ਉਹ ਆਗਰਾ ਨੇੜੇ ਸ਼ਾਮੂਗੜ੍ਹ ਦੇ ਮੈਦਾਨ ਵਿਚ ਪੁਜ ਚੁਕਾ

ਸੀ। ਇੱਥੇ ਜਹਾਂਦਰ ਸ਼ਾਹ ਦੇ ਕਈ ਜਰਨੈਲ ਬਹਾਨੇ ਨਾਲ ਦਿੱਲੀ 'ਚੋਂ ਖਿਸਕ ਕੇ ਫ਼ਾਰੁਖ਼ਸੀਆਰ ਨਾਲ ਆ ਮਿਲੇ। ਇਸ ਮਗਰੋਂ ਜਹਾਂਦਾਰ ਖ਼ਾਨ ਨੇ 22 ਹਜ਼ਾਰ ਨਵੇਂ ਸਵਾਰ ਭਰਤੀ ਕਰਨ ਦਾ ਹੁਕਮ ਜਾਰੀ ਕਰ ਦਿਤੇ ਤੇ ਆਗਰੇ ਵਲ ਕੂਚ ਕਰ ਦਿਤਾ। ਫ਼ਾਰੱਖ਼ਸੀਅਰ ਕੋਲ 40-50 ਹਜ਼ਾਰ ਸਵਾਰ ਤੇ ਭਾਰੀ ਤੋਪਖਾਨਾ ਸੀ। ਪਰ ਮੀਂਹ ਅਤੇ ਠੰਡ ਨੇ ਲੜਾਈ ਟਾਲ ਦਿਤੀ। 31 ਦਸੰਬਰ ਨੂੰ ਜਦੋਂ ਮੀਂਹ ਕੁਝ ਮੱਠਾ ਪਿਆ ਤਾਂ ਫ਼ਾਰੁਖਸੀਆਰ ਨੇ ਹਮਲਾ ਕਰ ਦਿਤਾ। ਪਹਿਲੇ ਹੱਲੇ ਵਿਚ ਹੀ ਕੋਕਲਤਾਸ਼ ਖ਼ਾਨ ਮਾਰਿਆ ਗਿਆ ਤੇ 'ਰੁਸਤਮਿ ਹਿੰਦ' ਜ਼ਖ਼ਮੀ ਹੋ ਗਿਆ। ਸ਼ਾਮ ਵੇਲੇ ਜਹਾਂਦਾਰ ਖ਼ਾਨ ਆਪ ਵੀ ਨੱਸ ਗਿਆ ਤੇ ਸਿਰਫ਼ ਜ਼ੁਲਫ਼ਕਾਰ ਖ਼ਾਨ ਹੀ ਮੈਦਾਨ ਵਿਚ ਡਟਿਆ ਰਿਹਾ। ਅਖ਼ੀਰ ਉਹ ਵੀ ਮੁਕਾਬਲਾ ਨਾ ਕਰ ਸਕਿਆ ਤੇ ਦਿੱਲੀ ਨੂੰ ਭੱਜ ਟੁਰਿਆ। ਆਗਰੇ ਤੋਂ ਭੱਜਿਆ ਬਾਦਸ਼ਾਹ ਆਪਣੀ ਮਹਿਬੂਬਾ ਸਣੇ ਦਿੱਲੀ ਆ ਕੇ ਆਸਫ਼-ਉਦ-ਦੌਲਾ ਅਸਦ ਖ਼ਾਨ ਦੇ ਘਰ ਲੁਕ ਗਿਆ। ਅਸਦ ਖ਼ਾਨ ਨੇ ਦੋਹਾਂ ਨੂੰ ਆਪਣੇ ਬੰਗਲੇ ਅੰਦਰ ਡੱਕ ਦਿਤਾ। ਏਨੇ ਵਿਚ ਜ਼ੁਲਫ਼ਕਾਰ ਖ਼ਾਨ ਵੀ ਉੱਥੇ ਪੁਜ ਗਿਆ। ਅਸਦ ਖ਼ਾਨ ਉਸ ਨੂੰ ਵੀ ਘਰ ਵਿਚ ਹੀ ਲੁਕਿਆ ਰਹਿਣ ਵਾਸਤੇ ਸਲਾਹ ਦਿਤੀ ਜੋ ਉਸ ਨੇ ਮੰਨ ਲਈ।

### ਜਹਾਂਦਾਰ ਸ਼ਾਹ ਦਾ ਕਤਲ

ਫ਼ਾਰੁਖਸੀਆਰ 31 ਜਨਵਰੀ 1713 ਨੂੰ ਦਿੱਲੀ ਪੁਜ ਗਿਆ। ਅਸਦ ਖ਼ਾਨ ਨੇ ਫ਼ਾਰੁਖਸੀਆਰ ਨੂੰ ਬਾਦਸ਼ਾਹ ਜਹਾਂਦਾਰ ਸ਼ਾਹ ਦੇ ਲੁਕਣ ਦੀ ਥਾਂ ਬਾਰੇ ਦਸ ਦਿਤਾ। ਫ਼ਾਰਖ਼ਸੀਅਰ ਨੇ ਸੈਫ਼ ਖ਼ਾਨ ਨੂੰ ਜਹਾਂਦਾਰ ਸ਼ਾਹ ਤੇ ਜ਼ੁਲਫ਼ਕਾਰ ਖ਼ਾਨ ਦੇ ਸਿਰ ਵੱਢ ਕੇ ਲਿਆਉਣ ਵਾਸਤੇ ਕਿਹਾ। ਇੰਞ 31 ਜਨਵਰੀ 1713 ਨੂੰ ਇਕ ਹੋਰ ਬਾਦਸ਼ਾਹ ਮਾਰਿਆ ਗਿਆ ਅਤੇ ਇਕ ਨਵਾਂ ਬਾਦਸ਼ਾਹ ਫ਼ਾਰੁਖ਼ਸੀਆਰ ਦਿੱਲੀ ਦੇ ਤਖ਼ਤ 'ਤੇ ਕਾਬਜ਼ ਹੋ ਗਿਆ।

ਫ਼ਾਰੁਖ਼ਸੀਅਰ ਨੇ ਬਾਦਸ਼ਾਹ ਬਣਨ ਤੋਂ ਮਗਰੋਂ ਸਭ ਤੋਂ ਪਹਿਲਾਂ ਤਾਂ ਆਪਣੇ ਮੁਖ਼ਾਲਿਫ਼ਾਂ ਨੂੰ ਸਜ਼ਾਵਾਂ ਦੇਣ ਦਾ ਕੰਮ ਸ਼ੁਰੂ ਕੀਤਾ। ਇਸ ਤੋਂ ਬਾਅਦ ਉਸ ਦੀ ਸਭ ਤੋਂ ਅਹਿਮ ਮੁਹਿੰਮ ਸਿੱਖਾਂ ਨੂੰ ਦਬਾਉਣਾ ਸੀ। 26 ਫ਼ਰਵਰੀ 1713 ਨੂੰ ਉਸ ਨੇ ਮੁਹੰਮਦ ਅਮੀਨ ਖ਼ਾਨ ਬਹਾਦਰ ਨੂੰ ਦੂਜੇ ਨੰਬਰ ਦਾ ਬਖ਼ਸ਼ੀ ਬਣਾ ਦਿਤਾ। ਮੁਹੰਮਦ ਅਮੀਨ ਖ਼ਾਨ ਨੇ ਜਿੱਥੇ ਹੁਣ ਫ਼ਾਰੁਖ਼ਸੀਆਰ ਨੂੰ ਵਫ਼ਾਦਾਰੀ ਜਿਤਾਈ ਸੀ ਉੱਥੇ ਤਕਰੀਬਨ ਦੋ ਸਾਲ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਦੀ ਅਗਵਾਈ ਵੀ ਕੀਤੀ ਸੀ। ਇਸ ਕਰ ਕੇ ਫ਼ਾਰੁਖ਼ਸੀਅਰ ਵੀ ਉਸ 'ਤੇ ਬਹੁਤ ਖ਼ੁਸ਼ ਸੀ।

### ਅਬਦੁਸ ਸਮਦ ਖ਼ਾਨ ਨੂੰ ਮੁਆਫ਼ੀ ਦੇ ਕੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਤੇ ਭੇਜਣਾ

ਅਬਦੁਸ ਸਮਦ ਖ਼ਾਨ ਮਰ ਚੁਕੇ ਬਾਦਸ਼ਾਹ ਜਹਾਂਦਾਰ ਖ਼ਾਨ ਦਾ ਵਫ਼ਾਦਾਰ ਸੀ। 3 ਮਾਰਚ 1712 ਦੇ ਦਿਨ ਅਜ਼ੀਮੁਨ ਸ਼ਾਹ (ਪਿਤਾ ਫ਼ਰੱਖ਼ਸੀਅਰ) ਨੂੰ ਜੰਗ ਵਿਚ ਮਾਰਨ ਦੀ ਮੁਹਿੰਮ ਦਾ ਉਹੀ ਮੁਖੀ ਸੀ। ਜਹਾਂਦਾਰ ਖ਼ਾਨ ਨੇ ਉਸ ਨੂੰ ਇਸ ਬਦਲੇ "ਬਹਾਦਰ" ਦਾ ਖ਼ਿਤਾਬ ਵੀ ਦਿਤਾ ਸੀ ਅਤੇ ਛੇ ਹਜ਼ਾਰੀ ਮਨਸਬ ਵੀ ਦਿਤਾ ਸੀ। ਇਸ ਹਿਸਾਬ ਨਾਲ ਉਹ ਫ਼ਾਰੁਖਸੀਆਰ ਦੇ ਪਹਿਲੇ ਦਰਜੇ ਦੇ ਦੁਸ਼ਮਣਾਂ ਵਿਚ ਆਉਂਦਾ ਸੀ। ਪਰ 26 ਜਨਵਰੀ

1713 ਦੇ ਦਿਨ ਮੁਹੰਮਦ ਅਮੀਨ ਖ਼ਾਨ ਬਹਾਦਰ ਬਾਦਸ਼ਾਹ ਕੋਲ ਆਇਆ ਅਤੇ ਉਸ ਨੂੰ ਦੱਸਿਆ ਕਿ ਅਬਦੁਸ ਸਮਦ ਖ਼ਾਨ (ਜੋ ਮੁਹੰਮਦ ਅਮੀਨ ਖ਼ਾਨ ਦਾ ਕੁੜਮ ਸੀ) ਆਪਣੇ ਗੁਨਾਹਾਂ ਦੀ ਮੁਆਫ਼ੀ ਮੰਗਣਾ ਚਾਹੁੰਦਾ ਹੈ। ਉਸ ਨੇ ਯਕੀਨ ਦਿਵਾਇਆ ਕਿ ਅਬਦੁਸ ਸਮਦ ਖ਼ਾਨ ਬਾਦਸ਼ਾਹ ਦਾ ਗ਼ੁਲਾਮ ਬਣ ਕੇ ਰਹੇਗਾ। ਬਾਦਸ਼ਾਹ ਨੇ ਉਸ ਨਾਲ ਵਾਅਦਾ ਕੀਤਾ ਕਿ ਉਹ ਅਬਦੁਸ ਸਮਦ ਖ਼ਾਨ ਨੂੰ ਮੁਆਫ਼ ਕਰ ਦੇਵੇਗਾ। ਉਸ ਨੇ ਅਬਦੁਸ ਸਮਦ ਖ਼ਾਨ ਨੂੰ ਅਗਲੇ ਦਿਨ ਇਕੱਲਿਆਂ ਮਿਲਣ ਵਾਸਤੇ ਕਿਹਾ। ਹੁਕਮ ਪੁੱਜਣ 'ਤੇ ਅਗਲੇ ਦਿਨ ਅਬਦੁਸ ਸਮਦ ਖ਼ਾਨ ਨੇ ਬਾਦਸ਼ਾਹ ਫ਼ਾਰੁਖਸੀਆਰ ਨੂੰ ਮਿਲ ਕੇ ਮੁਆਫ਼ੀ ਮੰਗੀ। ਬਾਦਸ਼ਾਹ ਨੇ ਉਸ ਨੂੰ ਮੁਆਫ਼ ਵੀ ਕਰ ਦਿਤਾ ਅਤੇ ਖ਼ਿਲਤ ਵੀ ਭੇਂਟ ਕੀਤੀ। 11 ਫ਼ਰਵਰੀ 1713 ਦੇ ਦਿਨ ਫ਼ਰੁੱਖਸੀਅਰ ਨੇ ਅਬਦੁਸ ਸਮਦ ਖ਼ਾਨ ਨੂੰ ਜੰਮੂ ਦਾ ਫ਼ੌਜਦਾਰ ਲਾ ਦਿਤਾ ਅਤੇ ਸਿੱਖਾਂ ਦੇ ਖ਼ਿਲਾਫ਼ ਸਖ਼ਤ ਐਕਸ਼ਨ ਕਰਨ ਵਾਸਤੇ ਹਦਾਇਤ ਦਿਤੀ। 22 ਫ਼ਰਵਰੀ ਨੂੰ ਉਸ ਨੂੰ ਲਾਹੌਰ ਦਾ ਸੂਬੇਦਾਰ ਵੀ ਬਣਾ ਦਿਤਾ ਗਿਆ ਤੇ ਸ਼ਰਤ ਰੱਖੀ ਕਿ ਉਹ ਬੰਦਾ ਸਿੰਘ ਤੋਂ ਸਢੌਰਾ ਤੇ ਲੋਹਗੜ੍ਹ ਕਿਲ੍ਹੇ ਖੋਹ ਲਵੇ। ਅਬਦੁਸ ਸਮਦ ਖ਼ਾਨ ਹੁਣ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਠਿਲ੍ਹ ਪਿਆ।

ਇਨ੍ਹਾਂ ਦਿਨਾਂ ਵਿਚ ਫ਼ਾਰੁਖ਼ਸੀਆਰ ਨੇ ਆਪਣੇ ਵਫ਼ਾਦਾਰਾਂ ਨੂੰ ਸੂਬੇਦਾਰੀਆਂ ਅਤੇ ਫ਼ੌਜਦਾਰੀਆਂ ਵੰਡੀਆਂ। ਉਸ ਨੇ ਲਾਹੌਰ ਦੇ ਸੂਬੇਦਾਰ ਇਨਾਇਤੁੱਲਾ ਦੀ ਥਾਂ ਅਮੀਰ-ਉਲ-ਉਮਰਾ ਅਲੀ ਮਰਦਾਨ ਖ਼ਾਨ (ਸ਼ਾਹ ਜਹਾਨੀ) ਦੇ ਪੋਤਰੇ ਜ਼ਬਰਦਸਤ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ (ਪਰ ਉਹ ਵਿਚਾਰਾ ਕੁਝ ਦਿਨ ਮਗਰੋਂ ਹੀ, ਮਈ ਦੇ ਤੀਜੇ ਹਫ਼ਤੇ ਵਿਚ, ਮਰ ਗਿਆ)। 26 ਫ਼ਰਵਰੀ ਨੂੰ ਇਰਾਦਤਮੰਦ ਨੂੰ ਏਮਨਾਬਾਦ ਦਾ ਸੂਬੇਦਾਰ, 2 ਮਾਰਚ ਨੂੰ ਸੈਫ਼-ਉਦ-ਦੀਨ ਅਹਿਮਦ ਖ਼ਾਨ ਨੂੰ ਗੁਜਰਾਤ ਦਾ ਫ਼ੌਜਦਾਰ, ਇਸੇ ਦਿਨ ਸਾਦਾਤ ਖ਼ਾਨ ਨੂੰ ਕਸ਼ਮੀਰ ਦਾ ਸੂਬੇਦਾਰ ਬਣਾ ਦਿੱਤਾ ਗਿਆ। ਸਾਦਾਤ ਖ਼ਾਨ ਨੂੰ ਤਾਂ ਛੇ ਹਜ਼ਾਰੀ-ਪੰਜ ਹਜ਼ਾਰ ਦਾ ਮਨਸਬ ਵੀ ਦਿੱਤਾ ਗਿਆ। 2 ਮਾਰਚ ਨੂੰ ਹੀ ਰਾਜਾ ਅਜੀਤ ਸਿੰਘ (ਜੋਧਪੁਰ) ਤੇ ਜੈ ਸਿੰਘ ਸਵਾਈ (ਜੈਪੁਰ-ਅੰਬੇਰ) ਨੂੰ ਪੰਜ-ਹਜ਼ਾਰੀ, ਪੰਜ ਹਜ਼ਾਰ ਸਵਾਰ ਦਾ ਮਨਸਬ ਬਖ਼ਸ਼ੇ ਜਾਣ ਦੀ ਖ਼ੁਸ਼ਖ਼ਬਰੀ ਭੇਜੀ ਗਈ।

*(ਦਰਅਸਲ ਅਜੀਤ ਸਿੰਘ ਜੋਧਪੁਰੀਏ ਨੇ ਆਪਣੀ ਧੀ, ਰਾਜ ਇੰਦਰ ਕੁੰਵਰ, ਫ਼ਾਰੁਖ਼ਸੀਆਰ ਨੂੰ ਦੇਣੀ ਮੰਨ ਲਈ ਸੀ। ਮਗਰੋਂ 6 ਜੁਲਾਈ ਨੂੰ ਸਈਅਦ ਹੁਸੈਨ ਅਲੀ ਖ਼ਾਨ ਇਸ ਕੁੜੀ ਦਾ ਡੋਲਾ ਲੈ ਕੇ ਅਲੀਵਰਦ ਦੀ ਸਰਾਂ ਵਿਚ ਪਹੁੰਚ ਗਿਆ। 13 ਸਤੰਬਰ ਨੂੰ ਇਹ ਰਾਜਕੁਮਾਰੀ ਦਿੱਲੀ ਪਹੁੰਚੀ ਜਿੱਥੇ 27 ਸਤੰਬਰ 1714 ਨੂੰ ਬਾਦਸ਼ਾਹ ਦੀ ਮਾਂ ਨੇ ਉਸ ਨੂੰ ਕਲਮਾ ਪੜ੍ਹਾ ਕੇ ਮੁਸਲਮਾਨੀ ਬਣਾਇਆ ਤੇ ਸ਼ਾਹੀ ਕਾਜ਼ੀ ਨੇ ਉਸ ਦੀ ਮੰਗਣੀ ਦੀ ਰਸਮ ਅਦਾ ਕੀਤੀ। ਜਦ ਇਹ ਸ਼ਾਦੀ ਹੋਈ ਤਾਂ ਫ਼ਾਰੁਖ਼ਸੀਆਰ ਖ਼ੂਨੀ ਬਵਾਸੀਰ ਕਾਰਨ ਬੀਮਾਰ ਸੀ (ਇਸ ਦਾ ਇਲਾਜ ਇਕ ਅੰਗਰੇਜ਼ ਡਾਕਟਰ ਵਿਲੀਅਮ ਹੈਮਿਲਟਨ ਨੇ ਕੀਤਾ ਤੇ ਬੰਗਾਲ ਵਿਚ ਅੰਗਰੇਜ਼ਾਂ ਵਾਸਤੇ ਕਸਟਮ ਡਿਊਟੀ ਮੁਆਫ਼ ਕਰਵਾਈ), ਇਸ ਕਰ ਕੇ ਉਹ ਅਜੀਤ ਸਿੰਘ ਦੀ ਧੀ ਨਾਲ ਦੋ ਮਹੀਨੇ ਤਕ ਸੇਜ 'ਤੇ ਨਾ ਜਾ ਸਕਿਆ (ਇਰਵਿਨ, ਲੇਟਰ ਮੁਗ਼ਲਜ਼, ਸਫ਼ਾ* 305 )।

ਫ਼ਾਰੁਖ਼ਸੀਆਰ ਦੇ ਕਤਲ ਮਗਰੋਂ ਉਸ ਨੂੰ ਉਸ ਦੇ ਬਾਪ ਨੇ 16 ਜੁਲਾਈ 1719 ਨੂੰ ਫ਼ਾਰੁਖ਼ਸੀਆਰ ਦੇ ਹਰਮ 'ਚੋਂ 'ਆਜ਼ਾਦ' ਕਰਵਾਇਆ ਅਤੇ ਉਸ ਨੂੰ ਫਿਰ ਹਿੰਦੂ ਬਣਾ ਕੇ,

ਉਸ ਦੀ ਸਾਰੀ ਦੌਲਤ ਸਣੇ ਜੋਧਪੁਰ ਲੈ ਗਿਆ। ਇਸ ਦੀ ਮੁਸਲਮਾਨਾਂ ਨੇ ਬੜੀ ਮੁਖ਼ਾਲਫ਼ਤ ਕੀਤੀ ਪਰ ਵਜ਼ੀਰ ਅਬਦੁੱਲਾ ਖ਼ਾਨ ਨੇ ਰਾਜਾ ਅਜੀਤ ਸਿੰਘ ਦੀ ਪੂਰੀ ਮਦਦ ਕਰ ਕੇ ਉਸ ਦੀ ਧੀ ਨੂੰ ਮਹਿਫ਼ੂਜ਼ ਉੱਥੋਂ ਕਢਵਾ ਦਿੱਤਾ। (ਇਰਵਿਨ, ਸਫ਼ਾ 401)

16 ਮਾਰਚ ਨੂੰ ਸਲਾਬਤ ਖ਼ਾਨ ਨੂੰ ਦਿੱਲੀ ਦੇ ਚੌਗਿਰਦੇ ਦਾ ਫ਼ੌਜਦਾਰ ਬਣਾ ਦਿੱਤਾ ਗਿਆ। 14 ਮਈ ਨੂੰ ਦਿੱਲੀ ਦੇ ਸੂਬੇਦਾਰ ਮੁਹੰਮਦ ਯਾਰ ਖ਼ਾਨ ਨੂੰ ਪੰਜ ਹਜ਼ਾਰੀ-ਦੋ ਹਜ਼ਾਰ ਦਾ ਮਨਸਬ ਦਿੱਤਾ ਗਿਆ। 23 ਜੁਲਾਈ ਨੂੰ ਸਰਬਰਾਹ ਖ਼ਾਨ ਨੂੰ ਦਿੱਲੀ ਦਾ ਕੋਤਵਾਲ ਤੇ ਫ਼ੌਜਦਾਰ ਬਣਾ ਦਿੱਤਾ ਗਿਆ।

ਫ਼ਾਰੁਖ਼ਸੀਆਰ ਜਹਾਂਦਾਰ ਸ਼ਾਹ 'ਤੇ ਏਨਾ ਖ਼ਫ਼ਾ ਸੀ ਕਿ ਉਸ ਨੇ 20 ਜੂਨ ਨੂੰ ਇਹ ਹੁਕਮ ਵੀ ਜਾਰੀ ਕੀਤਾ ਕਿ *"ਜਹਾਂਦਾਰ ਦੀ ਹਕੂਮਤ ਦਾ ਸਮਾਂ ਲਿਖਤਾਂ 'ਚੋਂ ਮੇਸ ਕੇ, ਹਜ਼ਰਤ ਬਾਦਸ਼ਾਹ (ਫ਼ਾਰੁਖਸੀਆਰ) ਦਾ ਰਾਜ-ਵਰ੍ਹਾ, ਉਸ ਦੇ ਪਟਨੇ ਵਿਚ ਗੱਦੀ 'ਤੇ ਬੈਠਣ ਦੇ ਦਿਨ 29 ਸਫ਼ਰ 1124, ਯਾਨਿ 27 ਮਾਰਚ 1712 ਤੋਂ ਹੀ ਗਿਣਿਆ ਜਾਵੇ।"*

### ਸਿੱਖਾਂ ਕੋਲੋਂ ਸਢੌਰੇ ਦਾ ਕਿਲ੍ਹਾ ਖੁਸਣਾ

ਇਸ ਵੇਲੇ ਤਕ ਸਿੱਖ ਫ਼ੌਜਾਂ ਨੇ ਮੁੜ ਲੋਹਗੜ੍ਹ ਤੇ ਸਢੌਰਾ ਦੇ ਕਿਲ੍ਹੇ ਕਬਜ਼ੇ ਵਿਚ ਕਰ ਲਏ ਹੋਏ ਸਨ। ਮਾਰਚ 1713 ਵਿਚ ਬੰਦਾ ਸਿੰਘ ਸਢੌਰਾ ਵਿਚ ਸੀ। ਇਨ੍ਹੀਂ ਦਿਨੀਂ ਉਸ ਨੂੰ ਪਤਾ ਲਗਾ ਕਿ ਨਾਹਨ ਦਾ ਰਾਜਾ ਮੁਗ਼ਲਾਂ ਨਾਲ ਸੌਦੇਬਾਜ਼ੀ ਕਰ ਕੇ ਰਿਹਾ ਹੋਇਆ ਸੀ ਤੇ ਇਸੇ ਕਰ ਕੇ ਉਸ (ਰਾਜਾ ਨਾਹਨ) ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵੀ ਸ਼ੁਰੂ ਕਰ ਦਿਤੀ ਸੀ। ਨਾਹਨ ਦੇ ਰਾਜੇ ਨੂੰ ਸੋਧਣ ਵਾਸਤੇ ਬੰਦਾ ਸਿੰਘ ਨੇ ਹਜ਼ਾਰਾਂ ਸਿੱਖਾਂ ਨੂੰ ਨਾਲ ਲੈ ਕੇ ਡਾਬਰ (ਲੋਹਗੜ੍ਹ) ਤੋਂ ਨਾਹਨ ਵਲ ਕੂਚ ਕਰ ਦਿਤਾ। ਜਦ ਰਾਜੇ ਨੂੰ ਇਸ ਦੀ ਖ਼ਬਰ ਮਿਲੀ ਤਾਂ ਉਹ ਸ਼ਹਿਰ ਤੋਂ ਦੌੜ ਗਿਆ ਤੇ ਬੰਦਾ ਸਿੰਘ ਨੇ ਉੱਥੇ ਡੇਰਾ ਲਾ ਲਿਆ। ਉੱਥੋਂ ਦੇ ਅਮੀਰਾਂ-ਵਜ਼ੀਰਾਂ ਨੇ ਚੋਖੀ ਰਕਮ ਦੇ ਕੇ ਮੁਆਫ਼ੀ ਮੰਗੀ। ਇਸ 'ਤੇ ਇਕ ਹਫ਼ਤੇ ਮਗਰੋਂ ਬੰਦਾ ਸਿੰਘ ਲੋਹਗੜ੍ਹ ਵਾਪਿਸ ਮੁੜ ਆਇਆ। ਕੁਝ ਦਿਨ ਮਗਰੋਂ ਉਸ ਨੇ ਇਕ ਹਜ਼ਾਰ ਫ਼ੌਜੀ ਸਢੌਰੇ ਭੇਜ ਦਿਤੇ। ਜ਼ੈਨ-ਉਦ-ਦੀਨ ਅਹਿਮਦ ਖਾਨ ਸੂਬੇਦਾਰ ਸਾਹਰਿੰਦ ਨੇ ਇਲਾਕੇ ਨੂੰ ਸਿੱਖਾਂ ਤੋਂ ਮਹਿਫ਼ੂਜ਼ ਰਖਣ ਦੀ ਬੜੀ ਕੋਸ਼ਿਸ਼ ਕੀਤੀ ਪਰ ਸਿੱਖਾਂ ਦੀ ਤਾਕਤ ਅੱਗੇ ਉਹ ਟਿਕ ਨਾ ਸਕਿਆ। ਜੂਨ ਦੇ ਆਖ਼ਰੀ ਹਫ਼ਤੇ ਅਬਦੁਸ ਸਮਦ ਖ਼ਾਨ, ਜ਼ੈਨ-ਉਦ-ਦੀਨ ਖ਼ਾਨ ਅਤੇ ਈਨਾਮ ਖ਼ਾਨ ਨੇ ਮਿਲ ਕੇ ਵੱਡੀ ਫ਼ੌਜ ਲੈ ਕੇ ਸਢੌਰੇ ਦਾ ਕਿਲ੍ਹਾ ਘੇਰ ਲਿਆ। ਉਨ੍ਹਾਂ ਨੇ ਕਿਲ੍ਹੇ ਦੇ ਦੁਆਲੇ ਖਾਈਆਂ ਪੁੱਟ ਲਈਆਂ ਅਤੇ ਮੋਰਚੇ ਗੱਡ ਲਏ।

ਸਢੌਰੇ ਦਾ ਕਿਲ੍ਹਾ ਬਹੁਤ ਮਜ਼ਬੂਤ ਸੀ। ਇਸ ਦੀਆਂ ਕੰਧਾਂ ਏਨੀਆਂ ਮਜ਼ਬੂਤ ਸਨ ਕਿ ਤੋਪਾਂ ਦੇ ਗੋਲਿਆਂ ਦਾ ਵੀ ਉਨ੍ਹਾਂ 'ਤੇ ਕੋਈ ਅਸਰ ਨਹੀਂ ਸੀ ਹੁੰਦਾ (ਇਰਵਿਨ, ਜਿਲਦ ਦੂਜੀ, ਸਫ਼ਾ 308)। ਕਈ ਦਿਨਾਂ ਦੀ ਗੋਲਾਬਾਰੀ ਮਗਰੋਂ ਸ਼ਾਹੀ ਫ਼ੌਜਾਂ ਨੇ ਕਿਲ੍ਹੇ ਤੋਂ ਚਾਲ੍ਹੀ-ਪੰਜਾਹ

ਗਜ਼ (35-45 ਮੀਟਰ) ਦੂਰ ਇਕ ਖਾਈ ਪੁੱਟ ਲਈ ਤੇ ਮੋਰਚੇ ਲਾ ਲਏ। ਉਨ੍ਹਾਂ ਆਪਣੀਆਂ ਤੋਪਾਂ ਵੀ ਨੇੜੇ ਲੈ ਆਂਦੀਆਂ। ਇਨ੍ਹਾਂ ਵਿਚ ਇਕ ਬੜੀ ਤਾਕਤਵਰ ਤੋਪ ਵੀ ਸੀ। ਇਕ ਰਾਤ ਬਹੁਤ ਜ਼ਬਰਦਸਤ ਮੀਂਹ ਆਇਆ। ਸਾਰੇ ਸ਼ਾਹੀ ਫ਼ੌਜੀ ਮੀਂਹ ਤੋਂ ਬਚਣ ਵਾਸਤੇ ਪਿੱਛੇ ਹਟ ਕੇ ਟੈਂਟਾਂ ਵਿਚ ਵੜ ਕੇ ਸੌਂ ਗਏ। ਰਾਤ ਨੂੰ ਸਿੱਖਾਂ ਨੇ ਉਸ ਤੋਪ ਨੂੰ ਖਿੱਚ ਕੇ ਕਿਲ੍ਹੇ ਦੇ ਅੰਦਰ ਲਿਜਾਣ ਵਾਸਤੇ ਗੱਡੇ ਲੈ ਆਂਦੇ। ਉਹ ਉਸ ਨੂੰ ਖਿੱਚ ਕੇ ਸ਼ਾਹੀ ਫ਼ੌਜਾਂ ਵੱਲੋਂ ਪੁੱਟੀ ਹੋਈ ਖਾਈ ਤਕ ਲੈ ਗਏ ਪਰ ਰੱਸੇ ਟੁੱਟ ਜਾਣ ਕਾਰਨ ਉਹ ਖਾਈ ਵਿਚ ਹੀ ਡਿੱਗੀ ਰਹਿ ਗਈ। ਇਸ ਦੇ ਡਿੱਗਣ ਲੱਗਿਆਂ ਜ਼ਬਰਦਸਤ ਆਵਾਜ਼ ਆਈ। ਸ਼ਾਹੀ ਫ਼ੌਜ ਦੇ ਜਰਨੈਲਾਂ ਨੇ ਉਠ ਕੇ ਵੇਖਿਆ ਤਾਂ ਉਨ੍ਹਾਂ ਨੂੰ ਤੋਪ ਗ਼ਾਇਬ ਨਜ਼ਰ ਆਈ। ਉਨ੍ਹਾਂ ਜਦ ਇਸ ਦੀ ਭਾਲ ਕੀਤੀ ਤਾਂ ਉਨ੍ਹਾਂ ਨੂੰ ਖਾਈ ਵਿਚ ਡਿੱਗੀ ਦਿਸ ਪਈ। ਜੋ ਤੋਪ ਗਿਣਤੀ ਦੇ ਸਿੱਖ ਹਿਲਾ ਕੇ ਖਾਈ ਤਕ ਲੈ ਗਏ ਸਨ, ਨੂੰ ਸ਼ਾਹੀ ਫ਼ੌਜ ਦੇ ਜਰਨੈਲਾਂ ਨੇ 100 ਸਿਪਾਹੀਆਂ ਨੂੰ 50-50 ਰੁਪੈ ਦਾ ਲਾਲਚ ਦੇ ਕੇ ਬੜੀ ਮੁਸ਼ਕਿਲ ਨਾਲ ਬਾਹਰ ਕਢਵਾਈ (ਇਰਵਿਨ, ਜਿਲਦ ਪਹਿਲੀ, ਸਫ਼ੇ 308-09)।

22 ਜੂਨ 1713 ਦੇ ਦਿਨ ਜਦ ਸਿੱਖ ਫ਼ੌਜਾਂ ਕਿਲ੍ਹੇ 'ਚੋਂ ਬਾਹਰ ਆਈਆਂ ਤਾਂ ਬੜੀ ਜ਼ਬਰਦਸਤ ਲੜਾਈ ਹੋਈ। ਇਸ ਵਿਚ ਸੈਂਕੜੇ ਸਿੱਖ ਸ਼ਹੀਦ ਹੋ ਗਏ ਤੇ ਬਹੁਤ ਸਾਰੇ ਮੁਗ਼ਲ ਸਿਪਾਹੀ ਵੀ ਮਾਰੇ ਗਏ। (ਸ਼ਹੀਦ ਹੋਣ ਵਾਲੇ ਸਿੱਖਾਂ ਵਿਚ ਭਾਈ ਅਲਬੇਲ ਸਿੰਘ ਤੇ ਮੋਹਰ ਸਿੰਘ (ਦੋਵੇਂ ਪੁਤਰ ਭਾਈ ਉਦੈ ਸਿੰਘ) ਤੇ ਸੈਣਾ ਸਿੰਘ ਪੁਤਰ ਭਾਈ ਚਿਤਰ ਸਿੰਘ (ਤਿੰਨੇ ਪੋਤੇ ਭਾਈ ਮਨੀ ਸਿੰਘ) ਵੀ ਸਾਮਿਲ ਸਨ)।

ਇਸ ਲੜਾਈ ਵਿਚ ਮੁਗ਼ਲ ਫ਼ੌਜਾਂ ਦੇ ਮੁਖੀਆਂ ਵਿਚੋਂ ਬਕਾ ਬੇਗ ਖਾਨ (ਈਨਾਮ ਖ਼ਾਨ ਦਾ ਭਰਾ) ਵੀ ਮਾਰਿਆ ਗਿਆ। 15 ਜੁਲਾਈ ਨੂੰ ਮੁਗ਼ਲ ਜਰਨੈਲਾਂ ਨੇ 700 ਪੌੜੀਆਂ ਬਣਾਈਆਂ ਅਤੇ ਕਿਲ੍ਹੇ ਦੀ ਕੰਧ ਟੱਪਣ ਦਾ ਪਲਾਨ ਬਣਾਇਆ ਪਰ ਕਾਮਯਾਬ ਨਾ ਹੋ ਸਕੇ। ਉਨ੍ਹਾਂ ਨੂੰ ਇਸ 'ਤੇ ਕਬਜ਼ੇ ਵਾਸਤੇ ਅੱਠ ਹਫ਼ਤੇ ਉਡੀਕ ਕਰਨੀ ਪਈ। ਇਸ ਮੌਕੇ 'ਤੇ ਸ਼ਹੀਦ ਹੋਏ 6 ਸੌ ਸਿੱਖਾਂ ਦੇ ਸਿਰ ਕਟਵਾ ਕੇ ਖ਼ਾਨ ਨੇ ਬਾਦਸ਼ਾਹ ਨੂੰ ਜਾ ਪੇਸ਼ ਕੀਤੇ। 27 ਸਤੰਬਰ ਨੂੰ ਬਾਦਸ਼ਾਹ ਨੇ ਅਬਦੁਸ ਸਮਦ ਖ਼ਾਨ ਦੀ ਖ਼ੂਬ ਤਾਰੀਫ਼ ਕੀਤੀ ਤੇ ਉਸ ਨੂੰ ਖ਼ਾਸ ਖਿੱਲਤ ਭੇਟ ਕੀਤੀ।

## ਭਾਈ ਫ਼ਤਿਹ ਸਿੰਘ (ਸੂਬੇਦਾਰ ਸਮਾਣਾ) ਦੀ ਸ਼ਹੀਦੀ

ਅਗਸਤ 1713 ਦੇ ਦੂਜੇ ਹਫ਼ਤੇ ਵਿਚ ਸਿੱਖ ਫ਼ੌਜਾਂ ਨੇ ਭਾਈ ਫ਼ਤਹਿ ਸਿੰਘ (ਸਾਬਕ ਫ਼ੌਜਦਾਰ ਸਮਾਣਾ) ਦੀ ਅਗਵਾਈ ਵਿਚ ਬਲੋਹ ਦੇ ਇਲਾਕੇ ਵਿਚ ਮੁਹਿੰਮ ਸ਼ੁਰੂ ਕੀਤੀ ਹੋਈ ਸੀ। ਕਸ਼ਮੀਰ ਦੇ ਸੂਬੇਦਾਰ ਦੀ ਫ਼ੌਜ ਨੇ ਬਲੋਹ ਦੇ ਰਾਜੇ ਦੀ ਫ਼ੌਜ ਨਾਲ ਮਿਲ ਕੇ ਸਿੱਖ ਫ਼ੌਜਾਂ ਨੂੰ ਘੇਰਾ ਪਾ ਲਿਆ। ਸਿੱਖ ਫ਼ੌਜੀਆਂ ਨੇ ਭਾਰੀ ਫ਼ੌਜ ਵੇਖ ਕੇ ਪਹਾੜੀ ਜੰਗਲ ਵਿਚ ਛੁਪਣ ਦੀ ਕੋਸ਼ਿਸ਼ ਕੀਤੀ ਪਰ ਮੁਗ਼ਲ ਫ਼ੌਜਾਂ ਦਾ ਘੇਰਾ ਬੜਾ ਜ਼ਬਰਦਸਤ ਸੀ। ਅਖ਼ੀਰ ਦੋਹਾਂ ਧਿਰਾਂ ਵਿਚ ਜੰਗ ਹੋਈ। ਇਸ ਜੰਗ ਵਿਚ ਸੈਂਕੜੇ ਮੁਗ਼ਲ ਸਿਪਾਹੀ ਅਤੇ

ਇਕ ਹਜ਼ਾਰ ਸਿੱਖ ਵੀ, ਸਣੇ ਭਾਈ ਫ਼ਤਹਿ ਸਿੰਘ ਦੇ, ਸ਼ਹੀਦ ਹੋ ਗਏ। ਫ਼ਤਹਿ ਸਿੰਘ ਦਾ ਸਿਰ ਵੱਢ ਕੇ ਕਸ਼ਮੀਰ ਸੂਬੇ ਦੇ ਨਾਇਬ (ਡਿਪਟੀ) ਮੁਹੰਮਦ ਅਲੀ ਖ਼ਾਨ ਨੂੰ ਭੇਜਿਆ ਗਿਆ। ਇਸ ਦੀ ਖ਼ਬਰ ਬਾਦਸ਼ਾਹ ਫ਼ਰੱਖ਼ਸੀਅਰ ਨੂੰ 16 ਅਗਸਤ ਨੂੰ ਮਿਲੀ। ਉਸ ਨੇ ਇਸ ਨਾਇਬ ਸੂਬੇਦਾਰ ਦਾ ਮਨਸਬ 5 ਸੌ ਜ਼ਾਤ ਤੇ ਇਕ ਸੌ ਸਵਾਰ ਵਧਾ ਦਿਤਾ।

## ਲੋਹਗੜ੍ਹ ਕਿਲ੍ਹੇ ਤੇ ਸ਼ਾਹੀ ਫ਼ੌਜ ਦਾ ਹਮਲਾ

12 ਅਕਤੂਬਰ 1713 ਨੂੰ ਫ਼ਾਰੁਖ਼ਸੀਆਰ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਬੰਦਾ ਸਿੰਘ ਡਾਬਰ (ਲੋਹਗੜ੍ਹ ਕਿਲ੍ਹਾ) ਵਿਚ ਬੈਠਾ ਹੈ। ਉਸ ਨੇ ਕਿਲ੍ਹੇ ਦੀ ਮੁਰੰਮਤ ਕਰਵਾ ਲਈ ਹੈ ਅਤੇ ਉਹ ਜੰਗ ਵਾਸਤੇ ਤਿਆਰੀ ਕਰ ਰਿਹਾ ਹੈ। ਨਵੰਬਰ ਦੇ ਦੂਜੇ ਹਫ਼ਤੇ ਅਬਦੁਸ ਸਮਦ ਖ਼ਾਨ ਨੇ ਲੋਹਗੜ੍ਹ ਨੂੰ ਘੇਰਾ ਪਾ ਲਿਆ। ਉਸ ਦੇ ਨਾਲ ਜ਼ੈਨ-ਉਦ-ਦੀਨ ਅਹਿਮਦ ਖ਼ਾਨ (ਫ਼ੌਜਦਾਰ ਸਾਹਰਿੰਦ), ਈਨਾਮ ਖ਼ਾਨ ਤੇ ਜ਼ਕਰੀਆ ਖ਼ਾਨ (ਪੁਤਰ ਅਬਦੁਸ ਸਮਦ ਖ਼ਾਨ) ਵੀ ਆ ਰਲੇ। ਇਨ੍ਹਾਂ ਨੇ ਤੋਪਾਂ ਨਾਲ ਕਿਲ੍ਹੇ 'ਤੇ ਹਮਲਾ ਸ਼ੁਰੂ ਕਰ ਦਿਤਾ। ਇਸ ਲੜਾਈ ਵਿਚ ਅਬਦੁਸ ਸਮਦ ਖ਼ਾਨ ਦਾ ਬਖ਼ਸ਼ੀ ਹਾਜੀ ਕਮਾਲ ਤੇ ਹੋਰ ਬਹੁਤ ਸਾਰੇ ਮੁਗ਼ਲ ਫ਼ੌਜੀ ਮਾਰੇ ਗਏ ਤੇ ਸੂਬੇਦਾਰ ਸਾਹਰਿੰਦ ਦਾ ਭਤੀਜਾ ਅਬੂ-ਉਲ-ਮੁਲਕ, ਫ਼ਤਹਿ ਖ਼ਾਨ ਤੇ ਹੋਰ ਬਹੁਤ ਸਾਰੇ ਸੀਨੀਅਰ ਅਫ਼ਸਰ ਤੇ ਜਰਨੈਲ ਬੁਰੀ ਤਰ੍ਹਾਂ ਜ਼ਖ਼ਮੀ ਹੋਏ। ਏਡੀ ਵੱਡੀ ਫ਼ੌਜ ਦਾ ਲੰਮਾ ਟਾਕਰਾ ਕਰਨ ਦੀ ਥਾਂ ਸਿੱਖ ਫ਼ੌਜੀਆਂ ਨੇ ਬਚ ਕੇ ਪਹਾੜਾਂ ਵਲ ਨਿਕਲ ਜਾਣਾ ਹੀ ਬੇਹਤਰ ਸਮਝਿਆ। ਮਗਰੋਂ ਨਵੰਬਰ ਦੇ ਦੂਜੇ ਹਫ਼ਤੇ ਲੋਹਗੜ੍ਹ ਕਿਲ੍ਹਾ ਮੁਗ਼ਲਾਂ ਦੇ ਕਬਜ਼ੇ ਵਿਚ ਆ ਗਿਆ। ਇਸ ਮੌਕੇ 'ਤੇ ਨੌਂ ਸੌ ਸਿੱਖ ਵੀ ਸ਼ਹੀਦ ਹੋ ਗਏ। 29 ਨਵੰਬਰ ਨੂੰ ਇਨ੍ਹਾਂ ਸਿੱਖਾਂ ਦੇ ਸਿਰ ਲੈ ਕੇ ਅਬਦੁਸ ਸਮਦ ਖ਼ਾਨ ਦਾ ਪੁੱਤਰ ਜ਼ਕਰੀਆ ਖ਼ਾਨ ਬਾਦਸ਼ਾਹ ਕੋਲ ਹਾਜ਼ਿਰ ਹੋਇਆ। ਸਿੱਖਾਂ ਦੇ ਸਿਰਾਂ ਨੂੰ ਨੇਜ਼ਿਆਂ 'ਤੇ ਟੰਗ ਕੇ ਦਿੱਲੀ ਦੇ ਚਾਂਦਨੀ ਚੌਕ ਬਾਜ਼ਾਰ 'ਚ ਨੁਮਾਇਸ਼ ਲਾਈ ਗਈ। 3 ਦਸੰਬਰ ਨੂੰ ਬਾਦਸ਼ਾਹ ਨੇ ਜ਼ਕਰੀਆ ਖ਼ਾਨ ਨੂੰ ਖਿੱਲਤ, ਜਿਗਹ ਅਤੇ ਨਿਸ਼ਾਨ ਭੇਟ ਕੀਤਾ। ਬਾਦਸ਼ਾਹ ਨੇ ਉਸ ਦੇ ਬਾਪ ਅਬਦੁਸ ਸਮਦ ਖ਼ਾਨ ਦਾ ਮਨਸਬ ਵੀ ਢਾਈ ਹਜ਼ਾਰ ਦੀ ਥਾਂ ਤਿੰਨ ਹਜ਼ਾਰ ਜ਼ਾਤ ਤੇ ਇਕ ਹਜ਼ਾਰ ਸਵਾਰ ਕਰ ਦਿਤਾ। ਉਸ ਨੂੰ ਇਕ ਨਗਾਰਾ ਵੀ ਈਨਾਮ ਦਿਤਾ ਗਿਆ। ਪਹਿਲੋਂ, 19 ਨਵੰਬਰ ਨੂੰ ਬਾਦਸ਼ਾਹ ਨੇ ਕਮਾਊਂ ਦੇ ਜ਼ਮੀਂਦਾਰ ਰਾਜਾ ਬਾਜ਼ ਬਹਾਦਰ ਚੰਦ ਨੇ ਵੀ 228 ਸਿੱਖਾਂ ਤੇ ਹੋਰਾਂ ਦੇ ਕੱਟੇ ਹੋਏ ਨੱਕ ਭੇਜ ਕੇ ਇਕ ਹਾਥੀ, ਇਕ ਤਲਵਾਰ ਤੇ ਜਿਗਹ-ਕਲਗੀ ਦਾ ਈਨਾਮ ਲਿਆ ਸੀ।

## ਫ਼ਾਰੁਖ਼ਸੀਆਰ ਵੱਲੋਂ ਹੋਰ ਈਨਾਮ

ਬਹਾਦਰ ਸ਼ਾਹ ਅਤੇ ਜਹਾਂਦਾਰ ਸ਼ਾਹ ਵਾਂਗ ਫ਼ਾਰੁਖ਼ਸੀਆਰ ਨੂੰ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਏਨੀ ਅਹਿਮ ਜਾਪਦੀ ਸੀ ਕਿ ਉਹ ਇਸ ਮਸਲੇ ਨੂੰ ਪਹਿਲ ਦੇ ਅਧਾਰ 'ਤੇ ਵਿਚਾਰਿਆ ਕਰਦਾ ਸੀ। ਇਸ ਕਰ ਕੇ ਉਹ ਮੁਹੰਮਦ ਅਮੀਨ ਖ਼ਾਨ ਅਤੇ ਅਬਦੁਸ ਸਮਦ

ਖ਼ਾਨ ਦਾ ਖ਼ਾਸ ਖ਼ਿਆਲ ਰਖਦਾ ਸੀ। 24 ਫ਼ਰਵਰੀ 1714 ਦੇ ਦਿਨ ਜਦ ਅਬਦੁਸ ਸਮਦ ਖ਼ਾਨ ਫ਼ਾਰੁਖਸੀਆਰ ਨੂੰ ਮਿਲਣ ਵਾਸਤੇ ਦਿੱਲੀ ਆ ਰਿਹਾ ਸੀ ਤਾਂ ਬਾਦਸ਼ਾਹ ਨੇ ਆਪਣੇ ਸਲਾਹਕਾਰਾਂ ਤੋਂ ਪੁੱਛਿਆ ਕਿ ਜਦ ਕੋਈ ਜਰਨੈਲ ਵੱਡੀ ਜਿੱਤ ਹਾਸਿਲ ਕਰ ਕੇ ਆਉਂਦਾ ਹੈ ਤਾਂ ਉਸ ਨੂੰ ਕਿਵੇਂ 'ਜੀ ਅਇਆਂ' ਕਿਹਾ ਜਾਂਦਾ ਹੈ। ਬਾਦਸ਼ਾਹ ਨੇ ਪੁੱਛਿਆ ਕਿ ਜਦ ਅਸਦ ਖ਼ਾਨ ਜੰਜੀ ਤੋਂ ਅਤੇ ਖ਼ਾਨ ਜਹਾਨ ਬਹਾਦਰ ਬੰਗਾਲ ਤੋਂ ਜਿੱਤਾਂ ਹਾਸਿਲ ਕਰ ਕੇ ਆਏ ਸਨ ਤਾਂ ਉਨ੍ਹਾਂ ਜਰਨੈਲਾਂ ਨੂੰ, ਅੱਗੋਂ ਹੋ ਕੇ 'ਜੀ ਆਇਆਂ' ਕਹਿਣ, ਕਿਸ ਅਹੁਦੇ ਦਾ ਅਫ਼ਸਰ ਗਿਆ ਸੀ। ਪਤਾ ਲਾਉਣ ਮਗਰੋਂ ਬਾਦਸ਼ਾਹ ਨੇ ਆਪ ਦਿਲਚਸਪੀ ਲੈ ਕੇ ਹਦਾਇਤਾਂ ਦਿਤੀਆਂ ਕਿ ਉਸ (ਅਬਦੁਸ ਸਮਦ ਖ਼ਾਨ) ਨੂੰ ਅੱਗੇ ਹੋ ਕੇ ਸ਼ਾਨ ਤੇ ਮਾਣ ਨਾਲ ਜੀ ਆਇਆਂ ਆਖਿਆ ਜਾਵੇ। ਉਸ ਨੇ ਮੀਰ ਜੁਮਲਾ ਦੀ ਡਿਊਟੀ ਲਾਈ ਕਿ ਉਹ ਦੀਵਾਨੇ-ਖਾਸ ਦੇ ਬੂਹੇ 'ਤੇ ਜਾ ਕੇ ਅਬਦੁਸ ਸਮਦ ਖ਼ਾਨ ਨੂੰ ਜੀ ਆਇਆਂ ਆਖੇ ਅਤੇ ਬਾਦਸ਼ਾਹ ਕੋਲ ਲੈ ਕੇ ਆਵੇ। ਜਦ ਖ਼ਾਨ ਆਇਆ ਤਾਂ ਬਾਦਸ਼ਾਹ ਨੇ ਉਸ ਦੀ ਪਿੱਠ ਥਪਥਪਾਈ ਤੇ ਖ਼ਾਸ ਖਿੱਲਤ ਤੇ ਜਿਗਹ-ਕਲਗੀ ਬਖ਼ਸ਼ਿਸ਼ ਕੀਤੀ। ਇਸੇ ਤਰ੍ਹਾਂ 3 ਮਾਰਚ 1714 ਨੂੰ ਈਸੇ ਖ਼ਾਨ ਮੰਵ ਨੂੰ ਸਿੱਖਾਂ ਦੇ ਖ਼ਿਲਾਫ਼ ਮਾਅਰਕਾ ਮਾਰਨ ਬਦਲੇ ਲੱਖੀ ਜੰਗਲ ਦੀ ਫ਼ੌਜਦਾਰੀ ਤੇ ਜਾਗੀਰ ਪੱਕੀ ਕਰ ਦਿਤੀ ਗਈ ਅਤੇ ਨਾਲ ਹੀ ਉਸ ਦਾ ਮਨਸਬ ਵੀ ਇਕ ਹਜ਼ਾਰ-ਨੌਂ ਸੌ ਵਧਾ ਦਿਤਾ। ਸਿੱਖਾਂ ਦੇ ਖ਼ਿਲਾਫ਼ ਮੁਹਿੰਮ 'ਚ ਰੋਲ ਅਦਾ ਕਰਨ ਬਦਲੇ ਬਾਦਸ਼ਾਹ ਨੇ ਹੋਰਨਾਂ ਨੂੰ ਵੀ ਖ਼ਾਸ ਈਨਾਮ ਬਖ਼ਸ਼ਿਸ਼ ਕੀਤੇ।

ਫ਼ਰਵਰੀ 1714 ਦੇ ਅਖ਼ੀਰ ਵਿਚ ਬੰਦਾ ਸਿੰਘ ਨੇ ਚੰਬਾ ਦੀਆਂ ਪਹਾੜਾਂ ਤੋਂ ਬਟਾਲਾ ਵਲ ਜਾਣ ਵਾਸਤੇ ਕੂਚ ਕਰ ਦਿਤਾ। ਇਸ ਵੇਲੇ ਜੰਮੂ ਸੂਬੇ ਦੇ ਫ਼ੌਜਦਾਰ ਕੋਲ ਏਨੀ ਫ਼ੋਰਸ ਨਹੀਂ ਸੀ ਕਿ ਉਹ ਇਨ੍ਹਾਂ ਨਾਲ ਟਕੱਰ ਲੈ ਸਕਦਾ। ਇਸ ਕਰ ਕੇ ਇਹ ਫ਼ੌਜ ਬੇਰੋਕ ਉਧਰ ਚਲੀ ਗਈ। ਸਿੱਖ ਫ਼ੌਜਾਂ ਨੇ ਸਾਹਰਿੰਦ ਦੇ ਸੂਬੇ ਵਿਚ ਕਈ ਥਾਂਈਂ ਐਕਸ਼ਨ ਕੀਤੇ। ਅਪਰੈਲ 1714 ਦੇ ਦੂਜੇ ਹਫ਼ਤੇ ਸਾਹਰਿੰਦ ਸੂਬੇ ਵਿਚ ਮਹਿਲੂਕ ਦੇ ਡੇਰੇ ਵਿਚ ਪੰਜ ਹਜ਼ਾਰ ਸਿੱਖਾਂ ਨੇ ਡੇਰਾ ਪਾ ਲਿਆ। ਉਨ੍ਹਾਂ ਨੇ ਮੁਗ਼ਲ ਤੇ ਪਠਾਣ ਜਾਗੀਰਦਾਰਾਂ ਦੀਆਂ ਫ਼ਸਲਾਂ ਜਬਰੀ ਵੱਢ ਲਈਆਂ। ਇਸ ਤੇ ਸੂਬਾ ਸਾਹਰਿੰਦ ਦੇ ਸੂਬੇਦਾਰ ਦੇ ਬਖ਼ਸ਼ੀ ਸ਼ਰਫ਼-ਉਦ-ਦੀਨ ਦੀ ਫ਼ੌਜ ਨੇ ਉਨ੍ਹਾਂ 'ਤੇ ਹਮਲਾ ਕਰ ਦਿਤਾ। ਪਰ ਸਿੱਖਾਂ ਦੀ ਗਿਣਤੀ ਬਹੁਤੀ ਹੋਣ ਕਰ ਕੇ ਉਸ ਦੇ ਬਹੁਤ ਸਾਰੇ ਫ਼ੌਜੀ ਮਾਰੇ ਗਏ। ਅਗਲੇ ਦਿਨ ਉਹ ਇਕ ਹਜ਼ਾਰ ਘੋੜਸਵਾਰ ਤੇ ਸੱਤ ਸੌ ਪਿਆਦਾ ਫ਼ੌਜ ਲੈ ਕੇ ਮੁੜ ਆ ਗਿਆ। ਇਸ ਵਾਰ ਜ਼ਬਰਦਸਤ ਟੱਕਰ ਹੋਈ ਜੋ ਹਨੇਰਾ ਪੈਣ ਤਕ ਚਲਦੀ ਰਹੀ। ਇਸ ਵਿਚ ਦੋਹਾਂ ਧਿਰਾਂ ਦਾ ਬੜਾ ਨੁਕਸਾਨ ਹੋਇਆ।

### ਸਢੌਰਾ ਤੇ ਲੋਹਗੜ੍ਹ ਕਿਲ੍ਹੇ ਢਾਹੁਣੇ

ਅਪਰੈਲ 1713 ਵਿਚ ਬੰਦਾ ਸਿੰਘ ਦੀਆਂ ਫ਼ੌਜਾਂ ਨੇ ਸਢੌਰਾ ਵਿਚ ਵੀ ਇਕ ਵੱਡੀ ਲੜਾਈ ਲੜੀ। ਇਸ ਮਗਰੋਂ ਸਿੱਖ ਫ਼ੌਜਾਂ ਫਿਰ ਲੋਹਗੜ੍ਹ ਵਿਚ ਇਕੱਠੀਆਂ ਹੋ ਗਈਆਂ। ਮੁਗ਼ਲ ਫ਼ੌਜਾਂ ਨੇ ਲੋਹਗੜ੍ਹ ਨੂੰ ਫਿਰ ਘੇਰਾ ਪਾ ਲਿਆ। ਬੰਦਾ ਸਿੰਘ ਨੂੰ ਇਕ ਵਾਰ ਫੇਰ

ਲੋਹਗੜ੍ਹ ਛੱਡਣਾ ਪਿਆ। ਇਸ ਮਗਰੋਂ ਮੁਗ਼ਲ ਫ਼ੌਜਾਂ ਨੇ ਸਢੌਰਾ ਤੇ ਲੋਹਗੜ੍ਹ ਕਿਲ੍ਹੇ ਢਾਹ ਦਿੱਤੇ ਤਾਂ ਜੋ ਸਿੱਖਾਂ ਦਾ ਡਿਫ਼ੈਂਸ ਸਦਾ ਵਾਸਤੇ ਖ਼ਤਮ ਕੀਤਾ ਜਾ ਸਕੇ।

ਮਈ ਦੇ ਅਖ਼ੀਰਲੇ ਦਿਨਾਂ 'ਚ ਇਕ ਵਾਰ ਫ਼ੇਰ ਸਿੱਖ-ਮੁਗ਼ਲ ਟੱਕਰ ਹੋਈ। 29 ਮਈ ਨੂੰ ਬਾਦਸ਼ਾਹ ਨੂੰ ਪਹੁੰਚੀ ਰਿਪੋਰਟ ਮੁਤਾਬਿਕ ਮਈ ਦੇ ਤੀਜੇ ਹਫ਼ਤੇ ਸਿੱਖ ਫ਼ੌਜ ਦੇ ਪੰਜ ਹਜ਼ਾਰ ਘੋੜ ਸਵਾਰ ਤੇ ਸੱਤ ਹਜ਼ਾਰ ਪੈਦਲ ਸਿਪਾਹੀਆਂ ਨੂੰ ਪੰਜ ਹਜ਼ਾਰ ਸਵਾਰ ਤੇ ਪੰਜ ਹਜ਼ਾਰ ਪੈਦਲ ਮੁਗ਼ਲ ਫ਼ੌਜ ਨੇ ਘੇਰ ਲਿਆ ਸੀ। ਛੇਤੀ ਹੀ ਹੋਰ ਮੁਗ਼ਲ ਫ਼ੌਜਾਂ ਵੀ ਆ ਰਲੀਆਂ ਸਨ। ਮੁਗ਼ਲ ਫ਼ੌਜਾਂ ਦੀ ਏਡੀ ਵੱਡੀ ਗਿਣਤੀ ਵੇਖ ਕੇ ਸਿੱਖਾਂ ਨੇ ਘੇਰਾ ਚੀਰਿਆ ਅਤੇ ਪਹਾੜਾਂ ਵਲ ਨਿਕਲ ਗਏ ਸਨ। ਇਸ ਦੌਰਾਨ ਹੋਈਆਂ ਝੜਪਾਂ ਵਿਚ ਦੋਹਾਂ ਧਿਰਾਂ ਦਾ ਚੋਖਾ ਨੁਕਸਾਨ ਹੋਇਆ ਸੀ।

ਅਗਸਤ 1714 ਵਿਚ ਬੰਦਾ ਸਿੰਘ ਫਿਰ ਪੰਜਾਬ ਵੱਲ ਮੁੜ ਆਇਆ। 16 ਅਗਸਤ ਨੂੰ ਸੱਤ ਹਜ਼ਾਰ ਦੀ ਸਿੱਖ ਫ਼ੌਜ ਨੇ ਰੂਪੜ 'ਤੇ ਹਮਲਾ ਕੀਤਾ ਪਰ ਫ਼ੌਜਦਾਰ ਖਵਾਜਾ ਮੁਕਰਮ ਦੀ ਫ਼ੌਜ ਨੇ ਸਿੱਖ ਨੂੰ ਹਰਾ ਕੇ ਭਜਾ ਦਿੱਤਾ। ਫਿਰ 26 ਅਗਸਤ ਨੂੰ ਜ਼ੈਨ ਅਹਿਮਦ ਖ਼ਾਨ ਨੇ ਸਿੱਖ ਫ਼ੌਜਾਂ 'ਤੇ ਹਮਲਾ ਕਰ ਦਿਤਾ। ਇਸ ਲੜਾਈ ਵਿਚ ਵੀ ਸਿੱਖ ਹਾਰ ਗਏ ਤੇ ਬੰਦਾ ਸਿੰਘ ਨੂੰ ਫਿਰ ਪਹਾੜਾਂ ਵੱਲ ਨਿਕਲਣਾ ਪਿਆ। ਇਸ ਲੜਾਈ ਵਿਚ ਸ਼ਹੀਦ ਹੋਏ ਦੋ ਸੌ ਸਿੱਖਾਂ ਦੇ ਸਿਰ ਕੱਟ ਕੇ ਬਾਦਸ਼ਾਹ ਨੂੰ ਭੇਜੇ ਗਏ। (ਇਰਵਿਨ *ਲੇਟਰ ਮੁਗ਼ਲਜ਼*, ਜਿਲਦ ਪਹਿਲੀ, ਸਫ਼ਾ 311)।

### ਬਾਜ਼ ਸਿੰਘ ਦਾ ਬੰਦਾ ਸਿੰਘ ਤੋਂ 'ਜੁਦਾ' ਹੋਣਾ

ਇਹ ਗੱਲ ਆਮ ਕਹੀ ਜਾਂਦੀ ਹੈ ਕਿ ਬੰਦਾ ਸਿੰਘ ਤੇ ਬਿਨੋਦ ਸਿੰਘ ਵਿਚਕਾਰ ਗੁਰਦਾਸ ਨੰਗਲ ਦੀ ਗੜ੍ਹੀ ਵਿਚ (ਅਪੈਰਲ 1715 ਤੋਂ ਦਸੰਬਰ 1715) ਫ਼ਰਕ ਆਏ ਸਨ ਤੇ ਬਿਨੋਦ ਸਿੰਘ ਲੜ ਕੇ ਘੇਰਾ ਤੋੜਦਾ ਹੋਇਆ ਨਿਕਲ ਗਿਆ ਸੀ। ਪਰ ਇਹ ਗੱਲ ਸਹੀ ਨਹੀਂ ਹੈ। 9 ਜੁਲਾਈ 1714 ਨੂੰ ਬਾਦਸ਼ਾਹ ਦੇ ਦਰਬਾਰ ਵਿਚ ਸਰਕਾਰੀ ਹਰਕਾਰੇ ਅਨੰਦ ਰਾਓ ਵੱਲੋਂ ਪੁੱਜੀ ਰਿਪੋਰਟ ਵਿਚ ਦਸਿਆ ਗਿਆ ਸੀ ਕਿ ਉਨ੍ਹਾਂ ਦਿਨਾਂ ਵਿਚ ਹੀ ਬਾਜ਼ ਸਿੰਘ (ਬਿਨੋਦ ਸਿੰਘ ਨਹੀਂ) ਇਕ ਵੱਡੀ ਫ਼ੌਜ ਲੈ ਕੇ (ਸ਼ਾਇਦ 14-15 ਹਜ਼ਾਰ) ਬੰਦਾ ਸਿੰਘ ਤੋਂ ਅਲਹਿਦਾ ਹੋ ਗਿਆ ਸੀ ਤੇ ਉਸ ਨੇ ਆਪਣਾ ਡੇਰਾ ਮਾਖੋਵਾਲ (ਅਨੰਦਪੁਰ) ਵਿਚ ਲਾ ਲਿਆ ਸੀ। ਉਸ ਨੂੰ ਕਹਿਲੂਰ ਦੇ ਰਾਜੇ ਅਜਮੇਰ ਚੰਦ ਦੀ ਮਦਦ ਵੀ ਹਾਸਿਲ ਸੀ। ਬਾਜ਼ ਸਿੰਘ ਉੱਥੋਂ ਮੁਗ਼ਲ ਅਮੀਰਾਂ ਤੇ ਜਾਗੀਰਦਾਰਾਂ ਦੇ ਪਿੰਡਾਂ 'ਤੇ ਹਮਲੇ ਕਰ ਕੇ ਲੁਟ ਮਾਰ ਕਰਨ ਲਗ ਪਿਆ ਸੀ। ਉਹ ਦੌਲਤ ਤੇ ਡੰਗਰ ਖੋਹ ਕੇ ਲੈ ਜਾਂਦਾ ਸੀ।

ਇਸ ਤੋਂ ਅਗਲੇ ਹਫ਼ਤੇ ਇਨ੍ਹਾਂ ਸਿੱਖਾਂ ਨੇ ਅਰਦੂਨ, ਮਹਿਲੂਕ, ਮਲਕੀਆਤ ਵਿਚ ਡੇਰੇ ਲਾਏ ਹੋਏ ਸਨ। ਜਦ ਇਸ ਬਾਰੇ ਮੁਗ਼ਲ ਫ਼ੌਜਾਂ ਨੂੰ ਪਤਾ ਲਗਾ ਤਾਂ ਉਨ੍ਹਾਂ ਨੇ ਇਨ੍ਹਾਂ ਸਿੱਖ ਫ਼ੌਜਾਂ 'ਤੇ ਹਮਲਾ ਕਰ ਦਿਤਾ। ਦੋਹਾਂ ਧਿਰਾਂ ਵਿਚ ਛੋਟੇ ਹਥਿਆਰਾਂ (ਤੋਪਾਂ, ਬੰਦੂਕਾਂ ਨੂੰ ਛੱਡ ਕੇ) ਨਾਲ ਲੜਾਈ ਹੋਈ। ਇਸ ਲੜਾਈ ਵਿਚ ਸੱਤਰ ਸਿੱਖ ਸ਼ਹੀਦ ਹੋ ਗਏ।

ਅਗਸਤ 1714 ਦੇ ਤੀਜੇ ਹਫ਼ਤੇ ਬਾਜ਼ ਸਿੰਘ ਦੀ ਫ਼ੌਜ 'ਤੇ ਸਾਹਰਿੰਦ ਦੇ ਸੂਬੇਦਾਰ ਨੇ ਫ਼ੇਰ ਹਮਲਾ ਕੀਤਾ ਪਰ ਉਨ੍ਹਾਂ ਮੁਕਾਬਲਾ ਕਰਨ ਥਾਂ ਪਹਾੜਾਂ ਵਲ ਨਿਕਲਣਾ ਬੇਹਤਰ ਸਮਝਿਆ। ਇਸ ਤੋਂ ਮਗਰੋਂ ਬਾਜ਼ ਸਿੰਘ ਅਤੇ ਉਸ ਦੇ ਸਾਥੀਆਂ ਬਾਰੇ ਮੁਗ਼ਲ ਦਰਬਾਰ ਦੇ ਰਿਕਾਰਡਾਂ ਵਿਚ ਕੋਈ ਹਵਾਲਾ ਨਹੀਂ ਮਿਲਦਾ (ਉਂਞ ਬਾਜ਼ ਸਿੰਘ ਨੂੰ 9 ਜੂਨ 1916 ਦੇ ਦਿਨ ਬੰਦਾ ਸਿੰਘ ਦੇ ਨਾਲ ਹੀ ਸ਼ਹੀਦ ਕੀਤਾ ਗਿਆ ਸੀ)। ਇਹ ਵੀ ਕਿਹਾ ਜਾ ਸਕਦਾ ਹੈ ਕਿ ਮੁਗ਼ਲ ਦਰਬਾਰ ਦੇ ਰਿਕਾਰਡਜ਼ ਵਿਚ ਗ਼ਲਤੀ ਨਾਲ ਬਿਨੋਦ ਸਿੰਘ ਦੀ ਥਾਂ ਬਾਜ਼ ਸਿੰਘ ਲਿਖਿਆ ਗਿਆ ਹੋਵੇ। ਪਰ ਕਿਉਂ ਕਿ ਬਾਕੀ ਦੇ ਸਿੱਖਾਂ ਦੇ ਨਾਂ ਠੀਕ ਹੀ ਲਿਖੇ ਹਨ। ਸੋ ਇਹ ਗ਼ਲਤੀ ਨਹੀਂ ਹੋਈ ਹੋਵੇਗੀ। ਦੂਜਾ ਮੁਗ਼ਲ ਰਿਕਾਰਡ ਕਿਤੇ ਵੀ ਬਾਜ਼ ਸਿੰਘ ਦੇ ਬੰਦਾ ਸਿੰਘ ਨਾਲ ਝਗੜੇ ਜਾਂ ਉਸ ਦੇ ਮੁਗ਼ਲਾਂ ਨਾਲ ਸਮਝੌਤੇ ਦਾ ਜ਼ਰਾ-ਮਾਸਾ ਵੀ ਜਿਕਰ ਤਕ ਵੀ ਨਹੀਂ ਕਰਦੇ। ਦਰਅਸਲ ਬਾਜ਼ ਸਿੰਘ ਦਾ ਬੰਦਾ ਸਿੰਘ ਤੋਂ ਵੱਖਰੇ ਹੋਣਾ ਇਕ ਫ਼ੌਜੀ ਪੈਂਤੜਾ ਸੀ ਜਿਸ ਨਾਲ ਮੁਗ਼ਲ ਫ਼ੌਜਾਂ ਦੋ ਹਿੱਸਿਆਂ ਵਿਚ ਵੰਡੀਆਂ ਗਈਆਂ ਸਨ।

ਉਧਰ ਬੰਦਾ ਸਿੰਘ ਵੀ ਹਿੰਦੁਸਤਾਨ 'ਚੋਂ ਪੰਜਾਬ ਵਾਪਿਸ ਪਰਤ ਆਇਆ। ਦਸੰਬਰ ਦੇ ਸ਼ੁਰੂ ਵਿਚ ਉਹ ਪਿੰਜੌਰ ਦੇ ਨੇੜੇ ਅੰਬੋਹ ਤੇ ਲਖਾਤ ਪਿੰਡਾਂ ਵਿਚ ਸੀ। ਇਸ ਮੌਕੇ 'ਤੇ ਉਸ ਦੀ ਮੁਗ਼ਲ ਫ਼ੌਜਾਂ ਨਾਲ ਇਕ ਵਾਰ ਫ਼ੇਰ ਟੱਕਰ ਹੋਈ। ਅਗਸਤ 1714 ਦੇ ਸ਼ੁਰੂ ਵਿਚ ਬੰਦਾ ਸਿੰਘ ਗੜ੍ਹਵਾਲ ਰਿਆਸਤ ਦੇ ਪਹਾੜਾਂ (ਡੇਹਰਾਦੂਨ ਵ.ਗੈਰਾ) ਵਿਚੋਂ ਹੁੰਦਾ ਹੋਇਆ ਬਰੇਲੀ ਤੇ ਮੁਰਦਾਬਾਦ ਵਲ ਚਲ ਪਿਆ। ਕਮਾਓਂ ਦੇ ਰਾਜੇ ਬਾਜ ਬਹਾਦਰ ਚੰਦ ਨੇ ਫ਼ੌਜ ਲੈ ਕੇ ਉਨ੍ਹਾਂ ਸਿੱਖਾਂ 'ਤੇ ਹਮਲਾ ਕਰ ਦਿਤਾ। ਇਹ ਲੜਾਈ ਤਿੰਨ ਦਿਨ ਚਲਦੀ ਰਹੀ। ਦੋਹਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਇਆ। ਬਾਜ ਬਹਾਦਰ ਨੇ ਮਾਰੇ ਗਏ 25 ਸਿੱਖਾਂ ਦੇ ਸਿਰ ਬਾਦਸ਼ਾਹ ਨੂੰ ਭੇਜੇ। ਬਾਦਸ਼ਾਹ ਨੇ ਬਾਜ ਬਹਾਦਰ ਚੰਦ ਨੂੰ ਇਕ ਫ਼ੁਰਮਾਨ, ਖਿਲਤ ਅਤੇ ਇਕ ਗੋਸ਼ਵਾਰ (ਪੱਗ ਤੇ ਇਕ ਪਾਸੇ ਸਜਾਉਣ ਵਾਸਤੇ ਹੀਰਿਆਂ ਨਾਲ ਜੜੀ ਪੱਟੀ) ਈਨਾਮ ਵਜੋਂ ਭੇਜੇ।

ਇਨ੍ਹਾਂ ਦਿਨਾਂ ਵਿਚ ਬਾਦਸ਼ਾਹ ਨੂੰ ਇਹ ਵੀ ਖ਼ਬਰ ਦਿਤੀ ਗਈ ਕਿ ਏਮਨਾਬਾਦ ਦੇ ਫ਼ੌਜਦਾਰ ਇਰਾਦਤਮੰਦ ਖ਼ਾਨ ਨੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਹੋਇਆ ਹੈ। ਸਿੱਖ ਕਾਬਲ, ਕਸ਼ਮੀਰ, ਲਾਹੌਰ ਤੇ ਗੁਜਰਾਤ ਦੇ ਇਲਾਕਿਆਂ ਵਿਚ ਲੁਟਮਾਰ ਕਰਦੇ ਹਨ ਅਤੇ ਇਸ ਮਾਲ ਤੇ ਖ਼ਜ਼ਾਨੇ ਵਿਚੋਂ ਉਹ ਇਰਾਦਤਮੰਦ ਖ਼ਾਨ ਨੂੰ ਅੱਧਾ ਹਿੱਸਾ ਦੇ ਦੇਂਦੇ ਹਨ। ਖ਼ਬਰ ਵਿਚ ਇਹ ਵੀ ਕਿਹਾ ਗਿਆ ਕਿ ਫ਼ੌਜਦਾਰ ਮਾਲੀਆ, ਚੁੰਗੀ ਤੇ ਹੋਰ ਸਰਕਾਰੀ ਖ਼ਜ਼ਾਨੇ ਵਿਚ ਵੀ ਹੇਰਾ ਫੇਰੀ ਕਰ ਰਿਹਾ ਹੈ। ਉਹ ਨਕਲੀ ਰਿਕਾਰਡ ਵੀ ਬਣਾ ਰਿਹਾ ਹੈ। ਇਸ 'ਤੇ ਬਾਦਸ਼ਾਹ ਨੇ ਏਮਨਾਬਾਦ ਦਾ ਨਵਾਂ ਫ਼ੌਜਦਾਰ ਲਾਉਣ ਲਈ ਨਾਂ ਸੁਝਾਉਣ ਵਾਸਤੇ ਲਾਹੌਰ ਦੇ ਸੂਬੇਦਾਰ ਨੂੰ ਲਿਖਿਆ।

ਫ਼ਰਵਰੀ 1715 ਦੇ ਸ਼ੁਰੂ ਵਿਚ ਸਿੱਖ ਫ਼ੌਜਾਂ ਸੁਕੇਤ ਅਤੇ ਮੰਡੀ ਵਲ ਨਿਕਲ ਗਈਆਂ। ਇਨ੍ਹਾਂ ਵਿਚ ਸਤ ਹਜ਼ਾਰ ਘੋੜਸਵਾਰ ਤੇ ਅਠ ਹਜ਼ਾਰ ਪੈਦਲ ਸਨ। ਇਨ੍ਹਾਂ ਨੂੰ

ਕਹਿਲੂਰ ਦੇ ਰਾਜੇ ਦੀ ਹਿਮਾਇਤ ਹਾਸਿਲ ਸੀ। ਇਸ ਦੌਰਾਨ ਇਨ੍ਹਾਂ ਦੀ ਟੱਕਰ ਰਮਜ਼ਾਨੀ ਬੇਗ ਦੀ ਫ਼ੌਜ ਨਾਲ ਹੋਈ। ਬੇਗ ਦੀ ਫ਼ੌਜ ਦਾ ਬਹੁਤ ਨੁਕਸਾਨ ਹੋਇਆ। ਫ਼ਰਵਰੀ 1715 ਦੇ ਅਖ਼ੀਰ ਵਿਚ ਬੰਦਾ ਸਿੰਘ ਫੇਰ ਪਹਾੜਾਂ ਤੋਂ ਉਤਰ ਆਇਆ ਅਤੇ ਉਸ ਨੇ ਸ਼ਾਹੀ ਖ਼ਜ਼ਾਨੇ ਤੇ ਅਸਲੇ ਤੋਂ ਇਲਾਵਾ ਖਾਣ-ਪੀਣ ਦਾ ਸਾਮਾਨ ਵੀ ਲੁਟ ਲਿਆ। ਜਦ ਬਾਦਸ਼ਾਹ ਨੂੰ ਇਸ ਦੀ ਖ਼ਬਰ ਮਿਲੀ ਤਾਂ ਉਸ ਨੇ ਗੁਰਜ-ਬਰਦਾਰ ਭੇਜ ਕੇ ਲਾਹੌਰ ਦੇ ਸੂਬੇਦਾਰ ਅਬਦੁਸ ਸਮਦ ਖ਼ਾਨ ਨੂੰ ਐਕਸ਼ਨ ਲੈਣ ਵਾਸਤੇ ਹਦਾਇਤਾਂ ਭੇਜੀਆਂ।

### ਬੰਦਾ ਸਿੰਘ ਦੇ ਆਖ਼ਰੀ ਹਮਲੇ

ਫ਼ਰਵਰੀ 1715 ਦੇ ਬੰਦਾ ਸਿੰਘ ਨੇ ਕਲਾਨੌਰ ’ਤੇ ਹਮਲਾ ਕਰ ਕੇ ਇੱਥੋਂ ਦੇ ਫ਼ੌਜਦਾਰ ਸਹਿਰਾਬ ਖ਼ਾਨ ਨੂੰ ਬੁਰੀ ਤਰ੍ਹਾਂ ਹਾਰ ਦਿੱਤੀ ਤੇ ਸ਼ਹਿਰ ’ਤੇ ਕਬਜ਼ਾ ਕਰ ਲਿਆ। ਇਸ ਮਗਰੋਂ ਉਸ ਨੇ ਬਟਾਲਾ ਅਤੇ ਰਾਏਪੁਰ ’ਤੇ ਹਮਲਾ ਕਰ ਕੇ ਲੁਟ ਮਾਰ ਕੀਤੀ। ਇਸ ਮੌਕੇ ’ਤੇ ਲਾਹੌਰ ਦੇ ਫ਼ੌਜਦਾਰ ਜਾਂ ਥਾਨੇਦਾਰਾਂ ਵਿਚੋਂ ਕਿਸੇ ਨੇ ਵੀ ਉਸ ਨਾਲ ਟੱਕਰ ਨਾ ਲਈ। ਅਬਦੁਸ ਸਮਦ ਖ਼ਾਨ ਉਸ ਵੇਲੇ ਭੱਟੀਆਂ ਅਤੇ ਡੋਗਰਿਆਂ ਦੀ ਬਗ਼ਾਵਤ ਨੂੰ ਦਬਾਉਣ ਵਾਸਤੇ ਗਿਆ ਹੋਇਆ ਸੀ। ਜਦ ਬਾਦਸ਼ਾਹ ਨੂੰ ਇਸ ਦਾ ਪਤਾ ਲਗਾ ਤਾਂ ਉਸ ਨੇ 10 ਮਾਰਚ ਨੂੰ ਕਮਰ-ਉਦ-ਦੀਨ (ਪੁਤਰ ਮੁਹੰਮਦ ਅਮੀਨ ਖ਼ਾਨ) ਨੂੰ ਇਕ ਵੱਡੀ ਫ਼ੌਜ ਦੇ ਕੇ ਦਿੱਲੀ ਤੋਂ ਭੇਜਿਆ ਅਤੇ ਬੰਦਾ ਸਿੰਘ ਦਾ ਪਿੱਛਾ ਕਰਨ ਵਾਸਤੇ ਆਖਿਆ। ਕਮਰ-ਉਦ-ਦੀਨ 15 ਮਾਰਚ ਨੂੰ ਪੰਜਾਬ ਵਲ ਚਲਿਆ ਸੀ। ਇਸ ਦੇ ਨਾਲ ਹੀ ਬਾਦਸ਼ਾਹ ਨੇ ਅਫ਼ਰਾਸਿਆਬ ਖ਼ਾਨ ਬਹਾਦਰ, ਰਾਜਾ ਓਦੀਪ ਸਿੰਘ, ਰਾਜਾ ਗੋਪਾਲ ਸਿੰਘ ਭਦੌੜੀਆ, ਪ੍ਰਿਥੀ ਚੰਦ ਦੇ ਨਾਲ ਤਿੰਨ ਸੌ ਹੋਰ ਮਨਸਬਦਾਰਾਂ ਨੂੰ ਵੀ ਪੈਗ਼ਾਮ ਭੇਜ ਕੇ ਆਪੋ-ਆਪਣੀਆਂ ਫ਼ੌਜਾਂ ਲੈ ਕੇ ਬੰਦਾ ਸਿੰਘ ਦੇ ਪਿੱਛੇ ਜਾਣ ਵਾਸਤੇ ਹੁਕਮ ਜਾਰੀ ਕੀਤਾ। ਇਸ ਤੋਂ ਇਲਾਵਾ ਬਾਦਸ਼ਾਹ ਨੇ ਆਪਣੀ 12450 ਘੋੜ ਸਵਾਰ ਫ਼ੌਜ ਨੂੰ ਵੀ ਇਨ੍ਹਾਂ ਦੇ ਨਾਲ ਜਾਣ ਦਾ ਹੁਕਮ ਜਾਰੀ ਕੀਤਾ।

1715 ਦੇ ਸ਼ੁਰੂ ਵਿਚ ਕਸੂਰ ਦੇ ਹੁਸੈਨ ਖ਼ਾਨ ਖ਼ੇਸ਼ਗੀ ਨੇ ਲਾਹੌਰ ਦਰਬਾਰ ਦੇ ਖ਼ਿਲਾਫ਼ ਬਗ਼ਾਵਤ ਕਰ ਦਿਤੀ। ਇਸ ਬਗ਼ਾਵਤ ਨੂੰ ਦਬਾਉਣ ਵਾਸਤੇ ਅਬਦੁਸ ਸਮਦ ਖ਼ਾਨ ਆਪ ਫ਼ੌਜ ਲੈ ਕੇ ਗਿਆ। ਇਸ ਲੜਾਈ ਵਿਚ ਹੁਸੈਨ ਖ਼ਾਨ ਖ਼ੇਸ਼ਗੀ ਦੀ ਮੌਤ ਹੋ ਗਈ। ਇਸ ਕਾਮਯਾਬੀ ’ਤੇ ਖ਼ੁਸ਼ ਹੋ ਕੇ ਫ਼ਾਰੁਖ਼ਸੀਆਰ ਨੇ ਅਬਦੁਸ ਸਮਦ ਖ਼ਾਨ ਨੂੰ “ਸੈਫ਼-ਉਦ-ਦੌਲਾ” (ਸਰਕਾਰ ਦੀ ਤਲਵਾਰ) ਦਾ ਖ਼ਿਤਾਬ ਦਿਤਾ। (ਖ਼ਾਫ਼ੀ ਖ਼ਾਨ, ਜਿਲਦ 2, ਸਫ਼ਾ 861)।

### ਬੰਦਾ ਸਿੰਘ ਦੇ ਖ਼ਿਲਾਫ਼ ਆਖ਼ਰੀ ਮੁਹਿੰਮ : ਗੁਰਦਾਸ ਨੰਗਲ ਦੀ ਗੜ੍ਹੀ ਨੂੰ ਘੇਰਾ ਪੈਣਾ

19 ਮਾਰਚ 1715 ਨੂੰ ਬਾਦਸ਼ਾਹ ਨੂੰ ਪਤਾ ਲਗਾ ਕਿ ਬੰਦਾ ਸਿੰਘ ਦੀ ਫ਼ੌਜ ਲਾਹੌਰ ਤੋਂ ਚਾਲੀ ਕੋਹ (ਸਵਾ ਸੌ) ਕਿਲੋਮੀਟਰ ਦੂਰ ਪੜਾਅ ਕਰ ਰਹੀ ਹੈ। ਉਥੋਂ ਦੇ ਫ਼ੌਜਦਾਰ ਤੇ

ਅਮੀਰ-ਵਜ਼ੀਰ ਘਰ ਛੱਡ ਕੇ ਦੌੜ ਗਏ ਹਨ। ਸਿੱਖਾਂ ਨੇ ਸਾਰੇ ਪਾਸੇ ਆਪਣੇ ਠਾਣੇ ਬਿਠਾ ਦਿਤੇ ਹਨ ਇਸ ਦੀ ਖ਼ਬਰ ਛੇਤੀ ਹੀ ਅਬਦੁਲ ਸਮਦ ਖ਼ਾਨ ਨੂੰ ਪੁਜ ਗਈ। ਉਸ ਨੇ ਗੜ੍ਹੀ ਘੇਰਾ ਪਾਉਣ ਵਾਸਤੇ ਇਕ ਵੱਡੀ ਫ਼ੌਜ ਇਕੱਠੀ ਕਰ ਲਈ ਤੇ ਬਿਨਾਂ ਕਿਸੇ ਦੇਰੀ ਤੋਂ ਉਸ ਪਾਸੇ ਵਲ ਕੂਚ ਕਰ ਦਿਤਾ।

ਇਸ ਵੇਲੇ ਬੰਦਾ ਸਿੰਘ ਕੋਟ ਮਿਰਜ਼ਾ ਜਾਨ ਵਿਚ ਸੀ। ਜਦ ਉਸ ਨੂੰ ਇਸ ਫ਼ੌਜ ਦੇ ਆਉਣ ਦੀ ਪਲਾਨ ਦਾ ਪਤਾ ਲੱਗਾ ਤਾਂ ਉਹ ਕੋਟ ਮਿਰਜ਼ਾ ਖ਼ਾਨ ਵਿਚ ਇਕ ਗੜ੍ਹੀ ਬਣਾ ਰਿਹਾ ਸੀ। ਸ: ਕਰਮ ਸਿੰਘ ਹਿਸਟੋਰੀਅਨ ਦਾ ਵਿਚਾਰ ਹੈ ਕਿ ਇੱਥੇ ਗੜ੍ਹੀ ਬਣਾਉਣਾ ਬੰਦਾ ਸਿੰਘ ਦਾ ਇਕ ਫ਼ੌਜੀ ਪੈਂਤੜਾ ਸੀ: "ਕੋਟ ਮਿਰਜ਼ਾ ਖ਼ਾਨ ਇਕ ਛੋਟਾ ਜਿਹਾ ਪਿੰਡ ਹੈ ਜੋ ਵਟਾਲੇ ਅਤੇ ਕਲਾਨੌਰ ਦੇ ਵਿਚਕਾਰ ਵਸਦਾ ਹੈ। ਇਸ ਜਗਹ ਨੂੰ ਲੜਾਈ ਲਈ ਪਸੰਦ ਕਰਨ ਵਿਚ ਬੰਦੇ ਦੀ ਅਕਲ ਦਾ ਨਮੂਨਾ ਮਿਲ ਜਾਂਦਾ ਹੈ। ਲੜਾਈ ਦੇ ਦੋ ਸਿੱਟੇ ਹੀ ਹੋ ਸਕਦੇ ਸਨ, ਯਾ ਤਾਂ ਬੰਦਾ ਜਿੱਤਦਾ ਜਾਂ ਸ਼ਾਹੀ ਫ਼ੌਜ ਜਿੱਤਦੀ। ਹਰ ਹਾਲਤ ਵਿਚ ਮਿਰਜ਼ਾ ਖ਼ਾਨ ਦਾ ਮੈਦਾਨ ਬੰਦਾ ਸਿੰਘ ਲਈ ਲਾਭਦਾਇਕ ਸੀ। ਜੇ ਕਰ ਵਟਾਲੇ ਤੇ ਕਲਾਨੌਰ ਨੂੰ ਆਪਣੀ ਪਿੱਠ ਪਿੱਛੇ ਰਖਦਾ ਅਤੇ ਕਿਸੇ ਕਾਰਨ ਹਾਰ ਜਾਦਾ, ਤਾਂ ਇਨ੍ਹਾਂ ਸ਼ਹਿਰਾਂ ਦੇ ਆਦਮੀਆਂ ਨੇ ਹੀ ਭਜਦਿਆਂ ਦਾ ਰਾਹ ਰੋਕ ਲੈਣਾ ਸੀ। ਜੇ ਕਰ ਏਨਾ ਪਿੱਛੇ ਹਟਦੇ ਕਿ ਇਹ ਦੋਵੇਂ ਸ਼ਹਿਰ ਸ਼ਾਹੀ ਸੈਨਾ ਦੀ ਪਿੱਠ ਪਿੱਛੇ ਆ ਜਾਂਦੇ ਤਾਂ ਇਸ ਦੀ ਲੁੱਟ ਦਾ ਬਹੁਤ ਸਾਰਾ ਹਿੱਸਾ ਮਾਰਿਆ ਜਾਣਾ ਸੀ, ਕਿਉਂ ਕਿ ਪਿੱਛੇ ਹਟਦਿਆਂ ਹੀ ਸ਼ਾਹੀ ਫ਼ੌਜ ਨੂੰ ਵਟਾਲੇ ਜਾਂ ਕਲਾਨੌਰ ਵਿਚ ਪਨਾਹ ਮਿਲ ਜਾਣੀ ਸੀ। ਗ਼ੌਰ ਕਰਨ ਤੋਂ ਮਾਲੂਮ ਹੁੰਦਾ ਹੈ ਕਿ ਬੰਦੇ ਨੂੰ ਇਤਨੀ ਆਸ ਜਿੱਤ ਦੀ ਨਹੀਂ ਸੀ ਜਿੰਨੀ ਕਿ ਹਾਰ ਦੀ ਅਤੇ ਇਹੋ ਕਾਰਨ ਸੀ ਕਿ ਮੈਦਾਨ ਵਿਚ ਟਾਕਰਾ ਕਰਨ ਦੀ ਥਾਂ ਬੰਦਾ ਸਿੰਘ ਗੜ੍ਹੀਆਂ ਦੇ ਆਸਰੇ ਢੂੰਡ ਰਿਹਾ ਸੀ।"

ਬੰਦਾ ਸਿੰਘ ਨੇ ਕੁਝ ਹੀ ਦਿਨਾਂ ਵਿਚ ਗੜ੍ਹੀ ਦਾ ਕਾਫ਼ੀ ਹਿੱਸਾ ਤਿਆਰ ਕਰ ਲਿਆ ਪਰ ਅਜੇ ਤਕ ਫ਼ਸੀਲ (ਚਾਰਦੀਵਾਰੀ) ਅਤੇ ਗੜ੍ਹੀ ਦੇ ਦੁਆਲੇ ਖਾਈ ਨਹੀਂ ਸੀ ਬਣ ਸਕੀ। ਇਸ ਤੋਂ ਪਹਿਲਾਂ ਕਿ ਉਹ ਇਹ ਗੜ੍ਹੀ ਪੂਰੀ ਤਰ੍ਹਾਂ ਬਣਾ ਸਕਦਾ, ਲਾਹੌਰ ਦਾ ਨਾਇਬ ਸੂਬੇਦਾਰ ਆਰਿਫ਼ ਖ਼ਾਨ ਮਾਰੋ-ਮਾਰ ਕਰਦਾ ਉੱਥੇ ਪਹੁੰਚ ਚੁਕਾ ਸੀ। ਇਸ 'ਤੇ ਬੰਦਾ ਸਿੰਘ ਨੇ ਉੱਥੇ ਠਹਿਰਨਾ ਮੁਨਾਸਿਬ ਨਾ ਸਮਝਿਆ ਅਤੇ ਉਹ ਪਿੰਡ ਗੁਰਦਾਸ ਨੰਗਲ (ਗੁਰਦਾਸਪੁਰ ਤੋਂ 6 ਕਿਲੋਮੀਟਰ) ਵਲ ਕੂਚ ਕਰ ਗਿਆ ਅਤੇ ਉੱਥੇ ਭਾਈ ਦੁਨੀ ਚੰਦ ਦਰਵੇਸ਼ ਦੀ ਹਵੇਲੀ ਵਿਚ ਪਨਾਹ ਲੈਣ ਦਾ ਫ਼ੈਸਲਾ ਕੀਤਾ। ਇਸ ਵੇਲੇ ਤਕ ਸਿੱਖ ਫ਼ੌਜਾਂ ਨੂੰ ਚਾਰੇ ਪਾਸੇ ਤੋਂ ਘੇਰਾ ਪੈ ਚੁਕਾ ਸੀ।

ਜਦ ਬੰਦਾ ਸਿੰਘ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਸਾਰੇ ਪਾਸਿਓਂ ਬੁਰੀ ਤਰ੍ਹਾਂ ਘਿਰ ਗਿਆ ਤਾਂ ਉਸ ਕੋਲ ਤਕਰੀਬਨ ਪੰਜ ਕੁ ਹਜ਼ਾਰ ਫ਼ੌਜ ਸੀ। ਇਸ ਗੜ੍ਹੀ ਵਿਚ ਸਿਰਫ਼ ਹਜ਼ਾਰ-ਬਾਰ੍ਹਾਂ ਸੌ ਬੰਦੇ ਹੀ ਸਮਾ ਸਕਦੇ ਸਨ। ਜਦ ਏਨੇ ਕੁ ਸਿੱਖ ਗੜ੍ਹੀ ਵਿਚ ਵੜ ਗਏ ਤਾਂ ਬਾਕੀਆਂ ਕੋਲ ਘੇਰਾ ਚੀਰ ਕੇ ਨਿਕਲਣ ਦੀ ਕੋਸ਼ਿਸ਼ ਕਰਨ ਤੋਂ ਸਿਵਾ ਕੋਈ ਚਾਰਾ ਨਹੀਂ

ਸੀ। ਇਸ ਕਰ ਕੇ ਬਾਕੀ ਦੇ ਚਾਰ ਕੂ ਹਜ਼ਾਰ ਸਿੱਖਾਂ ਨੇ ਇਕ ਪਾਸੇ ਵੱਲ ਭੱਜਣਾ ਸ਼ੁਰੂ ਕਰ ਦਿਤਾ। ਪਰ ਘੇਰਾ ਚਾਰੇ ਪਾਸਿਓਂ ਪਿਆ ਹੋਣ ਕਰ ਕੇ ਇਨ੍ਹਾਂ ਵਿੱਚੋਂ ਬਹੁਤੇ ਸਿੱਖ ਮਾਰੇ ਗਏ। ਖ਼ਾਫ਼ੀ ਖ਼ਾਨ ਮੁਤਾਬਿਕ ਇਸ ਮੌਕੇ 'ਤੇ ਤਿੰਨ ਤੋਂ ਚਾਰ ਹਜ਼ਾਰ ਤਕ ਸਿੱਖ ਮਾਰੇ ਗਏ ਤੇ ਬਹੁਤ ਸਾਰੇ ਗ੍ਰਿਫ਼ਤਾਰ ਕਰ ਲਏ ਗਏ। ਸ਼ਹੀਦ ਸਿੱਖਾਂ ਵਿੱਚੋਂ 2 ਹਜ਼ਾਰ ਦੇ ਸਿਰ ਕੱਟ ਕੇ ਅਤੇ ਇਕ ਹਜ਼ਾਰ ਦੇ ਕਰੀਬ ਸਿੱਖਾਂ ਨੂੰ ਬੇੜੀਆਂ ਪਾ ਕੇ ਬਾਦਸ਼ਾਹ ਕੋਲ ਪੇਸ਼ ਕਰਨ ਵਾਸਤੇ ਦਿੱਲੀ ਟੋਰ ਦਿਤਾ ਗਿਆ। *(ਐਲੀਅਟ ਐਂਡ ਡਾਉਸਨ, ਜਿਲਦ 2, ਸਫ਼ਾ 457)*।

ਜਦੋਂ ਬੰਦਾ ਸਿੰਘ ਨੇ ਆਪਣੇ ਆਪ ਨੂੰ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਬੰਦ ਕਰ ਲਿਆ ਤਾਂ ਅਬਦੁੱਸ ਸਮਦ ਖ਼ਾਨ ਨੇ ਗੁਰਦਾਸ ਨੰਗਲ ਨੂੰ ਘੇਰਾ ਪਾ ਲਿਆ। ਇਹ ਗੱਲ ਮਾਰਚ 1715 ਦੇ ਆਖ਼ਰੀ ਹਫ਼ਤੇ ਦੀ ਹੈ। ਬਾਦਸ਼ਾਹ ਨੇ 30 ਮਾਰਚ 1715 ਦੇ ਦਿਨ ਗੁਰਜ-ਬਰਦਾਰ ਭੇਜ ਕੇ ਸਾਹਰਿੰਦ ਦੇ ਅਜ਼ ਖ਼ਾਨ ਨੂੰ ਅਬੁਦਸ ਸਮਦ ਖ਼ਾਨ ਦੀ ਮਦਦ ਵਾਸਤੇ ਕੂਚ ਕਰਨ ਦਾ ਹੁਕਮ ਭੇਜਿਆ। ਇਸ ਮੌਕੇ 'ਤੇ ਬਾਦਸ਼ਾਹ ਨੂੰ ਖ਼ਬਰ ਮਿਲੀ ਕਿ ਦੌਲਤ ਖ਼ਾਨ ਮੁਈਨ ਪੰਜ ਸੌ ਘੋੜਸਵਾਰ ਫ਼ੌਜ ਲੈ ਕੇ ਪਹਿਲਾਂ ਹੀ 20 ਮਾਰਚ ਨੂੰ ਸੁਲਤਾਨਪੁਰ ਤੋਂ ਗੋਇੰਦਵਾਲ ਪੁਜਾ ਹੋਇਆ ਸੀ ਤੇ ਉਸ ਨੇ ਬਿਆਸ ਨਦੀ ਦੇ ਪਾਰਲੇ ਕੰਢੇ ਦਾ ਮੋਰਚਾ ਸੰਭਾਲ ਲਿਆ ਸੀ।

10 ਅਪ੍ਰੈਲ 1715 ਨੂੰ ਬਾਦਸ਼ਾਹ ਨੂੰ ਇਕ ਝੂਠੀ ਇਤਲਾਹ ਜੰਮੂ ਤੋਂ ਆਈ ਜਿਸ ਵਿਚ ਕਿਹਾ ਗਿਆ ਸੀ ਕਿ ਬੰਦਾ ਸਿੰਘ, ਉਸ ਦੀ ਪਤਨੀ ਤੇ ਬੇਟਾ ਕੈਦ ਕਰ ਲਏ ਗਏ ਹਨ। ਪਰ ਮਗਰੋਂ ਪਤਾ ਲਗਾ ਕਿ ਇਹ ਸਿਰਫ਼ ਇਕ ਅਫ਼ਵਾਹ ਸੀ। ਦਰਅਸਲ ਇਨ੍ਹਾਂ ਦਿਨਾਂ ਵਿਚ ਬੰਦਾ ਸਿੰਘ (ਆਪਣੀ ਚੰਬੇ ਵਾਲੀ ਪਤਨੀ ਅਤੇ ਨਿੱਕੇ ਬੱਚੇ ਸਣੇ) ਗੁਰਦਾਸ ਨੰਗਲ ਦੀ ਗੜ੍ਹੀ ਵਿਚ ਘਿਰ ਗਿਆ ਸੀ। ਪੰਜਾਹ ਹਜ਼ਾਰ ਤੋਂ ਵਧ ਫ਼ੌਜ ਨੇ ਇਸ ਗੜ੍ਹੀ ਨੂੰ ਘੇਰਾ ਪਾਇਆ ਹੋਇਆ ਸੀ।

ਮੁਗ਼ਲਾਂ ਦੀ ਵੱਡੀ ਫ਼ੌਜ ਦੀ ਕਮਾਂਡ ਅਬਦੁਸ ਸਮਦ ਖ਼ਾਨ ਖ਼ੁਦ ਕਰ ਰਿਹਾ ਸੀ। ਸੈਫ਼-ਉਦ-ਦੀਨ ਅਹਿਮਦ ਖ਼ਾਨ (ਫ਼ੌਜਦਾਰ ਗੁਜਰਾਤ), ਇਰਾਦਤ ਮੰਦ ਖ਼ਾਨ (ਫ਼ੌਜਦਾਰ ਏਮਨਾਬਾਦ), ਨੂਰ ਮੁਹੰਮਦ ਖ਼ਾਨ (ਫ਼ੌਜਦਾਰ ਔਰੰਗਬਾਦ ਤੇ ਪਸਰੂਰ), ਸ਼ੇਖ਼ ਮੁਹੰਮਦ ਦਾਯਮ (ਫ਼ੌਜਦਾਰ ਬਟਾਲਾ), ਸੁਹਰਾਬ ਖ਼ਾਨ (ਫ਼ੌਜਦਾਰ ਕਲਾਨੌਰ), ਹਮੀਰ ਚੰਦ ਕਟੋਚ (ਰਾਜਾ ਕਾਂਗੜਾ), ਧਰੁਵ ਦੇਵ ਜਸਰੋਟੀਏ ਦਾ ਪੁਤਰ ਹਰਿ ਦੇਵ ਵੀ ਆਪਣੀਆਂ ਫ਼ੌਜਾਂ ਲੈ ਕੇ ਆਰਿਫ਼ ਬੇਗ ਖ਼ਾਨ (ਨਾਇਬ ਸੂਬੇਦਾਰ ਲਾਹੌਰ) ਦੀ ਅਗਵਾਈ ਵਿਚ ਗੁਰਦਾਸ ਨੰਗਲ ਪਹੁੰਚ ਗਏ ਸਨ)। ਇਨ੍ਹਾਂ ਸਾਰਿਆਂ ਨੇ ਪਿੰਡ ਗੁਰਦਾਸ ਨੰਗਲ ਤੋਂ ਥੋੜ੍ਹੀ ਦੂਰੀ 'ਤੇ ਮੋਰਚੇ ਪੁਟ ਲਏ। ਗੜ੍ਹੀ ਦੇ ਉੱਤਰ ਵੱਲ ਜ਼ਕਰੀਆ ਖ਼ਾਨ (ਫ਼ੌਜਦਾਰ ਜੰਮੂ) ਅਤੇ ਜ਼ੈਨ-ਉਦ-ਦੀਨ ਅਹਿਮਦ ਖ਼ਾਨ (ਸੂਬੇਦਾਰ ਸਾਹਰਿੰਦ), ਦੱਖਣ ਵੱਲ ਅਬਦੁਸ ਸਮਦ ਖ਼ਾਨ (ਸੂਬੇਦਾਰ ਲਾਹੌਰ) ਤੇ ਪੱਛਮ ਵੱਲ ਪੱਟੀ, ਏਮਨਾਬਾਦ, ਬਟਾਲਾ, ਕਲਾਨੌਰ, ਔਰੰਗਾਬਾਦ, ਗੁਜਰਾਤ ਦੇ ਫ਼ੌਜਦਾਰਾਂ ਅਤੇ ਕਾਂਗੜਾ ਅਤੇ ਜਸਰੋਟਾ ਦੇ ਹਿੰਦੂ ਰਾਜਿਆਂ ਦੀਆਂ ਫ਼ੌਜਾਂ ਨੇ ਮੋਰਚੇ ਸੰਭਾਲੇ ਹੋਏ ਸਨ। ਯਾਨਿ ਬੰਦਾ ਸਿੰਘ ਸਾਰੇ ਪਾਸਿਆਂ ਤੋਂ ਵੱਡੀਆਂ ਫ਼ੌਜਾਂ ਨਾਲ ਬੁਰੀ ਤਰ੍ਹਾਂ ਘਿਰਿਆ ਹੋਇਆ ਸੀ। (ਇਰਵਿਨ, *ਲੇਟਰ ਮੁਗ਼ਲਜ਼*, ਜਿਲਦ 1, ਸਫ਼ਾ 313)।

ਇਸ ਵੇਲੇ ਬੰਦਾ ਸਿੰਘ ਨਾਲ ਬਹੁਤ ਥੋੜ੍ਹੀ ਫ਼ੌਜ ਸੀ। ਪਰ ਇਨ੍ਹਾਂ ਸਿੱਖਾਂ ਵਾਸਤੇ ਵੀ ਗੜ੍ਹੀ ਅੰਦਰ ਕਾਫ਼ੀ ਖ਼ੁਰਾਕ ਨਹੀਂ ਸੀ। ਸਿੱਖ ਪਹਿਲਾਂ-ਪਹਿਲ ਤਾਂ ਗੜ੍ਹੀ 'ਚੋਂ ਨਿਕਲ ਕੇ ਨੇੜੇ ਦੇ ਪਿੰਡਾਂ 'ਤੇ ਹਮਲੇ ਕਰ ਕੇ ਦਾਣਾ ਅਤੇ ਡੰਗਰ ਖੋਹ ਕੇ ਗੜ੍ਹੀ ਅੰਦਰ ਲੈ ਜਾਂਦੇ ਰਹੇ। ਅਪ੍ਰੈਲ ਦੇ ਦੂਜੇ ਹਫ਼ਤੇ ਮੁਗ਼ਲ ਫ਼ੌਜਾਂ ਦੀਆਂ ਕੁਝ ਟੁਕੜੀਆਂ ਨੇ ਅੱਗੇ ਵਧ ਕੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਇਸ ਲੜਾਈ ਵਿਚ ਦੋਹਾਂ ਧਿਰਾਂ ਦਾ ਬੜਾ ਨੁਕਸਾਨ ਹੋਇਆ। ਇਕ ਦਿਨ ਸਿੱਖ ਫ਼ੌਜਾਂ ਨੇ ਗੜ੍ਹੀ 'ਚੋਂ ਨਿਕਲ ਕੇ ਕੋਟਲੀ ਪਿੰਡ ਵਿਚੋਂ ਲੱਕੜ ਲਿਆਉਣ ਦੀ ਕੋਸ਼ਿਸ਼ ਕੀਤੀ। ਧਰੁਵ ਦੇਵ ਜਸਰੋਟੀਏ ਦੀ ਫ਼ੌਜ ਨੇ ਉਨ੍ਹਾਂ 'ਤੇ ਹਮਲਾ ਕਰ ਦਿਤਾ। ਕਈ ਸਿੱਖ ਮਾਰੇ ਗਏ ਤੇ ਬਚੇ ਹੋਏ ਗੜ੍ਹੀ ਵਿਚ ਵਾਪਿਸ ਦੌੜ ਗਏ। ਹੁਣ ਇਹ ਰਸਤਾ ਵੀ ਬੰਦ ਹੋ ਗਿਆ। ਹੁਣ ਹਰ ਦਿਸ਼ਾ ਵਿਚ ਕਿਲ੍ਹੇ ਵਿਚੋਂ ਬਾਹਰ ਆਉਣ ਵਾਲੇ ਸਿੱਖਾਂ 'ਤੇ ਤੀਰਾਂ ਅਤੇ ਬੰਦੂਕਾਂ ਨਾਲ ਹਮਲਾ ਹੁੰਦਾ ਸੀ ਤੇ ਜੇ ਉਹ ਇਨ੍ਹਾਂ ਦੇ ਵਾਰ ਤੋਂ ਬਚ ਜਾਂਦੇ ਸਨ ਤਾਂ ਉਨ੍ਹਾਂ ਦੀ ਅਗੇ ਵਧਦੀ ਮੁਗ਼ਲ ਫ਼ੌਜਾਂ ਨਾਲ ਲੜਾਈ ਹੁੰਦੀ ਸੀ ਜਿਸ ਵਿਚ ਬਹੁਤ ਸਾਰੇ ਸਿੱਖ ਸ਼ਹੀਦ ਹੋ ਜਾਂਦੇ ਸਨ।

ਬੜੀ ਵੱਡੀ ਫ਼ੌਜ ਹੋਣ ਦੇ ਬਾਵਜੂਦ ਮੁਗ਼ਲਾਂ ਨੇ ਗੜ੍ਹੀ 'ਤੇ ਹਮਲਾ ਨਾ ਕੀਤਾ। ਉਨ੍ਹਾਂ ਨੂੰ ਪਤਾ ਲਗ ਚੁਕਾ ਸੀ ਕਿ ਸਿੱਖਾਂ ਨੇ ਨੇੜਲੇ ਪਿੰਡਾਂ ਤੋਂ ਬਹੁਤ ਸਾਰਾ ਲੋਹਾ ਇਕੱਠਾ ਕਰ ਲਿਆ ਹੈ ਤੇ ਉਨ੍ਹਾਂ ਕੋਲ ਬੰਦੂਕਾਂ ਤੇ ਤੋਪਾਂ ਵੀ ਹਨ। ਉਨ੍ਹਾਂ ਨੇ ਤਿੰਨ ਨਵੀਆਂ ਤੋਪਾਂ ਵੀ ਬਣਾ ਲਈਆਂ ਹਨ ਤੇ ਬਾਰੂਦ ਵੀ ਉਨ੍ਹਾਂ ਕੋਲ ਬਹੁਤ ਹੈ। ਇਸ ਦੀ ਖ਼ਬਰ ਬਾਦਸ਼ਾਹ ਨੂੰ 23 ਅਪਰੈਲ 1715 ਦੇ ਦਿਨ ਪੁਜੀ ਸੀ। 28 ਅਪਰੈਲ ਨੂੰ ਅਬਦੁਸ ਸਮਦ ਖ਼ਾਨ ਦਾ ਪੈਗ਼ਾਮ ਬਾਦਸ਼ਾਹ ਨੂੰ ਪੁਜਾ ਜਿਸ ਵਿਚ ਉਸ ਨੇ ਇਕ ਵੱਡੀ ਤੋਪ ਦੀ ਮੰਗ ਕੀਤੀ ਸੀ ਤਾਂ ਜੋ ਉਹ ਗੁਰਦਾਸ ਨੰਗਲ ਦੀ ਗੜ੍ਹੀ ਦੀਆਂ ਦੀਵਾਰਾਂ ਨੂੰ ਉਡਾ ਸਕੇ। ਬਾਦਸ਼ਾਹ ਨੇ ਉਸੇ ਵੇਲੇ ਇਕ ਬੜੀ ਵੱਡੀ ਤੋਪ ਭੇਜਣ ਦਾ ਹੁਕਮ ਜਾਰੀ ਕਰ ਦਿਤਾ।

ਗੁਰਦਾਸ ਨੰਗਲ ਦਾ ਘੇਰਾ ਪਿਛਲੇ ਡੇਢ ਮਹੀਨੇ ਤੋਂ ਜਾਰੀ ਸੀ। 14 ਮਈ 1715 ਨੂੰ ਬਾਦਸ਼ਾਹ ਨੇ ਈਸਾ ਖ਼ਾਨ ਮੰਞ (ਫ਼ੌਜਦਾਰ ਲੱਖੀ ਜੰਗਲ) ਨੂੰ ਵੀ ਹੁਕਮ ਜਾਰੀ ਕੀਤਾ ਕਿ ਉਹ ਵੀ ਆਪਣੀ ਫ਼ੌਜ ਲੈ ਕੇ ਗੁਰਦਾਸ ਨੰਗਲ ਵਲ ਚਲਾ ਜਾਵੇ। 21 ਮਈ ਨੂੰ ਬਾਦਸ਼ਾਹ ਨੇ ਸਫ਼ਵੀ ਖ਼ਾਨ ਨੂੰ ਹਦਾਇਤ ਦਿਤੀ ਕਿ ਉਹ ਲਾਹੌਰ ਸੂਬੇ ਦੇ ਜਗੀਰਦਾਰਾਂ ਅਤੇ ਮਨਸਬਦਾਰਾਂ ਨੂੰ ਹੁਕਮ ਜਾਰੀ ਕਰੇ ਕਿ ਉਹ ਆਪਣੀਆਂ ਫ਼ੌਜਾਂ ਲੈ ਕੇ ਅਬਦੁਸ ਸਮਦ ਖ਼ਾਨ ਕੋਲ ਹਾਜ਼ਿਰ ਹੋ ਜਾਣ ਵਰਨਾ ਉਨ੍ਹਾਂ ਦਾ ਸਾਰਾ ਮਾਲ ਅਸਬਾਬ ਜ਼ਬਤ ਕਰ ਲਿਆ ਜਾਵੇਗਾ। ਇੰਞ ਬਾਦਸ਼ਾਹ ਨੇ ਕੋਈ ਵੀ ਅਜਿਹਾ ਚੌਧਰੀ ਨਹੀਂ ਛੱਡਿਆ ਸੀ ਜਿਸ ਨੂੰ ਉਸ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਨਾ ਭੇਜਿਆ ਹੋਵੇ। ਥੋੜ੍ਹੇ ਚਿਰ ਵਿਚ ਹੀ ਉਸ ਥਾਂ 'ਤੇ ਅਬਦੁਸ ਸਮਦ ਖ਼ਾਨ ਦੀ 24 ਹਜ਼ਾਰ ਫ਼ੌਜ, ਸਾਹਰਿੰਦ ਦੀ 5 ਹਜ਼ਾਰ ਫ਼ੌਜ, ਲਾਹੌਰ ਸੂਬੇ ਦੀ 10 ਹਜ਼ਾਰ ਫ਼ੌਜ ਤੇ ਜੰਮੂ ਦੀ 5 ਹਜ਼ਾਰ ਫ਼ੌਜ ਵੀ ਪਹੁੰਚ ਚੁਕੀ ਸੀ। ਦਿੱਲੀ ਤੋਂ ਕਮਰ-ਉਦ-ਦੀਨ ਵੀ 25 ਹਜ਼ਾਰ ਫ਼ੌਜ ਲੈ ਕੇ ਚੱਲਣ ਵਾਲਾ ਸੀ।

ਸ਼ਾਹੀ ਫ਼ੌਜਾਂ ਨੇ ਸਭ ਤੋਂ ਪਹਿਲਾਂ ਤਾਂ ਇਕ ਹਜ਼ਾਰ ਲੱਕੜਹਾਰੇ ਤੇ ਇਕ ਹਜ਼ਾਰ ਤਰਖਾਨ ਲਿਆ ਕੇ ਗੁਰਦਾਸ ਨੰਗਲ ਦੀ ਗੜ੍ਹੀ ਦੇ ਆਲੇ ਦੁਆਲੇ ਦਾ ਜੰਗਲ ਕੱਟਣਾ ਸ਼ੁਰੂ ਕੀਤਾ। ਇਨ੍ਹਾਂ ਵੱਲੋਂ ਕੱਟੇ ਦਰਖ਼ਤਾ ਨੂੰ ਦੋ ਹਜ਼ਾਰ ਊਠ ਅਤੇ ਏਨੇ ਹੀ ਗੱਡੇ ਲਿਆ ਕੇ ਉੱਥੋਂ ਹਟਾਇਆ ਗਿਆ। ਜਦ ਗੜ੍ਹੀ ਦੇ ਸਾਰੇ ਪਾਸਿਓਂ ਰੜਾ ਮੈਦਾਨ ਬਣ ਗਿਆ ਤਾਂ ਸ਼ਾਹੀ ਫ਼ੌਜ ਨੇ ਗੜ੍ਹੀ ਦੇ ਦੁਆਲੇ ਇਕ ਖਾਈ ਪੁੱਟ ਲਈ (ਇਰਵਿਨ, ਜਿਲਦ ਦੂਜੀ, ਸਫ਼ਾ 314)।

ਹੁਣ ਸਿੱਖਾਂ ਨੂੰ ਘਿਰਿਆਂ ਨੂੰ ਢਾਈ ਮਹੀਨੇ ਹੋ ਚੁਕੇ ਸਨ। *ਇਬਰਤਨਾਮਾ* ਦਾ ਲਿਖਾਰੀ ਮੁਹੰਮਦ ਕਾਸਿਮ ਜੋ ਉਸ ਵੇਲੇ ਨਾਇਬ ਸੂਬੇਦਾਰ ਆਰਿਫ਼ ਬੇਗ ਖ਼ਾਨ ਦੇ ਨਾਲ ਤਾਈਨਾਤ ਸੀ ਲਿਖਦਾ ਹੈ ਕਿ **"ਸਿੱਖ ਦਿਨ ਵਿਚ ਦੋ ਤਿੰਨ ਵਾਰ ਗੜ੍ਹੀ ਵਿਚੋਂ 40-50 ਦੇ ਟੋਲਿਆਂ ਵਿਚ ਨਿਕਲਦੇ ਸਨ ਤੇ ਆਪਣੇ ਵਾਸਤੇ ਅਤੇ ਘੋੜਿਆਂ ਵਾਸਤੇ ਦਾਣਾ ਪਾਣੀ ਲੈ ਜਾਇਆ ਕਰਦੇ ਸਨ। ਇਨ੍ਹਾਂ ਸਿੱਖਾਂ ਨੂੰ ਰੋਕਣ ਵਾਸਤੇ ਮੁਗ਼ਲ ਫ਼ੌਜੀ ਕੋਸ਼ਿਸ਼ ਤਾਂ ਕਰਦੇ ਸਨ ਪਰ ਅੰਦਰੋਂ ਸਿੱਖਾਂ ਦੇ ਤੀਰਾਂ ਅਤੇ ਗੋਲੀਆਂ ਦੀ ਬੌਛਾੜ ਨਾਲ ਬਹੁਤ ਸਾਰੇ ਮੁਗ਼ਲ ਫ਼ੌਜੀ ਮਾਰੇ ਜਾਂਦੇ ਸਨ। ਜਿਹੜੇ ਮੁਗ਼ਲ ਫ਼ੌਜੀ ਉਨ੍ਹਾਂ ਦੇ ਨੇੜੇ ਜਾਂਦੇ ਸਨ ਉਹ ਤਾਂ ਸਿੱਖਾਂ ਦੀਆਂ ਕਿਰਪਾਨਾਂ ਦਾ ਹੀ ਖਾਜਾ ਬਣ ਜਾਂਦੇ ਸਨ।"** ਮੁਹੰਮਦ ਕਾਸਿਮ ਹੋਰ ਲਿਖਦਾ ਹੈ ਕਿ ਮੁਗ਼ਲ ਫ਼ੌਜੀ ਇੱਥੋਂ ਤਕ ਦੁਆ ਕਰਦੇ ਰਹਿੰਦੇ ਸਨ ਕਿ: ***"ਹੇ ਅਲ੍ਹਾ! ਬੰਦਾ ਸਿੰਘ ਕਿਸੇ ਤਰੀਕੇ ਨਾਲ ਏਥੋਂ ਨਿਕਲ ਜਾਵੇ ਤਾਂ ਜੋ ਸਾਡੀ ਜਾਨ ਬਚ ਸਕੇ।"*** (ਮੁਹੰਮਦ ਕਾਸਿਮ, *ਇਬਰਤਨਾਮਾ*, ਬ੍ਰਿਟਿਸ਼ ਲਾਇਬਰੇਰੀ ਲੰਡਨ ਵਿਚਲੇ ਦਸਤਾਵੇਜ਼ ਦੇ ਸਫ਼ੇ 57 ਬੀ ਤੋਂ 61 ਏ, ਛਪੀ ਹੋਈ ਐਡੀਸ਼ਨ ਦੇ ਸਫ਼ੇ 180-84)। ਖ਼ਾਫ਼ੀ ਖ਼ਾਨ ਮੁਸਲਮਾਨ ਫ਼ੌਜੀਆਂ ਵਿਚ ਫੈਲੇ ਹੋਏ ਡਰ ਅਤੇ ਦਹਿਸ਼ਤ ਬਾਰੇ ਲਿਖਦਾ ਹੈ ਕਿ **"ਜੇ ਕਰ ਗੜ੍ਹੀ ਵਿੱਚੋਂ ਕੋਈ ਬਿੱਲੀ ਕੁੱਤਾ ਬਾਹਰ ਨਿਕਲਦਾ ਤਾਂ ਮੋਰ-ਚਾਲ 'ਤੇ ਨੀਅਤ ਕੀਤੇ ਹੋਏ ਸ਼ਾਹੀ ਆਦਮੀ ਇਸ ਨੂੰ ਵੀ ਜਾਦੂ ਦਾ ਕਾਰਾ ਸਮਝ ਕੇ ਦੂਰੋਂ ਹੀ ਤੀਰ ਜਾਂ ਬੰਦੂਕ ਨਾਲ ਮਾਰ ਸੁੱਟਦੇ।"** ਯਾਨਿ, ਮੁਸਲਮਾਨ ਫ਼ੌਜੀ ਸਮਝਦੇ ਸਨ ਕਿ ਬੰਦਾ ਸਿੰਘ ਜਾਦੂ ਜਾਣਦਾ ਹੈ ਤੇ ਸ਼ਾਇਦ ਉਹ ਬਿੱਲੀ ਜਾਂ ਕੁੱਤਾ ਬਣ ਕੇ ਨਿਕਲ ਰਿਹਾ ਹੋਵੇਗਾ।

ਇਹ ਖ਼ਬਰਾਂ ਜਦ ਦਿੱਲੀ ਪਹੁੰਚੀਆਂ ਤਾਂ ਬਾਦਸ਼ਾਹ ਨੇ ਅਬਦੁਸ ਸਮਦ ਖ਼ਾਨ ਨੂੰ ਝਿੜਕਾਂ ਮਾਰੀਆਂ ਅਤੇ ਗੁੱਸੇ-ਭਰੀ ਚਿੱਠੀ ਲਿਖੀ ਅਤੇ ਕੁਝ ਚਿਰ ਬਾਅਦ ਕਮਰ-ਉਦ-ਦੀਨ ਖ਼ਾਨ (ਪੁੱਤਰ ਮੁਹੰਮਦ ਅਮੀਨ ਖ਼ਾਨ) ਨੂੰ ਵੀ 25 ਹਜ਼ਾਰ ਫ਼ੌਜ ਦੇ ਕੇ ਗੁਰਦਾਸ ਨੰਗਲ ਵੱਲ ਰਵਾਨਾ ਕਰ ਦਿਤਾ। ਉਸ ਨੇ ਗੁਰਦਾਸ ਨੰਗਲ ਦੇ ਪੂਰਬ ਵੱਲ ਮੋਰਚੇ ਪੁੱਟ ਲਏ। ਹੁਣ ਏਡੀ ਵੱਡੀ ਫ਼ੌਜ ਤੇ ਚਾਰੇ ਪਾਸੇ ਘੇਰਾ ਹੋਣ ਕਾਰਨ ਸਿੱਖ ਦਾਣਾ-ਪੱਠਾ ਅੰਦਰ ਨਹੀਂ ਸਨ ਲਿਜਾ ਸਕਦੇ। ਜਦ ਵੀ ਉਹ ਬਾਹਰ ਆਉਂਦੇ ਤਾਂ ਮੁਗ਼ਲ ਫ਼ੌਜਾਂ ਦੇ ਤੀਰਾਂ ਅਤੇ ਬੰਦੂਕਾਂ ਦੀ ਬੌਛਾੜ ਦੀ ਮਾਰ ਹੇਠ ਆ ਜਾਂਦੇ। ਇਨ੍ਹਾਂ ਵਿਚੋਂ ਕੁਝ ਸ਼ਹੀਦ ਹੋ ਜਾਂਦੇ ਸਨ ਤੇ ਬਾਕੀਆਂ ਨੂੰ ਵਾਪਿਸ ਗੜ੍ਹੀ ਵਿਚ ਮੁੜਨਾ ਪੈਂਦਾ ਸੀ। ਇੰਵ ਕਰਦੇ ਸੈਂਕੜੇ ਸਿੱਖ ਮਾਰੇ ਜਾ ਚੁਕੇ ਸਨ। ਜੂਨ ਦੇ ਪਹਿਲੇ ਹਫ਼ਤੇ ਅਬਦੁਸ ਸਮਦ ਖ਼ਾਨ ਨੇ ਐਲਾਨ ਜਾਰੀ ਕੀਤਾ ਕਿ ਜੋ ਵੀ ਫ਼ੌਜੀ ਕਿਸੇ ਸਿੱਖ ਦਾ ਸਿਰ ਲਿਆਵੇਗਾ ਉਸ ਨੂੰ 10 ਰੁਪੈ ਈਨਾਮ ਦਿਤੇ ਜਾਵਗੇ। ਇਸ ਨਾਲ

ਮੁਗ਼ਲ ਫ਼ੌਜੀਆਂ ਨੇ ਅੱਗੇ ਵਧ ਕੇ ਸਿੱਖਾਂ ਨਾਲ ਲੜਨ ਦਾ ਖ਼ਤਰਾ ਮੁੱਲ ਲੈਣਾ ਸ਼ੁਰੂ ਕਰ ਦਿਤਾ।

ਜੁਲਾਈ ਵਿਚ ਬਰਸਾਤਾਂ ਸ਼ੁਰੂ ਹੋ ਗਈਆਂ। ਹੁਣ ਮੁਗ਼ਲਾਂ ਦੀ ਮੁਹਿੰਮ ਵੀ ਠੰਡੀ ਪੈ ਗਈ। ਇਕ ਤਾਂ ਲੜਾਈ ਲੰਬੀ ਹੋਣ ਕਾਰਨ ਤੇ ਦੂਜਾ ਬਰਸਾਤਾਂ ਕਾਰਨ ਮੁਗ਼ਲ ਵੀ ਢਿੱਲੇ ਪੈ ਗਏ ਪਰ ਅਜਿਹਾ ਜਾਪਦਾ ਹੈ ਕਿ ਬੰਦਾ ਸਿੰਘ ਨੇ ਐਵੇਂ ਅੜੀ ਕਰ ਲਈ ਸੀ ਵਰਨਾ ਇਸ ਮੌਕੇ ’ਤੇ ਘੇਰਾ ਚੀਰ ਕੇ ਨਿਕਲ ਜਾਣ ਨਾਲ ਅੱਧੇ ਕੂ ਸਿੱਖ ਬਚ ਜਾਣੇ ਸਨ। ਇਹ ਚੁਮਾਸਾ ਸ਼ਾਇਦ ਬਚਣ ਦੀ ਕੋਸ਼ਿਸ਼ ਕਰਨ ਦਾ ਕੁਝ ਮੌਕਾ ਹੋ ਸਕਦਾ ਸੀ। ਪਰ ਬੰਦਾ ਸਿੰਘ ਨੇ ਅਜਿਹਾ ਨਹੀਂ ਕੀਤਾ। ਇੰਞ ਸਿੱਖ ਪੂਰੀਆਂ ਗਰਮੀਆਂ, ਪੂਰਾ ਚੁਮਾਸਾ ਤੇ ਅੱਧੀਆਂ ਸਰਦੀਆਂ (ਯਾਨਿ ਮਾਰਚ ਤੋਂ ਨਵੰਬਰ ਤਕ, ਤਕਰੀਬਨ 8 ਮਹੀਨੇ) ਗੜ੍ਹੀ ਵਿਚ ਰੁਕੇ ਰਹੇ। ਅਖ਼ੀਰ ਉਹੀ ਹੋਇਆ ਜਿਸ ਦਾ ਹਰ ਕੋਈ ਕਿਆਸ ਕਰ ਸਕਦਾ ਸੀ। 7 ਦਸੰਬਰ 1715 ਨੂੰ ਫ਼ੈਸਲੇ ਦਾ ਦਿਨ ਆ ਗਿਆ।

ਗੁਰਦਾਸ ਨੰਗਲ ਵਿਚ ਘਿਰੇ ਸਿੱਖਾਂ ਵਿਚੋਂ ਬਹੁਤ ਸਾਰੇ ਦਸਤ-ਮਰੋੜਾਂ ਤੇ ਪੀੜਾਂ ਨਾਲ ਮਰ ਗਏ...ਜਦ ਸਾਰਾ ਘਾਹ ਵੀ ਮੁੱਕ ਗਿਆ ਤਾਂ ਉਨ੍ਹਾਂ ਦਰਖ਼ਤਾਂ ਦੇ ਪੱਤੇ ਇਕਠੇ ਕਰ ਲਏ। ਜਦ ਇਹ ਵੀ ਮੁਕ ਗਏ ਤਾਂ ਉਨਾਂ ਨੇ ਦਰਖ਼ਤਾਂ ਦੇ ਤਣੇ ਛਿੱਲ ਲਏ ਤੇ ਇਸ ਨੂੰ ਸੁਕਾ ਕੇ ਇਸ ਦਾ ਚੂਰਾ ਬਣਾ ਕੇ ਇਸ ਨੂੰ ਵੀ ਇੰਞ ਹੀ ਵਰਤਿਆ। ਕੁਝ ਦਾਅਵਾ ਕਰਦੇ ਹਨ ਕਿ ਉਨ੍ਹਾਂ ਨੇ ਕੁਝ ਉਹ ਸਿੱਖ ਵੀ ਵੇਖੇ ਜਿਨਾਂ ਨੇ ਆਪਣੇ ਪੱਟ ਦਾ ਮਾਸ ਕੱਟ ਕੇ ਤੇ ਉਸ ਨੂੰ ਭੁੰਨ ਕੇ ਖਾਧਾ ਸੀ।

## ਬੰਦਾ ਸਿੰਘ ਅਤੇ ਬਾਕੀ ਸਿੱਖਾਂ ਦੀ ਗ੍ਰਿਫ਼ਤਾਰੀ

ਅੱਠ ਮਹੀਨੇ ਦੇ ਘੇਰੇ ਦੌਰਾਨ ਹੁਣ ਉਨ੍ਹਾਂ ਕੋਲ ਖਾਣ ਵਾਸਤੇ ਹਵਾ ਤੋਂ ਸਿਵਾ ਕੁਝ ਵੀ ਨਹੀਂ ਸੀ। ਉਹ ਭੁੱਖ ਨਾਲ ਨਿਢਾਲ ਹੋ ਗਏ ਸਨ ਤੇ ਉਨਾਂ ਵਿਚ ਹਿੱਲਣ-ਜੁੱਲਣ ਜੋਗੀ ਸਤਿਆ ਵੀ ਨਹੀਂ ਸੀ ਰਹੀ। ਅਖ਼ੀਰ, ਜਦ ਕਈ ਦਿਨਾਂ ਤਕ ਗੜ੍ਹੀ ’ਚੋਂ ਕੋਈ ਹਿਲਜੁਲ ਨਾ ਹੋਈ ਤਾਂ ਮੁਗ਼ਲ ਫ਼ੌਜਾਂ ਦੇ ਇਕ ਹਜੂਮ ਨੇ ਇਕ ਦਮ ਹੱਲਾ ਬੋਲ ਦਿੱਤਾ। ਅੱਗੇ ਅਧਮੋਏ ਪਏ ਹੋਏ ਦੋ-ਚਾਰ ਸੌ ਸਿੱਖ ਨਜ਼ਰ ਆਏ, ਜਿਨ੍ਹਾਂ ਨੂੰ ਉਨ੍ਹਾਂ ਨੇ “ਗ੍ਰਿਫ਼ਤਾਰ” ਕਰ ਲਿਆ। ਇਨ੍ਹਾਂ ਵਿਚੋਂ ਜਿਹੜਾ ਵੀ ਜ਼ਰਾ ਵੀ ਹਿੱਲਿਆ ਉਸ ਨੂੰ ਉੱਥੇ ਹੀ ਕਤਲ ਕਰ ਦਿਤਾ ਗਿਆ। ਤਕਰੀਬਨ ਤਿੰਨ ਸੌ ਸਿੱਖਾਂ ਨੂੰ ਥਾਂਏਂ ਚੀਰ ਦਿਤਾ ਗਿਆ। ਉਨ੍ਹਾਂ ਦਾ ਖ਼ੂਨ ਏਨਾ ਵਗਿਆ ਕਿ ਇੰਞ ਜਾਪਦਾ ਸੀ ਕਿ ਉਹ ਖ਼ੂਨ ਦੇ ਤਲਾਅ ਵਿਚ ਤੈਰ ਰਹੇ ਸਨ।

ਦੂਜੇ ਪਾਸੇ *ਇਬਰਤਨਾਮਾ* ਦਾ ਲਿਖਾਰੀ ਮੁਹੰਮਦ ਕਾਸਿਮ (ਸਫ਼ਾ 57 ਬੀ ਤੋਂ 61 ਏ, ਛਪੀ ਐਡੀਸ਼ਨ ਦੇ ਸਫ਼ੇ 180-84) ਵਿਚ ਲਿਖਦਾ ਹੈ ਕਿ ਲਾਸ਼ਾਂ ਤੇ ਗੰਦਗੀ ਦੀ ਬਦਬੂ ਕਾਰਨ ਅਤੇ ਭੁੱਖ ਕਾਰਨ ਨਿਢਾਲ ਹੋਏ ਸਿੱਖਾਂ ਨੇ ਆਪਣੇ ਆਪ ਨੂੰ ਗ੍ਰਿਫ਼ਤਾਰੀ ਵਾਸਤੇ ਇਸ ਸ਼ਰਤ ’ਤੇ ਪੇਸ਼ ਕੀਤਾ ਕਿ ਉਨ੍ਹਾਂ ਨੂੰ ਸਜ਼ਾਏ-ਮੌਤ ਨਹੀਂ ਦਿੱਤੀ ਜਾਵੇਗੀ। ਇਹੋ ਜਿਹੀ ਹੀ ਗੱਲ ਮਿਰਜ਼ਾ ਮੁਹੰਮਦ ਦੇ *ਇਬਰਤਨਾਮਾ* ਵਿਚ ਵੀ ਲਿਖੀ ਮਿਲਦੀ ਹੈ।

ਉਹ ਲਿਖਦਾ ਹੈ ਕਿ ਸਿੱਖਾਂ ਨੇ ਅਬਦੁਸ ਸਮਦ ਖ਼ਾਨ ਨੂੰ ਚੋਖੀ ਰਕਮ ਦੀ ਪੇਸ਼ਕਸ਼ ਕੀਤੀ ਤਾਂ ਜੋ ਉਹ ਉਨ੍ਹਾਂ ਨੂੰ ਉੱਥੋਂ ਨਿਕਲਣ ਵਾਸਤੇ ਰਾਹ ਦੇ ਦੇਵੇ। ਪਰ ਜਦ ਖ਼ਾਨ ਨਾ ਮੰਨਿਆ ਤਾਂ ਭੁੱਖ ਤੋਂ ਦੁਖੀ ਹੋ ਕੇ ਸਿੱਖਾਂ ਨੇ ਇਸ ਸ਼ਰਤ 'ਤੇ ਹਥਿਆਰ ਸੁੱਟਣੇ ਮਨਜ਼ੂਰ ਕਰ ਲਏ ਕਿ ਉਨ੍ਹਾਂ ਨੂੰ ਕਤਲ ਕਰਨ ਦੀ ਬਜਾਏ ਬਾਦਸ਼ਾਹ ਕੋਲ ਪੇਸ਼ ਕੀਤਾ ਜਾਵੇ ਤੇ ਜੋ ਬਾਦਸ਼ਾਹ ਸਜ਼ਾ ਦੇਵੇਗਾ ਉਹ ਮਨਜ਼ੂਰ ਕਰਨਗੇ। (ਮਿਰਜ਼ਾ ਮੁਹੰਮਦ, *ਇਬਰਤਨਾਮਾ*, ਸਫ਼ਾ 39 ਏ ਤੋਂ 46 ਬੀ ਅਤੇ 52 ਬੀ ਤੋਂ 54 ਏ)। ਆਪਣੇ-ਆਪ ਗ੍ਰਿਫ਼ਤਾਰੀ ਦੇਣ ਦੀ ਗੱਲ ਮਗਰੋਂ ਘੜੀ ਗਈ ਜਾਪਦੀ ਹੈ ਕਿਉਂਕਿ ਮੁਗ਼ਲ ਫ਼ੌਜਾਂ ਨੂੰ ਹਦਾਇਤ ਸੀ ਕਿ ਗੜ੍ਹੀ ਵਿਚੋਂ ਬਾਹਰ ਆਉਣ ਵਾਲੇ ਨੂੰ ਗ੍ਰਿਫ਼ਤਾਰ ਨਹੀਂ ਕਰਨਾ ਬਲਕਿ ਮਾਰ ਦੇਣਾ ਹੈ, ਸੋ ਕਿਸ ਵੱਲੋਂ ਬਾਹਰ ਆ ਕੇ ਗ੍ਰਿਫ਼ਤਾਰੀ ਦੀ ਪੇਸ਼ਕਸ਼ ਕਰਨ ਦੀ ਗੱਲ ਸਹੀ ਨਹੀਂ ਹੋ ਸਕਦੀ।

ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਅਧਮੋਏ ਨੂੰ ਹੀ ਉਸੇ ਵੇਲੇ ਬੇੜੀਆਂ ਅਤੇ ਸੰਗਲਾਂ ਨਾਲ ਜਕੜ ਦਿਤਾ ਗਿਆ। ਇਨ੍ਹਾਂ ਸਾਰਿਆਂ ਨੂੰ ਭਾਰੀ ਫ਼ੌਜ ਦੇ ਘੇਰੇ ਵਿਚ ਲਾਹੌਰ ਲਿਜਾਇਆ ਗਿਆ। ਲਾਹੌਰ ਦੇ ਬਾਜ਼ਾਰਾਂ ਵਿਚ ਇਨ੍ਹਾਂ ਦਾ ਜਲੂਸ ਕੱਢਿਆ ਗਿਆ। ਸ਼ਹਿਰ ਦੇ ਮੁਸਲਮਾਨਾਂ ਨੇ ਇਨ੍ਹਾਂ 'ਤੇ ਇੱਟਾਂ-ਵੱਟੇ ਮਾਰੇ। ਇਸ ਮੌਕੇ 'ਤੇ ਬਾਇਜ਼ੀਦ ਖ਼ਾਨ ਦੀ ਮਾਂ ਨੇ ਆਪਣੇ ਘਰ ਦੀ ਛੱਤ ਤੋਂ ਇਕ ਵੱਡਾ ਪੱਥਰ ਇਸ ਜਲੂਸ 'ਤੇ ਸੁੱਟਿਆ ਜਿਸ ਨਾਲ ਇਕ ਸਿੱਖ ਕੈਦੀ ਦੀ ਮੌਤ ਹੋ ਗਈ। ਇਸ ਮਗਰੋਂ ਲਾਹੌਰ ਦੇ ਸੂਬੇਦਾਰ ਨੇ ਕੈਦੀਆਂ ਨੂੰ ਪੱਥਰਾਂ ਤੋਂ ਬਚਾਉਣ ਵਾਸਤੇ ਉਨ੍ਹਾਂ ਉੱਤੇ ਬੋਰੀਆਂ ਪਾ ਦਿਤੀਆਂ। (ਬਾਇਜ਼ੀਦ ਖ਼ਾਨ ਦੀ ਮਾਂ ਵੱਲੋਂ ਪੱਥਰ ਮਾਰਨ ਦੀ ਘਟਨਾ ਸਿਰਫ਼ *ਸਿਆਰੁਲ ਮੁਤਾਖ਼ਰੀਨ* ਦੇ ਲੇਖਕ ਨੇ ਹੀ ਲਿਖੀ ਹੈ, ਪਰ ਉਹ ਬਾਇਜ਼ੀਦ ਖ਼ਾਨ ਨੂੰ ਸਾਹਰਿੰਦ ਦਾ ਸਾਬਕਾ ਸੂਬੇਦਾਰ ਲਿਖਦਾ ਹੈ ਜੋ ਗ਼ਲਤ ਹੈ। ਬਾਇਜ਼ੀਦ ਖ਼ਾਨ ਕਦੇ ਜੰਮੂ ਦਾ ਫ਼ੌਜਦਾਰ ਜ਼ਰੂਰ ਸੀ।)।

ਇਨ੍ਹਾਂ ਸਿੱਖ ਕੈਦੀਆਂ ਨੂੰ ਫ਼ੌਜ ਦੀ ਨਿਗਰਾਨੀ ਵਿਚ ਨੂੜ ਕੇ ਰੱਖਿਆ ਗਿਆ। ਇਨ੍ਹਾਂ ਦੇ ਪੈਰਾਂ ਵਿਚ ਬੇੜੀਆਂ, ਗਲਾਂ ਵਿਚ ਤੌਕ, ਲੱਕ ਨਾਲ ਜ਼ੰਜੀਰਾਂ ਬੰਨ੍ਹ ਕੇ, ਲੱਕ ਦੇ ਸੰਗਲ ਨਾਲ 2-2, 3-3 ਨੂੰ ਬੰਨ੍ਹ ਕੇ ਗੱਡਿਆਂ 'ਤੇ ਸੁੱਟਿਆ ਹੋਇਆ ਸੀ। ਮਗਰੋਂ ਇਨ੍ਹਾਂ ਨੂੰ ਊਠਾਂ ਅਤੇ ਗੱਡਿਆਂ 'ਤੇ ਲੱਦ ਕੇ ਬਰਸਤਾ ਸਾਹਰਿੰਦ ਦਿੱਲੀ ਭੇਜਣ ਦਾ ਫ਼ੈਸਲਾ ਕੀਤਾ ਗਿਆ। ਇਸ ਦੀ ਬਾਦਸ਼ਾਹ ਨੂੰ ਖ਼ਬਰ ਪੰਜ ਦਿਨ ਵਿਚ ਹੀ, 12 ਦਸੰਬਰ 1715 ਨੂੰ, ਪੁਜ ਗਈ ਸੀ। ਇਕ ਸੋਮੇ ਮੁਤਾਬਿਕ ਇਨ੍ਹਾਂ ਗ੍ਰਿਫ਼ਤਾਰ ਸਿੱਖਾਂ ਦੀ ਗਿਣਤੀ ਸਿਰਫ਼ ਦੋ-ਤਿੰਨ ਸੌ ਹੀ ਸੀ। ਇਨ੍ਹਾਂ ਦਿਨਾਂ ਵਿਚ ਬਹੁਤ ਸਾਰੇ ਹੋਰ ਸਿੱਖ ਵੀ ਗ੍ਰਿਫ਼ਤਾਰ ਕਰ ਕੇ ਇਨ੍ਹਾਂ ਵਿਚ ਸ਼ਾਮਿਲ ਕਰ ਦਿਤੇ ਗਏ। ਇਸ ਮਗਰੋਂ ਵੀ ਮਾਰੇ ਗਏ ਹੋਰ ਸਿੱਖਾਂ ਦੇ ਸਿਰ ਵੀ ਦਿੱਲੀ ਲਿਜਾਣ ਵਾਲੇ ਸਟਾਕ ਵਿਚ ਸ਼ਾਮਿਲ ਕਰ ਲਏ ਗਏ। ਲਾਹੌਰ ਵਿਚ ਸਿੱਖਾਂ ਦੇ ਸਿਰਫ਼ 700 ਸਿਰ ਸਨ ਜੋ ਦਿੱਲੀ ਪਹੁੰਚਣ ਤਕ 2000 ਹੋ ਚੁਕੇ ਸਨ। ਇਹ ਸਾਰਾ ਕੁਝ ਇਸ ਕਰ ਕੇ ਕੀਤਾ ਗਿਆ ਸੀ ਤਾਂ ਜੋ ਬਾਦਸ਼ਾਹ ਨੂੰ ਵੱਡੀ ਕਾਰਗੁਜ਼ਾਰੀ ਦਿਖਾਈ ਜਾ ਸਕੇ (ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ*, ਸਫ਼ਾ 294)।

ਗੁਰਦਾਸ ਨੰਗਲ ਦੀ ਗੜ੍ਹੀ ਅਤੇ ਸ਼ਹੀਦ ਹੋਏ ਸਿੱਖਾਂ ਤੋਂ ਮਿਲੇ ਹਥਿਆਰ ਇਹ ਸਨ: ਸ਼ਮਸ਼ੀਰਾਂ 1000, ਢਾਲਾਂ 278, ਕਮਾਣਾਂ-ਭੱਥੇ 173, ਬੰਦੂਕਾਂ 180, ਕਟਾਰਾਂ 114, ਗਾਤਰੇ ਵਾਲੀਆਂ ਕਿਰਪਾਨਾਂ 217, ਸੋਨੇ ਦੇ ਗਹਿਣੇ ਕੁਝ ਕੂ, ਮੁਹਰਾਂ 23, ਰੁਪੈ 6 ਸੌ ਤੋਂ ਕੁਝ ਵਧ। ਬਸ...। ਇਹ ਹਥਿਆਰ ਬਾਦਸ਼ਾਹ ਕੋਲ ਪੇਸ਼ ਕੀਤੇ ਗਏ ਸਨ ਤੇ ਉਸ ਦੇ ਹੁਕਮ 'ਤੇ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾ ਕਰਵਾ ਦਿਤੇ ਗਏ ਸਨ।

**ਬਾਦਸ਼ਾਹ ਫ਼ਾਰੁਖ਼ਸੀਆਰ ਨੇ ਖ਼ੁਸ਼ੀਆਂ ਮਨਾਈਆਂ**

ਬਾਦਸ਼ਾਹ ਫ਼ਾਰੁਖਸੀਆਰ ਨੂੰ ਬੰਦਾ ਸਿੰਘ ਦੀ ਗ੍ਰਿਫ਼ਤਾਰੀ ਦੀ ਖ਼ਬਰ ਜਦ 12 ਦਸੰਬਰ ਨੂੰ ਮਿਲੀ ਤਾਂ ਉਸ ਨੇ ਦੋ ਵਾਰ ਨਮਾਜ਼ ਪੜ੍ਹੀ ਅਤੇ ਵੱਡੇ ਜਸ਼ਨ ਮਨਾਉਣ ਦਾ ਐਲਾਨ ਕੀਤਾ। ਉਸ ਨੇ ਦਿੱਲੀ ਵਿਚ ਮੁਨਿਆਦੀ ਕਰਵਾ ਕੇ ਇਸ ਦਾ ਐਲਾਨ ਵੀ ਕੀਤਾ। ਬਾਦਸ਼ਾਹ ਨੇ ਚਾਰ ਬੋਰੇ ਸਿੱਕਿਆਂ (ਪੈਸਿਆਂ) ਦੇ ਭਰ ਕੇ ਹਾਥੀ 'ਤੇ ਰੱਖ ਕੇ, ਇਨ੍ਹਾਂ ਸਿੱਕਿਆਂ ਦੀ ਸ਼ਹਿਰ ਵਿਚ ਸੋਟ ਕਰਵਾਈ (*ਅਖ਼ਬਾਰਾਤੇ ਦਰਬਾਰੇ ਮੁਅੱਲਾ* ਦੀ ਐਂਟਰੀ)।

ਬੰਦਾ ਸਿੰਘ, ਉਸ ਦਾ ਚਾਰ ਸਾਲ ਦਾ ਬੇਟਾ ਅਜੈ ਸਿੰਘ, ਉਸ ਦੀ ਚੰਬੇ ਵਾਲੀ ਪਤਨੀ ਤੇ ਇਕ ਗੋਲੀ ਅਤੇ 740 ਗ੍ਰਿਫ਼ਤਾਰ ਸਿੱਖਾਂ ਤੋਂ ਇਲਾਵਾ ਦੋ ਹਜ਼ਾਰ ਦੇ ਕਰੀਬ ਸਿੱਖਾਂ ਦੇ ਸਿਰ ਲੈ ਕੇ ਅਬਦੁਸ ਸਮਦ ਖ਼ਾਨ ਦਾ ਪੁੱਤਰ (ਤੇ ਮੁਹੰਮਦ ਅਮੀਨ ਖ਼ਾਨ ਦਾ ਜੁਆਈ) ਜ਼ਕਰੀਆ ਖ਼ਾਨ ਆਪ ਦਿੱਲੀ ਪੁੱਜਾ। ਸ਼ਹੀਦ ਸਿੰਘਾਂ ਦੇ ਸਿਰਾਂ ਨੂੰ ਸੱਤ ਸੌ ਗੱਡਿਆਂ ਉੱਤੇ ਲੱਦਿਆ ਹੋਇਆ ਸੀ। ਬੰਦਾ ਸਿੰਘ ਨੂੰ ਸਪੈਸ਼ਲ ਤਿਆਰ ਕੀਤੇ ਗਏ ਪਿੰਜਰੇ ਵਿਚ ਬੇੜੀਆਂ ਸਣੇ ਤੁੰਨ ਦਿਤਾ ਗਿਆ ਤੇ ਹਾਥੀ 'ਤੇ ਰਖ ਕੇ ਇਸ ਨੂੰ ਦਿੱਲੀ ਲਿਆਂਦਾ ਗਿਆ ਸੀ। ਮੁਗ਼ਲ ਬੰਦਾ ਸਿੰਘ ਤੋਂ ਏਨਾ ਡਰਦੇ ਸਨ ਕਿ ਪਿੰਜਰੇ ਵਿਚ ਪਾ ਕੇ ਵੀ ਉਸ ਦੇ ਪਿੱਛੇ ਇਕ ਤਕੜਾ ਸਿਪਾਹੀ ਨੰਗੀ ਤਲਵਾਰ ਦੇ ਕੇ ਖੜਾ ਕਰ ਰਖਿਆ ਗਿਆ ਸੀ ਤਾਂ ਜੋ ਕਿਤੇ ਉਹ ਪਿੰਜਰੇ ਵਿਚੋਂ ਨਿਕਲ ਕੇ ਉਡ ਹੀ ਨਾ ਜਾਵੇ (ਮੁਹੰਮਦ ਹਾਰਸੀ, *ਇਬਰਤਨਾਮਾ*, ਸਫ਼ਾ 86-87, ਕਾਮਵਰ, ਸਫ਼ਾ 460)।

ਸਿੱਖ ਕੈਦੀਆਂ ਦਾ ਇਹ ਜਲੂਸ 27 ਫ਼ਰਵਰੀ 1716 ਦੇ ਦਿਨ ਦਿੱਲੀ ਦੇ ਬਾਹਰਵਾਰ ਪਿੰਡ ਅਗਰਾਬਾਦ ਕੋਲ ਪੁੱਜਾ। 29 ਫ਼ਰਵਰੀ 1716 ਨੂੰ ਇਨ੍ਹਾਂ ਕੈਦੀਆਂ ਦਾ ਦਿੱਲੀ ਵਿਚ ਜਲੂਸ ਕੱਢਿਆ ਗਿਆ। ਜਲੂਸ ਦੇ ਸਭ ਤੋਂ ਅੱਗੇ ਇਕ ਬੈਂਡ ਵਾਜਾ ਜਾ ਰਿਹਾ ਸੀ। ਇਹ ਜਲੂਸ ਦਿੱਲੀ ਦੇ ਨੇੜੇ ਦੇ ਪਿੰਡ ਅਗਰਾਬਾਦ ਤੋਂ ਸ਼ੁਰੂ ਹੋ ਕੇ, 10 ਕਿਲੋਮੀਟਰ ਦੂਰ, ਲਾਲ ਕਿਲ੍ਹਾ ਤਕ ਲਿਜਾਇਆ ਗਿਆ। ਇਸ ਬੈਂਡ ਦੇ ਪਿੱਛੇ ਦੋ ਹਜ਼ਾਰ ਸਿੱਖਾਂ ਦੇ ਸਿਰ, ਜਿਨ੍ਹਾਂ ਨੂੰ ਤੂੜੀ ਭਰ ਕੇ ਬਾਂਸਾਂ ਤੇ ਲਟਕਾਇਆ ਹੋਇਆ ਸੀ, ਜਾ ਰਹੇ ਸਨ। ਇਨ੍ਹਾਂ ਦੇ ਸਿਰਾਂ ਦੇ ਵਾਲ ਖੁਲ੍ਹੇ ਰੱਖੇ ਹੋਏ ਸਨ ਤਾਂ ਜੋ ਲੋਕ ਪਛਾਣ ਸਕਣ ਕਿ ਇਹ ਸਿੱਖਾਂ ਦੇ ਹੀ ਸਿਰ ਹਨ। ਇਨ੍ਹਾਂ ਦੀ ਗਿਣਤੀ ਵਧਾਉਣ ਵਾਸਤੇ ਕੁਝ ਔਰਤਾਂ ਦੇ ਸਿਰ ਵੱਢ ਕੇ ਵੀ ਸ਼ਾਮਿਲ ਕਰ ਦਿੱਤੇ ਗਏ ਸਨ ਜੋ ਲੰਬੇ ਵਾਲਾਂ ਕਾਰਨ ਸਿੱਖ ਹੀ ਜਾਪਦੀਆਂ ਸਨ।

ਇਸ ਮਗਰੋਂ ਇਕ ਲੰਬੇ ਬਾਂਸ 'ਤੇ ਮਰੀ ਹੋਈ ਬਿੱਲੀ ਲਟਕਾਈ ਹੋਈ ਸੀ ਜਿਸ ਦਾ ਮਤਲਬ ਇਹ ਸੀ ਕਿ ਸਿੱਖਾਂ ਦੇ ਘਰਾਂ ਵਿਚ ਇਨਸਾਨ ਤਾਂ ਕੀ ਕੋਈ ਮਰਿਆ ਹੋਇਆ ਜਾਨਵਰ ਵੀ ਨਹੀਂ ਰਿਹਾ। ਇਸ ਬਿੱਲੀ ਦੇ ਪਿੱਛੇ ਇਕ ਹਾਥੀ ਸੀ ਜਿਸ ਉੱਤੇ ਰੱਖੇ ਹੋਏ ਪਿੰਜਰੇ ਵਿਚ ਬੰਦਾ ਸਿੰਘ ਸੀ।

ਬੰਦਾ ਸਿੰਘ ਦਾ ਮਜ਼ਾਕ ਉਡਾਉਣ ਵਾਸਤੇ ਉਸ ਨੂੰ ਇਕ ਲਾੜੇ ਵਾਂਗ ਸੁਨਹਿਰੀ ਜ਼ਰੀ ਵਾਲੀ ਲਾਲ ਪੱਗ, ਅਨਾਰ ਦੇ ਫ਼ੁੱਲਾਂ ਦੇ ਰੰਗ ਦਾ ਸ਼ਾਹੀ ਚੋਗਾ ਪਾਇਆ ਹੋਇਆ ਸੀ। ਉਸ ਦੇ ਸਿਰ 'ਤੇ ਇਕ ਲਕੜੀ ਦਾ ਖੋਖਾ-ਨੁਮਾ ਤਿੰਨ-ਚਾਰ ਕਿਲੋ ਮਿੱਟੀ ਨਾਲ ਭਰ ਕੇ ਰੱਖਿਆ ਹੋਇਆ ਸੀ, ਜਿਸ ਦੇ ਭਾਰ ਨਾਲ ਉਹ ਗਰਦਨ ਝੁਕਾਈ ਟੇਢਾ ਬੈਠਾ ਹੋਇਆ ਸੀ। ਬੰਦਾ ਸਿੰਘ ਭਾਵੇਂ ਪਿੰਜਰੇ ਵਿਚ ਬੰਦ ਸੀ ਪਰ ਫਿਰ ਵੀ ਉਸ ਦੇ ਪਿੱਛੇ ਨੰਗੀ ਤਲਵਾਰ ਹੱਥ ਵਿਚ ਫੜ ਕੇ ਇਕ ਸਿਪਾਹੀ ਖੜ੍ਹਾ ਕੀਤਾ ਹੋਇਆ ਸੀ ਕਿਉਂ ਕਿ ਮੁਗ਼ਲ ਡਰਦੇ ਸੀ ਕਿ ਕਿਤੇ ਬੰਦਾ ਜਾਦੂ ਨਾਲ ਉੱਡ ਹੀ ਨਾ ਜਾਵੇ। ਬੰਦਾ ਸਿੰਘ ਵਾਲੇ ਹਾਥੀ ਦੇ ਪਿੱਛੇ 740 ਕੈਦੀ ਸਨ। ਇਨ੍ਹਾਂ ਦੇ ਮੂੰਹਾਂ 'ਤੇ ਕਾਲਖ਼ ਮਲੀ ਹੋਈ ਸੀ। ਉਨ੍ਹਾਂ ਦਾ ਇਕ-ਇਕ ਹੱਥ ਗਰਦਨ ਦੇ ਪਿੱਛੇ ਕਰ ਕੇ ਸ਼ਿਕੰਜੇ ਵਿਚ ਕੱਸ ਕੇ ਬੰਨ੍ਹਿਆ ਹੋਇਆ ਸੀ। ਉਨ੍ਹਾਂ ਦੇ ਸਿਰਾਂ 'ਤੇ ਕਾਗ਼ਜ਼ਾਂ ਦੀਆਂ ਖੋਖਾ-ਟੋਪੀਆਂ ਰੱਖੀਆਂ ਹੋਈਆਂ ਸਨ ਤੇ ਉਨ੍ਹਾਂ ਦੇ ਜਿਸਮਾਂ 'ਤੇ ਭੇਡਾਂ ਦੀ ਖੱਲ ਲਪੇਟੀ ਹੋਈ ਸੀ। ਉਨ੍ਹਾਂ ਦਾ ਇਹ ਰੂਪ ਉਨ੍ਹਾਂ ਦਾ ਮਜ਼ਾਕ ਉਡਾਉਣ ਅਤੇ ਉਨ੍ਹਾਂ ਦੀ ਬੇਇਜ਼ਤੀ ਕਰਨ ਵਾਸਤੇ ਬਣਾਇਆ ਗਿਆ ਸੀ। ਉਨ੍ਹਾਂ ਨੂੰ ਦੋ-ਦੋ ਕਰ ਕੇ ਕਾਠੀਆਂ ਤੋਂ ਸੱਖਣੇ ਊਠਾਂ ਉੱਤੇ ਬਿਠਾਇਆ (ਦਰਅਸਲ ਲੱਦਿਆ) ਹੋਇਆ ਸੀ।

ਇਸ ਜਲੂਸ ਦੇ ਪਿੱਛੇ ਮੁਹੰਮਦ ਅਮੀਨ ਖ਼ਾਨ, ਉਸ ਦਾ ਪੁੱਤਰ ਕਮਰ-ਉਦ-ਦੀਨ ਖ਼ਾਨ ਅਤੇ ਜ਼ਕਰੀਆ ਖ਼ਾਨ (ਪੁਤਰ ਅਬਦੁਸ ਸਮਦ ਖ਼ਾਨ) ਜੇਤੂਆਂ ਵਾਂਗ ਆਕੜ-ਆਕੜ ਕੇ ਚਲ ਰਹੇ ਸਨ।

ਇਹ ਜਲੂਸ ਲਾਹੌਰੀ ਗੇਟ ਦੇ ਰਸਤੇ ਦਿੱਲੀ ਸ਼ਹਿਰ ਵਿਚ ਦਾਖ਼ਿਲ ਹੋਇਆ (ਇਰਵਿਨ, ਜਿਲਦ ਦੂਜੀ, ਸਫ਼ਾ 316)। ਇਸ ਜਲੂਸ ਨੂੰ ਵੇਖਣ ਵਾਸਤੇ ਸਾਰੀ ਦਿੱਲੀ ਸੜਕਾਂ 'ਤੇ ਆਈ ਹੋਈ ਸੀ। ਸ਼ਹਿਰ ਵਿਚ ਕੋਈ ਵੀ ਸ਼ਖ਼ਸ ਐਸਾ ਨਹੀਂ ਸੀ ਰਿਹਾ ਜਿਸ ਨੇ ਇਹ ਨਜ਼ਾਰਾ ਵੇਖਿਆ ਨਾ ਹੋਵੇ। ਲੱਖਾਂ ਲੋਕਾਂ ਦੀਆਂ ਭੀੜਾਂ ਕਾਰਨ ਏਨੀ ਘੁਟਣ ਸੀ ਕਿ ਇਸ ਮੌਕੇ 'ਤੇ ਸਾਹ ਲੈਣਾ ਵੀ ਮੁਸ਼ਕਿਲ ਹੋਇਆ ਪਿਆ ਸੀ। ਲੋਕ ਸਿੱਖਾਂ ਨੂੰ ਮਜ਼ਾਕ ਕਰ ਰਹੇ ਸਨ, ਤਾਅਨੇ ਦੇ ਰਹੇ ਸਨ, ਗਾਲ੍ਹਾਂ ਕੱਢ ਰਹੇ ਸਨ, ਉਨ੍ਹਾਂ ਦੀ ਤੋਏ-ਤੋਏ ਕਰ ਰਹੇ ਸਨ, ਬੇਇੱਜ਼ਤੀ ਕਰ ਰਹੇ ਸਨ ਤੇ ਉਨ੍ਹਾਂ ਵੱਲ ਵੇਖ ਕੇ ਕੋਝੀਆਂ ਸੈਨਤਾਂ ਕਰ ਰਹੇ ਸਨ। ਕਈ ਲੋਕ ਹੂ-ਹੂ ਕਰ ਕੇ ਤਾੜੀਆਂ ਮਾਰ ਰਹੇ ਸਨ ਤੇ ਖ਼ੁਸ਼ੀ ਵਿਚ ਖੀਵੇ ਹੋ ਕੇ ਨੱਚ ਰਹੇ ਸਨ। ਪਰ ਸਿੱਖਾਂ ਦੇ ਚਿਹਰਿਆਂ 'ਤੇ ਜ਼ਰਾ ਜਿੰਨੀ ਵੀ ਮਾਯੂਸੀ, ਸ਼ਿਕਨ, ਪੀੜ ਜਾਂ ਅਫ਼ਸੋਸ ਨਹੀਂ ਸੀ। ਉਹ ਆਪਣੇ ਆਪ ਨੂੰ ਹਾਰੇ ਹੋਏ ਨਹੀਂ ਸਨ ਮਹਿਸੂਸ ਕਰਦੇ। ਉਹ ਸ਼ਬਦ ਗਾ ਰਹੇ ਸਨ ਤੇ ਵਾਹਿਗੁਰੂ ਦਾ ਜਾਪ ਕਰਦੇ ਜਾ ਰਹੇ ਸਨ। ਉਨ੍ਹਾਂ ਨੂੰ ਵੇਖ ਕੇ ਇੰਝ ਜਾਪਦਾ ਸੀ ਕਿ ਜਿਵੇਂ ਉਨ੍ਹਾਂ ਨੂੰ ਕੁਝ ਵੀ ਨਾ ਹੋਇਆ ਹੋਵੇ। (ਸੀ.ਆਰ. ਵਿਲਸਨ, *ਅਰਲੀ ਐਨਲਜ਼*

*ਆਫ਼ ਇੰਗਲਿਸ਼ ਇਨ ਬੰਗਾਲ*, ਸਫ਼ਾ 96-98, ਮਿਰਜ਼ਾ ਮੁਹੰਮਦ ਹਾਰਸੀ, *ਇਬਰਤ ਨਾਮਾ*, ਸਫ਼ਾ 52 ਬੀ ਤੋਂ 53 ਏ)।

ਇਕ ਸੋਮੇ ਮੁਤਾਬਿਕ ਬੰਦਾ ਸਿੰਘ ਨੂੰ ਬਾਦਸ਼ਾਹ ਫ਼ਾਰੁਖਸੀਆਰ ਕੋਲ ਪੇਸ਼ ਕੀਤਾ ਗਿਆ ਸੀ। ਬਾਦਸ਼ਾਹ ਨੇ ਬੰਦਾ ਸਿੰਘ ਨੂੰ ਪੁੱਛਿਆ ਕਿ "ਤੂੰ ਆਪਣੇ ਵਾਸਤੇ ਕਿਹੋ ਜਿਹੀ ਮੌਤ ਚੁਣੇਂਗਾ?" ਇਸ 'ਤੇ ਬੰਦਾ ਸਿੰਘ ਨੇ ਇਕ ਦਮ ਕਿਹਾ "ਜਿਹੋ ਜਿਹੀ ਬਾਦਸ਼ਾਹ ਆਪਣੀ ਮੌਤ ਚਾਹਵੇਗਾ।' (*ਅਹਿਵਾਲ-ਇ-ਅਦੀਨਾ ਬੇਗ*, ਸਫ਼ਾ 20)। ***ਉਂਞ ਫ਼ਾਰੁਖਸੀਆਰ ਨੂੰ ਵੀ ਉਹੀ ਮੌਤ ਮਿਲੀ ਜਿਹੜੀ ਉਸ ਨੇ ਬੰਦਾ ਸਿੰਘ ਨੂੰ ਦਿੱਤੀ ਸੀ।***

## ਗ੍ਰਿਫ਼ਤਾਰ ਸਿੱਖਾਂ ਦਾ ਕਤਲੇਆਮ

5 ਮਾਰਚ 1716 ਦੇ ਦਿਨ ਬਾਦਸ਼ਾਹ ਨੇ ਸਰਬਰਾਹ ਖ਼ਾਨ ਕੋਤਵਾਲ ਨੂੰ ਹੁਕਮ ਦਿੱਤਾ ਕਿ ਬੰਦਾ ਸਿੰਘ ਅਤੇ ਉਸ ਦੇ ਖ਼ਾਸ 17 ਸਾਥੀਆਂ ਨੂੰ ਛੱਡ ਕੇ ਬਾਕੀ ਦੇ ਹਰ ਰੋਜ਼ ਇਕ-ਇਕ ਸੌ ਕਰ ਕੇ ਕਤਲ ਕਰ ਦਿੱਤੇ ਜਾਣ। ਇਸੇ ਦਿਨ ਇਨ੍ਹਾਂ ਦਾ ਕਤਲੇਆਮ ਸ਼ੁਰੂ ਹੋ ਗਿਆ। ਉਨ੍ਹਾਂ ਨੂੰ ਮੁਸਲਮਾਨ ਬਣਨ ਦੀ ਸ਼ਰਤ 'ਤੇ ਜਾਨ ਬਖ਼ਸ਼ੀ ਦੀ ਪੇਸ਼ਕਸ਼ ਕੀਤੀ ਗਈ, ਪਰ ਇਕ ਵੀ ਸਿੱਖ ਮੁਸਲਮਾਨ ਬਣਨ ਵਾਸਤੇ ਰਾਜ਼ੀ ਨਾ ਹੋਇਆ। ਉਹ ਸਾਰੇ 'ਵਾਹਿਗੁਰੂ ਵਾਹਿਗੁਰੂ' ਕਹਿੰਦੇ ਹੋਏ ਸ਼ਹੀਦ ਹੋ ਗਏ। ਉਹ ਤਾਂ ਸਗੋਂ ਇਹ ਕਹਿੰਦੇ ਰਹੇ '*ਮੁਕਤਾ* (ਮੁਕਤ ਕਰਨ ਵਾਲਾ, ਯਾਨਿ ਜੱਲਾਦ), *ਮੈਨੂੰ ਪਹਿਲੋਂ ਸ਼ਹੀਦ ਕਰ।*' (ਖ਼ਾਫ਼ੀ ਖ਼ਾਨ, ਜਿਲਦ 2, ਸਫ਼2 766, *ਹਕੀਕਤ-ਇ-ਬਿਨਾ-ਓ-ਅਰੂਜ਼-ਇ-ਸਿੱਖਾਂ*, ਸਫ਼ਾ 10)। ਇਹ ਸ਼ਹੀਦੀਆਂ ਉਦੋਂ ਦੀ ਕੋਤਵਾਲੀ ਦੇ ਬਾਹਰ, ਚਾਂਦਨੀ ਚੌਕ ਵਿਚ, ਹੋਈਆਂ ਸਨ। (ਸੀ.ਆਰ. ਵਿਲਸਨ, *ਅਰਲੀ ਐਨਲਜ਼ ਆਫ਼ ਇੰਗਲਿਸ਼ ਇਨ ਬੰਗਾਲ*, ਸਫ਼ੇ 96-98)। ਇਸ ਸਬੰਧੀ ਦਿੱਲੀ ਵਿਚ ਰਹਿ ਰਹੇ ਫ਼ੋਰਟ ਵਿਲੀਅਮ, ਕਲਕੱਤਾ, ਦੇ ਗਵਰਨਰ ਦੇ ਨੁਮਾਇੰਦਿਆਂ ਜੌਹਨ ਸਰਮਨ ਅਤੇ ਐਡਵਰਡ ਸਟੀਫ਼ਨਸਨ (ਦੋ ਅੰਗਰੇਜ਼ਾਂ) ਨੇ 10 ਮਾਰਚ 1716 ਨੂੰ ਆਪਣੇ ਗਵਰਨਰ ਨੂੰ ਲਿਖੀ ਇਕ ਚਿੱਠੀ ਵਿਚ ਇਨ੍ਹਾਂ ਸ਼ਹੀਦੀਆਂ ਦਾ ਅੱਖੀਂ ਡਿੱਠਾ ਹਾਲ ਇਨ੍ਹਾਂ ਲਫ਼ਜ਼ਾਂ ਵਿਚ ਬਿਆਨ ਕੀਤਾ ਸੀ:

"The great Rebel Gooroo who has been for these past 20 years so troublesome to the Subaship of Lahore, is at length taken with all his family and attendance by Abd-us-Samad Cawn, the Suba of that province. Some days ago they entered the city laden with fetters, his whole attendance which were left alive, being about seven hundred and eighty, all severally mounted on camels which were sent out of the city for that purpose, besides about two thousand heads struck upon poles, being those who died by the sword in battle. He was carried into the presence of the King, and from thence to a close prison . He, at present, has his life prolonged with most of his *mutsuddys*, in hope to get an account of his treasure in the several parts of his kingdom and of those who assisted him, when after-

wards he will be executed; for the rest there are 100 each day beheaded. It is not a little remarkable with what patience they undergo their fate, and to the last it has not been found that one apostatised from his new formed Religion". (Dr Ganda Singh, *Early European Account of the Sikhs*, p.52)]

ਸਰੂਪ ਦਾਸ ਭੱਲਾ (*ਮਹਿਮਾ ਪ੍ਰਕਾਸ਼* ਵਿਚ) ਇਨ੍ਹਾਂ ਗ੍ਰਿਫ਼ਤਾਰ ਸਿੱਖਾਂ ਵਿਚ ਕਾਹਨ ਸਿੰਘ ਤਰੇਹਨ ਨੂੰ ਵੀ ਸ਼ਾਮਿਲ ਕਰਦਾ ਹੈ। ਉਸ ਮੁਤਾਬਿਕ ਕਾਹਨ ਸਿੰਘ ਨੂੰ ਗੁਰੂ ਅੰਗਦ ਸਾਹਿਬ ਦੀ ਨਿਸ਼ਾਨੀ ਸਮਝ ਕੇ ਬਚਾਅ ਲਿਆ ਗਿਆ ਸੀ ਤੇ ਉਸ ਦੀ ਥਾਂ ਇਕ ਆਮ ਸਿੱਖ ਨੂੰ (ਕੁਰਬਾਨੀ ਦਾ ਬਕਰਾ ਬਣਾਉਣ ਵਾਸਤੇ) ਹਵਾਲਾਤ ਵਿਚ ਪਹੁੰਚਾ ਦਿੱਤਾ ਗਿਆ ਸੀ। ਇਹ ਕਹਾਣੀ ਗੱਪ ਤੋਂ ਸਿਵਾ ਕੁਝ ਵੀ ਨਹੀਂ। ਪਹਿਲੀ ਗੱਲ ਤਾਂ ਉਸ ਹਾਲਤ ਵਿਚ ਇਹ ਹੋ ਸਕਣਾ ਨਾਮੁਮਕਿਨ ਸੀ ਤੇ ਦੂਜਾ ***ਕਾਹਨ ਸਿੰਘ ਨੂੰ ਬਚਾਉਣ ਦੀ ਖ਼ਾਤਿਰ ਇਕ ਸਿੱਖ ਨੂੰ ਫਸਾਉਣਾ ਬੜੀ ਘਟੀਆ ਗੱਲ ਬਣਦੀ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਤਾਂ ਚਮਕੌਰ ਦੀ ਗੜ੍ਹੀ ਵਿਚ ਆਪਣੇ ਪੁੱਤਰ ਵੀ ਨਹੀਂ ਸਨ ਬਚਾਏ।***

700 ਤੋਂ ਵਧ ਸਿੱਖਾਂ ਨੂੰ 12 ਮਾਰਚ ਤਕ ਸ਼ਹੀਦ ਕਰ ਦਿੱਤਾ ਗਿਆ। ਉਨ੍ਹਾਂ ਦੀਆਂ ਲਾਸ਼ਾਂ ਦੇ ਟੁਕੜੇ ਕਰ ਕੇ ਦਿੱਲੀ ਸ਼ਹਿਰ ਵਿਚ ਚਾਰੇ ਪਾਸੇ ਲਟਕਾ ਦਿੱਤੇ ਗਏ ਤਾਂ ਜੋ ਲੋਕਾਂ ਵਿਚ ਦਹਿਸ਼ਤ ਫੈਲਾਈ ਜਾ ਸਕੇ। ਕੁਝ ਹੀ ਦਿਨਾਂ ਵਿਚ ਇਨ੍ਹਾਂ ਲਾਸ਼ਾਂ ਦੇ ਟੁਕੜਿਆਂ ਦਾ ਮਾਸ ਗਿਰਝਾਂ ਨੇ ਖਾ ਲਿਆ ਪਰ ਇਨ੍ਹਾਂ ਦੇ ਪਿੰਜਰ ਤੇ ਹੱਡੀਆਂ ਕਾਫ਼ੀ ਦੇਰ ਤਕ ਲਟਕਦੀਆਂ ਰਹੀਆਂ। ਮੁਸਲਮਾਨਾਂ ਦੇ ਬੱਚੇ ਇਨ੍ਹਾਂ ਹੱਡੀਆਂ ਨੂੰ ਵੀ ਪੱਥਰ ਮਾਰ-ਮਾਰ ਕੇ ਆਪਣਾ ਗੁੱਸਾ ਸਿੱਖਾਂ 'ਤੇ ਕੱਢਦੇ ਰਹੇ। (*ਤਾਰੀਖ਼ੇ ਮੁਹੰਮਦ ਸ਼ਾਹੀ*)।

ਇਸ ਦੇ ਨਾਲ ਹੀ ਬਾਦਸ਼ਾਹ ਨੇ ਬੰਦਾ ਸਿੰਘ ਤੇ ਉਸ ਦੇ 17 ਸਾਥੀਆਂ ਨੂੰ ਟਿੱਕਾ ਰਾਮ ਦੇ ਸਪੁਰਦ ਕਰਨ ਦਾ ਹੁਕਮ ਦਿਤਾ। ਬੰਦਾ ਸਿੰਘ ਦੀ ਚੰਬੇ ਵਾਲੀ ਬੇਗਮ, ਉਸ ਦੇ ਪੁੱਤਰ ਅਜੈ ਸਿੰਘ ਤੇ ਉਨ੍ਹਾਂ ਦੀ ਇਕ ਗੋਲੀ ਨੂੰ ਦਰਬਾਰ ਖ਼ਾਨ ਨਾਜ਼ਿਰ ਦੀ ਕੈਦ ਵਿਚ ਭੇਜ ਦਿਤਾ ਗਿਆ। ਸੱਤ ਮਾਰਚ ਨੂੰ ਮੁਮਤਾਜ਼ ਖ਼ਾਨ ਅਖ਼ਤਰ ਬੇਗੀ ਨੇ ਅਬਦੁਸ ਸਮਦ ਖ਼ਾਨ ਵੱਲੋਂ ਭੇਜੇ 16 ਘੋੜੇ-ਘੋੜੀਆਂ ਬਾਦਸ਼ਾਹ ਨੂੰ ਭੇਂਟ ਕੀਤੇ। ਇਨ੍ਹਾਂ ਵਿਚੋਂ 3 ਘੋੜੇ ਤੇ 6 ਘੋੜੀਆਂ ਬੰਦਾ ਸਿੰਘ ਦੀਆਂ ਸਨ।

ਖ਼ਾਫ਼ੀ ਖ਼ਾਨ ਇਹ ਵੀ ਲਿਖਦਾ ਹੈ ਕਿ ਕੁਝ ਲੋਕਾਂ ਨੇ ਮੁਹੰਮਦ ਅਮੀਨ ਖ਼ਾਨ ਨੂੰ ਮਿਲ ਕੇ ਬੰਦਾ ਸਿੰਘ ਦੀ ਰਿਹਾਈ ਬਦਲੇ ਵੱਡੀ ਰਕਮ ਪੇਸ਼ ਕਰਨ ਦੀ ਗੱਲ ਵੀ ਛੇੜੀ ਸੀ ਪਰ ਉਸ ਨੇ ਇਹ ਗੱਲ ਸੁਣਨ ਤੋਂ ਵੀ ਨਾਂਹ ਕਰ ਦਿਤੀ ਸੀ।

ਬੰਦਾ ਸਿੰਘ ਤੇ ਉਸ ਦੇ ਬਾਕੀ ਸਾਥੀਆਂ ਨੂੰ ਤਿੰਨ ਮਹੀਨੇ ਬਹੁਤ ਤਸੀਹੇ ਦਿਤੇ ਗਏ। ਉਨ੍ਹਾਂ ਨੂੰ ਮੁਸਲਮਾਨ ਬਣਨ ਦੀ ਸੂਰਤ ਵਿਚ ਜਾਨ-ਬਖ਼ਸ਼ੀ ਦੀ ਪੇਸ਼ਕਸ਼ ਕੀਤੀ ਗਈ। 9 ਜੂਨ 1716 ਦੇ ਦਿਨ ਬਾਦਸ਼ਾਹ ਨੇ ਹੁਕਮ ਦਿਤਾ ਕਿ ਇਬਰਾਹੀਮ-ਉਦ-ਦੀਨ (ਮੀਰ-ਆਤਿਸ਼) ਅਤੇ ਸਰਬਰਾਹ ਖ਼ਾਨ ਕੋਤਵਾਲ ਬੰਦਾ ਸਿੰਘ ਨੂੰ ਤਿਰਪੋਲੀਆ ਦੇ ਕਿਲ੍ਹੇ ਵਿਚੋਂ ਖ਼੍ਵਾਜਾ ਕੁਤਬ-ਉਦ-ਦੀਨ ਦੀ ਦਰਗਹ ਦੇ ਨੇੜੇ ਲੈ ਜਾਣ ਅਤੇ ਉਸ ਨੂੰ ਤਸੀਹੇ ਦੇ ਕੇ ਕਤਲ ਕਰ ਦੇਣ। ਬਾਦਸ਼ਾਹ ਦਾ ਹੁਕਮ ਸੀ ਕਿ ਉਸ ਦੀ ਜ਼ਬਾਨ ਕੱਟੀ ਜਾਵੇ, ਅੱਖਾਂ

ਕੱਢੀਆਂ ਜਾਣ ਤੇ ਉਸ ਦੀ ਚਮੜੀ ਉਧੇੜ ਦਿਤੀ ਜਾਏ। ਉਸ ਦੀਆਂ ਹੱਡੀਆਂ ਤੋਂ ਮਾਸ ਨੋਚਿਆ ਜਾਵੇ ਤੇ ਉਸ ਦੇ ਪੁੱਤਰ ਨੂੰ ਵੀ ਕਤਲ ਕਰ ਦਿਤਾ ਜਾਵੇ। ਬਾਦਸ਼ਾਹ ਦਾ ਹੁਕਮ, ਕਿ ਬੰਦੇ ਨੂੰ ਪਹਿਲਾਂ ਆਪਣਾ ਪੁੱਤਰ ਕਤਲ ਕਰਨ ਵਾਸਤੇ ਕਿਹਾ ਜਾਵੇ, ਦਾ ਜ਼ਿਕਰ ਸਿਰਫ਼ ਖ਼ਾਫ਼ੀ ਖ਼ਾਨ ਹੀ ਕਰਦਾ ਹੈ।

ਬਾਦਸ਼ਾਹ ਦੇ ਹੁਕਮ ਮੁਤਾਬਿਕ ਬੰਦਾ ਸਿੰਘ, ਉਸ ਦਾ ਪੁੱਤਰ ਅਤੇ ਬਾਕੀ ਸਿੱਖ ਖਵਾਜਾ ਕੁਤਬਦੀਨ ਦੀ ਦਰਗਹ ਕੋਲ, ਮਹਿਰੋਲੀ ਵਿਚ, ਲਿਜਾਏ ਗਏ। ਪਹਿਲਾਂ ਇਨ੍ਹਾਂ ਸਿੱਖਾਂ ਨੂੰ ਬਹਾਦਰ ਸ਼ਾਹ ਦੀ ਕਬਰ ਦੇ ਦੁਆਲੇ ਘੁੰਮਾਇਆ ਗਿਆ ਤੇ ਫਿਰ ਕਤਲ ਕਰਨ ਵਾਲੀ ਥਾਂ ਲਿਆਂਦਾ ਗਿਆ। (ਕਾਮਵਰ ਇਨ੍ਹਾਂ ਦੀ ਗਿਣਤੀ ਸਤਾਰਾਂ ਲਿਖਦਾ ਹੈ, ਪਰ ਕਤਲ ਵੇਲੇ ਇਨ੍ਹਾਂ ਦੀ ਗਿਣਤੀ 26 ਦਸਦਾ ਹੈ। ਹੋ ਸਕਦਾ ਹੈ ਕਿ 9 ਜਣੇ ਹੋਰ ਗ੍ਰਿਫ਼ਤਾਰ ਕਰ ਕੇ ਵੀ ਇਨ੍ਹਾਂ ਦੇ ਨਾਲ ਹੀ ਸ਼ਹੀਦ ਕੀਤੇ ਗਏ ਹੋਣ)। ਗਣੇਸ਼ ਦਾਸ ਵਡ੍ਹੇਰਾ (ਰਸਾਲਾ ਸਾਹਿਬ ਨੁਮਾ, ਸਫ਼ਾ ੧੯੭) ਮੁਤਾਬਿਕ ਕਤਲ ਤੋਂ ਪਹਿਲਾਂ ਇਨ੍ਹਾਂ ਸਾਰਿਆਂ ਨੂੰ ਮੁਸਲਮਾਨ ਬਣਨ ਦੀ ਸ਼ਰਤ 'ਤੇ ਜਾਨ ਮੁਆਫ਼ੀ ਦੀ ਪੇਸ਼ਕਸ਼ ਕੀਤੀ ਗਈ ਪਰ ਇਕ ਵੀ ਸਿੱਖ ਨੇ ਇਹ ਪੇਸ਼ਕਸ਼ ਕਬੂਲ ਨਾ ਕੀਤੀ ਤੇ ਸਭ ਨੇ 'ਵਾਹਗੁਰੂ ਵਾਹਗੁਰੂ' ਆਖ ਕੇ ਆਪਣੀ ਗਰਦਨ ਜੱਲਾਦ ਮੂਹਰੇ ਕਰ ਕੇ ਸ਼ਹੀਦ ਹੋਣਾ ਮਨਜ਼ੂਰ ਕੀਤਾ (**ਆਂ ਗ੍ਰਿਫ਼ਤਾਰਾਨਿ ਬੇ.ਗਮ ਖ਼ੁਦ ਗਰਦਨ ਪੇਸ਼ਿ ਜੱਲਾਦਾਂ ਮੀ ਨਿਹਾਦੰਦ। ਵ ਵਾਹਗੁਰੂ ਵਾਹਗੁਰੂ ਗੋਯਾਂ ਜਾਂ ਮੀ ਦਾਦੰਦ**)।

ਸਭ ਤੋਂ ਪਹਿਲਾਂ ਬੰਦਾ ਸਿੰਘ ਨੂੰ ਪਿੰਜਰੇ ਵਿੱਚੋਂ ਕੱਢ ਕੇ ਜ਼ਮੀਨ 'ਤੇ ਬਿਠਾਇਆ ਗਿਆ। ਫਿਰ ਉਸ ਦਾ ਸੱਜਾ ਹੱਥ ਆਜ਼ਾਦ ਕਰ ਕੇ ਉਸ ਵਿਚ ਛੁਰਾ ਫੜਾਇਆ ਗਿਆ ਤੇ ਉਸ ਨੂੰ ਆਪਣੇ ਚਾਰ ਸਾਲ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰਨ ਵਾਸਤੇ ਕਿਹਾ ਗਿਆ (ਅਜੈ ਸਿੰਘ ਦੀ ਉਮਰ ਸੋਹਨ ਲਾਲ ਸੂਰੀ ਛੇ ਸਾਲ ਤੇ ਖ਼ਾਫ਼ੀ ਖ਼ਾਨ ਸੱਤ-ਅੱਠ ਸਾਲ ਲਿਖਦਾ ਹੈ ਜੋ ਗ਼ਲਤ ਹੈ)। ਇਸ ਵੇਲੇ ਬੰਦਾ ਸਿੰਘ ਚੁਪਚਾਪ ਅਡੋਲ ਬੈਠਾ ਰਿਹਾ। ਇਸ 'ਤੇ ਜੱਲਾਦ ਨੇ ਉਸ ਦੇ ਪੁੱਤਰ ਨੂੰ ਕਤਲ ਕੀਤਾ ਗਿਆ ਅਤੇ ਉਸ ਦਾ ਕਲੇਜਾ ਬੰਦਾ ਸਿੰਘ ਦੇ ਮੂੰਹ ਵਿਚ ਧੱਕਣ ਦੀ ਕੋਸ਼ਿਸ਼ ਕੀਤੀ। ਬੰਦਾ ਮੂੰਹ ਘੁੱਟ ਕੇ ਬੈਠਾ ਰਿਹਾ। ਇਸ ਮਗਰੋਂ ਇਕ ਤੇਜ਼ਧਾਰ ਹਥਿਆਰ ਨਾਲ ਬੰਦਾ ਸਿੰਘ ਦੀ ਸੱਜੀ ਅੱਖ ਕੱਢੀ ਗਈ ਤੇ ਫਿਰ ਖੱਬੀ ਅੱਖ ਦਾ ਡੇਲਾ ਵੀ ਕੱਢ ਦਿਤਾ ਗਿਆ। ਇਸ ਮਗਰੋਂ ਉਸ ਦਾ ਖੱਬਾ ਪੈਰ ਤੇ ਫਿਰ ਸੱਜਾ ਪੈਰ ਵੱਢੇ ਗਏ। ਅਗਲਾ ਵਾਰ ਉਸ ਦੇ ਦੋਹਾਂ ਹੱਥਾਂ 'ਤੇ ਕੀਤਾ ਗਿਆ। ਇਸ ਮਗਰੋਂ ਜੰਬੂਰਾਂ ਨਾਲ ਉਸ ਦਾ ਮਾਸ ਨੋਚਿਆ ਗਿਆ ਤੇ ਅਖ਼ੀਰ ਇਕ ਹਥੌੜਾ ਮਾਰ ਕੇ ਉਸ ਦਾ ਸਿਰ ਵੀ ਫੇਹ ਦਿਤਾ ਗਿਆ। ਇਸ ਮਗਰੋਂ ਉਸ ਦੀ ਲਾਸ਼ ਦੇ ਟੁਕੜੇ-ਟੁਕੜੇ ਕਰ ਦਿਤੇ ਗਏ।

ਇਸ ਵੇਲੇ ਕੋਤਵਾਲ ਸਰਬਰਾਹ ਖ਼ਾਨ ਅਤੇ ਮੀਰ ਆਤਿਸ਼ ਇਬਰਾਹੀਮ ਖ਼ਾਨ ਆਪ ਹਾਜ਼ਿਰ ਸਨ। (ਖ਼ਾਫ਼ੀ ਖ਼ਾਨ, ਚੈਪਟਰ 2, ਸਫ਼ਾ 766-67)। ਉਸ ਰਾਤ ਜਾਂ ਅਗਲੀ ਰਾਤ ਅਮਰ ਸਿੰਘ ਕੰਬੋਜ ਖੇਮਕਰਨੀ ਬੰਦਾ ਸਿੰਘ ਦੇ ਸਿਰ 'ਤੇ ਬੰਨ੍ਹੀ ਲਾਲ ਪੱਗ ਵਿਚ ਉਸ ਦੀ ਲਾਸ਼ ਦੇ ਟੁਕੜੇ ਇਕੱਠੇ ਕਰ ਕੇ ਲੈ ਗਿਆ ਤੇ ਉਨ੍ਹਾਂ ਦਾ ਸਸਕਾਰ ਕਰ ਦਿਤਾ।

(ਗੱਪਾਂ ਲਿਖਣ ਵਾਲਾ ਲਿਖਾਰੀ) ਗਿਆਨੀ ਗਿਆਨ ਸਿੰਘ ਬੰਦਾ ਸਿੰਘ ਨੂੰ ਹਾਥੀ ਪਿੱਛੇ ਬੰਨ੍ਹ ਕੇ ਘਸੀਟ ਕੇ ਮਾਰਨ ਦੀ ਗੱਲ ਲਿਖਦਾ ਹੈ। ਉਸ ਮੁਤਾਬਿਕ ਸਾਰਾ ਦਿਨ

ਘਸੀਟਣ ਮਗਰੋਂ, ਬੰਦਾ ਸਿੰਘ ਨੂੰ ਮਰਿਆ ਜਾਣ ਕੇ, ਜਮਨਾ ਦਰਿਆ ਦੀ ਬਰੇਤੀ ਵਿਚ ਸੁੱਟ ਦਿਤਾ ਗਿਆ ਤਾਂ ਜੋ ਉਸ ਦੀ ਲਾਸ਼ ਨੂੰ ਕਾਂ ਕੁੱਤੇ ਖਾ ਜਾਣ। ਪਰ ਇਕ ਫਕੀਰ ਨੇ ਉਸ ਨੂੰ ਹੋਸ਼ ਵਿਚ ਲੈ ਆਂਦਾ (ਮੁਗ਼ਲ ਫ਼ੌਜ ਨੇ ਮੁੜ ਕੇ ਉਧਰ ਚੱਕਰ ਵੀ ਨਾ ਲਾਇਆ ਤੇ ਮੁੜ ਕੇ ਉਸ ਦੀ ਲਾਸ਼ ਦਾ ਪਤਾ ਵੀ ਨਾ ਕੀਤਾ। ਇਸ ਹਿਸਾਬ ਨਾਲ ਜਮਨਾ ਨੇੜੇ ਕੋਈ ਮੁਸਲਮਾਨ ਵੀ ਨਹੀਂ ਵਸਦਾ ਸੀ ਜੋ ਇਸ ਦੀ ਖ਼ਬਰ ਸਰਕਾਰ ਨੂੰ ਦੇਂਦਾ)। ਗਿਆਨੀ ਗਿਆਨ ਸਿੰਘ ਮੁਤਾਬਿਕ ਬੰਦਾ ਸਿੰਘ ਠੀਕ ਹੋਣ ਮਗਰੋਂ ਕਸ਼ਮੀਰ ਵੱਲ ਨਿਕਲ ਗਿਆ ਤੇ ਆਰਾਮ ਨਾਲ ਰਹਿਣ ਲਗ ਪਿਆ (ਤੇ ਕੋਈ ਜੱਦੋਜਹਿਦ ਨਹੀਂ ਕੀਤੀ)। ਮਗਰੋਂ, ਗਿਆਨੀ ਗਿਆਨ ਸਿੰਘ ਬੰਦਾ ਸਿੰਘ ਨੂੰ, 1741 ਵਿਚ, ਆਮ ਮੌਤੇ ਮਰਿਆ ਦਿਖਾਂਦਾ ਹੈ। ਗਿਆਨੀ ਗਿਆਨ ਸਿੰਘ ਬਾਰੇ ਭਾਈ ਕਰਮ ਸਿੰਘ ਹਿਸਟੋਰੀਅਨ ਆਪਣੀ ਕਿਤਾਬ '*ਬਾਬਾ ਬੰਦਾ ਸਿੰਘ*' ਵਿਚ ਲਿਖਦਾ ਹੈ: "ਸਿੱਖਾਂ ਦੀ ਬਦਕਿਸਮਤੀ ਕਿ ਇਨ੍ਹਾਂ ਦੇ ਇਤਿਹਾਸ ਲਿਖਾਰੀ ਗਿਆਨੀ ਗਿਆਨ ਸਿੰਘ ਹੋਏ।" ਲੇਖ 'ਅਬਲਾਵਾਂ ਤੇ ਸਿੱਖ' ਵਿਚ ਕਰਮ ਸਿੰਘ ਹਿਸਟੋਰੀਅਨ ਲਿਖਦੇ ਹਨ: "*...ਗਿਆਨੀ ਗਿਆਨ ਸਿੰਘ ਨੂੰ ਗੱਪਾਂ ਮਾਰਨ ਦਾ ਸ਼ੌਕ ਸੀ...*।"

ਬੰਦਾ ਸਿੰਘ ਦੇ ਬਾਕੀ ਸਾਥੀਆਂ ਨੂੰ ਅਗਲੇ ਦਿਨ 10 ਜੂਨ ਨੂੰ ਸ਼ਹੀਦ ਕਰ ਦਿਤਾ ਗਿਆ। ਇਨ੍ਹਾਂ ਵਿਚ ਬਾਜ਼ ਸਿੰਘ, ਭਗਵੰਤ ਸਿੰਘ, ਕੁਇਰ ਸਿੰਘ, ਸ਼ਾਮ ਸਿੰਘ, ਨਾਹਰ ਸਿੰਘ, ਸ਼ੇਰ ਸਿੰਘ, ਅਲਬੇਲ ਸਿੰਘ, ਰਾਮ ਸਿੰਘ ਪਰਮਾਰ, ਆਲੀ ਸਿੰਘ, ਮਾਲੀ ਸਿੰਘ, ਗੁਲਾਬ ਸਿੰਘ ਬਖ਼ਸ਼ੀ, ਰਾਏ ਸਿੰਘ ਹਜ਼ੂਰੀ ਵੀ ਸ਼ਾਮਿਲ ਸਨ। ਭਾਈ ਫ਼ਤਹਿ ਸਿੰਘ ਪਹਿਲਾਂ ਹੀ ਸ਼ਹੀਦ ਹੋ ਚੁਕਾ ਸੀ।

ਜਦ ਬੰਦਾ ਸਿੰਘ ਨੂੰ ਦਿੱਲੀ ਲਿਆਂਦਾ ਗਿਆ ਤਾਂ ਉਸ ਦੀਆਂ ਕੁਝ ਗੱਲਾਂ ਮੁਸਲਮਾਨ ਲਿਖਾਰੀਆਂ ਨੇ ਕਲਮਬੰਦ ਕੀਤੀਆਂ ਹਨ। ਖ਼ਾਫ਼ੀ ਖ਼ਾਨ ਲਿਖਦਾ ਹੈ: ਮੁਹੰਮਦ ਅਮੀਨ ਖ਼ਾਨ ਉਸ ਨੂੰ ਪੁੱਛਿਆ ਕਿ ਤੈਨੂੰ ਕਿਸ ਕਰ ਕੇ ਇਸ ਜੰਗ ਵਾਸਤੇ ਮਜਬੂਰ ਹੋਣਾ ਪਿਆ ਤਾਂ ਬੰਦਾ ਸਿੰਘ ਨੇ ਨੇ ਜਵਾਬ ਦਿਤਾ: "ਜਦ (ਰੱਬ ਤੋਂ) ਬੇਮੁਖਤਾ ਤੇ ਪਾਪ ਹੱਦੋਂ ਵਧ ਜਾਂਦੇ ਹਨ ਤਾਂ ਸੱਚਾ ਰੱਬ ਇਨ੍ਹਾਂ ਪਾਪਾਂ ਦਾ ਫ਼ਲ ਭੁਗਤਾਣ ਵਾਸਤੇ ਮੇਰੇ ਵਰਗਾ ਬੰਦਾ ਮੁਕੱਰਰ ਕਰ ਦੇਂਦਾ ਹੈ ਤਾਂ ਜੋ ਉਸ ਜਮਾਤ ਦੇ ਕਰਮਾਂ ਦੀ ਸਜ਼ਾ ਦੇਣ ਦਾ ਕਾਰਣ ਬਣੇ। ਜਦੋਂ ਉਹ ਦੁਨੀਆਂ ਨੂੰ ਉਜਾੜਨਾ ਚਾਹੁੰਦਾ ਹੈ ਤਾਂ ਉਹ ਦੇਸ਼ ਨੂੰ ਜ਼ਾਲਿਮਾਂ ਦੇ ਪੰਜੇ ਵਿਚ ਦੇ ਦੇਂਦਾ ਹੈ।" (ਖ਼ਾਫ਼ੀ ਖ਼ਾਨ, *ਮੁੰਤਖ਼ਬੁਲ ਲੁਬਾਬ*, ਸਫ਼ਾ 765-67)।

ਮੁਹੰਮਦ ਹਾਰਸੀ *ਇਬਰਤਨਾਮਾ* ਵਿਚ ਲਿਖਦਾ ਹੈ ਕਿ ਜਦ ਕੋਈ ਸਿੱਖ ਕੈਦੀਆਂ ਨੂੰ ਕਹਿੰਦਾ ਕਿ 'ਤੁਹਾਨੂੰ ਤਾਂ ਮਾਰ ਦੇਣਗੇ' ਤਾਂ ਉਹ ਜਵਾਬ ਦੇਂਦਾ *"ਬਿਕੁਸ਼ੇਦ! ਮਾ ਅਜ਼ ਕੁਸ਼ਤਨ ਕੈ ਮੀ ਤਰਸੇਮ? ਵ ਅਗਰ ਮੀ ਤਰਸੀਦੇਮ; ਚਿਰਾ ਬਾ ਸ਼ੁਮਾ ਈਂ ਕਦਰ ਜੰਗਹਾ ਮੀ ਕਰਦੇਮ! ਵ ਮਾ ਮਹਜ਼ ਬ-ਸਬੱਬ ਗੁਰਸਨਗੀ ਵ ਫ਼ੱਕਦਾਨਿ ਆਜ਼ੂਕਾ ਬ-ਦਸਤਿ ਸ਼ੁਮਾ ਉਫ਼ਤਾਦੇਮ! ਵ ਇੱਲਾ ਹਕੀਕਤ ਬਹਾਦਰੀ-ਮਾ ਜ਼ਯਾਦਾ ਅਜ਼ ਆਂਚਿਹ ਦੀਦ ਆਯਦ, ਮੱਲੂਮ ਸ਼ੁਮਾ ਮੀ ਸ਼ੁਦ!"* ("ਮਾਰੋ ਨਿਸ਼ੰਗ! ਅਸੀਂ ਕੋਈ ਮਰਨੋਂ ਡਰਦੇ ਆਂ? ਜੇ ਡਰਦੇ ਹੁੰਦੇ ਤਾਂ ਤੁਹਾਡੇ ਨਾਲ ਏਨੀ ਘੋਰ ਜੰਗ ਕਿਉਂ ਕਰਦੇ। ਅਸੀਂ ਤਾਂ ਭੁੱਖ ਤੇ ਖ਼ੁਰਾਕ ਦੀ

ਖੁਣ ਕਾਰਣ ਤੁਹਾਡੇ ਕਾਬੂ ਆ ਗਏ ਆਂ; ਨਹੀਂ ਤਾਂ ਸਾਡੀ ਬਹਾਦਰੀ ਦੀ ਹਕੀਕਤ ਜੋ ਤੁਸੀਂ ਵੇਖੀ ਹੈ, ਏਦੋਂ ਵਧ ਤੁਹਾਨੂੰ ਮੱਲੂਮ ਹੋ ਜਾਂਦੀ)।"

## ਸਿੱਖ ਨੌਜਵਾਨ ਦਾ ਐਲਾਨ: *"ਇਹ ਮੇਰੀ ਮਾਂ ਨਹੀਂ ਹੈ"*

ਇਸ ਮੌਕੇ 'ਤੇ ਇਕ ਹੋਰ ਅਚੰਭਾ ਵੀ ਹੋਇਆ। ਇਕ ਨੌਜਵਾਨ ਸਿੱਖ ਦੀ ਮਾਂ, ਮਿੰਨਤਾਂ ਕਰ ਕੇ, ਰਤਨ ਚੰਦ ਦੀਵਾਨ ਦੀ ਮਦਦ ਨਾਲ, ਵੱਡੇ ਵਜ਼ੀਰ ਸਈਅਦ ਅਬਦੁੱਲਾ ਖ਼ਾਨ ਕੋਲ ਪੁਜ ਗਈ ਅਤੇ ਉਸ ਨੇ, ਇਹ ਝੂਠ ਬੋਲ ਕੇ ਕਿ 'ਮੇਰਾ ਪੁੱਤਰ ਸਿੱਖ ਨਹੀਂ ਹੈ', ਆਪਣੇ ਪੁੱਤਰ ਦੀ ਰਿਹਾਈ ਦੀ ਚਿੱਠੀ ਵਸੂਲ ਕਰ ਲਈ। ਉਹ ਉਸ ਚਿੱਠੀ ਨੂੰ ਲੈ ਕੇ ਜੱਲਾਦ ਕੋਲ ਆਈ ਤੇ ਕਿਹਾ ਕਿ 'ਮੇਰਾ ਪੁਤਰ ਸਿੱਖ ਨਹੀਂ ਹੈ ਇਸ ਨੂੰ ਛੱਡ ਦਿਤਾ ਜਾਵੇ। ਮੈਂ ਵੱਡੇ ਵਜ਼ੀਰ ਦਾ ਹੁਕਮ ਲੈ ਆਈ ਹਾਂ।' ਇਹ ਸੁਣ ਕੇ ਉਸ ਦਾ ਪੁਤਰ ਚੀਖ ਪਿਆ ਤੇ ਕਹਿਣ ਲਗਾ, *"ਮਨ ਨਮੇ ਦਾਨਮ ਕਿ ਈਂ ਮਾਦਰ ਕੀਸਤ; ਵ ਈਂ ਅੱਰੂਸ ਅਜ਼ ਕੁਜਾ ਆਵੁਰਦਾ! ਵ ਈਂ ਚਿਗੁਨਾ ਸੁਖ਼ਨਹਾਇ ਮੀ ਗੋਯਦ! ਰ਼ਫੀਕਾਨਿ ਮਨ ਗੁਜ਼ਸ਼ਤੰਦ; ਵ ਅਕਨੂੰ ਵਕਤਿ ਮਾ ਅਜ਼ ਦਸਤ ਮੀ ਰਵਦ। ਵ ਈਂ ਮੁਹਲਤ ਬਾਇੱਸਿ ਆਜ਼ਾਰਿ ਮਾਸਤ!!* (ਮੈਂ ਨਹੀਂ ਜਾਣਦਾ ਕਿ ਇਹ ਮਾਂ ਕਿਸ ਦੀ ਹੈ; ਤੇ ਇਹ ਵਹੁਟੀ ਕਿੱਥੋਂ ਲਿਆਈ ਹੈ! ਅਰੁ ਇਹ ਕਿਹੋ ਜਿਹੀਆਂ ਗੱਲਾਂ ਪਈ ਕਰਦੀ ਐ! ਮੇਰੇ ਸਾਥੀ ਲੰਘ ਗਏ ਨੇ; ਤੇ ਹੁਣ ਮੇਰਾ ਵਕਤ ਹੱਥੋਂ ਜਾ ਰਿਹਾ ਹੈ ਇਹ ਘੜੀ (ਪਿੱਛੇ ਰਹਿਣਾ) ਮੇਰੇ ਵਾਸਤੇ ਦੁਖਦਾਈ ਹੈ।"

*ਮੁੰਤਖ਼ਬੁਲ ਲੁਬਾਬ* ਮੁਤਾਬਿਕ ਇਹ ਨੌਜਵਾਨ ਬੰਦਾ ਸਿੰਘ ਦਾ ਸਾਥੀ ਸੀ ਪਰ *ਤਾਰੀਖ਼ੇ ਮੁਹੰਮਦ ਸ਼ਾਹੀ* ਦਾ ਲੇਖਕ ਇਸ ਮੁੰਡੇ ਨੂੰ ਬੰਦਾ ਸਿੰਘ ਦਾ ਸਾਥੀ ਨਹੀਂ ਬਲਕਿ ਉਨ੍ਹੀਂ ਦਿਨੀਂ ਕਿਤੋਂ ਹੋਰ ਫੜਿਆ ਇਕ ਆਮ ਸਿੱਖ ਦਸਦਾ ਹੈ। ਉਸ ਮੁਤਾਬਿਕ ਇਹ ਨੌਜਵਾਨ ਵਿਆਹ ਕਰਵਾ ਕੇ ਆਇਆ ਸੀ ਤੇ ਉਸ ਨੂੰ ਸਿੱਖ ਹੋਣ ਕਰ ਕੇ ਗ੍ਰਿਫ਼ਤਾਰ ਕਰ ਕੇ ਬੰਦਾ ਸਿੰਘ ਦੇ ਸਾਥੀਆਂ ਨਾਲ ਸ਼ਾਮਿਲ ਕਰ ਲਿਆ ਗਿਆ ਸੀ। ਉਸ ਦੀ ਮਾਂ ਤੇ ਉਸ ਦੀ ਵਹੁਟੀ ਨੇ ਫ਼ੌਜਦਾਰ ਅੱਗੇ ਫ਼ਰਿਆਦ ਕੀਤੀ ਸੀ। ਪਰ *ਤਾਰੀਖ਼ੇ ਮੁਹੰਮਦ ਸ਼ਾਹੀ* ਦਾ ਲੇਖਕ ਉਸ ਨੌਜਵਾਨ ਸਿੱਖ ਦੀ ਸ਼ਹੀਦੀ ਦਾ ਬਾਕੀ ਵੇਰਵਾ (ਕਿ ਉਹ ਮੁੰਡਾ 'ਇਹ ਮੇਰੀ ਮਾਂ ਨਹੀਂ ਹੈ' ਕਹਿੰਦਾ ਹੈ) ਉਹ ਵੀ ਇਹੀ ਦੇਂਦਾ ਹੈ, ਜੋ ਸਹੀ ਜਾਪਦਾ ਹੈ।

## ਬੰਦਾ ਸਿੰਘ ਦੀ ਗ੍ਰਿਫ਼ਤਾਰੀ 'ਤੇ ਸਰਕਾਰੀ ਈਨਾਮਾਂ ਦੇ ਗੱਫੇ

ਬਾਬਾ ਬੰਦਾ ਸਿੰਘ ਅਤੇ ਸਿੱਖਾਂ ਨੂੰ 'ਗ੍ਰਿਫ਼ਤਾਰ' ਕਰਨ ਦੇ ਬਦਲੇ ਅਬਦੁਸ ਸਮਦ ਖ਼ਾਨ ਨੂੰ ਬਾਦਸ਼ਾਹ ਨੇ ਖ਼ੂਬ ਈਨਾਮਾਂ ਦੀ ਝੜੀ ਲਾ ਕੇ ਨਿਵਾਜਿਆ ਗਿਆ। ਉਸ ਨੂੰ ਛੇ ਹਜ਼ਾਰ ਦਾ ਮਨਸਬ ਦਿੱਤਾ ਗਿਆ ਅਤੇ ਇਕ ਸਜੀ ਹੋਈ ਪਾਲਕੀ, ਕਈ ਹਾਥੀ ਤੇ ਘੋੜੇ, ਬਹੁਤ ਸਾਰੇ ਗਹਿਣੇ, ਹੀਰਿਆਂ ਦੀ ਲੜੀ (ਦਸਤਾਰ ਨਾਲ ਲਟਕਾਉਣ ਵਾਸਤੇ), ਇਕ ਜੜਾਊ ਜਾਮਾ, ਇਕ ਹੀਰਿਆਂ ਦਾ ਹਾਰ ਤੇ ਪੰਜਾਬ ਦੇ ਕਈ ਪਰਗਣੇ ਈਨਾਮ ਵਿਚ ਦਿੱਤੇ ਗਏ। (*ਹਕੀਕਤ ਬਿਨਾ-ਵਾ-ਅਰੂਜ਼ੇ-ਸਿੰਘਾਂ*, ਇੰਡੀਅਨ ਹਿਸਟੋਰੀਕਾ ਕੁਆਰਟਰਲੀ, ਮਾਰਚ 1942)।

## ਕੀ ਫ਼ਾਰੁਖ਼ਸੀਆਰ ਨੇ 'ਮਾਤਾਵਾਂ' ਨੂੰ ਵਰਤਿਆ?

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਫ਼ਾਰੁਖ਼ਸੀਆਰ ਨੇ ਗੁਰੂ ਗੋਬਿੰਦ ਸਿੰਘ ਸਹਿਬ ਦੀਆਂ ਪਤਨੀਆਂ ਤੋਂ ਬੰਦਾ ਸਿੰਘ ਦੇ ਖ਼ਿਲਾਫ਼ ਖ਼ਤ ਲਿਖਵਾਏ ਸਨ। ਇਸ ਸੋਚ ਮੁਤਾਬਿਕ, ਜਦ ਬੰਦਾ ਸਿੰਘ ਦੀ ਦਹਿਸ਼ਤ ਫ਼ਾਰੁਖ਼ਸੀਆਰ ਵੀ ਮਹਿਸੂਸ ਕਰਨ ਲਗ ਪਿਆ ਤਾਂ ਉਸ ਨੇ ਸਤੰਬਰ 1714 ਵਿਚ ਗੁਰੂ ਗੋਬਿੰਦ ਸਿੰਘ ਜੀ ਦੀਆਂ ਪਤਨੀਆਂ (ਸੁੰਦਰ ਕੌਰ ਤੇ ਸਾਹਿਬ ਕੌਰ) ਨੂੰ ਵੀ ਬੰਦਾ ਸਿੰਘ ਦੇ ਖ਼ਿਲਾਫ਼ ਵਰਤਣ ਦੀ ਕੋਸ਼ਿਸ਼ ਕੀਤੀ ਸੀ। ਇਕ ਸੋਮੇ ਮੁਤਾਬਿਕ ਬਾਦਸ਼ਾਹ ਨੇ ਸੁੰਦਰ ਕੌਰ ਤੇ ਸਾਹਿਬ ਕੌਰ ਨੂੰ ਗ੍ਰਿਫ਼ਤਾਰ (ਨਜ਼ਰਬੰਦ) ਕਰ ਲਿਆ ਤੇ ਉਨ੍ਹਾਂ ਨੂੰ ਕਿਹਾ ਕਿ ਉਹ ਬੰਦੇ ਨੂੰ ਜੰਗ ਬੰਦ ਕਰਨ ਵਾਸਤੇ ਮਨਾਉਣ। ਪਰ, ਬੰਦਾ ਸਿੰਘ ਨੇ ਮਾਤਾਵਾਂ ਦਾ ਕਹਿਣਾ ਮੰਨਣ ਤੋਂ ਨਾਂਹ ਕਰ ਦਿਤੀ। ਇਸ 'ਤੇ ਬਾਦਸ਼ਾਹ ਨੇ ਮਾਤਾਵਾਂ ਤੋਂ ਸਿੱਖਾਂ ਨੂੰ ਚਿੱਠੀਆਂ ਲਿਖਵਾ ਕੇ ਬੰਦੇ ਦਾ ਸਾਥ ਛੱਡਣ ਵਾਸਤੇ ਕਿਹਾ। ਜਦ ਬੰਦਾ ਸਿੰਘ ਨੇ ਬਿਲਕੁਲ ਨਾਂਹ ਕਰ ਦਿਤੀ ਤਾਂ ਮਾਤਾ ਸੁੰਦਰ ਕੌਰ ਨੇ ਬੰਦਾ ਸਿੰਘ ਨੂੰ ਪੰਥ 'ਚੋਂ "ਖਾਰਿਜ" ਕਰ ਦਿਤਾ। ਪਰ, ਸਿੱਖ ਪੰਥ ਨੇ ਬੰਦਾ ਸਿੰਘ ਦਾ ਡਟ ਕੇ ਸਾਥ ਦਿਤਾ ਅਤੇ ਮਾਤਾਵਾਂ ਦੀਆਂ ਚਿੱਠੀਆਂ ਅਤੇ ਅਜੀਤ ਸਿੰਘ ਪਾਲਿਤ ਦੇ ਪ੍ਰਚਾਰ ਦੀ ਪਰਵਾਹ ਨਾ ਕੀਤੀ। ਸਿੱਖਾਂ ਨੂੰ ਅਜੀਤ ਸਿੰਘ ਵਲੋਂ ਮੁਗ਼ਲ ਬਾਦਸ਼ਾਹ ਦੀ ਵਫ਼ਾਦਾਰੀ ਦਿਖਾਉਣ ਦੀਆਂ ਕਰਤੂਤਾਂ ਸਾਫ਼ ਨਜ਼ਰ ਆਉਂਦੀਆਂ ਸਨ ਤੇ ਮਾਤਾ ਸੁੰਦਰ ਕੌਰ ਤੇ ਸਾਹਿਬ ਕੌਰ ਅਜੀਤ ਸਿੰਘ ਦੇ ਨਾਲ ਰਹਿੰਦੀਆਂ ਸਨ। ਇਸ ਕਰ ਕੇ ਸਿੱਖਾਂ ਨੂੰ ਉਨ੍ਹਾਂ ਤਿੰਨਾਂ ਬਾਰੇ ਕੋਈ ਭਰਮ ਭੁਲੇਖਾ ਨਹੀਂ ਸੀ।

## ਬਾਬਾ ਬੰਦਾ ਸਿੰਘ ਤੇ ਬਿਨੋਦ ਸਿੰਘ ਦੇ "ਝਗੜੇ" ਦੀ ਅਸਲੀਅਤ

ਕੁਝ ਲੇਖਕਾਂ ਨੇ ਅਖੌਤੀ ਤੱਤ ਖਾਲਸਾ ਅਤੇ ਅਖੌਤੀ ਬੰਦਈ ਖਾਲਸਾ ਦਾ "ਝਗੜਾ" ਬੜੀ ਤਫ਼ਸੀਲ ਨਾਲ ਬਿਆਨ ਕੀਤਾ ਹੈ। ਰਤਨ ਸਿੰਘ ਭੰਗੂ ਇਸ ਦਾ ਮੁੱਢ ਸਾਹਰਿੰਦ 'ਤੇ ਕਬਜ਼ੇ ਦੇ ਨਾਲ ਹੀ ਬੰਨ੍ਹ ਦੇਂਦਾ ਹੈ। ਉਸ ਮੁਤਾਬਿਕ ਮੁਗ਼ਲਾਂ ਨੇ ਪਹਿਲਾਂ ਤਾਂ ਅਜੀਤ ਸਿੰਘ ਪਾਲਿਤ ਨੂੰ ਨਜ਼ਰਬੰਦ ਕਰ ਕੇ ਉਸ ਨੂੰ ਆਪਣੇ ਨਾਲ ਰਲਾ ਲਿਆ। 30 ਦਸੰਬਰ 1711 ਨੂੰ "ਗੁਰੂ ਦਾ ਚੱਕ" (ਅੰਮ੍ਰਿਤਸਰ) ਦੀ ਜਾਗੀਰ ਵੀ ਉਸ ਨੂੰ ਦੇ ਦਿਤੀ। ਇਸ ਮਗਰੋਂ ਉਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਪਤਨੀ (ਭੰਗੂ ਨਾਂ ਨਹੀਂ ਲਿਖਦਾ; ਸ਼ਾਇਦ ਮਾਤਾ ਸੁੰਦਰ ਕੌਰ ਹੋਵੇਗੀ) ਕੋਲੋਂ ਬੰਦਾ ਸਿੰਘ ਨੂੰ ਚਿੱਠੀ (ਅਖੌਤੀ ਹੁਕਮਨਾਮਾ) ਲਿਖਵਾਈ। ਉਸ ਨੇ ਬੰਦਾ ਸਿੰਘ ਨੂੰ ਲਿਖਿਆ ਕਿ "ਤੂੰ ਸਾਹਿਬਜ਼ਾਦਿਆਂ ਦੇ ਕਤਲ ਦਾ ਬਦਲਾ ਲੈ ਲਿਆ ਹੈ ਤੇ ਪਹਾੜੀ ਰਾਜਿਆਂ ਨੂੰ ਸਜ਼ਾ ਦੇ ਦਿਤੀ ਹੈ। ਇਸ ਕਰ ਕੇ ਹੁਣ ਜੰਗ ਬੰਦ ਕਰ ਦੇਹ ਤੇ ਮੁਗ਼ਲਾਂ ਤੋਂ ਜਾਗੀਰਾਂ ਲੈ ਕੇ ਸੌਖੀ ਜ਼ਿੰਦਗੀ ਬਸਰ ਕਰ।" ਪਰ ਬੰਦਾ ਸਿੰਘ ਨੇ ਇਸ ਚਿੱਠੀ ਦੀ ਪਰਵਾਹ ਨਾ ਕੀਤੀ। ਉਲਟਾ ਉਸ ਨੇ ਇਹ ਕਿਹਾ ਕਿ "ਮੁਗ਼ਲਾਂ ਤੋਂ ਜਾਗੀਰ ਲੈਣਾ ਖ਼ੁਦਕੁਸ਼ੀ ਕਰਨ ਦੇ ਬਰਾਬਰ ਹੋਵੇਗਾ। ਬੰਦਾ ਸਿੰਘ ਨੇ ਇਹ ਵੀ ਕਿਹਾ ਕਿ **"ਮੈਂ ਕੋਈ ਬਦਲਾ ਨਹੀਂ ਸੀ ਲੈਣਾ ਤੇ ਨਾ ਮੈਂ ਹਕੂਮਤ ਕਰਨੀ ਹੈ, ਮੈਂ ਤਾਂ ਜ਼ੁਲਮ ਖ਼ਤਮ ਕਰਨ ਵਾਸਤੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਹੁਕਮ ਵਜਾ ਰਿਹਾ ਹਾਂ।"**

ਫਿਰ ਰਤਨ ਸਿੰਘ ਭੰਗੂ ਇਸ ਨੂੰ ਇਕ ਸਾਲ ਅੱਗੇ ਲਿਜਾ ਕੇ ਫ਼ਾਰੁਖ਼ਸੀਅਰ ਦੇ ਜ਼ਮਾਨੇ ਵਿਚ ਲੈ ਜਾਂਦਾ ਹੈ। ਹੁਣ ਮਾਤਾ ਸਿੱਖਾਂ ਨੂੰ ਚਿੱਠੀ ਲਿਖ ਕੇ ਬੰਦੇ ਦਾ ਸਾਥ ਛੱਡਣ ਵਾਸਤੇ ਆਖਦੀ ਹੈ। ਰਤਨ ਸਿੰਘ ਭੰਗੂ ਤਾਂ ਉਸ ਕੋਲੋਂ ਬੰਦਾ ਸਿੰਘ ਨੂੰ "ਸਰਾਪ" ਵੀ ਦਿਵਾ ਦੇਂਦਾ ਹੈ। ਇਸ ਦੇ ਨਾਲ ਹੀ ਬਿਨੋਦ ਸਿੰਘ ਨੂੰ ਅੱਡਰਾ ਹੁੰਦਾ ਦਿਖਾ ਕੇ ਲੇਖਕ ਪਿੰਡ ਖੋਹਾਲੀ (ਕੋਹਾਲੀ) ਵਿਚ ਬੰਦਾ ਸਿੰਘ ਤੇ ਬਿਨੋਦ ਸਿੰਘ ਧੜੇ ਦੀ ਲੜਾਈ ਕਰਵਾ ਕੇ ਬੰਦੇ ਨੂੰ ਹਰਵਾ ਦੇਂਦਾ ਹੈ। ਪਰ ਭੰਗੂ ਇਸ ਧੜੇ (ਜਿਸ ਨੂੰ ਉਹ ਤੱਤ ਖਾਲਸਾ ਦਾ ਨਾਂ ਦੇ ਦੇਂਦਾ ਹੈ) ਨੂੰ ਮੁਗ਼ਲਾਂ ਨਾਲ ਸਮਝੌਤਾ ਕਰਦਾ ਦਿਖਾ ਦੇਂਦਾ ਹੈ ਤੇ ਉਨ੍ਹਾਂ ਨੂੰ ਮੁਗਲਾਂ ਤੋਂ ਨੌਕਰੀਆਂ, ਜਗੀਰਾਂ ਅਤੇ ਹੋਰ ਸਹੂਲਤਾਂ ਦਿਵਾ ਦੇਂਦਾ ਹੈ। ਇਸ ਮਗਰੋਂ ਬੰਦਾ ਸਿੰਘ ਗੁਰਦਾਸਪੁਰ ਵਲ ਚਲਾ ਜਾਂਦਾ ਹੈ ਤੇ ਅਖੌਤੀ ਤੱਤ-ਖਾਲਸਾ ਅੰਮ੍ਰਿਤਸਰ ਵਿਚ ਡੇਰਾ ਜਮਾਅ ਲੈਂਦਾ ਹੈ। ਹੁਣ ਮੁਗ਼ਲ ਤੱਤ ਖਾਲਸਾ ਤੋਂ ਬੰਦਾ ਸਿੰਘ ਦਾ ਰਾਜ਼ ਲੈ ਕੇ (ਮੁਖ਼ਬਰੀ/ਟਾਊਟੀ ਕਰਵਾ ਕੇ) ਬੰਦਾ ਸਿੰਘ ਦਾ ਪਿੱਛਾ ਕਰਦੇ ਹਨ ਤੇ ਅਖ਼ੀਰ ਬੰਦਾ ਸਿੰਘ ਨੂੰ ਖ਼ਤਮ ਕਰ ਨੇ ਹੀ ਸਾਹ ਲੈਂਦੇ ਹਨ।

ਗਿਆਨੀ ਗਿਆਨ ਸਿੰਘ ਤਾਂ ਇਹ ਵੀ ਕਹਿੰਦਾ ਹੈ ਕਿ :

*"ਮਾਈ ਦ੍ਵਾਰਾ ਫੂਟ ਪੰਥ ਮੈ ਤੁਰਕੋਂ ਨੇ ਇਹੁ ਪਾਈ॥*
*ਜਿਸ ਦਾ ਫਲ ਦੁਖ ਸਿੰਘ ਭੋਗ ਹੈਂ ਚਾਲੀ ਬਰਸ ਮਹਾਂਈ॥ (ਕਾਂਡ 54, ਬੰਦ 2)*

ਗਿਆਨੀ ਗਿਆਨ ਸਿੰਘ ਮੁਤਾਬਿਕ ਭਾਈ ਮਨੀ ਸਿੰਘ ਤੇ ਹੋਰ ਕਈਆਂ ਨੇ ਮਾਈ ਨੂੰ ਬੰਦਾ ਸਿੰਘ ਦੀ ਮੁਖ਼ਾਲਫ਼ਤ ਕਰਨੋਂ ਰੋਕਿਆ ਵੀ ਸੀ:

*ਮਨੀ ਸਿੰਘ, ਸਾਹਿਬ ਸਸੀ, ਨੰਦ ਲਾਲ ਲੌ ਸਾਰ॥*
*ਆਖੁ ਰਹੇ, ਨਹਿ ਪੰਥ ਮੈਂ ਫੂਟ ਮਾਤ ਜੀ ਡਾਰ॥ (ਕਾਂਡ 53, ਬੰਦ 12)*

'ਪ੍ਰਾਚੀਨ ਪੰਥ ਪ੍ਰਕਾਸ਼' ਦਾ ਲੇਖਕ ਰਤਨ ਸਿੰਘ ਭੰਗੂ ਅਤੇ (ਉਸ ਦੇ ਗ੍ਰੰਥ ਦੇ ਆਧਾਰ 'ਤੇ 'ਪੰਥ ਪ੍ਰਕਾਸ਼' ਲਿਖਣ ਵਾਲਾ) ਗਿਆਨੀ ਗਿਆਨ ਸਿੰਘ ਦੋਵੇਂ ਇਹ ਲਿਖਦੇ ਹਨ ਕਿ ਬੰਦਾ ਸਿੰਘ ਅਤੇ ਅਖੌਤੀ ਤੱਤ ਖਾਲਸਾ ਵਿਚ ਫੁੱਟ ਪੈਣ ਤੇ ਮੁਗਲਾਂ ਨੇ ਘਿਓ ਦੇ ਦੀਵੇ ਜਗਾਏ:

*ਫ਼ਰਖਸੇਰ ਪਤਸ਼ਾਹਿ ਜਬ ਇਹੁ ਸੁਣਿਓ ਸਭ ਹਾਲ॥*
*ਜਲਸਾ ਕੀਨਾ ਖ਼ੁਸ਼ੀ ਕਾ ਘੀ ਕੇ ਦੀਵੇ ਬਾਲ॥ (ਗਿਆਨ ਸਿੰਘ, ਕਾਂਡ 53, ਬੰਦ 3)*

ਰਤਨ ਸਿੰਘ ਭੰਗੂ ਤਾਂ ਇਹ ਵੀ ਲਿਖਦਾ ਹੈ ਕਿ ਬਾਦਸ਼ਾਹ ਨੇ ਕਬੂਲ ਕੀਤਾ ਸੀ ਕਿ ਉਸ ਨੂੰ ਬੰਦਾ ਸਿੰਘ ਤੋਂ ਮਾਤਾ ਨੇ ਸਿੱਖਾਂ ਵਿਚ ਫ਼ੁੱਟ ਪੁਆ ਕੇ ਹੀ ਬਚਾਇਆ ਸੀ:

*ਸ਼ਾਹੁ ਕਹੈ 'ਮਾਤਾ ਨੇ ਬਚਾਯੋ।*
*ਬੰਦਯੋਂ ਖਾਲਸੋ ਜੁਦਾ ਕਰਾਯੋ।' (1982 ਦੀ ਐਡੀਸ਼ਨ, ਸਫ਼ਾ 137)*

ਪਰ *ਅਖਬਾਰਾਤੇ ਦਰਬਾਰੇ ਮੁਅੱਲਾ* ਦੇ ਰਿਕਾਰਡ ਵਿਚ ਇਸ ਜਾਂ ਇਹੋ ਜਿਹੀ ਕਿਸੇ ਹੋਰ ਘਟਨਾ ਦਾ ਜ਼ਿਕਰ ਕਿਤੇ ਵੀ ਨਜ਼ਰ ਨਹੀਂ ਆਉਂਦਾ। ਇਸ ਸਰਕਾਰੀ ਰਿਕਾਰਡ ਵਿਚ ਅਜੀਤ ਸਿੰਘ ਪਾਲਿਤ ਨੂੰ ਬੰਦਾ ਸਿੰਘ ਦੇ ਖ਼ਿਲਾਫ਼ ਵਰਤਣ ਦੀ ਕੋਸ਼ਿਸ਼ ਦਾ ਜ਼ਿਕਰ ਕਈ ਵਾਰ ਆਉਂਦਾ ਹੈ ਪਰ ਮਾਤਾ ਦਾ ਬਿਲਕੁਲ ਜ਼ਿਕਰ ਨਹੀਂ ਹੈ। ਹਾਂ, ਹਰੀ ਰਾਮ ਗੁਪਤਾ ਲਿਖਦਾ ਹੈ ਕਿ ਫ਼ਾਰੁਖ਼ਸੀਆਰ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੀਆਂ ਦੋਹਾਂ

ਪਤਨੀਆਂ ਨੂੰ ਕੈਦ ਕਰ ਲਿਆ ਸੀ ਤੇ ਉਨ੍ਹਾਂ ਤੋਂ ਬੰਦਾ ਸਿੰਘ ਦੇ ਖ਼ਿਲਾਫ਼ ਚਿੱਠੀਆਂ ਲਿਖਵਾਈਆਂ ਸਨ। ਪਰ ਹਰੀ ਰਾਮ ਗੁਪਤਾ ਇਸ ਵਾਸਤੇ ਕਿਸੇ ਪੁਰਾਣੀ ਲਿਖਤ ਵਿੱਚੋਂ ਹਵਾਲਾ ਨਹੀਂ ਦੇਂਦਾ (ਹਰੀ ਰਾਮ ਗੁਪਤਾ, *ਹਿਸਟਰੀ ਆਫ਼ ਦ ਸਿੱਖਜ਼*, ਸਫ਼ਾ 25, 1978 ਦੀ ਐਡੀਸ਼ਨ)।

ਜਿੱਥੋਂ ਤਕ ਬਿਨੋਦ ਸਿੰਘ ਦੇ ਬੰਦਾ ਸਿੰਘ ਤੋਂ ਅੱਡ ਹੋਣ ਦਾ ਮਸਲਾ ਹੈ, 9 ਜੁਲਾਈ 1714 ਦੇ ਦਿਨ ਬਾਦਸ਼ਾਹ ਫ਼ਾਰੁਖ਼ਸੀਆਰ ਨੂੰ ਖ਼ਬਰ ਮਿਲਦੀ ਹੈ ਕਿ "ਬਾਜ਼ ਸਿੰਘ (ਬਿਨੋਦ ਸਿੰਘ ਨਹੀਂ) ਬੰਦਾ ਸਿੰਘ ਤੋਂ ਅੱਡ ਹੋ ਗਿਆ ਹੈ ਤੇ ਉਸ ਦੇ ਨਾਲ ਫ਼ੌਜ ਦਾ ਇਕ ਵੱਡਾ ਹਿੱਸਾ ਚਲਾ ਗਿਆ ਹੈ।" ਏਥੇ ਵੀ ਬਾਜ਼ ਸਿੰਘ ਨੂੰ ਮੁਗ਼ਲਾਂ ਨਾਲ ਸਮਝੌਤਾ ਕਰਦਾ ਜਾਂ ਜਾਗੀਰ ਲੈਂਦਾ ਨਹੀਂ ਦੱਸਿਆ ਗਿਆ ਬਲਕਿ ਵਖਰਾ ਹੋ ਕੇ ਵੀ ਆਪਣੀ ਫ਼ੌਜ ਸਮੇਤ ਮੁਗ਼ਲਾਂ ਨਾਲ ਟੱਕਰ ਲੈਂਦਾ ਦਿਖਾਇਆ ਗਿਆ ਹੈ (ਹੋ ਸਕਦਾ ਹੈ ਕਿ ਬਾਬਾ ਬੰਦਾ ਸਿੰਘ ਨੇ ਬਾਜ਼ ਸਿੰਘ ਨੂੰ ਵੱਖਰੇ ਮੋਰਚੇ ਵਾਸਤੇ ਭੇਜਿਆ ਹੋਵੇ)। ਦੂਜੇ ਪਾਸੇ ਗੁਰਦਾਸ ਨੰਗਲ ਦੇ ਘੇਰੇ ਵਿਚੋਂ ਬਿਨੋਦ ਸਿੰਘ ਦੇ ਨਿਕਲ ਜਾਣ ਦੀ ਗੱਲ ਵੀ ਨਾਮੁਮਕਿਨ ਹੈ। ਉਸ ਦੁਆਲੇ ਘੇਰਾ ਏਨਾ ਜ਼ਬਰਦਸਤ ਸੀ ਕਿ ਉੱਥੋਂ ਕੋਈ ਬਚ ਕੇ ਨਹੀਂ ਸੀ ਜਾ ਸਕਦਾ। ਹਾਂ ਉੱਥੇ ਰੁਕਣ ਨੂੰ ਨਾਮਨਜ਼ੂਰ ਕਰ ਕੇ ਘੇਰਾ ਪੈਣ ਤੋਂ ਪਹਿਲਾਂ ਹੀ (ਮਾਰਚ 1716 ਵਿਚ ਹੀ) ਨਿਕਲ ਜਾਣਾ ਤਾਂ ਮੰਨਿਆ ਜਾ ਸਕਦਾ ਹੈ। ਪਰ ਇਸ ਦਾ ਮਤਲਬ ਬੰਦਾ ਸਿੰਘ ਨਾਲ ਦੁਸ਼ਮਣੀ ਨਹੀਂ ਹੋ ਸਕਦੀ ਸੀ। *ਅਖ਼ਬਾਰਾਤੇ ਦਰਬਾਰੇ ਮੁਅੱਲਾ* ਵਿਚ ਕਿਤੇ ਵੀ ਅਜਿਹਾ ਕੋਈ ਹੋਰ ਜ਼ਿਕਰ ਨਹੀਂ ਜਿਸ ਵਿਚ ਅਜੀਤ ਸਿੰਘ ਪਾਲਿਤ ਤੋਂ ਸਿਵਾ ਕਿਸੇ ਅਜਿਹੇ ਸਿੱਖ ਬਾਰੇ ਲਿਖਿਆ ਹੋਵੇ ਜਿਸ ਨੇ ਮੁਗ਼ਲਾਂ ਨਾਲ ਸਮਝੌਤਾ ਕੀਤਾ ਹੋਵੇ, ਜਾਗੀਰ ਲਈ ਹੋਵੇ ਜਾਂ ਨੌਕਰੀ ਕੀਤੀ ਹੋਵੇ (ਜਿਵੇਂ ਰਤਨ ਸਿੰਘ ਭੰਗੂ ਅਤੇ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ)।

ਰਤਨ ਸਿੰਘ ਭੰਗੂ ਤਾਂ ਇਥੋਂ ਤਕ ਲਿਖਦਾ ਹੈ ਕਿ ਕਾਹਨ ਸਿੰਘ, ਮੀਰੀ ਸਿੰਘ, ਫ਼ਤਹਿ ਸਿੰਘ ਅਤੇ ਸ਼ਾਮ ਸਿੰਘ ਨੌਰੰਗਵਾਲੀਆ ਨੂੰ ਬਾਦਸ਼ਾਹ ਨੇ 5 ਹਜ਼ਾਰ ਫ਼ੌਜ ਦਾ ਮੁਖੀ ਬਣਾ ਦਿਤਾ ਸੀ। ਇਕ ਘੋੜਸਵਾਰ ਸਿੱਖ ਨੂੰ 30 ਰੁਪੈ ਮਹੀਨਾ, ਪੈਦਲ ਨੂੰ 15 ਰੁਪੈ ਮਹੀਨਾ ਤੇ ਸਿਰਦਾਰ ਨੂੰ 150 ਰੁਪੈ ਮਹੀਨਾ ਤਨਖ਼ਾਹ ਮਿਲਦੀ ਸੀ। ਕੁਝ 'ਤੱਤ ਖਾਲਸੀਏ' ਗੁਰੂ-ਦਾ-ਚੱਕ (ਅੰਮ੍ਰਿਤਸਰ) ਵਿਚ ਵੀ ਰਹੇ ਜਿਨ੍ਹਾਂ ਨੂੰ ਮੁਗ਼ਲ ਸਰਕਾਰ ਨੇ 5 ਹਜ਼ਾਰ ਰੁਪੈ ਮਹੀਨਾ ਦਿਤੇ ਸੀ। ਇਸ ਤੋਂ ਇਲਾਵਾ ਸਰਕਾਰ ਨੇ ਪਰਗਣਾ ਝਬਾਲ ਦਾ ਮਾਲੀਆ ਵੀ ਲੰਗਰ ਵਾਸਤੇ ਦੇ ਦਿਤਾ ਸੀ। ਰਤਨ ਸਿੰਘ ਭੰਗੂ ਤਾਂ ਇਹ ਵੀ ਲਿਖਦਾ ਹੈ ਕਿ ਤੱਤ ਖਾਲਸਾ ਨੇ ਸਰਕਾਰ ਨਾਲ ਮਿਲ ਕੇ ਲਾਹੌਰ ਸ਼ਹਿਰ ਨੂੰ ਬੰਦਾ ਸਿੰਘ ਤੋਂ ਬਚਾਉਣ ਵਾਸਤੇ ਆਪਣੀ ਫ਼ੌਜ ਵੀ ਭੇਜੀ ਸੀ, ਜਿਸ ਨੇ ਕੋਹਾਲੀ ਦੇ ਨੇੜੇ, ਘਣੀਏ ਕੇ ਪਿੰਡ ਵਿਚ, ਬੰਦਾ ਸਿੰਘ ਨਾਲ ਟੱਕਰ ਲੈ ਕੇ, ਉਸ ਨੂੰ ਹਰਾ ਕੇ, ਲਾਹੌਰ ਨੂੰ ਬਚਾਇਆ ਸੀ। (ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ੇ 134-137, 162-63, 1982 ਦੀ ਐਡੀਸ਼ਨ)।

*ਕਾਨ੍ਹ ਸਿੰਘ ਕੀ ਬੰਦਯੋਂ ਜੁਦਾਈ। ਲਈ ਤੁਰਕਨ ਸਯੋਂ ਬਾਤ ਬਣਾਈ॥*
*ਰੁਪਯੋ ਪੰਜ ਸੈ ਨਿਤ ਠਹਿਰਾਯੋ। ਅਸਵਾਰ ਪੰਜ ਸੈ ਸਾਥ ਰਖਾਯੋ॥*

ਪਰ ਕਿਸੇ ਵੀ ਹੋਰ ਸਿੱਖ ਜਾਂ ਮੁਸਲਮਾਨ ਲਿਖਾਰੀ ਨੇ ਅਖੌਤੀ ਤੱਤ ਖਾਲਸਾ, ਜਾਂ ਕਿਸੇ ਹੋਰ ਸਿੱਖ ਧੜੇ ਵੱਲੋਂ, ਲਾਹੌਰ ਸ਼ਹਿਰ ਵਾਸਤੇ ਹੋਈ ਇਸ ਲੜਾਈ ਵਿਚ ਕੀਤੇ ਰੋਲ ਦਾ ਜ਼ਿਕਰ ਤਕ ਨਹੀਂ ਕੀਤਾ। ਹੋਰ ਤਾਂ ਹੋਰ *ਅਖ਼ਬਾਰਾਤੇ ਦਰਬਾਰੇ ਮੁਅੱਲਾ* ਵਿਚ ਇਸ ਲੜਾਈ ਦਾ ਜਾਂ ਅਖੌਤੀ ਤੱਤ-ਖਾਲਸਾ ਵੱਲੋਂ ਮੁਗ਼ਲਾਂ ਦੀ ਮਦਦ ਕੀਤੇ ਜਾਣ ਦਾ ਜ਼ਿਕਰ ਬਿਲਕੁਲ ਨਹੀਂ ਹੈ। ਸਿਰਫ਼ ਇਹ ਘਟਨਾ ਹੀ ਨਹੀਂ ਬਲਕਿ ਤੱਤ-ਬੰਦਈ ਟੱਕਰ ਜਾਂ ਝਗੜੇ ਦਾ *ਅਖ਼ਬਾਰਾਤੇ ਦਰਬਾਰੇ ਮੁਅੱਲਾ* ਹੀ ਨਹੀਂ ਬਲਕਿ ਕਾਮਵਰ ਖ਼ਾਨ (*ਤਜ਼ਕਿਰਾਤੁ-ਸਲਾਤੀਨ*), ਮੁਹੰਮਦ ਅਹਿਸਨ ਈਜਾਦ (*ਫ਼ਰੱਖ਼ਸੀਅਰ ਨਾਮਾ*), ਖ਼ਾਫ਼ੀ ਖ਼ਾਨ (*ਮੁੰਤਖ਼ਬੁਲ ਲੁਬਾਬ*), ਮਿਰਜ਼ਾ ਮੁਹੰਮਦ ਹਾਰਸੀ (*ਇਬਰਤ ਨਾਮਾ* ਅਤੇ *ਤਾਰੀਖ਼ਿ ਮੁਹੰਮਦੀ*), ਚਤੁਰਮਨ (*ਚਹਾਰ ਗੁਲਸ਼ਨ*), ਸ਼ਿਵ ਦਾਸ (*ਮੁਨੱਵਰੁਲ ਕਲਾਮ* ਅਤੇ *ਫ਼ਰੱਖ਼ਸੀਅਰ ਨਾਮਾ*), ਗ਼ੁਲਾਮ ਹੁਸੈਨ ਖ਼ਾਨ (*ਸੀਆਰੁਲ ਮੁਤਾਖ਼ਰੀਨ*), ਅਲੀ-ਉਦ-ਦੀਨ (*ਇਬਰਤ ਨਾਮਾ*), ਸੋਹਨ ਲਾਲ (*ਉਮਦਾਤ-ਤੁਤ-ਤਵਾਰੀਖ਼*), ਬੂਟੇ ਸ਼ਾਹ (*ਤਾਰੀਖ਼-ਇ-ਪੰਜਾਬ*), ਖ਼ੁਸ਼ਵਕਤ ਰਾਇ (*ਤਵਾਰੀਖ਼ਿ-ਸਿੱਖਾਂ*) ਜ਼ਰਾ ਵੀ ਜਿਕਰ ਨਹੀਂ ਕਰਦੇ। ਅਜਿਹਾ ਜਾਪਦਾ ਹੈ ਕਿ ਇਹ ਸਭ ਕੁਝ ਰਤਨ ਸਿੰਘ ਭੰਗੂ ਨੇ ਸੁਣੇ-ਸੁਣਾਏ ਕਿਸੇ ਗ਼ਲਤ ਪ੍ਰਾਪੇਗੰਡੇ ਦੇ ਅਸਰ ਹੇਠਾਂ ਆ ਕੇ ਲਿਖਿਆ ਹੋਵੇਗਾ ਤੇ ਗਿਆਨੀ ਗਿਆਨ ਸਿੰਘ ਨੇ ਤਾਂ ਆਪਣੀ ਰਚਨਾ ਭੰਗੂ ਦੇ ਆਧਾਰ 'ਤੇ ਹੀ ਲਿਖੀ ਸੀ।

## ਤੱਤ ਖਾਲਸਾ ਤੇ ਬੰਦਈ ਖਾਲਸਾ ਮਸਲੇ ਦੀ ਅਸਲੀਅਤ ਕੀ ਹੋ ਸਕਦੀ ਹੈ?

ਅਜਿਹਾ ਜਾਪਦਾ ਹੈ ਕਿ ਤੱਤ ਖਾਲਸਾ ਤੇ ਬੰਦਈ ਖਾਲਸਾ ਦੀ ਫੁੱਟ ਦੀ ਗੱਲ ਮਗਰੋਂ ਘੜੀ ਗਈ ਸੀ। ਜਦੋਂ ਮੁਹੰਮਦ ਸ਼ਾਹ ਰੰਗੀਲਾ ਦਾ ਰਾਜ ਆਇਆ ਤੇ ਸਿੱਖਾਂ ਨੂੰ ਵੀ ਕੁਝ ਚੈਨ ਮਿਲਿਆ। ਇਸ ਮਗਰੋਂ ਸਿੱਖ ਅੰਮ੍ਰਿਤਸਰ ਆਉਣ ਲੱਗ ਪਏ। ਬੰਦਾ ਸਿੰਘ ਦੀ ਫ਼ੌਜ ਵਿਚੋਂ ਬਚੇ ਕੁਝ ਸਿੱਖ, ਜਿਨ੍ਹਾਂ ਦਾ ਆਗੂ ਅਮਰ ਸਿੰਘ ਕੰਬੋਜ ਖੇਮਕਰਨੀ ਸੀ, ਨੇ ਹਰਿਮੰਦਰ ਸਾਹਿਬ ਦੇ ਨੇੜੇ ਬੁੰਗਾ ਬਣਾ ਕੇ ਰਹਿਣਾ ਸ਼ੁਰੂ ਕਰ ਦਿਤਾ ਸੀ। ਦੂਜੇ ਪਾਸੇ ਗੁਰੂ ਅੰਗਦ ਸਾਹਿਬ ਦੇ ਬੰਸ ਵਿਚੋਂ ਬਿਨੋਦ ਸਿੰਘ ਦਾ ਪੁੱਤਰ ਕਾਹਨ ਸਿੰਘ ਅਤੇ ਉਸ ਦਾ ਪੁੱਤਰ ਮੀਰੀ ਸਿੰਘ (ਜੋ ਆਪਣੇ ਆਪ ਨੂੰ *ਸਾਹਿਬਜ਼ਾਦੇ* ਅਖਵਾਉਂਦੇ ਸਨ) ਨੇ ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਦੇ ਇੰਤਜ਼ਾਮ 'ਤੇ ਆਪਣਾ ਹੱਕ ਜਿਤਾਉਣ ਦੀ ਕੋਸ਼ਿਸ਼ ਕੀਤੀ। ਅਖੌਤੀ "ਸਾਹਿਬਜ਼ਾਦਿਆਂ" ਵਲੋਂ ਆਪਣੇ-ਆਪ ਨੂੰ 'ਗੁਰੂ-ਕੁਲ' ਆਖ ਕੇ ਗੁਰਦੁਆਰਿਆਂ ਦੇ ਚੜ੍ਹਾਵੇ 'ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕਰਨਾ ਕੋਈ ਵੱਡੀ ਜਾਂ ਅਣਹੋਣੀ ਗੱਲ ਨਹੀਂ ਮੰਨੀ ਜਾ ਸਕਦੀ। ਏਨਾ ਹੀ ਨਹੀਂ ਅਜੀਤ ਸਿੰਘ ਪਾਲਿਤ ਤਾਂ ਮੁਗ਼ਲ ਬਾਦਸ਼ਾਹ ਦਾ ਏਨਾ ਵੱਡਾ "ਟਾਊਟ" ਜਿਹਾ ਬਣ ਗਿਆ ਸੀ ਕਿ ਉਹ ਬੰਦਾ ਸਿੰਘ ਦੀ ਸ਼ਹੀਦੀ ਮਗਰੋਂ ਵੀ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰੀ ਲੁਆਉਂਦਾ ਰਹਿੰਦਾ ਸੀ। ਉਸ ਨੂੰ ਬੰਦਾ ਸਿੰਘ ਦੀ ਸ਼ਹੀਦੀ ਤੋਂ ਤਿੰਨ ਮਹੀਨੇ ਮਗਰੋਂ, 7 ਅਗਸਤ 1716 ਦੇ ਦਿਨ, ਬਾਦਸ਼ਾਹ ਨੇ ਇਕ ਖ਼ੂਬਸੂਰਤ ਦਸਤਾਰ ਭੇਟ ਕੀਤੀ ਸੀ (*ਅਖ਼ਬਾਰਾਤੇ ਦਰਬਾਰੇ ਮੁਅੱਲਾ* ਦੀ ਐਂਟਰੀ)।

## ਅਖੌਤੀ ਤੱਤ ਤੇ ਬੰਦਈ ਖਾਲਸਾ ਝਗੜਾ ਤੇ ਭਾਈ ਮਨੀ ਸਿੰਘ

ਭਾਈ ਮਨੀ ਸਿੰਘ ਵੱਲੋਂ ਅਖੌਤੀ ਤੱਤ-ਖਾਲਸਾ ਅਤੇ ਅਖੌਤੀ ਬੰਦਈ ਖਾਲਸਾ ਦਾ ਝਗੜਾ ਹੱਲ ਕਰਵਾਉਣਾ 18 ਅਕਤੂਬਰ 1723 ਦੀ ਘਟਨਾ ਹੈ। ਇਹ ਝਗੜਾ ਅਮਰ ਸਿੰਘ ਖੇਮਕਰਨੀ ਅਤੇ ਤਰੇਹਨ ਪਰਵਾਰ (ਕਾਨ੍ਹ ਸਿੰਘ, ਮੀਰੀ ਸਿੰਘ) ਵਿਚਕਾਰ ਸਿਰਫ਼ ਗੁਰਦੁਆਰੇ ਅਤੇ ਇਸ ਦੇ ਚੜ੍ਹਾਵੇ 'ਤੇ ਕਬਜ਼ੇ ਦਾ ਮਸਲਾ ਸੀ ਨਾ ਕਿ ਕੋਈ ਸਿਧਾਂਤਕ ਜੰਗ।

## ਬੰਦਾ ਸਿੰਘ 'ਤੇ ਲਾਏ ਗਏ ਦੋਸ਼ਾਂ ਦੀ ਸਚਾਈ

ਬੰਦਾ ਸਿੰਘ ਦੇ ਖ਼ਿਲਾਫ਼ ਪ੍ਰਾਪੇਗੰਡਾ ਮੁਗ਼ਲਾਂ ਵਲੋਂ ਜਾਂ ਇਨ੍ਹਾਂ ਸਾਹਿਬਜ਼ਾਦਿਆਂ ਵੱਲੋਂ ਕਰਵਾਇਆ ਕੀਤਾ ਗਿਆ ਜਾਪਦਾ ਹੈ। ਬੰਦਾ ਸਿੰਘ ਤੇ ਲਾਏ ਸਾਰੇ ਦੋਸ਼ ਝੂਠੇ ਸਨ ਅਤੇ ਉਨ੍ਹਾਂ ਵਿਚੋਂ ਕੁਝ ਤਾਂ ਸਿੱਖੀ ਅਸੂਲਾਂ ਦੇ ਉਲਟ ਵੀ ਸਨ। ਜਿਵੇਂ ਕਿ ਉਸ ਦੇ ਵਿਆਹ ਕਰਨ ਨੂੰ ਗੁਰੂ ਦੇ ਹੁਕਮ ਦੇ ਉਲਟ ਆਖਣਾ। ਗੁਰੂ ਜੀ ਅਜਿਹਾ ਹੁਕਮ ਹਰਗਿਜ਼ ਨਹੀਂ ਸਨ ਕਰ ਸਕਦੇ। ਦੂਜਾ, ਬੰਦਾ ਸਿੰਘ ਨੇ ਕਦੇ ਗੱਦੀ ਨਹੀਂ ਸੀ ਲਾਈ। ਉਸ ਨੇ ਤਾਂ ਕਦੇ ਖ਼ੁਦ ਨੂੰ ਬਾਦਸ਼ਾਹ ਜਾਂ ਹਾਕਮ ਜਾਂ ਜਥੇਦਾਰ ਵੀ ਨਹੀਂ ਅਖਵਾਇਆ ਸੀ। ਉਹ ਤਾਂ ਖ਼ੁਦ ਨੂੰ ਗੁਰੂ ਦਾ ਗ਼ੁਲਾਮ ਕਿਹਾ ਕਰਦਾ ਸੀ। ਉਸ ਨੇ ਸਾਹਰਿੰਦ ਜਿੱਤ ਕੇ ਬਾਜ਼ ਸਿੰਘ ਨੂੰ, ਸਮਾਣਾ ਫ਼ਤਹਿ ਸਿੰਘ ਨੂੰ, ਥਾਨੇਸਰ ਰਾਮ ਸਿੰਘ ਨੂੰ ਤੇ ਬਾਕੀ ਇਲਾਕੇ ਵੀ ਜਿੱਤਣ ਮਗਰੋਂ ਵੱਖ-ਵੱਖ ਸਿੱਖਾਂ ਨੂੰ ਸੌਂਪ ਦਿਤੇ ਸਨ ਤੇ ਆਪ ਲੋਹਗੜ ਕਿਲ੍ਹਾ ਵਿਚ ਜਾ ਬੈਠਾ ਸੀ ਜਿਥੋਂ ਉਹ ਅਸਲਾ ਤਿਆਰ ਕਰਾ ਕੇ ਭੇਜਦਾ ਰਹਿੰਦਾ ਸੀ।

ਉਹ ਹਰ ਇਕ ਸਿੱਖ ਨੂੰ 'ਸਿੰਘ ਜੀ' ਆਖ ਕੇ ਬੁਲਾਉਂਦਾ ਸੀ ਤੇ ਕਦੇ ਕਿਸੇ ਸਿੱਖ ਨੂੰ ਜੂਨੀਅਰ ਨਹੀਂ ਸੀ ਸਮਝਦਾ। ਇਹੋ ਜਿਹੀ ਹਲੀਮੀ, ਭਾਈਚਾਰਕ ਸੋਚ, ਬੰਦਾ ਸਿੰਘ ਤੋਂ ਬਾਅਦ ਦੂਜੀ ਪੀੜ੍ਹੀ ਦੇ ਮਿਸਲ ਆਗੂਆਂ (ਦਰਬਾਰਾ ਸਿੰਘ, ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ, ਬਘੇਲ ਸਿੰਘ ਵਗ਼ੈਰਾ ਨੂੰ ਛੱਡ ਕੇ), ਰਣਜੀਤ ਸਿੰਘ ਜਾਂ ਕਿਸੇ ਵੀ ਸਿੱਖ ਜਰਨੈਲ, ਜਾਗੀਰਦਾਰ ਤਾਂ ਕੀ ਕਿਸੇ ਸਿੱਖ ਪ੍ਰਚਾਰਕ ਵਿਚ ਵੀ ਨਹੀਂ ਮਿਲਦੀ। ਇਰਵਿਨ (*ਲੇਟਰ ਮੁਗ਼ਲਜ਼* ਵਿਚ) ਲਿਖਦਾ ਹੈ ਕਿ *"ਇਕ ਚੂਹੜਾ ਜਾਂ ਚਮਾਰ, ਜੋ ਹਿੰਦੂਆਂ ਵਿਚ ਨੀਂਵਿਆਂ ਤੋਂ ਵੀ ਨੀਂਵਾਂ ਗਿਣਿਆ ਜਾਂਦਾ ਸੀ, ਸਿਰਫ਼ ਘਰੋਂ ਆ ਕੇ ਗੁਰੂ (ਬੰਦਾ ਸਿੰਘ) ਕੋਲ ਹਾਜ਼ਿਰ ਹੋਣਾ ਹੁੰਦਾ ਸੀ ਤੇ ਥੋੜ੍ਹੇ ਹੀ ਚਿਰ ਵਿਚ ਉਹ ਆਪਣੇ ਪਿੰਡ (ਇਲਾਕੇ) ਦਾ ਹਾਕਮ ਬਣ ਕੇ ਆ ਜਾਂਦਾ ਸੀ।"*

ਬੰਦਾ ਸਿੰਘ ਕਿਸੇ ਵੀ ਐਕਸ਼ਨ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਅਕਾਲ ਪੁਰਖ ਅੱਗੇ ਅਰਦਾਸ ਕਰਦਾ ਹੁੰਦਾ ਸੀ। ਇੰਞ ਹੀ ਉਹ ਜਿੱਤ ਹਾਸਿਲ ਕਰਨ ਮਗਰੋਂ ਵੀ ਉਸ ਨੂੰ ਅਕਾਲ ਪੁਰਖ ਦੀ ਬਖ਼ਸ਼ਿਸ਼ ਹੀ ਮੰਨਿਆ ਕਰਦਾ ਸੀ। ਉਸ ਵੱਲੋਂ ਜਾਰੀ ਕੀਤੇ ਸਿੱਕੇ ਵਿਚ ਵੀ ਇਹ ਐਲਾਨ-ਨਾਮਾ ਸ਼ਰੇਆਮ ਲਿਖਿਆ ਮਿਲਦਾ ਹੈ:

*ਸਿੱਕਾ ਜ਼ਦ ਬਰ ਹਰਦੋ ਆਲਿਮ, ਤੇਗ਼ ਨਾਨਕ ਵਾਹਿਬ ਅਸਤ*
*ਫ਼ਤਹਿ ਗੋਬਿੰਦ ਸਿੰਘ ਸ਼ਾਹਿ-ਸ਼ਾਹਾਂ ਫ਼ਜ਼ਲਿ ਸੱਚਾ ਸਾਹਿਬ ਅਸਤ*

(ਸੱਚੇ ਪਾਤਸ਼ਾਹ ਦੀ ਮਿਹਰ ਨਾਲ ਦੋਹਾਂ ਜਹਾਨਾਂ ਉੱਤੇ ਇਹ ਸਿੱਕਾ ਜਾਰੀ ਕੀਤਾ ਗਿਆ। ਗੁਰੂ ਨਾਨਕ ਦੀ ਤੇਗ਼ ਹਰੇਕ ਦਾਤ ਬਖ਼ਸ਼ਦੀ ਹੈ; ਅਕਾਲ ਪੁਰਖ ਦੇ ਫ਼ਜ਼ਲ ਨਾਲ ਸ਼ਹਿਨਸ਼ਾਹਾਂ ਦੇ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਦੀ ਫ਼ਤਹਿ ਹੋਈ ਹੈ)

ਇੰਞ ਹੀ ਉਸ ਦਾ ਪਹਿਲਾ ਫ਼ਤਹਿ-ਨਾਮਾ ਇਹ ਸੀ:

*ਅਜ਼ਮਤਿ ਨਾਨਕ ਗੁਰੂ ਹਮ ਜ਼ਾਹਿਰੋ ਹਮ ਬਾਤਨ ਅਸਤ॥*
*ਪਾਦਸ਼ਾਹ ਦੀਨੋ-ਦੁਨੀਆਂ ਆਪ ਸੱਚਾ ਸਾਹਿਬ ਅਸਤ॥*

(ਅੰਦਰ-ਬਾਹਰ, ਸਾਰੇ ਪਾਸੇ, ਬਾਬਾ ਨਾਨਕ ਦੀ ਹੀ ਵਡਿਆਈ ਹੈ। ਉਹ ਸੱਚਾ ਰੱਬ ਦੀਨ-ਦੁਨੀਆਂ ਦੋਹਾਂ ਦਾ ਵਾਲੀ ਹੈ)

ਇਨ੍ਹਾਂ ਦੋਹਾਂ ਇਬਾਰਤਾਂ ਤੋਂ ਸਾਫ਼ ਦਿਸਦਾ ਹੈ ਕਿ ਬਾਬਾ ਬੰਦਾ ਸਿੰਘ ਹਰ ਥਾਂ ਗੁਰੂ ਨਾਨਕ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਬਾਦਸ਼ਾਹਤ ਹੀ ਮੰਨਦਾ ਹੈ ਨਾ ਕਿ ਆਪਣੀ। ਉਸ ਵੱਲੋਂ ਮਗਰੋਂ ਜਾਰੀ ਕੀਤੀ ਗਈ ਮੁਹਰ ਵਿਚ ਵੀ ਉਸ ਨੇ ਆਪਣਾ ਹਰ ਹਾਸਿਲ, ਹਰ ਕਾਮਯਾਬੀ, ਆਪਣੀ ਹਰ ਜਿੱਤ ਤੇ ਆਪਣੀ ਪੂਰੀ ਤਾਕਤ ਤੇ ਹਸਤੀ ਗੁਰੂਆਂ ਦੀ ਬਖ਼ਸ਼ਿਸ਼ ਮੰਨਿਆ ਸੀ:

*ਦੇਗੋ-ਤੇਗ਼ੋ-ਫ਼ਤਿਹ-ਓ-ਨੁਸਰਤ ਬੇਦਿਰੰਗ*
*ਯਾਫ਼ਤ ਅਜ਼ ਨਾਨਕ - ਗੁਰੂ ਗੋਬਿੰਦ ਸਿੰਘ*

(ਦੇਗ, ਤੇਗ਼ ਅਤੇ ਫ਼ਤਹਿ ਬਿਨਾਂ ਕਿਸੇ ਦੇਰੀ ਤੋਂ, ਯਾਨਿ ਬਿਨਾਂ ਕਿਸੇ ਰੁਕਾਵਟ ਤੋਂ, ਗੁਰੂ ਨਾਨਕ ਸਾਹਿਬ-ਗੁਰੂ ਗੋਬਿੰਦ ਸਿੰਘ ਤੋਂ ਹਾਸਿਲ ਹੋਈ)।

ਬੰਦਾ ਸਿੰਘ ਨੇ ਤਾਂ ਕਿਤੇ ਇਹ ਵੀ ਨਹੀਂ ਲਿਖਵਾਇਆ ਕਿ "ਅਕਾਲ ਪੁਰਖ ਨੇ ਇਹ ਸੇਵਾ ਆਪਣੇ ਸੇਵਕ ਨੂੰ ਨਾਚੀਜ਼ ਸਮਝ ਕੇ ਕਰਵਾਈ।" ਜਿਵੇਂ ਕਿ ਮਗਰੋਂ ਰਣਜੀਤ ਸਿੰਘ ਨੇ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਬਣਾਏ ਇਕ ਵੱਡੇ ਰਾਜ ਦੀ ਬੇਸ਼ੁਮਾਰ ਦੌਲਤ ਵਿੱਚੋਂ ਰੀਣ-ਕੂ ਸੋਨਾ ਦਰਬਾਰ ਸਾਹਿਬ 'ਤੇ ਲਾਉਣ ਮਗਰੋਂ ਆਪਣੇ ਨਾਂ ਦੀ ਤਖ਼ਤੀ ਦਰਬਾਰ ਸਾਹਿਬ ਦੇ ਮੱਥੇ 'ਤੇ ਲੁਆ ਲਈ ਸੀ (ਹਾਲਾਂ ਕਿ ਇਸ ਤੋਂ ਕਈ ਗੁਣਾ ਵਧ ਸੋਨਾ ਹਿੰਦੂ ਮੰਦਰਾਂ 'ਤੇ ਲਾਇਆ ਸੀ)। ਉਂਞ ਦਰਬਾਰ ਸਾਹਿਬ 'ਤੇ ਲਾਏ ਸੋਨੇ ਵਿਚੋਂ ਭੰਗੀ ਮਿਸਲ ਦਾ ਅੱਧ ਵੀ ਸ਼ਾਮਿਲ ਸੀ ਪਰ ਉਨ੍ਹਾਂ ਦਾ ਨਾਂ ਕਿਤੇ ਨਹੀਂ ਸੀ/ਹੈ। ਰਣਜੀਤ ਸਿੰਘ ਨੇ ਤਾਂ ਆਪਣੇ ਆਪ ਨੂੰ 'ਸਿੰਘ ਸਾਹਿਬ' ਵੀ ਲਿਖਵਾਇਆ। ਸਿੱਖ ਕੌਮ ਸਿਰਫ਼ ਗੁਰੂ ਸਾਹਿਬਾਨ ਨੂੰ ਹੀ 'ਸਿੰਘ ਸਾਹਿਬ', ਯਾਨਿ ਸਿੰਘਾਂ ਦਾ ਮਾਲਿਕ ਮੰਨਦੀ ਹੈ ਤੇ ਰਣਜੀਤ ਸਿੰਘ ਨੇ ਖ਼ੁਦ ਨੂੰ 'ਸਿੰਘ ਸਾਹਿਬ' ਅਖਵਾ ਕੇ, ਆਪਣੇ ਆਪ ਨੂੰ ਗੁਰੂਆਂ ਵਾਲਾ ਦਰਜਾ ਦੇ ਲਿਆ ਸੀ)।

ਬੰਦਾ ਸਿੰਘ ਤਾਂ ਇਹੋ ਜਿਹਾ ਸਿੱਖ ਸੀ ਕਿ ਉਹ ਹੋਰਨਾਂ ਨੂੰ ਵੀ ਸਿਮਰਨ ਕਰਨ, ਰੱਬ ਦੀ ਰਜ਼ਾ ਵਿਚ ਰਹਿਣ, ਗੁਰਮਤਿ ਦੇ ਰਸਤੇ 'ਤੇ ਚੱਲਣ ਅਤੇ ਗੁਰੂ ਨੂੰ ਸਮਰਪਿਤ ਹੋਣ ਵਾਸਤੇ ਆਖਿਆ ਕਰਦਾ ਸੀ। ਉਸ ਦੀ ਜੌਨਪੁਰ ਦੀ ਸੰਗਤ ਦੇ ਨਾਂ ਲਿਖੀ ਚਿੱਠੀ ਵਿਚ ਇਹ ਗੱਲ ਸਾਫ਼ ਪੜ੍ਹੀ ਜਾ ਸਕਦੀ ਹੈ:

*ਸ੍ਰੀ ਸੱਚੇ ਸਾਹਿਬ ਜੀ ਕਾ* (ਬੰਦਾ ਸਿੰਘ ਦਾ ਨਹੀਂ) *ਹੁਕਮ ਹੈ ਸਰਬਤ ਖਾਲਸਾ ਜਉਨਪੁਰ ਕਾ ਗੁਰੂ ਰਖੇਗਾ। ਗੁਰੂ ਗੁਰੂ ਜਪਣਾ। ਜਨਮ ਸਵਰੈਗਾ। ਤੁਸੀਂ ਅਕਾਲ ਪੁਰਖ ਜੀ ਕਾ ਖਾਲਸਾ ਹੋ। ...ਖਾਲਸੇ ਦੀ ਰਹਿਤ ਰਹਿਣਾ।...ਆਪਸ ਵਿਚਿ ਪਿਆਰ ਕਰਣਾ। ਮੇਰਾ ਹੁਕਮ ਹੈ ਜੋ ਖਾਲਸੇ ਦੀ* (ਬੰਦਾ ਸਿੰਘ ਦੀ ਨਹੀਂ) *ਰਹਿਤ ਰਹੇਗਾ ਤਿਸ ਦੀ ਗੁਰੂ* (ਬੰਦਾ ਸਿੰਘ ਨਹੀਂ) *ਬਾਹੁੜੀ ਕਰੇਗਾ।*

ਬਾਬਾ ਬੰਦਾ ਸਿੰਘ ਦਾ ਵਿਆਹ ਕਰਨਾ (ਇਕ ਜਾਂ ਦੋ ਵੀ) ਕਿਸੇ ਤਰ੍ਹਾਂ ਵੀ ਸਿੱਖੀ ਦੇ ਉਲਟ ਕਾਰਵਾਈ ਨਹੀਂ ਸੀ (ਸਗੋਂ ਇਹ ਸਹੀ ਐਕਸ਼ਨ ਸੀ)। ਸਿੱਖ ਨੂੰ ਸਾਫ਼ ਹਦਾਇਤ ਹੈ ਕਿ ਗ੍ਰਿਹਸਤ ਦੀ ਜ਼ਿੰਦਗੀ ਜੀਵੇ ਨਾ ਕਿ ਬੈਰਾਗੀ ਜਾਂ ਉਦਾਸੀ ਬਣੇ; ਹਾਲਾਂ ਕਿ ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਵਿਆਹ ਕਰਵਾਏ ਬਿਨਾਂ ਸਿੱਖ ਸਿੱਖ ਨਹੀਂ ਰਹਿੰਦਾ। ਜੇ ਸਿੱਖ ਵਿਆਹ ਤੋਂ ਬਿਨਾਂ ਜ਼ਿੰਦਗੀ ਵਿਚ ਕੁਝ ਹਾਸਿਲ ਕਰਨਾ ਚਾਹੁੰਦਾ ਹੈ ਤਾਂ ਉਸ ਨੂੰ ਖੁਲ੍ਹ ਹੈ, ਪਰ ਪਰਾਏ ਮਰਦ/ਨਾਰੀ ਨਾਲ ਸੈਕਸ-ਜ਼ਿੰਦਗੀ ਬਿਤਾਉਣ ਦੀ ਥਾਂ ਵਿਆਹ ਕਰਨਾ ਲਾਜ਼ਮੀ ਹੈ।

ਇੰਞ ਹੀ ਇਹ ਵੀ ਗ਼ਲਤ ਹੈ ਕਿ ਬੰਦਾ ਸਿੰਘ ਨੇ ਗੁਰੂ ਅਖਵਾਇਆ,ਸੀ ਜਾਂ ਉਸ ਨੇ ਗੱਦੀ ਲਾਈ ਸੀ ਜਾਂ *"ਵਾਹਿਗੁਰੂ ਜੀ ਦੀ ਫ਼ਤਹਿ"* ਦੀ ਥਾਂ 'ਤੇ *"ਫ਼ਤਹਿ ਦਰਸ਼ਨ"* ਦਾ ਨਾਅਰਾ ਘੜਨਾ ਵੀ ਗ਼ਲਤ ਹੈ। ਇਸ ਦੀ ਅਸਲੀਅਤ ਦਰਅਸਲ ਇਹ ਹੈ ਕਿ ਜਦ ਚੱਪੜ ਚਿੜੀ ਵਿਚ ਲੜਾਈ ਸ਼ੁਰੂ ਹੋਣ ਲੱਗੀ ਤਾਂ ਸਾਹਰਿੰਦੀ ਫ਼ੌਜ ਵਿਚ ਸਾਰੇ ਪਾਸਿਓਂ *ਯਾ ਅਲੀ, ਯਾ ਅਲੀ, ਅਲ੍ਹਾ ਹੂ ਅਕਬਰ* ਦੀਆਂ ਆਵਾਜ਼ਾਂ ਆ ਰਹੀਆਂ ਸਨ। ਇਸ 'ਤੇ ਸਿੱਖਾਂ ਨੇ *ਅਕਾਲ! ਅਕਾਲ!!* ਦੇ ਜੈਕਾਰੇ ਸ਼ੁਰੂ ਕਰ ਦਿਤੇ। ਸਿੱਖ ਜਰਨੈਲਾਂ ਨੇ *ਸੱਚਾ ਪਾਤਸ਼ਾਹ* ਅਤੇ *ਫ਼ਤਹਿ ਦਰਸ਼ਨ* ਦੇ ਨਵੇਂ ਜੈਕਾਰੇ ਵੀ ਘੜ ਲਏ ਕਿਉਂ ਕਿ ਇਹ ਜੈਕਾਰੇ *ਯਾ ਅਲੀ* ਅਤੇ *ਅਲ੍ਹਾ ਹੂ ਅਕਬਰ* ਵਾਂਗ ਜਾਪਦੇ ਸਨ। (ਐਲੀਅਟ ਐਂਡ ਡਾਊਸਨ, ਜਿਲਦ 7, ਸਫ਼ਾ 414)।

ਗੁਰੂ ਸਾਹਿਬ ਦੀ ਸੰਗਤ ਵਿਚ ਆਉਣ ਮਗਰੋਂ ਬੰਦਾ ਸਿੰਘ ਇਕ ਪੂਰਨ ਗੁਰਸਿੱਖ ਸੀ। ਜਿਸ ਸ਼ਖ਼ਸ ਨੇ ਕਦੇ ਇਕ ਚੰਗਾ ਤਗੜਾ ਡੇਰਾ ਕਾਇਮ ਕੀਤਾ ਹੋਵੇ, ਜਿਸ ਦੇ ਵੱਡੀ ਗਿਣਤੀ ਵਿਚ ਚੇਲੇ ਹੋਣ ਤੇ ਜਿਸ ਦਾ ਦਬਦਬਾ ਖ਼ੂਬ ਕਾਇਮ ਹਇਆ ਹੋਵੇ, ਉਹ ਇਹ ਸਾਰਾ ਕੁਝ ਛੱਡ ਕੇ 'ਗੁਰੂ ਦਾ ਬੰਦਾ' ਬਣ ਜਾਵੇ, ਉਸ ਸ਼ਖ਼ਸ 'ਤੇ ਇਹ ਇਲਜ਼ਾਮ ਲਾਉਣਾ ਕਿ ਉਹ ਗੁਰੂ ਦੇ ਰਸਤੇ ਤੋਂ ਭਟਕ ਗਿਆ ਸੀ, ਇਕ ਮਹਾਨ ਹਸਤੀ ਦੀ ਪੰਥ ਨੂੰ ਦੇਣ ਅਤੇ ਉਸ ਦੀ ਮਹਾਨ ਕੁਰਬਾਨੀ ਦੀ ਬੇਕਦਰੀ ਕਰਨਾ ਅਤੇ ਅਹਿਸਾਨ-ਫ਼ਰਾਮੋਸ਼ੀ ਵਾਲੀ ਗੱਲ ਹੈ। ਕਮਾਲ ਦੀ ਗੱਲ ਤਾਂ ਇਹ ਹੈ ਕਿ ਉਸ ਨੂੰ ਮੁਸਲਮਾਨ ਬਣ ਜਾਣ ਦੀ ਸੂਰਤ ਵਿਚ ਸਾਰੇ ਸੁਖ ਮਿਲਣ ਦੀ ਪੇਸ਼ਕਸ਼ ਸੀ ਤੇ ਫਿਰ ਵੀ ਉਸ ਨੇ ਸਿੱਖ ਧਰਮ ਛੱਡਣ ਤੋਂ ਨਾਂਹ ਕਰ ਦਿਤੀ ਸੀ। ਗੁਰੂ ਵਾਸਤੇ, ਸਿੱਖੀ ਵਾਸਤੇ, ਧਰਮ ਵਾਸਤੇ, ਦੁਨੀਆਂ ਭਰ ਦੇ ਦਰਦਨਾਕ ਤੇ ਅੰਤਾਂ ਦੇ ਤਸੀਹੇ ਸਹਿ ਕੇ, ਸਿੱਖੀ ਨੂੰ ਕੇਸਾਂ ਸੁਆਸਾਂ ਸੰਗ ਨਿਭਾਉਂਦਿਆਂ, ਸ਼ਹੀਦ ਹੋਣਾ ਮਨਜ਼ੂਰ ਕਰਨ ਵਾਲਾ, ਜੇ ਸੱਚਾ ਸਿੱਖ ਨਹੀਂ ਸੀ ਤਾਂ ਹੋਰ ਕੀ ਸੀ?

*ਅਜਿਹਾ ਜਾਪਦਾ ਹੈ ਕਿ ਅਖੌਤੀ ਸਾਹਿਬਜ਼ਾਦਿਆਂ (ਗੁਰੂ ਅੰਗਦ ਸਾਹਿਬ ਜੀ ਦੀ ਔਲਾਦ) ਨੇ ਆਪਣੇ ਆਪ ਨੂੰ ਸੱਚੇ ਤੇ ਉੱਚੇ ਸਾਬਿਤ ਕਰਨ ਵਾਸਤੇ ਜਾਂ ਮੁਗ਼ਲਾਂ ਦੀ ਹਮਦਰਦੀ ਹਾਸਿਲ ਕਰਨ ਵਾਸਤੇ ਜਾਂ ਸੌਖੇ ਦਿਨਾਂ ਵਿਚ ਗੁਰਦੁਆਰਿਆਂ ਦਾ ਚੜ੍ਹਾਵਾ ਹਜ਼ਮ ਕਰਨ ਵਾਸਤੇ ਜਾਂ ਸਿੱਖਾਂ ਕੋਲੋਂ ਮੱਥਾ ਟਿਕਾਉਣ ਜਾਂ ਗੁਰੂ ਅਖਵਾਉਣ ਦੀ ਸਾਜਿਸ਼ ਹੇਠ, ਤੱਤ ਖਾਲਸਾ-ਬੰਦਈ ਖਾਲਸਾ ਦੇ ਨਾਂ 'ਤੇ ਬਾਬਾ ਬੰਦਾ ਸਿੰਘ ਨਾਲ ਧੱਕਾ ਹੀ ਨਹੀਂ ਜ਼ੁਲਮ ਕੀਤਾ ਸੀ। ਇਹ ਨਿਰੀ ਅਹਿਸਾਨ-ਫ਼ਰਾਮੋਸ਼ੀ ਸੀ।*

### ਬਾਬਾ ਬੰਦਾ ਸਿੰਘ ਬਾਦਸ਼ਾਹ ਦੀ ਦੇਣ

ਬਾਬਾ ਬੰਦਾ ਸਿੰਘ ਇਕ ਸ਼ਖ਼ਸ ਨਹੀਂ ਬਲਕਿ ਇਕ ਮੋਅਜਜ਼ਾ (ਕਰਾਮਾਤ) ਸੀ। ਉਸ ਨੇ ਪੰਚ ਨਦ ਦੀ ਧਰਤੀ 'ਤੇ ਇਕ ਮਹਾਨ ਇਨਕਲਾਬ ਲਿਆਂਦਾ ਸੀ। ਬੰਦਾ ਸਿੰਘ ਦੀ ਸ਼ਹੀਦੀ ਅਜਾਈਂ ਨਹੀਂ ਗਈ। ਇਸ ਸ਼ਹੀਦੀ ਨੇ ਸਿੱਖ ਪੰਥ ਦੀ, ਪੰਜਾਬ ਦੀ ਤੇ ਸਾਰੇ ਜਜ਼ੀਰੇ (ਏਸ਼ੀਆ) ਦੀ ਤਵਾਰੀਖ਼ ਬਦਲਣ ਦਾ ਆਗਾਜ਼ ਕਰ ਦਿਤਾ। ਉਸ ਨੇ ਸੱਤ ਸੌ ਸਾਲ ਦੀ ਵਿਦੇਸ਼ੀ ਹਕੂਮਤ ਨੂੰ ਇਕ ਵਾਰ ਤਾਂ ਤੋੜ ਕੇ ਰਖ ਦਿਤਾ ਸੀ। ਉਹ ਅਜਿਹਾ ਜਰਨੈਲ ਸੀ ਜਿਸ ਨੇ ਦੁਨੀਆਂ ਦੀ ਸਭ ਤੋਂ ਵੱਡੀ ਸਲਤਨਤ ਦੀਆਂ ਜੜ੍ਹਾਂ ਹਿਲਾ ਕੇ ਰਖ ਦਿਤੀਆਂ। ਉਸ ਦੇ ਜਿਊਂਦਿਆਂ ਜੀਅ ਸਿਰਫ਼ ਬਾਦਸ਼ਾਹ ਹੀ ਨਹੀਂ ਬਲਕਿ ਚਾਰ-ਪੰਜ ਸੂਬਿਆਂ ਦੇ ਗਵਰਨਰ ਵੀ, ਇਕ ਰਾਤ ਵੀ, ਅਮਨ-ਚੈਨ ਨਾਲ ਸੌਂ ਨਹੀਂ ਸਕੇ ਸਨ। ਮੁਗ਼ਲ ਸਰਕਾਰ ਦੀ ਇਕ ਲੱਖ ਤੋਂ ਵੱਧ ਫ਼ੌਜ (ਦੋ-ਤਿਹਾਈ ਤੋਂ ਵੀ ਵਧ ਫ਼ੌਜ) ਬੰਦਾ ਸਿੰਘ ਦੇ ਪਿੱਛੇ ਲਗੀ ਰਹੀ।

ਇਸ ਜੱਦੋਜਹਿਦ ਦੌਰਾਨ ਤੀਹ-ਚਾਲ੍ਹੀ ਹਜ਼ਾਰ ਸਿੱਖ ਸ਼ਹੀਦ ਹੋਏ। ਇਸ ਦੇ ਬਾਵਜੂਦ ਸਿੱਖ ਕੌਮ ਆਜ਼ਾਦੀ ਵਾਸਤੇ ਜੂਝਦੀ ਰਹੀ। ਬੰਦਾ ਸਿੰਘ ਤੋਂ ਬਾਅਦ ਵੀ ਮੁਗ਼ਲ ਬਾਦਸ਼ਾਹ ਪੰਜਾਬ ਵਿਚ ਸੁੱਖ ਦੀ ਹਕੂਮਤ ਨਾ ਕਰ ਸਕੇ। ਪੰਜਾਬ ਚੋਂ ਹਿੱਲੀਆਂ ਮੁਗ਼ਲ ਦਰਬਾਰ ਦੀਆਂ ਜੜ੍ਹਾਂ ਸਾਰੇ ਪਾਸੇ ਫੈਲ ਗਈਆਂ ਤੇ ਅਖ਼ੀਰ ਸਿੱਖ ਪੰਜਾਬ ਹੀ ਨਹੀਂ ਬਲਕਿ ਹਿੰਦੂਸਤਾਨ, ਰਾਜਸਥਾਨ ਤੇ ਪਹਾੜਾਂ ਵਿਚ ਵੀ ਸਿਆਸੀ ਫ਼ੈਸਲੇ ਕਰਨ ਵਾਲੀ ਹਸਤੀ ਬਣ ਚੁਕੇ ਸਨ। ਇਹ ਸਾਰਾ ਕੁਝ ਬੰਦਾ ਸਿੰਘ ਦੀ ਹੀ ਦੇਣ ਸੀ। ਉਂਞ ਜੇ ਰਤਨ ਸਿੰਘ ਭੰਗੂ ਦੀ ਇਹ ਗੱਲ ਮੰਨ ਲਈਏ ਕਿ ਗੁਰੂ ਗੋਬਿੰਦ ਸਿੰਘ ਜੀ ਦੀਆਂ ਪਤਨੀਆਂ, ਪਾਲਿਤ ਅਜੀਤ ਸਿੰਘ ਪਾਲਿਤ ਤੇ ਸਰਕਾਰੀ ਤੱਤ ਖ਼ਾਲਸਾ ਨੇ ਬੰਦਾ ਸਿੰਘ ਦੇ ਖ਼ਿਲਾਫ਼, ਮੁਗ਼ਲਾਂ ਦੀ ਸਿੱਧੀ ਤੇ ਅਸਿੱਧੀ ਮਦਦ ਕੀਤੀ ਤਾਂ ਤੇ ਹੋਰ ਵੀ ਕਮਾਲ ਹੈ ਕਿ ਇਸ ਹਾਲਤ ਦੇ ਬਾਵਜੂਦ ਵੀ ਬਾਬਾ ਬੰਦਾ ਸਿੰਘ ਨੇ ਜੋ ਕਾਰਨਾਮਾ ਕੀਤਾ ਉਹ ਸਿੱਖਾਂ ਦੀ ਤਵਾਰੀਖ਼ ਦਾ, ਗੁਰੂ-ਕਾਲ ਤੋਂ ਮਗਰੋਂ ਦਾ, ਸਭ ਤੋਂ ਵਧ ਸੁਨਹਿਰੀ ਕਾਲ ਹੈ।

ਬੰਦਾ ਸਿੰਘ ਨੇ ਪੰਜਾਬੀਆਂ ਤੇ ਹਿੰਦੁਸਤਾਨੀਆਂ ਨੂੰ ਕੌਮੀਅਤ ਦਾ ਪਹਿਲਾ ਸਬਕ ਪੜ੍ਹਾਇਆ ਪਰ ਗ਼ੁਲਾਮ ਹਿੰਦੁਸਤਾਨੀ ਜ਼ਿਹਨੀਅਤ ਇਸ ਨੂੰ ਨਾ ਸਮਝ ਸਕੀ। ਸਿਰਫ਼ ਸਿੱਖ ਕੌਮ ਨੇ ਹੀ ਇਸ ਨੂੰ ਸਮਝਿਆ, ਕਬੂਲਿਆ ਤੇ ਇਸ ਵਾਸਤੇ ਬੇਮਿਸਾਲ ਕੁਰਬਾਨੀਆਂ ਦੇ ਕੇ ਪੰਜਾਬ ਨੂੰ ਕੌਮੀਅਤ ਦਿਵਾਈ।

ਬੰਦਾ ਸਿੰਘ ਨੇ ਸਿੱਖਾਂ ਨੂੰ ਆਜ਼ਾਦੀ ਦੀ ਕੀਮਤ ਸਮਝਾਈ। ਇਕ ਹਾਕਮ ਅਤੇ ਗ਼ੁਲਾਮ ਦਾ ਫ਼ਰਕ ਸਮਝਣ ਮਗਰੋਂ ਸਿੱਖਾਂ ਨੇ ਮੁੜ ਗ਼ੁਲਾਮੀ ਕਬੂਲਣ ਤੋਂ ਨਾਂਹ ਕਰ ਦਿਤੀ। ਬੰਦਾ ਸਿੰਘ ਨੇ ਸਿੱਖਾਂ ਨੂੰ ਨਵੀਂ (ਹਕੂਮਤ ਦੀ) ਸ਼ਾਹੀ ਮੁਹਰ, ਖ਼ਾਲਸਾਈ ਸਿੱਕਾ ਅਤੇ ਨਵਾਂ ਸੰਮਤ ਦਿੱਤਾ। ਉਸ ਨੇ ਜਾਗੀਰਦਾਰੀ ਖ਼ਤਮ ਕਰਨ ਦੀ ਸੋਚ ਨੂੰ ਤਵਾਰੀਖ਼ ਵਿਚ ਪਹਿਲੀ ਵਾਰ ਅਮਲ ਵਿਚ ਲਿਆ ਕੇ ਦਿਖਾਇਆ ਉਸ ਨੇ ਹਰ ਇਕ ਵਾਹੀ ਕਰਨ ਵਾਲੇ ਨੂੰ ਜ਼ਮੀਨ ਦਾ ਮਾਲਿਕ ਬਣਾ ਦਿਤਾ। ਉਸ ਨੇ ਸਿੱਖਾਂ ਨੂੰ ਲੀਡਰਸ਼ਿਪ ਅਤੇ ਹੀਰੋਸ਼ਿਪ ਦਾ ਫ਼ਲਸਫ਼ਾ ਦ੍ਰਿੜ ਕਰਵਾਇਆ। ਉਸ ਨੇ ਸਿੱਖਾਂ ਨੂੰ ਜਥੇਬੰਦ ਹੋ ਕੇ ਜੇਤੂ ਹੋਣ ਦਾ ਅਹਿਸਾਸ ਸਮਝਾਇਆ।

ਉਸ ਨੇ ਸ਼ਹੀਦੀ ਵੇਲੇ ਆਖ਼ਰਾਂ ਦੇ ਤਸੀਹੇ ਬਰਦਾਸ਼ਤ ਕਰ ਕੇ ਈਨ ਨਾ ਮੰਨਣ ਅਤੇ ਧਰਮ ਅਤੇ ਅਣਖ ਖ਼ਾਤਰ ਕੁਰਬਾਨ ਹੋਣ ਦੀ ਮਿਸਾਲ ਪੇਸ਼ ਕੀਤੀ। ਦੁਨੀਆਂ ਭਰ ਦੀ ਤਵਾਰੀਖ਼ ਵਿਚ ਇਸ ਤਰ੍ਹਾਂ ਦੇ ਤਸੀਹੇ ਸਹਿ ਕੇ, ਉਫ਼ ਕੀਤੇ ਬਿਨਾ, ਕਿਸੇ ਹੋਰ ਨੇ ਇੰਞ ਸ਼ਹੀਦੀ ਨਹੀਂ ਦਿਤੀ ਹੋਵੇਗੀ। ਉਸ ਨੇ ਸੱਚਾ ਸਿੱਖੀ-ਜੀਵਨ ਜਿਊਣ ਦਾ ਰਾਹ ਸਮਝਾਇਆ ਅਤੇ ਆਪ ਵੀ ਇਕ ਸੱਚੇ ਸਿੱਖ ਵਾਂਗ ਜੀਵਿਆ ਅਤੇ ਮਰਿਆ। ਸਿਰਫ਼ 45 ਸਾਲ ਦੀ ਉਮਰ ਵਿਚ ਹੀ ਉਸ ਨੇ ਇਸ ਸਾਰੇ ਕਮਾਲ ਨੂੰ ਅੰਜਾਮ ਕਰ ਕੇ ਦਿਖਾਇਆ।

ਸਿੱਖ ਤਵਾਰੀਖ਼ ਵਿਚ ਬੰਦਾ ਸਿੰਘ ਦਾ ਨਾਂ ਗੁਰੂ ਸਾਹਿਬਾਨ ਤੋਂ ਮਗਰੋਂ ਦੀ ਤਵਾਰੀਖ਼ ਵਿਚ ਸਭ ਤੋਂ ਵਧ ਅਹਮੀਅਤ ਰਖਦਾ ਹੈ। ਬਾਕੀ ਦੀ ਫ਼ੌਜੀ ਤੇ ਸਿਆਸੀ ਤਵਾਰੀਖ਼ ਉਸ ਵੱਲੋਂ ਹਾਸਿਲ ਕੀਤੀ ਗਈ ਕਾਮਯਾਬੀ ਦੀ ਬੁਨਿਆਦ 'ਤੇ ਉਸਰੀ ਸੀ ਅਤੇ ਇਸ ਮਹਿਲ ਦੀਆਂ ਮਜ਼ਬੂਤ ਨੀਂਹਾਂ ਉਸ ਨੇ ਹੀ ਰੱਖੀਆਂ ਸਨ।

**ਬਾਬਾ ਬੰਦਾ ਸਿੰਘ ਤੇ ਇਸਲਾਮ**

ਕੁਝ ਮੁਸਲਮਾਨ ਲਿਖਾਰੀਆਂ ਨੇ ਬੰਦਾ ਸਿੰਘ ਨੂੰ ਮੁਸਲਮਾਨਾਂ 'ਤੇ ਜ਼ੁਲਮ ਕਰਨ ਵਾਲੇ ਦੇ ਤੌਰ 'ਤੇ ਪੇਸ਼ ਕੀਤਾ ਹੈ ਜੋ ਕਿ ਸਿਰਫ਼ ਤੇ ਸਿਰਫ਼ ਬੇਇਨਸਾਫ਼ੀ ਹੈ। ਤਵਾਰੀਖ਼ ਗਵਾਹ ਹੈ ਕਿ ਬੰਦਾ ਸਿੰਘ ਨੇ ਇਕ ਵੀ ਬੇਗੁਨਾਹ ਮੁਸਲਮਾਨ ਨਹੀਂ ਸੀ ਮਾਰਿਆ। ਉਸ ਨੇ ਸਿਰਫ਼ ਜ਼ਾਲਮਾਂ ਨੂੰ ਸਜ਼ਾ ਦਿਤੀ ਸੀ। ਆਮ ਮੁਸਲਮਾਨ ਤਾਂ ਖ਼ੁਦ ਸਈਅਦ, ਮੁਗ਼ਲ ਤੇ ਪਠਾਣ ਹਾਕਮਾਂ ਦੇ ਜ਼ੁਲਮਾਂ ਦਾ ਸ਼ਿਕਾਰ ਸਨ। ਇਸ ਕਰ ਕੇ ਆਮ ਮੁਸਲਮਾਨ ਸਗੋਂ ਬੰਦਾ ਸਿੰਘ ਦੀ ਮਦਦ ਕਰਦੇ ਰਹੇ ਸਨ। ਸਮਾਣਾ, ਸਢੌਰਾ, ਬੂੜੀਆ, ਕਲਾਨੌਰ ਅਤੇ ਕਈ ਹੋਰ ਜਗਹ ਮੁਸਲਮਾਨਾਂ ਨੇ ਬੰਦਾ ਸਿੰਘ ਦੇ ਮੋਢੇ ਨਾਲ ਮੋਢਾ ਜੋੜ ਕੇ ਮਦਦ ਕੀਤੀ ਤੇ ਪੰਜਾਬ ਦੀ ਆਜ਼ਾਦੀ ਦੀ ਜੱਦੋਜਹਿਦ ਵਿਚ ਪੂਰਾ ਹਿੱਸਾ ਪਾਇਆ।

ਬੰਦਾ ਸਿੰਘ ਨੇ ਜਦ ਵੀ ਕੋਈ ਇਲਾਕਾ ਜਿੱਤਿਆ ਉਸ ਨੇ ਕਿਸੇ ਮਸਜਿਦ ਨੂੰ ਹੱਥ ਤਕ ਨਹੀਂ ਲਾਇਆ। ਸਮਾਣਾ, ਸਾਹਰਿੰਦ (ਹੁਣ ਫ਼ਤਹਿਗੜ੍ਹ ਸਹਿਬ), ਸਢੌਰਾ ਤੇ ਕਈ ਹੋਰ ਜਗਹ ਅਜ ਵੀ ਬੰਦਾ ਸਿੰਘ ਤੋਂ ਪਹਿਲਾਂ ਦੀਆਂ ਬਹੁਤ ਸਾਰੀਆਂ ਮਸਜਿਦਾਂ ਤੇ ਮਜ਼ਾਰਾਂ ਹੂ-ਬ-ਹੂ ਕਾਇਮ ਹਨ। ਦੂਜੇ ਪਾਸੇ ਮੁਸਲਮਾਨ ਹਾਕਮਾਂ ਨੇ ਸਿੱਖਾਂ ਦੇ ਹਰ

ਧਾਰਮਿਕ ਅਦਾਰੇ ਨੂੰ ਕਈ ਵਾਰ ਲੁੱਟਿਆ ਤੇ ਢਾਹਿਆ ਸੀ ਅਤੇ ਸਰੋਵਰ ਮਿੱਟੀ, ਮਲਬੇ ਅਤੇ ਕੂੜੇ ਨਾਲ ਪੂਰ ਦਿੱਤੇ ਸਨ।

ਹੋਰ ਤਾਂ ਹੋਰ ਮੁਗ਼ਲ ਬਾਦਸ਼ਾਹ ਦੇ ਦਰਬਾਰ ਵਿਚ (28 ਅਪਰੈਲ 1711 ਨੂੰ) ਵੀ ਇਹ ਚਰਚਾ ਹੋਇਆ ਸੀ ਕਿ ਮੁਸਲਮਾਨ ਉਸ ਤੋਂ ਖ਼ੁਸ਼ ਹਨ ਤੇ ਕਲਾਨੌਰ ਵਿਚ ਤਾਂ 5 ਹਜ਼ਾਰ ਮੁਸਲਮਾਨ ਉਸ ਦੀ ਫ਼ੌਜ ਵਿਚ ਵੀ ਸ਼ਾਮਿਲ ਹੋ ਚੁਕੇ ਸਨ। ਬੰਦਾ ਸਿੰਘ ਸਿੱਖ ਤੇ ਮੁਸਲਮਾਨ ਹਰ ਇਕ ਨੂੰ 'ਜੀ' ਕਹਿ ਕੇ ਬੁਲਾਉਂਦਾ ਸੀ ਤੇ ਇਸਲਾਮ ਜਾਂ ਇਸ ਦੇ ਬਾਨੀ ਹਜ਼ਰਤ ਮੁਹੰਮਦ ਬਾਰੇ ਉਸ ਨੇ ਕਦੇ ਵੀ ਕੁਬੋਲ ਨਹੀਂ ਸੀ ਵਰਤਿਆ। ਦੂਜੇ ਪਾਸੇ ਮੁਸਲਮਾਨ ਸਾਰੇ ਹੀ ਸਿੱਖਾਂ ਨੂੰ ਨਫ਼ਰਤ ਕਰਦੇ ਸਨ ਤੇ ਆਮ ਬੋਲਚਾਲ ਜਾਂ ਲਿਖਤ ਜਾ ਹੁਕਮ ਵਿਚ ਕੁੱਤੇ ਜਾਂ ਕਾਫ਼ਰ ਜਾਂ ਚੋਰ ਕਹਿੰਦੇ ਜਾਂ ਲਿਖਦੇ ਸਨ।

ਬੰਦਾ ਸਿੰਘ ਨੇ ਤਾਂ ਇਕ ਵਾਰ ਇਕ ਸਿੱਖ ਅਫ਼ਸਰ ਨੂੰ ਇਕ ਮਸਲਮਾਨ ਦੀ ਜਾਇਦਾਦ ਹੜਪ ਕਰਨ ਬਦਲੇ ਸਜ਼ਾ ਵੀ ਦਿੱਤੀ ਸੀ। ਬੰਦਾ ਸਿੰਘ ਦੇ ਇਸ ਇਨਸਾਫ਼ ਦੀ ਗਵਾਹੀ ਕੇਸਰ ਸਿੰਘ ਛਿਬਰ (*ਬੰਸਾਵਲੀਨਾਮਾ ਦਸਾਂ ਪਾਤਸਾਹੀਆਂ ਦਾ*, ਬੰਦ 45 ਵਿਚ), ਬੰਦਾ ਸਿੰਘ ਦੀ ਜ਼ਬਾਨ ਤੋਂ ਇਨ੍ਹਾਂ ਲਫ਼ਜ਼ਾਂ ਵਿਚ ਦੇਂਦਾ ਹੈ:

*'ਰਾਜੇ ਚੁਲੀ ਨਿਆਉਂ ਕੀ' ਕਹਿਆ। ਇਉਂ ਗ੍ਰੰਥ ਵਿਚ ਲਿਖਿਆ ਲਹਿਆ।*
*ਨਿਆਉਂ ਨ ਕਰੇ ਤੇ ਨਰਕ ਜਾਇ। ਰਾਜਾ ਹੋਇ ਕੇ ਨਿਆਉਂ ਕਮਾਏ।43।*
*ਪੁਰਖ ਬਚਨ ਮੁਝ ਕੋ ਐਸੇ ਹੈ ਕੀਤਾ। ਮਾਰਿ ਪਾਪੀ ਮੈਂ ਵੈਰ ਪੁਰਖ ਦਾ ਲੀਤਾ।*
*ਜੇ ਤੁਸੀਂ ਉਸ ਪੁਰਖ ਦੇ ਸਿਖ ਅਖਾਓ। ਤਾਂ ਪਾਪ ਅਧਰਮ ਅਨਿਆਉ ਨਾ ਕਮਾਓ।44।*
*ਸਿੱਖ ਉਬਾਰਿ ਅਸਿੱਖ ਸੰਘਾਰੋ। ਪੁਰਖ ਦਾ ਕਹਿਆ ਹਿਰਦੇ ਧਾਰੋ।...*
*ਭੇਖੀ ਲੰਪਟ ਪਾਪੀ ਚੁਣ ਮਾਰੋ।45।*

ਇਸ ਤੋਂ ਪਤਾ ਲਗਦਾ ਹੈ ਕਿ ਬੰਦਾ ਸਿੰਘ ਨੇ ਸਿੱਖਾਂ ਨੂੰ ਬੇਇਨਸਾਫ਼ੀ ਤੋਂ ਰੋਕਣ ਵਾਸਤੇ ਬੜੀਆਂ ਸਖ਼ਤ ਹਦਾਇਤਾਂ ਦਿੱਤੀਆਂ ਹੋਈਆਂ ਸਨ। ਦੂਜੇ ਪਾਸੇ ਮੁਗ਼ਲ ਹਾਕਮਾਂ ਨੇ ਬੰਦਾ ਸਿੰਘ ਦੀ ਸਿਆਸੀ ਜੱਦੋਜਹਿਦ ਦੇ ਖ਼ਿਲਾਫ਼ ਜਹਾਦ ਦਾ ਨਾਅਰਾ ਲਾਇਆ ਸੀ ਅਤੇ ਆਮ ਸਿੱਖਾਂ 'ਤੇ ਜ਼ੁਲਮ ਕੀਤੇ ਸਨ। ਬਹਾਦਰ ਸ਼ਾਹ ਨੇ ਤਾਂ 10 ਦਸੰਬਰ 1710 ਨੂੰ 'ਜਿੱਥੇ ਵੀ ਸਿੱਖ ਨਜ਼ਰ ਆਵੇ ਕਤਲ ਕਰ ਦਿੱਤਾ ਜਾਵੇ' ਦਾ ਫ਼ੁਰਮਾਨ ਵੀ ਜਾਰੀ ਕੀਤਾ ਸੀ। ਸੋ, ਬੰਦਾ ਸਿੰਘ ਨੂੰ ਇਸਲਾਮ ਵਿਰੋਧੀ ਕਹਿਣਾ ਉਸ ਨਾਲ ਧੱਕਾ ਹੈ ਤੇ ਤਵਾਰੀਖ਼ ਨਾਲ ਜ਼ਿਆਦਤੀ ਹੈ।

## ਬਾਬਾ ਬੰਦਾ ਸਿੰਘ ਅਤੇ ਹਿੰਦੂ ਰਾਜੇ ਤੇ ਚੌਧਰੀ

*ਬੰਦਾ ਸਿੰਘ ਵੱਲੋਂ ਲੜੀ ਗਈ ਆਜ਼ਾਦੀ ਦੀ ਜੰਗ ਵਿਚ ਕਿਸੇ ਵੀ ਹਿੰਦੂ ਨੇ ਸਾਥ ਨਹੀਂ ਸੀ ਦਿੱਤਾ। ਜੇ ਕਿਤੇ ਕੋਈ ਹਿੰਦੂ ਉਸ ਦੇ ਨਾਲ ਰਲੇ ਤਾਂ ਉਨ੍ਹਾਂ ਦਾ ਨਿਸ਼ਾਨਾ ਸਿਰਫ਼ ਲੁੱਟਮਾਰ ਤਕ ਹੀ ਸੀਮਤ ਸੀ। ਜਦ ਅਸਲ ਲੜਾਈ ਦਾ ਵੇਲਾ ਆਉਂਦਾ ਸੀ ਤਾਂ ਇਹ ਹਿੰਦੂ ਮੈਦਾਨ ਵਿੱਚੋਂ ਭੱਜ ਜਾਇਆ ਕਰਦੇ ਸਨ। ਜਿੰਨੇ ਵੀ ਹਿੰਦੂ ਰਾਜੇ ਸਨ ਉਹ ਸ਼ਰੇਆਮ ਮੁਗ਼ਲ ਬਾਦਸ਼ਾਹਾਂ ਦਾ ਸਾਥ ਦੇਂਦੇ ਰਹੇ ਸਨ। ਬਹੁਤੇ ਹਿੰਦੂ ਰਾਜੇ ਤਾਂ ਆਪਣੀਆਂ ਫ਼ੌਜਾਂ ਲੈ*

*ਕੇ ਮੁਗ਼ਲ ਫ਼ੌਜਾਂ ਨਾਲ ਰਲ ਕੇ ਸਿੱਖਾਂ ਦੇ ਖ਼ਿਲਾਫ਼ ਲੜੇ ਸਨ। ਇਨ੍ਹਾਂ ਵਿਚੋਂ ਛਤਰਸਾਲ ਬੁੰਦੇਲਾ, ਚੂੜਾਮਨਿ ਜੱਟ (ਮਗਰੋਂ ਇਹ ਭਰਤਪੁਰ ਦਾ ਹਾਕਮ ਬਣਿਆ। ਇਹ ਸੂਰਜ ਮੱਲ ਦਾ ਪਿਤਾ ਸੀ), ਗੋਪਾਲ ਸਿੰਹ ਭਦਾਵੜੀਆ, ਉਦਿਤ ਸਿੰਹ ਬੁੰਦੇਲਾ, ਬਦਨ ਸਿੰਹ ਬੁੰਦੇਲਾ, ਬਚਨ ਸਿੰਹ ਕਛਵਾਹਾ, ਅਜੀਤ ਸਿੰਹ ਜੋਧਪੁਰੀਆ, ਜੈ ਸਿੰਹ ਸਵਾਈ ਜੈਪੁਰੀਆ, ਅਜਮੇਰ ਦਾ ਰਾਜਾ ਅਮਰ ਸਿੰਹ ਅਤੇ ਸ਼ਿਵਾਲਿਕ ਪਹਾੜਾਂ (ਨਾਹਨ, ਜੰਮੂ, ਕੁੱਲੂ, ਕਾਂਗੜਾ ਵਗ਼ੈਰਾ) ਦੇ ਹਿੰਦੂ ਰਾਜੇ ਤੇ ਹੋਰ ਕਈ ਤਾਂ ਸਿੱਖਾਂ ਦੇ ਖ਼ਿਲਾਫ਼ ਸਗੋਂ ਅੱਗੇ ਹੋ ਕੇ ਲੜੇ ਸਨ। ਜੋਧਪੁਰ ਅਤੇ ਜੈਪੁਰ ਦੇ ਹਿੰਦੂ ਰਾਜਿਆਂ ਨੇ ਤਾਂ ਸਤੰਬਰ 1711 ਵਿਚ ਉਨ੍ਹਾਂ ਨੂੰ ਮਿਲਣ ਆਏ ਸਿੱਖ ਸਫ਼ੀਰ ਵੀ ਕਤਲ ਕਰ ਦਿੱਤੇ ਸਨ।*

ਉਂਵ ਮੁਗ਼ਲਾਂ ਤੋਂ ਆਜ਼ਾਦੀ ਦਾ ਫ਼ਾਇਦਾ ਵਧੇਰੇ ਹਿੰਦੂਆਂ ਨੂੰ ਹੀ ਪੁਜਦਾ ਸੀ ਪਰ ਫਿਰ ਵੀ ਹਿੰਦੂ ਮੁਗ਼ਲਾਂ ਨਾਲ ਰਲ ਕੇ ਸਿੱਖਾਂ ਦੇ ਖ਼ਿਲਾਫ਼ 'ਜਹਾਦ' ਤਕ ਵਿਚ ਸ਼ਾਮਿਲ ਹੁੰਦੇ ਰਹਿੰਦੇ ਸਨ, ਜਿਵੇਂ ਸਤੰਬਰ-ਅਕਤੂਬਰ 1710 ਵਿਚ ਲਾਹੌਰ ਦੇ ਜਹਾਦ ਵਿਚ ਅਤੇ ਨਵੰਬਰ 1710 ਦੀ ਲੋਹਗੜ੍ਹ ਦੇ ਘੇਰੇ ਅਤੇ ਮਈ-ਦਸੰਬਰ 1715 ਦੇ ਗੁਰਦਾਸ ਨੰਗਲ ਦੇ ਘੇਰੇ ਵੇਲੇ, ਦਰਜਨਾਂ ਹਿੰਦੂ ਰਾਜੇ ਤੇ ਚੌਧਰੀ ਆਪਣੀਆਂ ਫ਼ੌਜਾਂ ਲੈ ਕੇ ਆਪ ਖ਼ੁਦ ਆਏ ਹੋਏ ਸਨ। ਪਰ ਜੇ ਇਸ ਵੇਲੇ ਰਾਜਿਸਥਾਨ ਦੇ ਹਿੰਦੂ ਰਾਜਪੂਤ ਰਾਜੇ ਬਗ਼ਾਵਤ ਕਰ ਦੇਂਦੇ ਤਾਂ ਮੁਗ਼ਲ ਫ਼ੌਜਾਂ ਦੋ ਮੁਹਾਜ਼ਾਂ 'ਤੇ ਵੰਡੀਆਂ ਜਾਣੀਆਂ ਸਨ ਤੇ ਪੰਜਾਬ ਅਤੇ ਰਾਜਿਸਥਾਨ ਵਿਚੋਂ ਮੁਗ਼ਲ ਹਕੂਮਤ ਖ਼ਤਮ ਹੋ ਜਾਣ ਦੇ ਪੂਰੇ ਆਸਾਰ ਸਨ।

ਸਿਰਫ਼ ਰਾਜਿਆਂ, ਚੌਧਰੀਆਂ ਤੇ ਜਾਗੀਰਦਾਰਾਂ ਹੀ ਨਹੀਂ ਆਮ ਹਿੰਦੂਆਂ ਵਿੱਚੋਂ ਵੀ ਕਿਸੇ ਨੇ ਬੰਦਾ ਸਿੰਘ ਜਾਂ ਸਿੱਖ ਫ਼ੌਜਾਂ ਦਾ ਸਾਥ ਨਹੀਂ ਸੀ ਦਿੱਤਾ। ਹੋਰ ਤਾਂ ਹੋਰ ਪੰਜਾਬ ਦਾ ਇਕ ਵੀ ਹਿੰਦੂ, ਬੰਦਾ ਸਿੰਘ ਦੀ ਫ਼ੌਜ ਵਿਚ ਨਹੀਂ ਸੀ ਤੇ ਸਿਰਫ਼ 'ਗੁਰੂ ਦੇ ਸ਼ੇਰ' ਹੀ ਜਾਨਾਂ ਵਾਰਨ ਵਾਸਤੇ ਅੱਗੇ ਆਏ ਸਨ। ਪੰਜਾਬੀ ਹਿੰਦੂਆਂ ਦੀਆਂ ਨਸਲਾਂ ਨੇ ਹੀ ਮਗਰੋਂ ਲਖਪਤ ਰਾਏ, ਜਸਪਤ ਰਾਏ, ਲਛਮੀ ਦਾਸ, ਭਵਾਨੀ ਦਾਸ ਪੈਦਾ ਕੀਤੇ ਸਨ ਜੋ ਮੁਗ਼ਲਾਂ ਦੇ ਵਜ਼ੀਰ ਤੇ ਜਰਨੈਲ ਬਣ ਕੇ ਸਿੱਖਾਂ ਤੇ ਜ਼ੁਲਮ ਢਾਹੁੰਦੇ ਰਹੇ ਸਨ।

## ਬਾਬਾ ਬੰਦਾ ਸਿੰਘ ਤੇ ਸਿੱਖ ਫ਼ੌਜਾਂ ਦੇ ਖ਼ਿਲਾਫ਼ ਲੜਨ ਵਾਲੇ 3 ਮੁਸਲਮਾਨ ਬਾਦਸ਼ਾਹ, 5 ਸ਼ਹਿਜ਼ਾਦੇ, 30 ਹਿੰਦੂ ਰਾਜੇ ਤੇ ਜਰਨੈਲ, 120 ਸੀਨੀਅਰ ਮੁਸਲਮਾਨ ਜਰਨੈਲ, ਫ਼ੌਜਦਾਰ ਤੇ ਸੂਬੇਦਾਰ ਅਤੇ ਜਹਾਦੀਏ

**ਬਾਦਸ਼ਾਹ:**

ਬਹਾਦਰ ਸ਼ਾਹ, ਜਹਾਂਦਾਰ ਸਾਹ, ਫ਼ਾਰੁਖ਼ਸੀਅਰ

**ਸ਼ਹਿਜ਼ਾਦੇ:**

ਰਫ਼ੀ-ਉਸ਼-ਸ਼ਾਨ, ਅਜ਼ੀਮੁੱਸ਼ਾਨ, ਜਹਾਨ ਸ਼ਾਹ, ਖ਼ੁਜਿਸ਼ਤਾ ਅਖ਼ਤਰ

**ਹਿੰਦੂ ਰਾਜੇ ਤੇ ਜਰਨੈਲ:**

ਸੁੱਚਾ ਨੰਦ (ਸਾਹਰਿੰਦ), ਰਾਜਾ ਚੇਤ ਸਿੰਹ ਤੇ ਰਾਜੇ ਗਿਆਨ ਚੰਦ, ਜਗਤ ਚੰਦ ਤੇ ਬਾਜ ਬਹਾਦਰ ਚੰਦ (ਕਮਾਓਂ), ਰਾਜਾ ਅਨੂਪ ਸਿੰਹ, ਛਤਰਸਾਲ ਬੁੰਦੇਲਾ, ਚੂੜਾਮਨਿ ਜਾਟ, ਰਾਜਾ ਉਦੀਪ ਸਿੰਹ, ਰਾਜਾ

ਗੋਪਾਲ ਸਿੰਘ ਭਦਾਵੜੀਆ, ਪ੍ਰਿਥੀ ਚੰਦ, ਉਦਿਤ ਸਿੰਘ ਬੁੰਦੇਲਾ, ਬਦਨ ਸਿੰਘ ਬੁੰਦੇਲਾ, ਅਜੀਤ ਸਿੰਘ (ਰਾਜਾ ਜੋਧਪੁਰ), ਬਚਨ ਸਿੰਘ ਕਛਵਾਹਾ ਤੇ ਜੈ ਸਿੰਘ ਸਵਾਈ (ਰਾਜਾ ਜੈਪੁਰ), ਅਮਰ ਸਿੰਘ (ਰਾਜਾ ਅਜਮੇਰ), ਹਮੀਰ ਚੰਦ ਕਟੋਚ (ਰਾਜਾ ਕਾਂਗੜਾ), ਧਰੁਵ ਦੇਵ ਰਾਜਾ ਜਸਰੋਟੀਏ ਦਾ ਪੁਤਰ ਹਰਿ ਦੇਵ, ਕਿਰਪਾਲ ਦੇਵ ਤੇ ਦਾਹਿਰ ਦੇਵ (ਰਾਜੇ ਜੰਮੂ), ਭੂਪ ਪ੍ਰਕਾਸ਼ (ਨਾਹਨ), ਮਾਨ ਸਿੰਘ (ਰਾਜਾ ਕੁੱਲੂ), ਕੈਥਲ ਦਾ ਆਮਿਲ, ਲਾਲ ਕੰਵਰ ਗੁੱਜਰ, ਟੋਡਰ ਮੱਲ ਦਾ ਪੋਤਰਾ, ਸੰਤੋਖ ਰਾਏ ਕਾਨੂੰਨਗੋ (ਕਲਾਨੌਰ), ਰਾਜਾ ਦਯਾ ਧੰਮਾ (ਨੂਰਪੁਰ), ਕਿਸ਼ਨ ਸਿੰਘ (ਨਰੋਕਾ), ਸਾਂਵਲ ਦਾਸ (ਦੀਵਾਨ ਗ਼ਾਜ਼ੀ ਖ਼ਾਨ), ਟਿੱਕਾ ਰਾਮ (ਦਰੋਗਾ ਦਿੱਲੀ)

**ਮੁਸਲਮਾਨ ਸੂਬੇਦਾਰ, ਫ਼ੌਜਦਾਰ ਤੇ ਜਰਨੈਲ:**

ਵਜ਼ੀਰ ਖ਼ਾਨ, ਮੁਨਈਮ ਖ਼ਾਨ (ਖਾਨ ਖਾਨਾ) ਤੇ ਉਸ ਦੇ ਪੁੱਤਰ ਮਹਾਬਤ ਖ਼ਾਨ ਤੇ ਖ਼ਾਨ ਜ਼ਮਾਨ ਬਹਾਦਰ, ਇਸਲਾਮ ਖ਼ਾਨ (ਮੀਰ ਆਤਿਸ਼), ਹਮੀਦ-ਉਦ-ਖ਼ਾਨ, ਸਰਫ਼ਰਾਜ਼ ਖ਼ਾਨ ਬਹਾਦਰ (ਬਹਿਰੋਜ਼ ਖ਼ਾਨ) ਤੇ ਉਸ ਦਾ ਪੁੱਤਰ ਸੈਫ਼-ਉਲ੍ਹਾ-ਖ਼ਾਨ, ਅਹਿਤਮਾਨ ਖ਼ਾਨ ਤੇ ਉਸ ਦਾ ਪੁੱਤਰ ਲੁਤਫ਼-ਉਲ੍ਹਾ ਖ਼ਾਨ, ਮੁਹੰਮਦ ਅਮੀਨ ਖ਼ਾਨ (ਪਹਿਲੋਂ ਸੂਬੇਦਾਰ ਮੁਰਾਦਾਬਾਦ, ਫਿਰ ਬੰਦਾ ਸਿੰਘ ਦੇ ਖ਼ਿਲਾਫ਼ ਮੁਹਿੰਮ ਦਾ ਮੁਖੀ) ਤੇ ਉਸ ਦਾ ਪੁੱਤਰ ਕਮਰ-ਉਦ-ਦੀਨ (ਮਗਰੋਂ ਪ੍ਰਾਈਮ ਮਨਿਸਟਰ), ਜ਼ੁਲਫ਼ਿਕਾਰ ਖ਼ਾਨ (ਬਖ਼ਸ਼ੀ-ਉਲ ਮੁਲਕ), ਕੋਕਲਤਾਸ਼ ਖ਼ਾਨ ਬਹਾਦਰ, ਖ਼ਵਾਜਾ ਹਸਨ ਖ਼ਾਨ, ਸ਼ਕਰੁੱਲਾ ਖ਼ਾਨ, ਇਬਰਾਹੀਮ ਖ਼ਾਨ (ਮੀਰ ਆਤਿਸ਼), ਸਰਬਰਾਹ ਖ਼ਾਨ (ਕੋਤਵਾਲ, ਦਿੱਲੀ), ਬਾੜ੍ਹਾ ਦਾ ਸਈਅਦ ਅਬਦੁੱਲਾ ਖ਼ਾਨ (ਸੂਬੇਦਾਰ ਅਲਾਹਾਬਾਦ) ਸਈਅਦ ਹੁਸੈਨ ਅਲੀ ਖ਼ਾਨ ਤੇ ਸਈਅਦ ਵਜੀਹ-ਉਦ-ਦੀਨ (ਬਾੜ੍ਹਾ), ਰੁਸਤਮ ਦਿਲ ਖ਼ਾਨ ਤੇ ਉਸ ਦਾ ਭਰਾ ਸੁਲਤਾਨ ਕੁਲੀ ਖ਼ਾਨ, ਅਬਦੁਸ ਸਮਦ ਖ਼ਾਨ (ਮਗਰੋਂ ਸੂਬੇਦਾਰ ਜੰਮੂ ਤੇ ਲਾਹੌਰ) ਤੇ ਉਸ ਦਾ ਪੁੱਤਰ ਜ਼ਕਰੀਆ ਖ਼ਾਨ (ਮਗਰੋਂ ਸੂਬੇਦਾਰ ਜੰਮੂ ਤੇ ਲਾਹੌਰ), ਚੁਗੱਤਾ ਖ਼ਾਨ, ਸ਼ਾਹਨਿਵਾਜ਼ ਖ਼ਾਨ, ਅਫ਼ਰਾਸਿਆਬ ਖ਼ਾਨ, ਸ਼ਫ਼ਸ਼ਿਕਨ ਖ਼ਾਨ, ਫ਼ਿਰੋਜ਼ ਖ਼ਾਨ ਮੇਵਾਤੀ (ਸੂਬੇਦਾਰ ਸਾਹਰਿੰਦ), ਜ਼ੈਨ-ਉਦ-ਦੀਨ ਅਹਿਮਦ ਖ਼ਾਨ (ਪਹਿਲੋਂ ਸੂਬੇਦਾਰ ਸਿਕੰਦਰਾਬਾਰਦ ਤੇ ਮੇਰਠ ਤੇ ਫੇਰ ਸਾਹਰਿੰਦ), ਮੁਹੰਮਦ ਰੁਸਤਮ ਗ਼ਾਜ਼ੀ ਖ਼ਾਨ (ਸੂਬੇਦਾਰ ਸਾਹਰਿੰਦ), ਹਕੀਮ ਮੋਇਤਮਦ-ਉਲ-ਮੁਲਕ, ਰਹਿਮਾਨ ਯਾਰ ਖ਼ਾਨ, ਅਤਾ-ਉਲ੍ਹਾ ਖ਼ਾਨ, ਫ਼ਤਹਿ-ਉਲ੍ਹਾ ਖ਼ਾਨ, ਮੋਹਤਮ ਖ਼ਾਨ, ਰਾਏ ਰਾਈਆਂ, ਜਨੀ ਖ਼ਾਨ, ਫ਼ਿਦਵੀ ਖ਼ਾਨ, ਅਬਦੁਲ ਕਰੀਰ ਖ਼ਾਨ, ਅਕੀਦਤ ਖ਼ਾਨ (ਪੁੱਤਰ ਅਮੀਰ ਖ਼ਾਨ), ਮੁਹੰਮਦ ਅਲੀ ਖ਼ਾਨ (ਬਖ਼ਸ਼ੀ ਜਹਾਂਦਾਰ ਖ਼ਾਨ), ਅਬੂ-ਉਲ-ਕਾਸਿਮ (ਨਾਇਬ ਫ਼ੌਜਦਾਰ ਸਾਹਰਿੰਦ), ਮੁਹੰਮਦ ਬਕਾ (ਫ਼ੌਜਦਾਰ ਫ਼ਤਹਿਬਾਦ), ਮੁਹੰਮਦ ਅਮੀਨ (ਫ਼ੌਜਦਾਰ ਰਜੌੜੀ), ਜਲਾਲ ਖ਼ਾਨ (ਫ਼ੌਜਦਾਰ ਰੋਹਤਕ), ਸੈਫ਼-ਉਦ-ਦੀਨ ਅਹਿਮਦ ਖ਼ਾਨ (ਫ਼ੌਜਦਾਰ ਗੁਜਰਾਤ), ਅਜ਼ਹਰ ਖ਼ਾਨ (ਫ਼ੌਜਦਾਰ ਵਜ਼ੀਰਾਬਾਦ), ਇਰਾਦਤ ਮੰਦ ਖ਼ਾਨ (ਸੂਬੇਦਾਰ ਏਮਨਾਬਾਦ), ਨੂਰ ਮੁਹੰਮਦ ਖ਼ਾਨ (ਫ਼ੌਜਦਾਰ ਔਰੰਗਬਾਦ ਤੇ ਪਸਰੂਰ), ਸ਼ੇਖ ਮੁਹੰਮਦ ਦਾਯਮ (ਫ਼ੌਜਦਾਰ ਬਟਾਲਾ), ਸੁਹਰਾਬ ਖ਼ਾਨ (ਫ਼ੌਜਦਾਰ ਕਲਾਨੌਰ), ਆਰਿਫ਼ ਬੇਗ ਖ਼ਾਨ (ਨਾਇਬ ਸੂਬੇਦਾਰ ਲਾਹੌਰ), ਸੁਲਤਾਨ ਖ਼ਾਨ (ਸੂਬੇਦਾਰ ਜੰਮੂ), ਸੱਦਾਤ ਖ਼ਾਨ (ਸੂਬੇਦਾਰ ਕਸ਼ਮੀਰ), ਮੁਹੰਮਦ ਅਲੀ ਖ਼ਾਨ (ਨਾਇਬ ਸੂਬੇਦਾਰ ਕਸ਼ਮੀਰ), ਜਲਾਲਾਬਾਦ ਦਾ ਫ਼ੌਜਦਾਰ ਜਲਾਲ ਖ਼ਾਨ, ਉਸ ਦਾ ਪੁੱਤਰ ਦੀਨਦਾਰ ਖ਼ਾਨ, ਪੋਤਰੇ ਗ਼ੁਲਾਮ ਮੁਹੰਮਦ ਬਨਿਆਰਾ ਤੇ ਪੀਰ ਮੁਹੰਮਦ ਖ਼ਾਨ, ਭਣੇਵਾਂ ਗ਼ੁਲਾਮ ਮੁਹੰਮਦ ਖ਼ਾਨ ਤੇ ਭਤੀਜਾ ਹਜਬਰ ਖ਼ਾਨ ਤੇ ਜਰਨੈਲ ਸੱਦਾਤ ਖ਼ਾਨ, ਸਹਾਰਨਪੁਰ ਦਾ ਫ਼ੌਜਦਾਰ ਮੁਹੰਮਦ ਅਲੀ ਖ਼ਾਨ ਅਤੇ ਉਸ ਦੇ ਭਤੀਜੇ ਪੀਰ ਖ਼ਾਨ ਤੇ ਜਮਾਲ ਖ਼ਾਨ, ਕਦਮ-ਉਦ-ਦੀਨ (ਕਪੂਰੀ), ਉਸਮਾਨ ਖ਼ਾਨ (ਸਢੌਰਾ), ਸ਼ੇਰ ਮੁਹੰਮਦ ਖ਼ਾਨ (ਮਲੇਰਕੋਟਲਾ), ਖਿਜਰ ਖ਼ਾਨ ਤੇ ਉਸ ਦੇ ਪੁੱਤਰ ਖ਼ਾਨ ਅਲੀ ਤੇ ਮੁਹੰਮਦ ਬਖ਼ਸ਼ (ਮਲੇਰਕੋਟਲਾ), ਨਿਜ਼ਾਮੁਲ ਮੁਲਕ ਅਸਦ ਖ਼ਾਨ (ਦਿੱਲੀ), ਜਰਨੈਲ: ਅਫ਼ਜ਼ਲ ਖ਼ਾਨ, ਖ਼ਾਨ ਬਹਾਦਰ, ਸ਼ਮਸ਼ੇਰ ਖ਼ਾਨ,

ਅਬਦੁੱਲਾ ਖ਼ਾਨ (ਪੰਜੇ ਦਿੱਲੀ), ਸ਼ਮਸ ਖ਼ਾਨ (ਫ਼ੌਜਦਾਰ ਸੁਲਤਾਨਪੁਰ, ਜਲੰਧਰ-ਦੋਆਬ), ਬਾਇਜ਼ੀਦ ਖ਼ਾਨ ਉਰਫ਼ ਕੁਤਬਦੀਨ ਖ਼ੇਸ਼ਗੀ (ਫ਼ੌਜਦਾਰ ਜੰਮੂ), ਦੌਲਤ ਮੁਈਨ ਦਾ ਪੁੱਤਰ ਈਸਾ ਖ਼ਾਨ (ਫ਼ੌਜਦਾਰ ਜਲੰਧਰ-ਦੋਆਬ) ਸ਼ਾਇਦ ਇਹੀ ਈਸਾ ਖ਼ਾਨ ਮੰਞ ਸੀ, ਉਮਰ ਖ਼ਾਨ (ਫ਼ੌਜਦਾਰ ਕਸੂਰ), ਸੈਫ਼ ਖ਼ਾਨ (ਫ਼ੌਜਦਾਰ ਸੁਲਤਾਨਪੁਰ), ਉਸਮਾਨ ਖ਼ਾਨ ਕਰਾਵਲ, ਨੁਸਰਤ ਖ਼ਾਨ, ਸਈਅਦ ਹਸਨ ਖ਼ਾਨ, ਜ਼ੋਰਾਵਰ ਖ਼ਾਨ, ਰਣਬਾਜ਼ ਖ਼ਾਨ, ਸ਼ੇਰ ਖ਼ਾਨ (ਸਾਰੇ ਜਰਨੈਲ), ਸ਼ੈਖ਼ ਅਹਿਮਦ ਸ਼ੈਖ਼ੁੱਲ-ਹਿੰਦ (ਬਟਾਲਾ), ਸੁਹਰਾਬ ਖ਼ਾਨ (ਕਲਾਨੌਰ), ਜਰਨੈਲ ਈਨਾਮ ਖ਼ਾਨ, ਸਦਾਤ ਖ਼ਾਨ (ਕੋਟਲਾ), ਅਸ਼ਰਫ਼ ਖ਼ਾਨ (ਫ਼ੌਜਦਾਰ ਹਰਿਆਣਾ), ਖ਼ਵਾਜਾ ਸੁਲਤਾਨ (ਗੁਰਜ ਬਰਦਾਰ), ਸਈਅਦ ਅਜ਼ਮਤੁੱਲਾ ਖ਼ਾਨ (ਜ਼ਮੀਂਦਾਰ ਰਜੌੜੀ), ਹੋਸ਼ਦਾਰ ਖ਼ਾਨ (ਫ਼ੌਜਦਾਰ ਜਲੰਧਰ-ਦੋਆਬ), ਤਲਵਨ (ਜਲੰਧਰ-ਦੋਆਬ) ਦੇ ਜ਼ਮੀਂਦਾਰ: ਮੁਗ਼ਲ ਬੇਗ਼ ਖ਼ਾਨ, ਦੁਰਲਬ ਖ਼ਾਨ, ਅਬਦੁਲ ਸਮਦ ਖ਼ਾਨ ਤੇ ਇਨਾਇਤ ਖ਼ਾਨ; ਇਨਾਮ ਖ਼ਾਨ ਵਾਲਾਸ਼ਾਹੀ, ਮਿਰਜ਼ਾ ਸ਼ਾਹ ਨਿਵਾਜ਼, ਦੌਲਤ ਬੇਗ਼ ਖ਼ਾਨ, ਸਾਲੇਹ ਖ਼ਾਨ, ਫ਼ਤਹਿ-ਉਲਾ-ਖ਼ਾਨ, ਮੁਹੰਮਦ ਅਸਲਮ (ਵਕੀਲ ਗ਼ਾਜ਼ੀ ਖ਼ਾਨ), ਫ਼ਿਰੋਜ਼ ਜੰਗ ਖ਼ਾਨ, ਮੌਲਵੀ ਮੁਰਾਦੁੱਲਾ, ਅਬਦੁਲ ਕਾਦਰ, ਮਹਿਫ਼ੂਜ਼ ਖ਼ਾਨ, ਮੁਹੰਮਦ ਖ਼ਾਨ, ਜਰਨੈਲ ਅਬੂ-ਉਲ-ਮੁਲਕ (ਭਤੀਜਾ ਜ਼ੈਨ-ਉਦ-ਦੀਨ, ਸੂਬੇਦਾਰ ਸਾਹਰਿੰਦ), ਖ਼ਵਾਜਾ ਮੁਕੱਰਮ (ਫ਼ੌਜਦਾਰ ਰੂਪੜ), ਸ਼ਰਫ਼-ਉਦ-ਦੀਨ (ਬਖ਼ਸ਼ੀ ਸਾਹਰਿੰਦ); ਫ਼ੌਜਦਾਰ ਪੱਟੀ ਤੇ ਕੀ ਹੋਰ ਜਿਨ੍ਹਾਂ ਦੇ ਨਾਂ ਤਵਾਰੀਖ਼ ਵਿਚ ਨਹੀਂ ਮਿਲਦੇ।

### ਲਾਹੌਰ ਦੇ ਜਹਾਦੀਏ

ਪੀਰ ਮੁਹੰਮਦ ਤਕੀ, ਮੂਸਾ ਬੇਗ਼, ਸ਼ਾਹ ਇਨਾਇਤੁੱਲਾ, ਮੁਹੰਮਦ ਜ਼ਮਾਨ ਰੰਘੜ ਤੇ ਮੁੱਲਾਂ ਮੀਰ ਮੁਹੰਮਦ; **ਦੂਜੇ ਮੌਲਵੀ**: ਮੌਲਵੀ ਵਿਰਦੀ ਬੇਗ਼ ਲਾਹੌਰ, ਸ਼ਾਹ ਮੁਹੰਮਦ ਕਾਜ਼ੀ ਬੂੜੀਆ।

# ਸਿੱਖ ਤਵਾਰੀਖ਼ ਦੇ ਘੱਲੂਘਾਰੇ

# (1716 - 1765)

## ਬੰਦਾ ਸਿੰਘ ਦੀ ਸ਼ਹੀਦੀ ਮਗਰੋਂ ਦੇ ਹਾਲਾਤ

9 ਜੂਨ 1716 ਦੇ ਦਿਨ ਬਾਬਾ ਬੰਦਾ ਸਿੰਘ ਬਹਾਦਰ ਨੂੰ ਆਖ਼ਰਾਂ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ। ਇਸ ਤੋਂ ਪਹਿਲਾਂ ਸੱਤ ਸੌ ਤੋਂ ਵਧ ਸਿੱਖਾਂ ਨੂੰ ਦਿੱਲੀ ਵਿਚ ਮੌਤ ਦੇ ਘਾਟ ਉਤਾਰਿਆ ਜਾ ਚੁਕਾ ਸੀ। ਅਪਰੈਲ 1716 ਤੋਂ 7 ਦਸੰਬਰ 1716 ਤਕ ਗੁਰਦਾਸ ਨੰਗਲ ਦੀ ਗੜ੍ਹੀ ਦੇ ਬਾਹਰ ਅਤੇ ਅੰਦਰ 2000 ਤੋਂ ਵਧ ਸਿੱਖ ਸ਼ਹੀਦ ਹੋ ਚੁਕੇ ਸਨ। ਹੋਰ ਵੀ ਕਈ ਪਾਸੇ ਹਜ਼ਾਰਾਂ ਸਿੱਖ ਸ਼ਹੀਦ ਹੋ ਚੁਕੇ ਸਨ। ਇਨ੍ਹਾਂ ਹਜ਼ਾਰਾਂ ਸ਼ਹੀਦੀਆਂ ਤੋਂ ਇਲਾਵਾ 26 ਸਤੰਬਰ 1709 ਦੇ ਦਿਨ ਸਮਾਣਾ ਦੀ ਜੰਗ ਤੋਂ ਸਾਹਰਿੰਦ 'ਤੇ ਕਬਜ਼ੇ (12 ਮਈ 1710) ਤਕ; ਅਤੇ ਫਿਰ ਬਹਾਦਰ ਸ਼ਾਹ ਵੱਲੋਂ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦਾ ਸੁਫ਼ਨਾ ਲੈਣ ਤੋਂ ਮਾਰਚ 1715 ਤਕ ਵੀ ਹਜ਼ਾਰਾਂ ਸਿੱਖ ਸ਼ਹੀਦੀਆਂ ਪਾ ਚੁਕੇ ਸਨ। ਇਨ੍ਹਾਂ ਸ਼ਹੀਦੀਆਂ ਦੀ ਗਿਣਤੀ 25-30 ਹਜ਼ਾਰ ਤੋਂ ਘਟ ਨਹੀਂ ਸੀ ਬਣਦੀ।

10 ਦਸੰਬਰ 1710 ਦੇ ਦਿਨ ਮੁਗਲ ਬਾਦਸ਼ਾਹ ਬਹਾਦਰ ਸ਼ਾਹ ਨੇ ਇਕ ਆਮ ਫ਼ੁਰਮਾਨ ਜਾਰੀ ਕੀਤਾ ਸੀ ਕਿ "*ਨਾਨਕ ਪ੍ਰਸਤਾਂ ਰਾ ਹਰ ਜਾ ਬ-ਯਬੰਦ ਬ-ਕਤਲ ਰਸਾਨੰਦ*", ਯਾਨਿ 'ਜਿਥੇ ਕਿਤੇ ਵੀ ਨਾਨਕ-ਪ੍ਰਸਤ (ਸਿੱਖ) ਨਜ਼ਰ ਆਉਣ ਉਨ੍ਹਾਂ ਨੂੰ ਕਤਲ ਕਰ ਦਿਤਾ ਜਾਵੇ।' ਇਸ ਮਗਰੋਂ ਜਦੋਂ ਅਚਾਨਕ ਅਪਰੈਲ 1715 ਵਿਚ ਬੰਦਾ ਸਿੰਘ ਗੁਰਦਾਸ ਨੰਗਲ ਵਿਚ ਘੇਰ ਲਿਆ ਗਿਆ ਸੀ ਤਾਂ ਲਾਹੌਰ ਦੇ ਸੂਬੇਦਾਰ ਅਬਦੁਸ ਸਮਦ ਖ਼ਾਨ ਨੇ ਵੀ ਇਹੋ ਜਿਹਾ ਹੁਕਮ ਜਾਰੀ ਕੀਤਾ ਸੀ ਤੇ ਨਾਲ ਹੀ ਸਿੱਖਾਂ ਦੇ ਸਿਰਾਂ ਦੇ ਈਨਾਮ ਵੀ ਦਿੱਤੇ ਸਨ। ਬੰਦਾ ਸਿੰਘ ਦੀ ਸ਼ਹੀਦੀ ਮਗਰੋਂ ਵੀ ਮੁਗਲ ਸਰਕਾਰ ਨੂੰ ਤਸੱਲੀ ਨਹੀਂ ਸੀ ਕਿ ਉਹ ਅਮਨ ਅਮਾਨ ਨਾਲ ਹਕੂਮਤ ਕਰ ਸਕਣਗੇ। ਉਨ੍ਹਾਂ ਨੂੰ ਸਿੱਖਾਂ ਦੇ ਵਜੂਦ ਤੋਂ ਵੀ ਡਰ ਲਗਦਾ ਸੀ। ਇਸੇ ਕਰ ਕੇ ਉਨ੍ਹਾਂ ਨੇ ਸਿੱਖਾਂ ਨੂੰ ਬਿਲਕੁਲ ਹੀ ਖ਼ਤਮ ਕਰਨ ਦਾ ਫ਼ੈਸਲਾ ਕਰ ਲਿਆ ਸੀ। ਇਸ ਫ਼ੈਸਲੇ ਨੂੰ ਅਮਲ ਵਿਚ ਲਿਆਉਣ ਵਾਸਤੇ ਲਾਹੌਰ ਦੇ ਸੂਬੇਦਾਰ ਨੇ ਸਿੱਖਾਂ ਦੇ ਸਿਰਾਂ ਦੇ ਮੁਲ ਰਖ ਦਿਤੇ ਸਨ। ਇਕ ਸਿੱਖ ਨੂੰ ਗ੍ਰਿਫ਼ਤਾਰ ਕਰਵਾਉਣ ਦੇ 10 ਰੁਪੈ, ਉਸ ਦਾ ਸਿਰ ਲਿਆਉਣ ਬਦਲੇ 25 ਰੁਪੈ, ਜਿਊਂਦਾ ਫੜਨ 'ਤੇ 100 ਰੁਪੈ ਈਨਾਮ ਐਲਾਨਿਆ ਗਿਆ ਸੀ। ਇਸ ਰਕਮ ਦੇ ਲਾਲਚ ਵਿਚ ਮੁਸਲਮਾਨਾਂ ਹੀ ਨਹੀਂ ਹਿੰਦੂਆਂ ਨੇ ਵੀ ਸਿੱਖਾਂ ਨੂੰ ਫੜਵਾਉਣਾ ਤੇ ਮਰਵਾਉਣਾ ਸ਼ੁਰੂ ਕਰ ਦਿਤਾ। ਇਸ ਮੁਹਿੰਮ ਵਿਚ ਖੇਤਾਂ ਵਿਚ ਕੰਮ ਕਰਦੇ ਸਿੱਖ ਵੀ ਗ੍ਰਿਫ਼ਤਾਰ ਕਰ ਕੇ ਸ਼ਹੀਦ ਕਰ ਦਿਤੇ ਗਏ। ਅਬਦੁਸ ਸਮਦ

ਖ਼ਾਨ ਨੇ ਇਹ ਵੀ ਐਲਾਨ ਕੀਤਾ ਕਿ ਜੇ ਕੋਈ ਮੁਸਲਮਾਨ ਮਰੇ ਤਾਂ ਉਸ ਦੀ ਕਬਰ ਗ੍ਰਿਫ਼ਤਾਰ ਕੀਤੇ ਸਿੱਖ ਤੋਂ ਪੁਟਵਾਈ ਜਾਵੇ ਤੇ ਚਮਾਰਾਂ ਦੀ ਥਾਂ ਸਿੱਖਾਂ ਕੋਲੋਂ ਬੇਗਾਰ ਲਈ ਜਾਵੇ। (ਫ਼ੌਰਸਟਰ, *ਜਰਨੀ ਫ਼ਰਾਮ ਬੰਗਾਲ ਟੂ ਇੰਗਲੈਂਡ*, ਜਿਲਦ ਪਹਿਲੀ, ਸਫ਼ਾ 312-13, ਬਰਾਊਨ, *ਟਰੈਕਟਸ*, ਜਿਲਦ 2, ਸਫ਼ਾ 13)।

ਕੁਝ ਮਹੀਨੇ ਤਾਂ ਸਿੱਖਾਂ ਦਾ ਸ਼ਿਕਾਰ ਕੀਤਾ ਜਾਂਦਾ ਰਿਹਾ ਪਰ ਅਖ਼ੀਰ ਸਾਰੇ ਸਿੱਖ ਵਤਨ ਛੱਡ ਕੇ ਪਨਾਹਗਾਹਾਂ ਨੂੰ ਨਿਕਲ ਗਏ। ਇਸ ਹਾਲਤ ਵਿਚ ਸਿੱਖ ਲੱਭਣੇ ਮੁਸ਼ਕਿਲ ਹੋ ਗਏ। ਇਸ 'ਤੇ ਮੁਕਾਮੀ ਮੁਸਲਮਾਨ ਹਾਕਮਾਂ ਨੇ ਨਵੇਂ ਈਨਾਮ ਐਲਾਨ ਕਰ ਦਿਤੇ। ਸਿੱਖ ਦੀ ਖ਼ਬਰ ਦੇਣ 'ਤੇ 10 ਰੁਪੈ, ਸਿੱਖ ਦਿਖਾਉਣ ਬਦਲੇ 20 ਰੁਪੈ, ਸਿੱਖ ਨੂੰ ਗ੍ਰਿਫ਼ਤਾਰ ਕਰਵਾਉਣ ਦੇ 40 ਰੁਪੈ ਅਤੇ ਸਿੱਖ ਦਾ ਸਿਰ ਲਿਆਉਣ ਦੇ 80 ਰੁਪੈ ਈਨਾਮ ਐਲਾਨੇ ਗਏ। ਪਰ ਇਸ ਦੇ ਬਾਵਜੂਦ ਸਿੱਖਾਂ ਨੂੰ ਲੱਭਣਾ ਮੁਸ਼ਕਿਲ ਹੋ ਗਿਆ। ਪਹਿਲਾਂ ਤਾਂ ਬੰਦਾ ਸਿੰਘ ਦੀ ਫ਼ੌਜ ਵਿਚ ਰਹਿਣ ਵਾਲਿਆਂ ਅਤੇ ਉਨ੍ਹਾਂ ਦੇ ਪਰਿਵਾਰਾਂ ਦਾ ਸ਼ਿਕਾਰ ਕੀਤਾ ਗਿਆ ਪਰ ਹੁਣ ਆਮ ਸਿੱਖਾਂ ਦਾ ਸ਼ਿਕਾਰ ਵੀ ਸ਼ੁਰੂ ਹੋ ਗਿਆ। **"ਹੁਣ ਮੁਗ਼ਲਾਂ ਦੀ ਹਕੂਮਤ ਵਿਚ 'ਸਿੱਖ' ਲਫ਼ਜ਼ ਦਾ ਵਜੂਦ ਵੀ ਨਹੀਂ ਸੀ ਰਿਹਾ। ਸਾਰੇ ਨਾਨਕ-ਪੰਥੀ ਪਹਾੜਾਂ ਵੱਲ ਚਲੇ ਗਏ। ਸਾਰੇ ਹਿੰਦੂਆਂ ਨੇ ਡਰਦਿਆਂ ਮਾਰਿਆਂ ਆਪਣੇ ਸਿਰ ਮੁੰਨਵਾ ਲਏ।"** (ਫ਼ਾਰਸਟਰ, ਜਿਲਦ ਦੂਜੀ, ਸਫ਼ਾ 312-13)।

ਇਹ ਔਖਾ ਵੇਲਾ ਸਿੱਖਾਂ ਦੇ ਇਮਤਿਹਾਨ ਦੀ ਘੜੀ ਸੀ। ਸਿੱਖਾਂ ਦਾ ਜੰਗਲੀ ਜਾਨਵਰਾਂ ਵਾਂਗ ਸ਼ਿਕਾਰ ਕੀਤਾ ਜਾ ਰਿਹਾ ਸੀ। ਜਿਵੇਂ ਸ਼ਿਕਾਰੀ ਲੋਕ ਜਾਨਵਰ ਦੀ ਭਾਲ ਵਿਚ ਕਈ-ਕਈ ਮੀਲ ਦੂਰ ਤਕ ਨਿਕਲ ਕੇ ਪਿੱਛਾ ਕਰਦੇ ਹਨ, ਉਵੇਂ ਹੀ ਮੁਸਲਮਾਨ ਸਿੱਖਾਂ ਦੇ ਸ਼ਿਕਾਰ ਵਾਸਤੇ ਪਾਗਲਾਂ ਵਾਂਗ ਦੂਰ-ਦੂਰ ਤੱਕ ਨਿਕਲ ਜਾਂਦੇ ਸਨ। ਸਿਰਫ਼ ਮੁਸਲਮਾਨ ਹੀ ਨਹੀਂ, ਮੁਗ਼ਲਾਂ ਦੇ ਚਾਪਲੂਸ ਲਾਲਚੀ ਤੇ ਦਹਿਸ਼ਤਗਰਦ ਹਿੰਦੂ ਵੀ ਸਿੱਖਾਂ ਦਾ ਸ਼ਿਕਾਰ ਕਰਨ ਲਗ ਪਏ ਸਨ। ਇਸ ਕਰ ਕੇ ਸਿੱਖ ਆਪਣੀਆਂ ਪਨਾਹਗਾਹਾਂ ਵੀ ਬਦਲਦੇ ਰਹਿੰਦੇ ਸਨ। ਸਿੱਖ ਕਦੇ ਲੱਖੀ ਜੰਗਲ, ਕਦੇ ਮਾਲਵੇ ਦੇ ਰੇਗਿਸਥਾਨ, ਕਦੇ ਦੂਨ ਦੀਆਂ ਪਹਾੜੀਆਂ 'ਤੇ ਕਦੇ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਲੁਕਦੇ ਰਹਿੰਦੇ ਸਨ। ਤਕਰੀਬਨ ਸਾਰੇ ਹੀ ਸਿੱਖ ਘਰਾਂ ਨੂੰ ਛੱਡ ਕੇ ਜੰਗਲਾਂ, ਪਹਾੜਾਂ ਅਤੇ ਮਾਰੂਥਲਾਂ ਵਿਚ ਚਲੇ ਗਏ ਸਨ। ਕੁਝ ਸਿੱਖ ਪੰਜਾਬ ਤੋਂ ਬਾਹਰ ਦੂਰ-ਦੂਰ ਤੇ ਇਲਾਕਿਆਂ ਵਿਚ ਜਾ ਕੇ ਮਿਹਨਤ ਮਜ਼ਦੂਰੀ ਕਰ ਕੇ ਰੋਟੀ ਖਾਣ ਲਗ ਪਏ। ਵਿਚ-ਵਿਚ ਸਿੱਖ ਕਦੇ-ਕਦੇ ਸਰਕਾਰੀ ਖ਼ਜ਼ਾਨਿਆਂ ਅਤੇ ਅਸਲਾ ਖ਼ਾਨਿਆਂ 'ਤੇ ਹਮਲੇ ਕਰ ਕੇ ਖ਼ਜ਼ਾਨਾ ਤੇ ਅਸਲਾ ਵੀ ਲੁੱਟ ਕੇ ਲੈ ਜਾਂਦੇ ਸਨ। ਇਸ ਹਾਲਤ ਵਿਚ ਜੇ ਕੋਈ ਸਿੱਖ ਫੜਿਆ ਜਾਂਦਾ ਤਾਂ ਉਸ ਨੂੰ ਕਤਲ ਕਰ ਦਿਤਾ ਜਾਂਦਾ ਸੀ। ਸਿੱਖ ਇਸ ਮੌਤ ਤੋਂ ਵੀ ਨਹੀਂ ਸਨ ਡਰਦੇ। ਉਸ ਸਮਝਦੇ ਸਨ ਕਿ ਭੁੱਖ ਅਤੇ ਥੁੜ ਵਿਚ ਮਰਨ ਨਾਲੋਂ ਡਾਕਾ ਮਾਰਨਾ, ਲੁੱਟਣਾ ਬੇਹਤਰ ਹੈ, ਕਿਉਂ ਕਿ ਜੇ ਬਚ ਕੇ ਆ ਗਏ ਤਾਂ ਆਪਣੇ ਅਤੇ ਸਾਥੀਆਂ ਵਾਸਤੇ ਰੋਟੀ ਤੇ ਅਸਲਾ ਆ ਜਾਂਦਾ ਸੀ, ਨਹੀਂ ਤਾਂ ਸ਼ਹੀਦੀ ਤਾਂ ਮਿਲਦੀ ਹੀ ਸੀ।ਇਨ੍ਹਾਂ ਦਿਨਾਂ ਵਿਚ ਜੇ ਕੋਈ ਕਿਸੇ ਸਿੱਖ ਦੀ ਮਾਂ ਨੂੰ ਪੁੱਛ ਲੈਂਦਾ ਕਿ ਤੇਰੇ ਕਿੰਨੇ ਪੁੱਤਰ ਹਨ ਤਾਂ ਉਹ ਜਵਾਬ ਦੇਂਦੀ ਸੀ **"ਪਹਿਲਾਂ ਚਾਰ ਪੁੱਤਰ ਸਨ ਹੁਣ ਤਿੰਨ ਰਹਿ ਗਏ ਸਨ ਕਿਉਂ ਕਿ ਇਕ ਪੁੱਤਰ ਸਿੱਖ ਬਣ ਗਿਆ ਹੈ।"**

*ਛੁਪਣ-ਗਾਹਾਂ ਵਿਚ ਵੀ ਸਿੱਖਾਂ ਨੂੰ ਬੜੇ ਔਖੇ ਦਿਨ ਕਟਣੇ ਪਏ। ਨਾ ਖਾਣ ਨੂੰ, ਨਾ ਪਹਿਨਣ ਨੂੰ, ਨਾ ਸਿਰ ਛੁਪਾਉਣ ਨੂੰ ਥਾਂ। ਆਸਮਾਨ ਹੇਠਾਂ, ਰੜੇ ਮੈਦਾਨ ਵਿਚ ਰਹਿਣਾ-ਸੌਣਾ, ਜੰਗਲ 'ਚ ਮਿਲਣ ਵਾਲੇ ਫਲ ਤੇ ਪੱਤੇ ਖਾ ਕੇ ਗੁਜ਼ਾਰਾ ਕਰਨਾ ਸਿੱਖਾਂ ਦਾ ਰੋਜ਼ਨਾਮਚਾ ਸੀ। ਭੁੱਖ, ਦੁਖ, ਤਕਲੀਫ਼, ਦਰਦਾਂ, ਬੀਮਾਰੀਆਂ, ਉਦਾਸੀ, ਡਰ, ਘਬਰਾਹਟ, ਹਨੇਰਾ, ਉਨੀਂਦੇ ਦਾ ਬੋਲਬਾਲਾ ਸੀ। ਇਹ ਕਈ ਸਾਲਾਂ ਦੀ ਲੰਮੀ ਕਾਲੀ-ਬੋਲੀ ਰਾਤ ਸੀ। ਪਰ, ਸਿੱਖਾਂ ਕੋਲ ਹੌਸਲਾ, ਬਹਾਦਰੀ, ਦ੍ਰਿੜਤਾ, ਆਸ ਸੀ। ਚੜ੍ਹਦੀ ਕਲਾ ਦਾ ਅਹਿਸਾਸ ਹਮੇਸ਼ਾਂ ਉਨ੍ਹਾਂ ਦੇ ਅੰਗ-ਸੰਗ ਰਿਹਾ। ਔਖਿਆਈਆਂ ਨੇ ਉਨ੍ਹਾਂ ਦੇ ਦਿਲ ਤੇ ਰੂਹ ਹੋਰ ਵੀ ਤਕੜੇ ਕੀਤੇ, ਪੀੜਾਂ ਨੇ ਉਨ੍ਹਾਂ ਨੂੰ ਪੁਰ-ਉਮੀਦ ਕੀਤਾ, ਬੀਮਾਰੀਆਂ ਨੇ ਉਨ੍ਹਾਂ ਦੇ ਹੌਸਲੇ ਬੁਲੰਦ ਕੀਤੇ, ਭੁਖਮਰੀ ਨੇ ਉਨ੍ਹਾਂ ਵਿਚ ਸਹਿਣ ਦੀ ਤਾਕਤ ਤੇ ਦਲੇਰੀ ਭਰੀ। ਉਨ੍ਹਾਂ ਨੇ ਅਪਣੇ ਸੁਫ਼ਨੇ ਕਦੇ ਵੀ ਢਲਣ ਜਾਂ ਕਮਜ਼ੋਰ ਹੋਣ ਨਹੀਂ ਦਿਤੇ। ਆਜ਼ਾਦੀ, ਅਣਖ-ਭਰੀ ਜ਼ਿੰਦਗੀ, ਬਿਖੜੇ ਪੈਂਡੇ, ਹਨੇਰੇ ਰਸਤੇ ਨੇ ਉਨ੍ਹਾਂ ਵਿਚ ਦ੍ਰਿੜਤਾ, ਸੰਜੀਦਗੀ, ਸਬਰ ਅਤੇ ਅਕਾਲ ਪੁਰਖ 'ਤੇ ਯਕੀਨ ਵਧਾਇਆ। ਸਖ਼ਤੀ ਨੇ ਸਿੱਖਾਂ ਨੂੰ ਕਮਜ਼ੋਰ ਨਹੀਂ ਕੀਤਾ ਬਲਕਿ ਲੋਹਾ ਕਰ ਦਿਤਾ। ਰੁਕਾਵਟਾਂ ਤੇ ਜੱਦੋਜਹਿਦ ਨੂੰ ਉਨ੍ਹਾਂ ਨੇ ਆਪਣੇ ਇਮਤਿਹਾਨ ਸਮਝਿਆ।*

ਇਹ ਅਜਿਹਾ ਇਮਤਿਹਾਨ ਸੀ ਜੋ 1939 ਤੋਂ 1945 ਤਕ ਹਿਟਲਰ ਦੇ ਜ਼ੁਲਮਾਂ ਦੌਰਾਨ ਯਹੂਦੀਆਂ ਵਿਚ ਵੀ ਵੇਖਣ ਨੂੰ ਨਹੀਂ ਮਿਲਿਆ ਸੀ। ਲਾਹੌਰ ਦੇ ਸੂਬੇਦਾਰ ਅਬਦੁਸ ਸਮਦ ਖ਼ਾਨ ਦੇ ਜ਼ੁਲਮ ਦੀ ਕਹਾਣੀ ਦਾ ਜ਼ਿਕਰ ਕਰਦਿਆਂ ਮੁੰਤਖ਼ਬੁ-ਉਲ-ਲੁਬਾਬ ਦਾ ਕਹਿੰਦਾ ਹੈ, "ਉਸ ਨੇ ਪੰਜਾਬ ਦੀ ਧਰਤੀ ਨੂੰ (ਸਿੱਖਾਂ ਦੇ) ਖ਼ੂਨ ਨਾਲ ਰੰਗ ਦਿੱਤਾ।" *ਹਕੀਕਤ* ਦਾ ਲੇਖਕ ਦਸਦਾ ਹੈ ਕਿ ਸਿੱਖਾਂ ਦੇ ਕਤਲੇਆਮ ਦੇ ਬਦਲੇ ਅਬਦੁਸ ਸਮਦ ਖ਼ਾਨ ਨੂੰ 6000 ਦਾ ਮਨਸਬ, ਜੜਾਊ ਪਾਲਕੀ, ਹਾਥੀ, ਘੋੜੇ, ਸੋਨੇ ਦੇ ਕਈ ਗਹਿਣੇ, ਜੜਾਊ ਦਸਤਰ, ਸੋਨੇ ਦੀ ਪੱਟੀ ਵਾਲੀ ਦਸਤਾਰ, ਹੀਰਿਆਂ ਦਾ ਹਾਰ ਅਤੇ ਪੰਜਾਬ ਦੇ ਕਈ ਪਰਗਨੇ ਈਨਾਮ ਵਿਚ ਮਿਲੇ।

ਫ਼ਾਰੁਖ਼ਸੀਆਰ, ਜੋ ਆਪਣੇ ਤਾਏ ਅਤੇ ਚਚੇਰੇ ਭਰਾਵਾਂ ਦੇ ਕਤਲਾਂ ਮਗਰੋਂ ਬਾਦਸ਼ਾਹ ਬਣਿਆ ਸੀ ਤੇ ਜਿਸ ਨੇ ਬੰਦਾ ਸਿੰਘ ਬਹਾਦਰ ਨੂੰ ਜ਼ਮਾਨੇ ਦੇ ਸਭ ਤੋਂ ਵੱਧ ਜ਼ਾਲਮਾਨਾ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ; ਨੂੰ ਵੀ ਅਕਾਲ ਪੁਰਖ ਨੇ ਉਹੀ ਸਜ਼ਾ ਦਿਤੀ ਜੋ ਉਸ ਨੇ ਆਪਣੇ ਮੁਖ਼ਾਲਿਫ਼ਾਂ ਵਾਸਤੇ ਮਿੱਥੀ ਹੋਈ ਸੀ। 28 ਫ਼ਰਵਰੀ 1719 ਦੇ ਦਿਨ (ਬੰਦਾ ਸਿੰਘ ਦੀ ਸ਼ਹੀਦੀ ਤੋਂ ਪੌਣੇ ਤਿੰਨ ਸਾਲ ਮਗਰੋਂ) ਉਸ ਨੂੰ, ਬਾੜ੍ਹਾ ਦੇ ਉਨ੍ਹਾਂ ਸੱਯਦਾਂ, ਜਿੰਨ੍ਹਾਂ ਨੇ ਉਸ ਨੂੰ ਤਖ਼ਤ ਦਿਵਾਇਆ ਸੀ, ਨੇ ਹੀ ਦੋਹਾਂ ਅੱਖਾਂ ਤੋਂ ਅੰਨ੍ਹਾ ਕਰ ਦਿਤਾ। (ਇਸ ਤੋਂ ਦੋ ਮਹੀਨੇ ਮਗਰੋਂ 27 ਅਪਰੈਲ ਨੂੰ ਉਸ ਨੂੰ ਮਾਰ ਵੀ ਦਿਤਾ ਗਿਆ)।

*ਸਈਅਦ ਭਰਾਵਾਂ ਨਾਲ ਮਿਲ ਕੇ ਫ਼ਾਰੁਖ਼ਸੀਆਰ ਨੂੰ ਕਤਲ ਕਰਵਾਉਣ ਵਿਚ ਜੋਧਪੁਰ ਦੇ ਰਾਜੇ ਅਜੀਤ ਸਿੰਘ ਦਾ ਵੀ ਬੜਾ ਰੋਲ ਸੀ (ਉਂਞ ਅਜੀਤ ਸਿੰਘ ਨੇ ਆਪਣੀ ਧੀ ਫ਼ਾਰੁਖ਼ਸੀਆਰ ਨਾਲ ਵਿਆਹੀ ਹੋਈ ਸੀ)। ਫ਼ਾਰੁਖ਼ਸੀਆਰ ਦੇ ਕਤਲ ਮਗਰੋਂ ਜਦ ਵੀ ਉਹ ਬਾਜ਼ਾਰ ਵਿੱਚੋਂ ਨਿਕਲਦਾ ਤਾਂ ਲੋਕ ਉਸ ਦੇ ਪਿੱਛੇ* **ਦਾਮਾਦ-ਕੁਸ਼** *(ਦਾਮਾਦ ਦਾ ਕਾਤਲ) ਦੇ ਨਾਅਰੇ ਲਾਉਂਦੇ ਸਨ। ਇਸ ਤੋਂ ਦੁਖੀ ਹੋ ਕੇ ਉਸ ਨੇ ਦਿੱਲੀ ਛੱਡ ਜਾਣ ਦਾ*

*ਫ਼ੈਸਲਾ ਕੀਤਾ। ਉਹ ਆਪਣੀ ਵਿਧਵਾ ਧੀ ਨੂੰ ਫ਼ਾਰੁਖ਼ਸੀਆਰ ਦੇ ਹਰਮ ਚੋਂ ਆਜ਼ਾਦ ਕਰਵਾ ਕੇ ਅਗਸਤ 1719 ਵਿਚ ਆਪਣੀ ਰਿਆਸਤ ਨੂੰ ਚਲਾ ਗਿਆ (ਇਰਵਿਨ, ਸਫ਼ਾ 40)। ਮਗਰੋਂ ਜੂਨ 1724 ਵਿਚ ਇਸ ਰਾਜੇ ਅਜੀਤ ਸਿੰਹ ਨੂੰ ਉਸ ਦੇ ਪੁੱਤਰ ਬਖ਼ਤ ਸਿੰਹ ਨੇ ਸੁੱਤੇ ਪਏ ਨੂੰ ਕਤਲ ਕਰ ਦਿੱਤਾ ਕਿਉਂਕਿ ਉਸ (ਅਜੀਤ ਸਿੰਹ) ਨੇ ਉਸ (ਬਖ਼ਤ) ਦੀ ਖ਼ੂਬਸੂਰਤ ਬੀਵੀ ਨੂੰ ਭੋਗਿਆ ਸੀ। 7 ਜੂਨ ਨੂੰ ਅਜੀਤ ਸਿੰਹ ਨਾਲ ਉਸ ਦੀਆਂ 84 ਰਾਣੀਆਂ ਤੇ ਰਖੈਲਾਂ ਸਤੀ ਹੋਈਆਂ ਸਨ (ਇਰਵਿਨ, ਜਿਲਦ ਦੂਜੀ, ਸਫ਼ੇ 115-117)*

ਫ਼ਾਰੁਖਸੀਆਰ ਤੋਂ ਮਗਰੋਂ ਬਹਾਦਰ ਸ਼ਾਹ ਦਾ ਪੋਤਾ ਤੇ ਰਫ਼ੀ-ਉਸ਼-ਸ਼ਾਨ ਦਾ ਪੁੱਤਰ ਸ਼ਮਸ-ਉਦ-ਦੀਨ (ਰਫ਼ੀ-ਉਦ-ਅਰਜਾਤ) 8 ਮਈ 1719 ਦੇ ਦਿਨ ਬਾਦਸ਼ਾਹ ਬਣਾਇਆ ਗਿਆ। ਉਹ ਕੁਝ ਦਿਨਾਂ ਮਗਰੋਂ ਹੀ 25 ਮਈ ਨੂੰ ਹਟਾ ਦਿੱਤਾ ਗਿਆ। ਉਸ ਮਗਰੋਂ 27 ਮਈ ਨੂੰ ਉਸ ਦੇ ਭਰਾ ਸ਼ਾਹ ਜਹਾਨ ਦੂਜਾ (ਰਫ਼ੀ-ਉਦ-ਦੌਲਾ) ਨੇ ਹਕੂਮਤ ਸੰਭਾਲੀ। ਉਹ ਵੀ ਤਿੰਨ ਮਹੀਨੇ ਮਗਰੋਂ 8 ਸਤੰਬਰ 1719 ਦੇ ਦਿਨ ਦੁਨੀਆਂ ਤੋਂ ਵਿਦਾ ਹੋ ਗਿਆ। ਇਸ ਦੌਰਾਨ ਕੁਝ ਦਿਨ ਵਾਸਤੇ ਨੇਕੁਸਿਆਰ (ਜੋ ਔਰੰਗਜ਼ੇਬ ਦੇ ਚੌਥੇ ਪੁੱਤਰ ਅਕਬਰ, ਜੋ 1704 ਵਿਚ ਹੀ ਮਰ ਗਿਆ ਸੀ, ਦਾ ਪੁੱਤਰ ਸੀ) ਇਕ ਧੜੇ ਵੱਲੋਂ ਬਾਦਸ਼ਾਹ ਐਲਾਨਿਆ ਗਿਆ ਸੀ, ਪਰ ਉਹ ਦਿੱਲੀ ਦੇ ਤਖ਼ਤ 'ਤੇ ਬੈਠ ਨਾ ਸਕਿਆ। ਅਖ਼ੀਰ ਬਹਾਦਰ ਸ਼ਾਹ ਦਾ ਪੋਤਾ ਰੌਸ਼ਨ ਅਖ਼ਤਰ (ਮੁਹੰਮਦ ਸ਼ਾਹ ਰੰਗੀਲਾ) 28 ਸਤੰਬਰ 1719 ਨੂੰ ਤਖ਼ਤ ਤੇ ਬਿਠਾਇਆ ਗਿਆ। ਉਸ ਵੇਲੇ ਇਹ ਨਾਮ-ਨਿਹਾਦ ਬਾਦਸ਼ਾਹ ਤਖ਼ਤ 'ਤੇ ਬਿਠਾਏ ਤਾਂ ਗਏ ਸਨ ਪਰ ਦਰਅਸਲ ਉਨ੍ਹਾਂ ਦੀ ਕੋਈ ਤਾਕਤ ਨਹੀਂ ਸੀ। ਅਸਲ ਤਾਕਤ ਸੱਯਦ ਭਰਾ ਜਰਨੈਲਾਂ ਕੋਲ ਹੀ ਸੀ। ਜਿਸ ਨੂੰ ਉਹ ਚਾਹੁਣ ਉਸ ਨੇ ਹੀ ਬਾਦਸ਼ਾਹ ਬਣਨਾ ਸੀ ਤੇ ਜਦੋਂ ਉਹ ਚਾਹੁਣ ਉਸ ਨੂੰ ਮਾਰ ਦਿੱਤਾ ਜਾਣਾ ਸੀ। ਜਦੋਂ ਰੌਸ਼ਨ ਅਖ਼ਤਰ ਨੂੰ ਗੱਦੀ ਤੇ ਬਿਠਾਇਆ ਤਾਂ ਉਸ ਦੀ ਮਾਂ ਨੇ ਬੜਾ ਜ਼ੋਰ ਲਾਇਆ ਕਿ ਉਹ ਬਾਦਸ਼ਾਹ ਨਾ ਬਣੇ ਅਤੇ ਆਪਣੀ ਜਾਨ ਬਚਾਵੇ। ਪਰ ਰੌਸ਼ਨ ਅਖ਼ਤਰ ਅਤੇ ਸੱਯਦ ਭਰਾਵਾਂ ਨੇ ਉਸ ਦੀ ਇਕ ਨਾ ਚੱਲਣ ਦਿਤੀ। ਉਂਵ ਰੌਸ਼ਨ ਅਖ਼ਤਰ ਨੇ ਸਿਆਸਤ ਵਿਚ ਦਖ਼ਲ ਦੇਣ ਦੀ ਥਾਂ ਅੱਯਾਸ਼ੀ ਵਿਚ ਜ਼ਿੰਦਗੀ ਬਸਰ ਕਰਨੀ ਸ਼ੁਰੂ ਕਰ ਦਿਤੀ। ਇਸੇ ਕਰ ਕੇ ਇਸ ਬਾਦਸ਼ਾਹ ਨੂੰ ਮੁਹੰਮਦ ਸ਼ਾਹ 'ਰੰਗੀਲਾ' ਵੀ ਕਿਹਾ ਜਾਂਦਾ ਹੈ। ਜਦ ਤਕ ਉਸ ਨੇ ਸੱਯਦ ਭਰਾਵਾਂ ਦਾ ਹੁਕਮ ਨਾ ਮੋੜਿਆ ਉਹ ਨਾਮ-ਨਿਹਾਦ ਬਾਦਸ਼ਾਹ ਬਣਿਆ ਰਿਹਾ।

ਇਨ੍ਹਾਂ ਦਿਨਾਂ ਵਿਚ ਮੁਹੰਮਦ ਅਮੀਨ ਖ਼ਾਨ (ਜਿਸ ਨੇ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਸੀ) ਦਿੱਲੀ ਦਾ ਦੂਜਾ ਬਖ਼ਸ਼ੀ ਸੀ। ਸਈਅਦ ਭਰਾ ਬਾਦਸ਼ਾਹ ਨੂੰ ਉਂਗਲਾਂ 'ਤੇ ਨਚਾਉਂਦੇ ਸਨ ਤੇ ਕਈ ਨਾਜਾਇਜ਼ ਫ਼ੈਸਲੇ ਵੀ ਕਰਵਾਉਂਦੇ ਸਨ। ਇਸ ਕਰ ਕੇ ਉਹ ਵੀ ਅੰਦਰੋਂ ਇਨ੍ਹਾਂ ਤੋਂ ਦੁਖੀ ਸੀ। ਮੁਹੰਮਦ ਅਮੀਨ ਖ਼ਾਨ ਨੇ ਬਾਦਸ਼ਾਹ ਨੂੰ ਆਪਣੇ ਭਰੋਸੇ ਵਿਚ ਲੈ ਲਿਆ। ਹੁਸੈਨ ਅਲੀ ਖ਼ਾਨ ਏਨੀ ਹੈਂਕੜ ਵਿਚ ਸੀ ਕਿ ਉਸ ਨੇ 7 ਅਕਤੂਬਰ 1720 ਦੇ ਦਿਨ ਤਾਂ ਇੱਥੋਂ ਤਕ ਕਹਿ ਦਿੱਤਾ ਕਿ 'ਮੈਂ ਬਾਦਸ਼ਾਹ ਨੂੰ ਆਪਣੀ ਜੁੱਤੀ 'ਤੇ ਲਿਖਦਾ ਹਾਂ।' ਉਸ ਦੇ ਇਹ ਬੋਲ ਬਾਦਸ਼ਾਹ, ਮੁਹੰਮਦ ਅਮੀਨ ਖ਼ਾਨ ਅਤੇ ਹੈਦਰ ਕੁਲੀ ਖ਼ਾਨ ਨੂੰ ਬੜੇ ਚੁਭੇ। ਉਨ੍ਹਾਂ ਨੇ ਬਾਦਸ਼ਾਹ ਨਾਲ ਪਲਾਨ ਬਣਾ ਕੇ ਉਸ ਨੇ ਪਹਿਲੋਂ ਹੁਸੈਨ ਅਲੀ ਖ਼ਾਨ ਨੂੰ

ਕਤਲ ਕਰਨ ਦੀ ਤਰਕੀਬ ਬਣਾਉਣੀ ਸ਼ੁਰੂ ਕਰ ਦਿੱਤੀ ਅਤੇ ਮੌਕਾ ਮਿਲਦਿਆਂ ਅਗਲੇ ਦਿਨ ਹੀ ਇਕ ਡਰਾਮਾ ਕਰ ਕੇ ਉਸ ਨੂੰ ਕਤਲ ਕਰ ਦਿੱਤਾ।

ਇਸ ਕਤਲ ਦੀ ਖ਼ਬਰ ਉਸ ਦੇ ਭਰਾ ਅਬਦੁੱਲਾ ਖ਼ਾਨ ਨੂੰ ਅਗਲੇ ਦਿਨ ਹੀ ਸਰਾਏ ਚੱਠ (ਆਗਰਾ ਤੋਂ 75 ਅਤੇ ਦਿੱਲੀ ਤੋਂ 100 ਕਿਲੋਮੀਟਰ ਦੂਰ) ਵਿਚ, ਰਤਨ ਚੰਦ ਰਾਹੀਂ ਮਿਲ ਗਈ। ਇਹ ਖ਼ਬਰ ਮਿਲਣ 'ਤੇ ਅਬਦੁੱਲਾ ਖ਼ਾਨ ਨੇ ਆਪਣੇ ਭਰਾ ਦੇ ਕਤਲ ਦਾ ਬਦਲਾ ਲੈਣ ਦਾ ਐਲਾਣ ਕੀਤਾ। ਉਸ ਨੇ ਸ਼ਹਿਜ਼ਾਦਾ ਇਬਰਾਹੀਮ ਨੂੰ ਤਖ਼ਤ 'ਤੇ ਬਿਠਾਉਣ ਦਾ ਐਲਾਣ ਕਰ ਦਿੱਤਾ ਤੇ ਫ਼ੌਜ ਲੈ ਕੇ ਦਿੱਲੀ 'ਤੇ ਹਮਲਾ ਕਰਨ ਵਾਸਤੇ ਚਲ ਪਿਆ। ਜਦ ਬਾਦਸ਼ਾਹ ਨੂੰ ਇਹ ਪਤਾ ਲੱਗਾ ਤਾਂ ਉਸ ਨੇ ਖ਼ੂਬ ਤਿਆਰੀਆਂ ਕਰ ਲਈਆਂ। ਉਸ ਨੇ ਮੁਹੰਮਦ ਅਮੀਨ ਖ਼ਾਨ ਨੂੰ ਅੱਠ ਹਜ਼ਾਰ, ਕਮਰ-ਉਦ-ਦੀਨ (ਪੁੱਤਰ ਮੁਹੰਮਦ ਅਮੀਨ ਖ਼ਾਨ) ਨੂੰ ਸੱਤ ਹਜ਼ਾਰ, ਹੈਦਰ ਕੁਲੀ ਖ਼ਾਨ ਨੂੰ ਛੇ ਹਜ਼ਾਰ ਤੇ ਸਾਂਦਾਤ ਖ਼ਾਨ ਨੂੰ ਪੰਜ ਹਜ਼ਾਰੀ ਮਨਸਬ ਦੇਣ ਦਾ ਐਲਾਣ ਕਰ ਦਿੱਤਾ। 13 ਨਵੰਬਰ 1720 ਦੇ ਦਿਨ ਬਾਦਸ਼ਾਹ ਨੇ ਅਬਦੁੱਲਾ ਖ਼ਾਨ 'ਤੇ ਹਮਲਾ ਕਰਨ ਵਾਸਤੇ ਕੂਚ ਕਰ ਦਿੱਤਾ। ਹਸਨਪੁਰ ਵਿਚ ਦੋ ਦਿਨ ਦੀ ਲੜਾਈ ਪਿੱਛੋਂ ਅਬਦੁੱਲਾ ਖ਼ਾਨ ਹਾਰ ਗਿਆ। ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਉਸ ਨੂੰ ਦੋ ਸਾਲ ਕੈਦ ਵਿਚ ਰੱਖਣ ਮਗਰੋਂ ਬਾਦਸ਼ਾਹ ਦੀ ਮਨਜ਼ੂਰੀ ਨਾਲ ਜ਼ਹਿਰ ਦੇ ਕੇ ਮਾਰ ਦਿੱਤਾ ਗਿਆ (ਇਰਵਿਨ, ਸਫ਼ਾ 95-96, ਖ਼ਾਫ਼ੀ ਖ਼ਾਨ, ਸਫ਼ਾ 941)। ਉਸ ਦੀ ਮੌਤ 11 ਅਕਤੂਬਰ 1722 ਦੇ ਦਿਨ ਹੋਈ। ਇਸ ਦੇ ਨਾਲ ਹੀ ਸਈਅਦ ਭਰਾਵਾਂ ਦਾ ਦੌਰ ਖ਼ਤਮ ਹੋ ਗਿਆ।

ਸਈਅਦ ਭਰਾਵਾਂ ਦੀ ਮਦਦ ਹੋਰਨਾਂ ਤੋਂ ਇਲਾਵਾ ਰਤਨ ਚੰਦ ਬਾਣੀਏ ਅਤੇ ਚੂੜਾਮਣੀ ਜਾਟ ਨੇ ਵੀ ਕੀਤੀ ਸੀ। ਇਸ ਦੌਰਾਨ ਜਦ ਚੂੜਾਮਣੀ ਜਾਟ ਦਾ ਪੁੱਤਰ ਮੁਹਕਮ ਫੜਿਆ ਗਿਆ ਤਾ ਉਸ ਨੇ ਬਾਦਸਾਹ ਨੂੰ ਜਾਨ ਬਖ਼ਸ਼ੀ ਦੀ ਫ਼ਰਿਆਦ ਕੀਤੀ ਤੇ ਮੁਸਲਮਾਨ ਬਣਨਾ ਵੀ ਮਨਜ਼ੂਰ ਕੀਤਾ। ਪਰ ਮੁਹੰਮਦ ਸ਼ਾਹ ਨੇ ਉਸ ਨੂੰ ਮੁਸਲਮਾਨ ਬਣਾਏ ਬਿਨਾਂ ਹੀ ਮੁਆਫ਼ ਕਰ ਦਿੱਤਾ ਤੇ ਰਿਹਾ ਕਰ ਦਿੱਤਾ (ਇਰਵਿਨ, ਜਿਲਦ ਦੂਜੀ, ਸਫ਼ਾ 65)। ਸ਼ਹਿਜ਼ਾਦਾ ਇਬਰਾਹੀਮ ਜਿਸ ਨੂੰ ਅਬਦੁੱਲਾ ਖ਼ਾਨ ਨੇ ਬਾਦਸ਼ਾਹ ਐਲਾਣ ਦਿੱਤਾ ਸੀ ਨੂੰ ਵੀ ਗ੍ਰਿਫ਼ਤਾਰ ਕਰ ਕੇ ਕੈਦ ਕਰ ਦਿੱਤਾ ਗਿਆ। ਉਹ ਕੈਦ ਵਿਚ ਹੀ 26 ਸਾਲ ਮਗਰੋਂ 30 ਜਨਵਰੀ 1746 ਦੇ ਦਿਨ ਮਰ ਗਿਆ। ਇਸ ਵੇਲੇ ਉਸ ਦੀ ਉਮਰ 55 ਸਾਲ ਦੀ ਸੀ (ਇਰਵਿਨ, ਜਿਲਦ ਦੂਜੀ, ਸਫ਼ਾ 94)।

## ਮੁਹੰਮਦ ਸ਼ਾਹ ਰੰਗੀਲਾ ਅਤੇ ਸਿੱਖ

ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਨੂੰ ਫ਼ਾਰੁਖ਼ਸੀਆਰ ਦੀ ਸਰਪਰਸਤੀ ਹਾਸਿਲ ਸੀ। ਇਸੇ ਕਰ ਕੇ ਅਬਦੁਸ ਸਮਦ ਖ਼ਾਨ ਨੇ ਵੀ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਵਾਸਤੇ ਵਖਰੀਆਂ ਫੌਜਾਂ ਤਾਈਨਾਤ ਕੀਤੀਆਂ ਹੋਈਆਂ ਸਨ। ਪਰ ਫ਼ਰੱਖ਼ਸੀਅਰ ਦੀ ਮੌਤ ਮਗਰੋਂ ਮੁਹੰਮਦ ਸ਼ਾਹ ਰੰਗੀਲਾ ਨੇ ਇਸ ਮੁਹਿੰਮ ਦੀ ਕੋਈ ਲੋੜ ਨਾ ਸਮਝੀ। ਦਿੱਲੀ ਸਰਕਾਰ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਾਸਤੇ ਪੈਸੇ ਦੇਣੇ ਵੀ ਬੰਦ ਕਰ ਦਿੱਤੇ। ਇਸ ਕਰ ਕੇ ਅਬਦੁਸ ਸਮਦ

ਖ਼ਾਨ ਵੀ ਢਿੱਲਾ ਪੈ ਗਿਆ। ਬਾਦਸ਼ਾਹ ਵਾਂਗ, ਸੂਬਿਆਂ ਦੇ ਸੂਬੇਦਾਰ ਵੀ ਅੱਯਾਸ਼ੀ ਵਿਚ ਮਸਤ ਹੋਣ ਲੱਗ ਪਏ। ਸੂਬੇਦਾਰਾਂ ਮਗਰੋਂ ਛੋਟੇ ਅਹਿਲਕਾਰ ਵੀ ਅਰਾਮ, ਐਸ਼ ਅਤੇ ਮਸਤੀ ਵਿਚ ਰਹਿਣ ਲਗ ਪਏ। ਇਸ ਨਾਲ ਸਿੱਖਾਂ ਨੂੰ ਕੁਝ ਰਾਹਤ ਮਿਲੀ। ਸਿੱਖਾਂ ਨੇ ਹੁਣ ਆਪਣੀਆਂ ਪਹਾਨਗਾਹਾਂ ਦੇ ਨੇੜੇ-ਨੇੜੇ ਸਰਕਾਰੀ ਖ਼ਜ਼ਾਨਿਆਂ 'ਤੇ ਹਮਲੇ ਵੀ ਕਰਨੇ ਸ਼ੁਰੂ ਕਰ ਦਿਤੇ। ਸਿੱਖ ਇਕ ਥਾਂ 'ਤੇ ਹਮਲਾ ਕਰ ਕੇ ਮੁੜ ਦੋਬਾਰਾ ਉੱਥੇ ਹਮਲਾ ਨਹੀਂ ਸਨ ਕਰਦੇ। ਉਹ ਦੂਜਾ ਹਮਲਾ 30-40 ਕਿਲੋਮੀਟਰ ਦੂਰ ਜਾ ਕੇ ਕਰਦੇ ਸਨ ਜਿਸ ਕਾਰਨ ਮੁਗ਼ਲ ਫ਼ੌਜ ਨੂੰ ਉਨ੍ਹਾਂ ਤੋਂ ਹਿਫ਼ਾਜ਼ਤ ਕਰਨੀ ਮੁਸ਼ਕਿਲ ਹੋ ਜਾਂਦੀ ਸੀ। ਸਿੱਖਾਂ ਦੇ ਹਮਲਿਆਂ ਵਿਚ ਬਹੁਤ ਸਾਰੇ ਮੁਗ਼ਲ ਸਿਪਾਹੀ ਮਾਰੇ ਜਾਂਦੇ ਸਨ ਇਸ ਕਰ ਕੇ ਉਹ ਸਿੱਖਾਂ ਤੋਂ ਡਰਨ ਵੀ ਲਗ ਪਏ ਸਨ ਤੇ ਹੁਣ ਉਹ ਸਿੱਖਾਂ ਦਾ ਪਿੱਛਾ ਨਹੀਂ ਸਨ ਕਰਦੇ। ਇਹ ਹਾਲਤ ਵੇਖ ਕੇ ਸਿੱਖਾਂ ਨੇ ਦਿਨੇ ਵੀ ਹਮਲੇ ਕਰਨੇ ਸ਼ੁਰੂ ਕਰ ਦਿਤੇ ਸਨ। ਸਿੱਖ ਮੁਗ਼ਲਾਂ ਦੇ ਗਹਿਣੇ, ਕਪੜੇ ਤੇ ਖਾਣ ਦਾ ਸਾਮਾਨ ਦੇ ਨਾਲ-ਨਾਲ ਮੱਝਾਂ, ਘੋੜੇ ਤੇ ਹੋਰ ਡੰਗਰ ਵੀ ਖੋਹ ਕੇ ਲੈ ਜਾਂਦੇ ਸਨ। ਜਦ ਲਾਹੌਰ ਦੇ ਸੂਬੇਦਾਰ ਵਲੋਂ ਸਿੱਖਾਂ ਦੇ ਖ਼ਿਲਾਫ਼ ਕੋਈ ਵੀ ਐਕਸ਼ਨ ਬਿਲਕੁਲ ਹੀ ਨਾ ਹੋਇਆ ਤਾਂ ਹੌਲੀ-ਹੌਲੀ ਉਹ ਘਰਾਂ ਨੂੰ ਪਰਤਣ ਲੱਗ ਪਏ। (ਬਰਾਊਨ, *ਟਰੈਕਟਸ*, ਜਿਲਦ 2, ਸਫ਼ਾ 13, ਖ਼ਾਫ਼ੀ ਖ਼ਾਨ, ਜਿਲਦ 2, ਸਫ਼ਾ 767-68), ਕਨੱਈਆ ਲਾਲ, *ਤਾਰੀਖ਼ੇ ਪੰਜਾਬ*, ਸਫ਼ਾ 65)।

ਹੁਣ ਸਿੱਖ ਕਦੇ-ਕਦੇ ਦਰਬਾਰ ਸਾਹਿਬ ਵੀ ਆਉਣ ਲਗ ਪਏ। ਭਾਈ ਮਨੀ ਸਿੰਘ, ਜੋ 1698 ਤੋਂ ਗੁਰੂ ਦਾ ਚੱਕ (ਅੰਮ੍ਰਿਤਸਰ) ਦੀ ਸੇਵਾ ਸੰਭਾਲ ਕਰ ਰਹੇ ਸਨ ਅਤੇ ਔਖੇ ਵੇਲਿਆਂ ਵਿਚ ਪਿੰਡਾਂ ਵਲ ਚਲੇ ਗਏ ਸਨ, ਉਹ ਵੀ ਵਾਪਿਸ ਆ ਗਏ। ਇਕ ਲੇਖਕ 1721 ਵਿਚ ਮਾਤਾ ਸੁੰਦਰ ਕੌਰ ਵਲੋਂ ਉਨ੍ਹਾਂ ਨੂੰ ਦਰਬਾਰ ਸਾਹਿਬ ਦਾ ਗ੍ਰੰਥੀ ਲਾਉਣ ਬਾਰੇ ਲਿਖਦਾ ਹੈ ਜੋ ਸਹੀ ਨਹੀਂ। ਭਾਈ ਮਨੀ ਸਿੰਘ ਤਾਂ 1698 ਤੋਂ ਹੀ ਉੱਥੇ ਸਨ। ਉਹ ਅਪਰੈਲ 1709 ਵਿਚ ਦਰਬਾਰ ਸਾਹਿਬ 'ਤੇ ਹੋਏ ਮੁਗ਼ਲ ਹਮਲੇ ਵੇਲੇ ਵੀ ਉਥੇ ਸਨ। ਉਹ 1713 ਵਿਚ ਫ਼ਾਰੁਖ਼ਸੀਆਰ ਵਲੋਂ ਸਿੱਖਾਂ ਦੇ ਖ਼ਿਲਾਫ਼ ਲੰਬੀ ਮੁਹਿਮ ਛੇੜਣ ਵੇਲੇ ਪਿੰਡਾਂ ਵੱਲ ਨਿਕਲ ਗਏ ਸਨ ਅਤੇ 1719 ਤੋਂ ਮਗਰੋਂ ਫੇਰ ਮੁੜ ਆਏ ਸਨ। ਹਾਂ ਇਹ ਜ਼ਰੂਰ ਹੈ ਕਿ ਮਾਤਾ ਸਾਹਿਬ ਕੌਰ ਨੇ ਇਕ ਵਾਰ ਗੁਰੂ ਗੋਬਿੰਦ ਸਿੰਘ ਜੀ ਦੇ ਮਾਮਾ ਕਿਰਪਾਲ ਸਿੰਘ ਨੂੰ ਗੁਰੂ-ਦਾ-ਚੱਕ (ਅੰਮ੍ਰਿਤਸਰ) ਦਾ ਬੰਦੋਬਸਤ ਕਰਨ ਵਾਸਤੇ ਜ਼ਰੂਰ ਭੇਜਿਆ ਸੀ (ਮਾਤਾ ਨੇ ਭਾਈ ਮਨੀ ਸਿੰਘ ਨੂੰ ਨਹੀਂ ਭੇਜਿਆ ਸੀ ਕਿਉਂਕਿ ਭਾਈ ਮਨੀ ਸਿੰਘ ਤਾਂ ਪਹਿਲਾਂ ਹੀ ਉਥੇ ਮੌਜੂਦ ਸਨ)। ਇਸ ਦਾ ਜ਼ਿਕਰ ਕੇਸਰ ਸਿੰਘ ਛਿਬਰ ਨੇ *ਬੰਸਾਵਲੀਆਂ ਦਸਾਂ ਪਾਤਸ਼ਾਹੀਆਂ ਦਾ* ਦੇ ਤੇਰ੍ਹਵੇਂ ਚੈਪਟਰ ਵਿਚ ਕੀਤਾ ਹੈ। ਛਿਬਰ ਮੁਤਾਬਿਕ ਮਾਤਾ ਸਾਹਿਬ ਕੌਰ ਨੇ ਮਾਮਾ ਕਿਰਪਾਲ ਸਿੰਘ ਨੂੰ ਦਿਵਾਲੀ ਅਤੇ ਵਿਸਾਖੀ 'ਤੇ ਅੰਮ੍ਰਿਤਸਰ ਵਿਚ ਸਿੱਖਾਂ ਦਾ ਇਕੱਠ ਕਰਨ ਵਾਸਤੇ ਇੰਤਜ਼ਾਮ ਕਰਨ ਦੇ ਖਿਆਲ ਨਾਲ ਭੇਜਿਆ ਸੀ। ਪਰ ਇੱਥੇ ਛਿਬਰ ਇਸ ਦਾ ਸਾਲ ਸਤਾਰਾਂ ਸੌ ਚੁਰਾਸੀ ਬਿਕਰਮੀ ਸੰਮਤ (ਸੰਨ 1727) ਦੇਂਦਾ ਹੈ (ਛਿਬਰ ਮੰਨਦਾ ਹੈ ਕਿ ਉਸ ਨੂੰ ਤਾਰੀਖ਼ਾਂ ਪੂਰੀ ਤਰ੍ਹਾਂ ਯਾਦ ਨਹੀਂ ਹਨ)। ਇਸ ਵੇਲੇ ਤਕ ਅਜੀਤ ਸਿੰਘ ਪਾਲਿਤ (4 ਜਨਵਰੀ 1724 ਨੂੰ) ਮੁਗਲਾਂ ਵਲੋਂ

ਮਾਰਿਆ ਜਾ ਚੁਕਾ ਸੀ। ਅਜੀਤ ਸਿੰਘ ਪਾਲਿਤ ਦੇ ਮਾਰੇ ਜਾਣ ਪਿਛੋਂ ਸੰਗਤਾਂ ਡਰ ਗਈਆਂ ਸਨ ਅਤੇ ਮਾਤਾ ਸਾਹਿਬ ਕੌਰ ਕੋਲ ਆਉਣਾ ਬੰਦ ਕਰ ਦਿਤਾ। ਇਸ ਹਾਲਤ ਵਿਚ ਦੋਵੇਂ ਮਾਤਾਵਾਂ ਦਿੱਲੀ ਛੱਡ ਕੇ ਮਥਰਾ ਚਲੀਆਂ ਗਈਆਂ ਸਨ ਤੇ ਦਿਲਵਾਲੀ ਮੁਹੱਲੇ ਵਾਲੇ ਮਕਾਨ 'ਤੇ ਮੁਗ਼ਲਾਂ ਨੇ ਕਬਜ਼ਾ ਕਰ ਲਿਆ ਸੀ। *ਛਿਬਰ ਮੁਤਾਬਿਕ ਮਾਤਾ ਸੁੰਦਰ ਕੌਰ 1727 ਤੋਂ ਪਹਿਲਾਂ ਚੜ੍ਹਾਈ ਕਰ ਚੁਕੀ ਸੀ। ਸਾਹਿਬ ਕੌਰ ਨੇ ਇਸ ਮਾਹੌਲ ਨੂੰ ਸਾਹਵੇਂ ਰੱਖ ਕੇ ਦਿੱਲੀ ਦੀ ਥਾਂ ਅੰਮ੍ਰਿਤਸਰ ਵਿਚ ਇਕੱਠ ਕਰਨ ਦੀ ਸੋਚ ਨਾਲ ਮਾਮਾ ਕਿਰਪਾਲ ਸਿੰਘ ਨੂੰ ਦਿੱਲੀਓਂ ਅੰਮ੍ਰਿਤਸਰ ਭੇਜਿਆ ਸੀ। ਕਿਰਪਾਲ ਸਿੰਘ ਨੇ ਅੰਮ੍ਰਿਤਸਰ ਵਿਚ ਚਾਰ ਮੁਤਸੱਦੀ (ਐਡਮਨਿਸਟਰੇਟਰ/ਨਾਜ਼ਮ) ਲਾ ਦਿਤੇ। ਇਹ ਸਨ: ਸਹਿਜ ਸਿੰਘ ਤਰੇਹਨ, ਦਿਆਨਤ ਰਾਇ ਬ੍ਰਾਹਮਣ, ਮਾਨ ਸਿੰਘ ਮੇਵੜਾ ਅਰੋੜਾ ਅਰਦਾਸੀਆ ਤੇ ਗੁਰਬਖ਼ਸ਼ ਸਿੰਘ ਛਿਬਰ (ਪਿਤਾ ਲੇਖਕ ਕੇਸਰ ਸਿੰਘ ਛਿਬਰ) ਦਰੋਗਾ। ਇਸ ਮੌਕੇ 'ਤੇ ਭਾਈ ਮਨੀ ਸਿੰਘ ਕੰਬੋ (ਸ਼ਹੀਦ ਭਾਈ ਮਨੀ ਸਿੰਘ ਨਹੀਂ), ਤਾਰਾ ਸਿੰਘ ਵਾਂ, ਗੁਲਾਬ ਸਿੰਘ ਸਾਂਝਣਾ ਤੇ ਬਖ਼ਸ਼ ਸਿੰਘ ਮੈਣੀ ਵੀ ਮਾਮਾ ਕ੍ਰਿਪਾਲ ਸਿੰਘ ਕੋਲ ਆ ਕੇ ਰਹਿੰਦੇ ਰਹੇ। (ਪਰ ਜਾਂ ਤਾਂ ਇਹ ਸਾਲ ਠੀਕ ਨਹੀਂ ਜਾਂ ਤਾਰਾ ਸਿੰਘ ਵਾਂ ਦਾ ਨਾਂ ਗਲਤ ਦਿਤਾ ਗਿਆ ਹੈ। ਭਾਈ ਤਾਰਾ ਸਿੰਘ ਡੱਲ-ਵਾਂ ਤਾਂ ਉਸ ਵੇਲੇ ਤਕ ਸ਼ਹੀਦ ਹੋ ਚੁਕੇ ਸਨ। ਇਹ ਵੀ ਹੋ ਸਕਦਾ ਹੈ ਕਿ ਵਾਂ ਦੇ ਤਾਰਾ ਸਿੰਘ ਨਾਂ ਦੇ ਇਕ ਤੋਂ ਵੱਧ ਸਿੱਖ ਹੋਣ)।*

## ਤਾਰਾ ਸਿੰਘ ਡੱਲ-ਵਾਂ ਦੀ ਸ਼ਹੀਦੀ (9 ਜੂਨ 1726)

ਭਾਈ ਤਾਰਾ ਸਿੰਘ ਦੀ ਪਿੰਡ ਡੱਲ ਤੇ ਵਾਂ ਵਿਚ ਜ਼ਮੀਨ ਸੀ। 1719 ਤੋਂ ਮਗਰੋਂ ਸਿੱਖਾਂ ਨੇ ਅੰਮ੍ਰਿਤਸਰ ਵਿਚ ਆਉਣਾ ਸ਼ੁਰੂ ਕਰ ਦਿਤਾ ਸੀ। ਉਸ ਵੇਲੇ ਅਬਦੁਸ ਸਮਦ ਖ਼ਾਨ ਲਾਹੌਰ ਦਾ ਸੂਬੇਦਾਰ ਸੀ। ਫ਼ਾਰੁਖ਼ਸੀਆਰ ਦੀ ਮੌਤ ਮਗਰੋਂ ਉਸ ਨੇ ਸਿੱਖਾਂ ਦੇ ਖ਼ਿਲਾਫ਼ ਸਖ਼ਤੀ ਘਟਾ ਦਿੱਤੀ ਸੀ। ਪਰ ਫਿਰ ਵੀ ਕਦੇ-ਕਦੇ ਉਸ ਨੂੰ ਦੌਰਾ ਪੈਂਦਾ ਸੀ ਤੇ ਉਹ ਫ਼ੌਜ ਦਾ ਇਕ ਅੱਧ ਦਸਤਾ ਗੁਰੂ-ਦਾ-ਚੱਕ (ਅੰਮ੍ਰਿਤਸਰ) ਭੇਜ ਦੇਂਦਾ ਸੀ। ਇਸੇ ਤਰ੍ਹਾਂ ਉਸ ਨੇ ਪੱਟੀ ਦੇ ਨਵਾਬ ਨੂੰ ਵੀ ਸਿੱਖਾਂ 'ਤੇ ਥੋੜ੍ਹੀ-ਬਹੁਤ ਸਖਤੀ ਕਰਨ ਦੀ ਹਦਾਇਤ ਦੇ ਰੱਖੀ ਸੀ। ਭਾਈ ਤਾਰਾ ਸਿੰਘ ਦੇ ਪਿੰਡ, ਡੱਲ ਤੇ ਵਾਂ, ਪੱਟੀ ਅਤੇ ਅੰਮ੍ਰਿਤਸਰ ਦੇ ਵਿਚਕਾਰ ਪੈਂਦੇ ਸਨ। ਇਨ੍ਹਾਂ ਪਿੰਡਾਂ ਦੇ ਨੇੜੇ ਹੀ, ਪੰਨੂ ਜੱਟ ਮੁਸਲਮਾਨਾਂ ਦਾ ਪਿੰਡ ਨੌਸ਼ਹਿਰਾ ਸੀ (ਹੁਣ ਇਸ ਨੂੰ ਨੌਸ਼ਹਿਰਾਂ ਪੰਨੂਆਂ ਆਖਦੇ ਹਨ)। ਇੱਥੋਂ ਦਾ ਚੌਧਰੀ ਸਾਹਿਬ ਰਾਏ ਸੀ। ਸਾਹਿਬ ਰਾਏ ਵੀ ਹੋਰ ਚੌਧਰੀਆਂ ਵਾਂਗ ਧੱਕੇ-ਖੋਰ ਸੀ। ਉਸ ਦੇ ਘੋੜੇ ਚਰਦਿਆਂ-ਚਰਦਿਆਂ ਅਕਸਰ ਗ਼ਰੀਬ ਕਿਰਸਾਨਾਂ ਦੇ ਖੇਤਾਂ ਵਿਚ ਜਾ ਵੜਦੇ ਸਨ ਤੇ ਫਸਲਾਂ ਦਾ ਨੁਕਸਾਨ ਕਰ ਦੇਂਦੇ ਸੀ। ਭੜਾਣਾ ਪਿੰਡ ਦੇ ਦੋ ਸਿੱਖ, ਮਾਛੀ ਸਿੰਘ ਤੇ ਗੁਰਬਖਸ਼ ਸਿੰਘ, ਵੀ ਸਾਹਿਬ ਰਾਏ ਦੇ ਇਸ ਧੱਕੇ ਦਾ ਸ਼ਿਕਾਰ ਸਨ। ਇਸ ਧੱਕੇ ਤੋਂ ਤੰਗ ਆ ਕੇ ਜਦ ਉਨ੍ਹਾਂ ਸਾਹਿਬ ਰਾਏ ਨੂੰ ਸ਼ਿਕਾਇਤ ਕੀਤੀ ਤਾਂ ਉਹ ਅੱਗੋਂ ਆਕੜ ਕੇ ਬੋਲਿਆ "ਤੁਸੀਂ ਘੋੜੇ ਬੰਨ੍ਹ ਕੇ ਰੱਖਣ ਦੀ ਗੱਲ ਕਰਦੇ ਹੋ ਮੈਂ ਤਾਂ ਤੁਹਾਡੇ ਕੇਸ ਮੁੰਨ ਕੇ ਉਨ੍ਹਾਂ ਦੇ ਰੱਸੇ ਬਣਾ ਕੇ ਉਨ੍ਹਾਂ ਨਾਲ ਇਨ੍ਹਾਂ ਘੋੜਿਆਂ ਨੂੰ ਬੰਨ੍ਹਾਂਗਾ।" ਇਨ੍ਹਾਂ ਦੋਹਾਂ ਸਿੱਖਾਂ ਨੇ ਇਹ ਵਾਰਤਾ ਭਸਿਓਂ (ਭੁੱਸਾ) ਪਿੰਡ ਦੇ

ਸਰਦਾਰ ਬਘੇਲ ਸਿੰਘ ਅਤੇ ਅਮਰ ਸਿੰਘ ਢਿੱਲੋਂ ਨੂੰ ਜਾ ਦੱਸੀ। ਇਸ ਮਗਰੋਂ ਇਕ ਦਿਨ ਜਦ ਸਾਹਿਬ ਰਾਏ ਦੀ ਇਕ ਘੋੜੀ ਸਿੱਖਾਂ ਦੇ ਖੇਤਾਂ ਵਿਚ ਚਰ ਰਹੀ ਸੀ ਤਾਂ ਢਿੱਲੋਂ ਭਰਾਵਾਂ ਨੇ ਉਹ ਘੋੜੀ ਫੜ ਲਈ ਅਤੇ ਘਰਿਆਲਾ ਪਿੰਡ ਦੇ ਭਾਈ ਲਖਮੀਰ ਸਿੰਘ ਕੋਲ ਪਹੁੰਚਾ ਦਿਤੀ ਅਤੇ ਨਾਲ ਹੀ ਉਸ ਨੂੰ ਇਸ ਦੀ ਹਕੀਕਤ ਵੀ ਦਸ ਦਿੱਤੀ। ਲਖਮੀਰ ਸਿੰਘ ਨੇ ਉਹ ਘੋੜੀ ਦੂਰ ਜੰਗਲ ਦੇਸ ਵਿਚ ਜਾ ਵੇਚੀ ਤੇ ਇਸ ਚੋਂ ਮਿਲੇ ਪੈਸੇ ਭਾਈ ਤਾਰਾ ਸਿੰਘ ਦੇ ਹਵਾਲੇ ਕਰ ਦਿਤੇ। ਭਾਈ ਤਾਰਾ ਸਿੰਘ ਨੇ ਸਿੱਖ ਮੁਸਾਫਿਰਾਂ ਵਾਸਤੇ ਇਕ ਲੰਗਰ ਸ਼ੁਰੂ ਕੀਤਾ ਹੋਇਆ ਸੀ। ਉਸ ਨੇ ਉਸ ਰਕਮ ਨਾਲ ਲੰਗਰ ਦੀ ਰਸਦ ਲੈ ਆਂਦੀ। (ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼,* ਸਫ਼ੇ 187-189, ਭਾਈ ਵੀਰ ਸਿੰਘ ਸੰਪਾਦਕ, 1982 ਦੀ ਐਡੀਸ਼ਨ)।

ਜਦ ਇਸ ਦੀ ਖ਼ਬਰ ਸਾਹਿਬ ਰਾਏ ਨੂੰ ਮਿਲੀ ਤਾਂ ਉਸ ਨੇ ਖੋਜੀਆਂ ਦੀ ਮਦਦ ਨਾਲ ਘੋੜੀ ਦੀ ਪੈੜ ਲੱਭ ਲਈ। ਇਸ ਦੀ ਖ਼ਬਰ ਇਨ੍ਹਾਂ ਸਿੱਖਾਂ (ਬਘੇਲ ਸਿੰਘ, ਅਮਰ ਸਿੰਘ, ਲਖਮੀਰ ਸਿੰਘ) ਨੂੰ ਵੀ ਪਹੁੰਚ ਗਈ। ਉਹ ਘਰੋਂ ਦੌੜ ਕੇ ਭਾਈ ਤਾਰਾ ਸਿੰਘ ਕੋਲ ਪਹੁੰਚ ਗਏ ਤੇ ਪਨਾਹ ਮੰਗ ਲਈ। ਉਧਰ ਜਦ ਸਹਿਬ ਰਾਏ ਨੂੰ ਉਨ੍ਹਾਂ ਦੇ ਡੱਲ-ਵਾਂ ਪੁੱਜਣ


ਭਾਈ ਤਾਰਾ ਸਿੰਘ ਜੀ ਸ਼ਹੀਦ

ਦਾ ਪਤਾ ਲੱਗਾ ਤਾਂ ਉਹ ਕੁਝ ਬੰਦੇ ਲੈ ਕੇ ਉੱਥੇ ਆ ਗਿਆ ਅਤੇ ਉਸ ਨੇ ਤਾਰਾ ਸਿੰਘ ਨੂੰ 'ਘੋੜੀ ਦੇ ਚੋਰ' ਉਸ ਦੇ ਹਵਾਲੇ ਕਰਨ ਵਾਸਤੇ ਕਿਹਾ। ਇਸ 'ਤੇ ਤਾਰਾ ਸਿੰਘ ਨੇ ਕਿਹਾ "ਧੱਕਾ ਜ਼ੋਰੀ ਤੂੰ ਆਪ ਕਰਦਾ ਏਂ ਤੇ ਚੋਰ ਏਥੋਂ ਲਭਦਾ ਏਂ। ਇਹ ਚੋਰ ਨਹੀਂ, ਇਨ੍ਹਾਂ ਨੇ ਤਾਂ ਆਪ ਇਨਸਾਫ਼ ਕਾਇਮ ਕੀਤਾ ਹੈ।" ਇਹ ਸੁਣ ਕੇ ਸਾਹਿਬ ਰਾਏ, ਪੱਟੀ ਦੇ ਫ਼ੌਜਦਾਰ ਕੋਲ ਚਲਾ ਗਿਆ ਅਤੇ ਉਸ ਨੇ ਤਾਰਾ ਸਿੰਘ ਡੱਲ-ਵਾਂ ਦੇ ਖ਼ਿਲਾਫ਼ ਝੂਠੀਆਂ ਕਹਾਣੀਆਂ ਬਣਾ ਕੇ ਸੁਣਾਈਆਂ। ਉਨ੍ਹਾਂ ਨੇ ਤਾਰਾ ਸਿੰਘ ਨੂੰ ਇਕ ਵੱਡਾ ਬਾਗ਼ੀ ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨਵਾਬ ਨੂੰ ਇਹ ਵੀ ਦੱਸਿਆ ਕਿ ਤਾਰਾ ਸਿੰਘ ਕੋਲ ਅਕਸਰ ਦਸ-ਵੀਹ ਬਾਗ਼ੀ ਸਿੱਖ ਠਹਿਰੇ ਰਹਿੰਦੇ ਸਨ ਅਤੇ ਹਰ ਰੋਜ਼ ਪੰਜ ਦਸ ਹੋਰ ਵੀ ਆਉਂਦੇ-ਜਾਂਦੇ ਰਹਿੰਦੇ ਹਨ। ਇਨ੍ਹਾਂ ਵਿਚੋਂ ਕਈਆਂ ਕੋਲ ਹਥਿਆਰ ਵੀ ਹੁੰਦੇ ਹਨ। ਇਹ ਸੁਣ ਕੇ ਨਵਾਬ ਨੇ ਸਾਹਿਬ ਰਾਏ ਨਾਲ 80 ਪਿਆਦੇ ਤੇ 25 ਘੋੜ-ਸਵਾਰ ਭੇਜ ਦਿੱਤੇ ਤੇ ਕਿਹਾ ਕਿ ਮੈਂ ਆਪ ਵੀ ਹੋਰ ਫ਼ੌਜ ਲੈ ਕੇ ਆ ਰਿਹਾ ਹਾਂ।

ਸਾਹਿਬ ਰਾਏ ਨੇ ਅਗਲੀ ਸਵੇਰ ਚੜ੍ਹਦਿਆਂ ਹੀ ਪਿੰਡ ਡਲ-ਵਾਂ ਨੂੰ ਘੇਰਾ ਪਾਉਣ ਵਾਸਤੇ ਕੂਚ ਕਰ ਦਿਤਾ। ਅਚਾਣਕ ਉਸ ਵੇਲੇ ਇਕ ਸਿੱਖ ਬਘੇਲ ਸਿੰਘ ਜੰਗਲ ਪਾਣੀ ਵਾਸਤੇ ਖੇਤਾਂ ਵੱਲ ਆਇਆ ਤੇ ਉਸ ਨੇ ਇਹ ਮੁਗ਼ਲ ਫ਼ੌਜੀ ਵੇਖੇ। ਉਸ ਨੇ ਪਿੱਛੇ ਜਾ ਕੇ ਖ਼ਬਰ ਕਰਨ ਦੀ ਬਜਾਇ ਲਲਕਾਰਾ ਮਾਰ ਕੇ ਜੈਕਾਰਾ ਛੱਡਿਆ। ਸਾਹਿਬ ਰਾਏ ਨੇ ਉਸ ਨੂੰ ਪਛਾਣ ਲਿਆ ਤੇ ਕਿਹਾ ਕਿ ਇਸ ਨੇ ਹੀ ਘੋੜੀ ਚੁਰਾਈ ਹੈ। ਇਹ ਸੁਣ ਕੇ ਫ਼ੌਜ ਉਸ 'ਤੇ ਟੁੱਟ ਪਈ ਉਹ ਵੀ ਫ਼ੌਜ ਦੇ ਵਿਚ ਜਾ ਵੜਿਆ ਅਤੇ ਲੜਾਈ ਸ਼ੁਰੂ ਕਰ ਦਿਤੀ। ਇਸ ਲੜਾਈ ਵਿਚ ਫ਼ੌਜਦਾਰ ਦਾ ਭਤੀਜਾ ਮਾਰਿਆ ਗਿਆ। ਇਸ ਤੋਂ ਇਲਾਵਾ ਹੋਰ ਵੀ ਕਈ ਮੁਗ਼ਲ ਹੱਥੋ-ਹੱਥੀ ਲੜਾਈ ਵਿਚ ਮਾਰੇ ਗਏ। ਫ਼ੌਜਦਾਰ ਦੇ ਭਤੀਜੇ ਦੀ ਮੌਤ ਮਗਰੋਂ ਸਾਹਿਬ ਰਾਏ ਭੱਜ ਨਿਕਲਿਆ। ਭੱਜਦੇ ਫ਼ੌਜੀਆਂ ਵਿਚੋਂ ਇਕ ਨੇ ਪਿੱਛੇ ਗੋਲੀ ਚਲਾਈ ਜਿਹੜੀ ਬਘੇਲ ਸਿੰਘ ਦੇ ਪੱਟ ਵਿਚ ਲਗੀ। ਸਾਹਿਬ ਰਾਏ ਨੇ ਡੱਲ-ਵਾਂ ਤੋਂ ਦੌੜ ਕੇ ਪਿੰਡ ਮਾੜੀ ਕੰਬੋ ਕੀ ਵਿਚ ਜਾ ਪੜਾਅ ਕੀਤਾ।

ਸਾਹਿਬ ਰਾਏ ਦੇ ਭੱਜ ਜਾਣ ਮਗਰੋਂ ਮੁਕਾਮੀ ਲੋਕਾਂ ਨੇ ਭਾਈ ਤਾਰਾ ਸਿੰਘ ਨੂੰ ਕਿਹਾ ਕਿ ਉਹ ਉੱਥੋਂ ਚਲੇ ਜਾਣ ਕਿਉਂਕਿ ਫ਼ੌਜਦਾਰ ਦਾ ਭਤੀਜਾ ਮਰਨ ਮਗਰੋਂ ਮੁਗ਼ਲਾਂ ਵੱਲੋਂ ਵੱਡਾ ਹਮਲਾ ਯਕੀਨਨ ਹੋਵੇਗਾ। ਉਲਟਾ ਤਾਰੂ ਸਿੰਘ ਨੇ ਸਾਥੀ ਸਿੱਖਾਂ ਨੂੰ ਕਿਹਾ ਕਿ ਮੈਨੂੰ ਤਾਂ ਸ਼ਹੀਦ ਹੋਣਾ ਹੀ ਪੈਣਾ ਹੈ ਪਰ ਤੁਸੀਂ ਤਾਂ ਖਿਸਕ ਜਾਓ। ਸਾਰੇ ਜਣੇ ਕਿਉਂ ਜਾਣ ਗਵਾਈਏ। ਪਰ ਬਹੁਤੇ ਸਿੱਖਾਂ ਨੇ ਕਿਹਾ ਕਿ ਅਸੀਂ ਤਾਂ ਤੁਹਾਡੇ ਨਾਲ ਹੀ ਸ਼ਹੀਦ ਹੋਣਾ ਮਨਜ਼ੂਰ ਕਰਾਂਗੇ। ਤਾਰਾ ਸਿੰਘ ਨਾਲ ਖੜ੍ਹਣ ਵਾਲੇ ਸਿੱਖਾਂ ਵਿਚ ਸਨ: ਵਸਾਵਾ ਸਿੰਘ, ਕੁਇਰ ਸਿੰਘ ਬ੍ਰਾਹਮਣ ਪਿੰਡ ਝੱਲੀਆਂ (ਇਹ ਮੁਕਤਸਰ ਵਿਚ 29 ਦਸੰਬਰ 1705 ਦੇ ਦਿਨ ਸ਼ਹੀਦ ਹੋਣ ਵਾਲੇ ਸੀਤਲ ਸਿੰਘ ਦੇ ਪਰਿਵਾਰ ਵਿੱਚੋਂ ਸੀ), ਸੂਰਾ ਸਿੰਘ ਤਰਖਾਣ ਖਾਲੜਾ, ਸਮੁੰਦ ਸਿੰਘ ਤੇ ਝਾਬ ਸਿੰਘ ਮੁਲਤਾਨੀ, ਲਖਮੀਰ ਸਿੰਘ ਸੰਧੂ ਘਰਿਆਲਾ, ਮਾਲੀ ਸਿੰਘ ਤੇ ਗੁਰਬਖਸ਼ ਸਿੰਘ ਭੱਲਾ ਪਿੰਡ ਭੜਾਣਾ, ਭੀਮ ਸਿੰਘ ਤੇ ਬਾਦਲ ਸਿੰਘ ਪਿੰਡ ਰੱਤੋਕੇ, ਮੇਘ ਸਿੰਘ ਗਿਲ ਮਦਰਾਂ, ਹਾਤਾ ਸਿੰਘ ਚੁਘ, ਬੁਲਾਕਾ ਸਿੰਘ ਸੇਖੋਂ ਸਾਂਝਣਾ, ਜੋਧ ਸਿੰਘ

ਬਾਜਵਾ ਨਾਰੋਵਾਲ, ਭੋਗੜ ਸਿੰਘ ਤੇ ਰਸਾਲ ਸਿੰਘ ਪਿਸ਼ੌਰੀਏ, ਅਮਰ ਸਿੰਘ (ਭਰਾ ਬਘੇਲ ਸਿੰਘ ਭਸਯੋਵਾਲ) ਵਗੈਰਾ ਕੁਲ 22 ਸਿੰਘ। (ਰਤਨ ਸਿੰਘ ਭੰਗੂ, ਸਫ਼ਾ 192)।

ਉਧਰ ਫ਼ੌਜਦਾਰ ਨੂੰ ਜਦ ਭਤੀਜੇ ਮਰਨ ਦੀ ਖ਼ਬਰ ਮਿਲੀ ਤਾਂ ਉਸ ਨੇ 900 ਸਿਪਾਹੀ (ਕੇਸਰ ਸਿੰਘ ਛਿਬਰ 900 ਤੇ ਰਤਨ ਸਿੰਘ ਭੰਗੂ ਇਹ ਗਿਣਤੀ 2200 ਲਿਖਦਾ ਹੈ) ਡੱਲ-ਵਾਂ ਪਿੰਡ ਵਲ ਟੋਰ ਦਿਤੇ। ਹੁਣ 9 ਜੂਨ 1726 ਦੇ ਦਿਨ ਡੱਲ-ਵਾਂ ਵਿਚ ਗਹਿ-ਗੱਚ ਲੜਾਈ ਹੋਈ। ਮੁਗਲ ਫ਼ੌਜ ਦਾ ਕਮਾਂਡਰ ਮੋਮਨ ਖ਼ਾਨ ਕਸੂਰੀ ਹਾਥੀ 'ਤੇ ਸਵਾਰ ਹੋ ਕੇ ਲੜ ਰਿਹਾ ਸੀ। ਉਸ ਦਾ ਇਕ ਜਰਨੈਲ ਤਕੀ ਖ਼ਾਨ ਕੁਝ ਵਧੇਰੇ ਹੀ ਜ਼ੋਰ ਨਾਲ ਲੜ ਰਿਹਾ ਸੀ। ਇਕ ਮੌਕੇ 'ਤੇ ਉਹ ਗਰਜ ਕੇ ਬੋਲਿਆ "ਤਾਰਾ ਸਿੰਘ ਕਿੱਥੇ ਹੈ।" ਤਾਰਾ ਸਿੰਘ ਨੇ ਉਸ ਨੂੰ ਪਛਾਣ ਲਿਆ। ਤਕੀ ਖ਼ਾਨ ਦਾ ਸਾਰਾ ਹੀ ਜਿਸਮ ਸੰਜੋਅ ਨਾਲ ਢਕਿਆ ਹੋਇਆ ਸੀ ਤੇ ਸਿਰਫ਼ ਚਿਹਰਾ ਹੀ ਨੰਗਾ ਸੀ। ਤਾਰਾ ਸਿੰਘ ਨੇ ਨੇਜ਼ੇ ਦਾ ਨਿਸ਼ਾਨਾ ਬੰਨ੍ਹ ਕੇ ਉਸ ਦੇ ਮੂੰਹ ਤੇ ਮਾਰਿਆ ਤੇ ਉਹ ਬੁਰੀ ਤਰ੍ਹਾਂ ਜ਼ਖਮੀ ਹੋ ਕੇ ਪਿੱਛੇ ਭੱਜਾ। ਮੋਮਨ ਖ਼ਾਨ ਨੇ ਮੂੰਹ 'ਚੋਂ ਲਹੂ ਵਗਦਾ ਵੇਖ ਕੇ ਪੁਛਿਆ "*ਤਕੀ ਖ਼ਾਨ ਜੀ ਪਾਨ ਖਾ ਰਹੇ ਹੋ?*" ਤਾਂ ਤਕੀ ਖ਼ਾਨ ਨੇ ਜਵਾਬ ਦਿਤਾ "*ਹਾਂ, ਤਾਰਾ ਸਿੰਘ ਪਾਨ ਵੰਡ ਰਿਹਾ ਹੈ। ਆਪ ਵੀ ਲੈ ਲਓ।*"

ਇਸ ਵੇਲੇ ਤਕ ਬਹੁਤ ਸਾਰੇ ਮੁਗ਼ਲ ਸਿਪਾਹੀ ਮਾਰੇ ਜਾ ਚੁਕੇ ਸਨ। ਹੁਣ ਮੋਮਨ ਖ਼ਾਨ ਨੇ ਹਾਥੀ ਅੱਗੇ ਲਿਆਉਣ ਵਾਸਤੇ ਕਿਹਾ। ਭੀਮ ਸਿੰਘ ਨੇ ਤਲਵਾਰ ਦਾ ਵਾਰ ਹਾਥੀ ਦੇ ਮਹਾਵਤ 'ਤੇ ਕੀਤਾ ਪਰ ਉਸ ਨੇ ਅੰਕਸ ਅੱਗੇ ਕਰ ਦਿਤਾ ਜਿਸ ਨਾਲ ਭੀਮ ਸਿੰਘ ਦੀ ਤਲਵਾਰ ਟੁਟ ਗਈ। ਉਸ ਨੇ ਟੁੱਟੀ ਹੋਈ ਤਲਵਾਰ ਨਾਲ ਹੀ ਮਹਾਵਤ ਦਾ ਸਿਰ ਵੱਢ ਦਿਤਾ ਤੇ ਹਾਥੀ ਨੂੰ ਪੁੱਠਾ ਮੋੜ ਦਿਤਾ। ਹਾਥੀ ਫ਼ੌਜਾਂ ਨੂੰ ਲਿਤਾੜਦਾ ਪਿੱਛੇ ਦੌੜਿਆ। ਇਹ ਲੜਾਈ ਸ਼ਾਮ ਤਕ ਲੜਾਈ ਚਲਦੀ ਰਹੀ। ਹਨੇਰਾ ਪੈਣ 'ਤੇ ਲੜਾਈ ਬੰਦ ਹੋ ਗਈ। ਅਗਲੀ ਸਵੇਰ ਮੋਮਨ ਖ਼ਾਨ ਨੇ ਸਿਰਫ਼ ਬੰਦੂਕਾਂ ਹੀ ਵਰਤੀਆਂ ਤੇ ਇੰਞ ਭਾਈ ਤਾਰਾ ਸਿੰਘ ਅਤੇ ਬਾਕੀ ਸਿੰਘ ਵੀ ਸ਼ਹੀਦ ਹੋ ਗਏ। ਇਹ ਸ਼ਹੀਦੀਆਂ 9 ਜੂਨ 1726 ਦੇ ਦਿਨ ਹੋਈਆਂ ਸਨ। *ਇਕ ਹੋਰ ਸੋਮਾ ਇਹ ਘਟਨਾ 14 ਜਨਵਰੀ 1723 ਦੀ ਲਿਖਦਾ ਹੈ।* (ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼,* ਸਫ਼ੇ 189-198, ਸੰਪਾਦਕ ਭਾਈ ਵੀਰ ਸਿੰਘ, 1982 ਦੀ ਐਡੀਸ਼ਨ)।

### ਸਿੱਖਾਂ ਵਲੋਂ ਅਸਲਾ ਤੇ ਖ਼ਜ਼ਾਨਾ ਲੁੱਟਣ ਦਾ ਗੁਰਮਤਾ

ਭਾਈ ਤਾਰਾ ਸਿੰਘ ਦੀ ਸ਼ਹੀਦੀ ਖ਼ਬਰ ਨਾਲ ਸਿੱਖਾਂ ਵਿਚ ਬੜਾ ਰੋਹ ਫੈਲਿਆ। ਭਾਈ ਤਾਰਾ ਸਿੰਘ ਇਕ ਸਿੱਖ ਸਨ ਜੋ ਹਰ ਲੋੜਵੰਦ ਦੀ ਮਦਦ ਕਰਦੇ ਸਨ ਅਤੇ ਆਏ-ਗਏ ਦੀ ਸੇਵਾ ਸੰਭਾਲ ਕਰਦੇ ਸਨ। ਕੇਸਰ ਸਿੰਘ ਛਿਬਰ ਦੇ ਲਫ਼ਜ਼ਾਂ ਵਿਚ:

*ਤਾਰਾ ਸਿੰਘ ਜ਼ਿਮੀਦਾਰ ਡਲ ਵਾਂਇ ਵਿਚ ਰਹੇ ।*
*ਕਰੇ ਕਿਰਤ ਧਰਮ ਦੀ, ਸਿਖ ਸਾਧ ਸੰਤ ਟਹਲ ਵਿਚਿ ਅਹੇ ।*
*ਬੇ ਪ੍ਰੋਜਨ ਨਉਂ ਸੈ ਫਉਜ ਚੜਿ ਗਈ ।*
*ਉਹ ਭੀ ਸਿਖ ਲੜਿਆ ਜੁਧੁ ਕੀਤਾ, ਓੜਕ ਇਨ੍ਹਾਂ ਮਾਰਿਆ, ਨਗਰੀ ਲੁੱਟ ਲਈ ।*

ਸਿੱਖਾਂ ਨੇ ਇਕ ਇੱਕਠ ਕਰ ਕੇ ਭਾਈ ਤਾਰਾ ਸਿੰਘ ਦੀ ਸ਼ਹੀਦੀ ਬਾਰੇ ਵਿਚਾਰ ਕੀਤੀ। ਇਕ ਕਿਰਤੀ, ਸੇਵਾਦਾਰ, ਜਰਨੈਲ (ਜਿਸ ਨੇ 12 ਅਪਰੈਲ 1709 ਦੇ ਦਿਨ ਪੱਟੀ ਦਾ ਚੌਧਰੀ ਹਰ ਸਹਾਇ ਮਾਰਿਆ ਸੀ) ਨੂੰ ਸ਼ਹੀਦ ਕਰਨਾ ਸਿੱਖਾਂ ਵਾਸਤੇ ਸਚਮੁਚ ਇਕ ਵੱਡਾ ਧੱਕਾ ਸੀ। ਇਸ ਧੱਕੇ ਬਦਲੇ ਜ਼ਾਲਮਾਂ ਨੂੰ ਸਜ਼ਾ ਦੇਣ ਵਾਸਤੇ ਗੁਰਮਤਾ ਕੀਤਾ ਕਿ:

1. ਸ਼ਾਹੀ ਖ਼ਜ਼ਾਨੇ ਲੁੱਟੇ ਜਾਣ
2. ਘੋੜੇ ਤੇ ਹਥਿਆਰ ਲੁੱਟੇ ਅਤੇ ਖੋਹੇ ਜਾਣ
3. ਮੁਗ਼ਲ ਹਕੂਮਤ ਦੇ ਮੁਖ਼ਬਰਾਂ ਤੇ ਮਦਦਗਾਰਾਂ ਨੂੰ ਸੋਧਿਆ ਜਾਵੇ

ਇਨ੍ਹਾਂ ਦਿਨਾਂ ਵਿਚ ਹੀ (ਜੁਲਾਈ-ਅਗਸਤ 1726) ਸਿੱਖਾਂ ਨੂੰ ਪਤਾ ਲਗਾ ਕਿ ਕਸੂਰ ਤੋਂ ਲਾਹੌਰ ਵਲ ਸਰਕਾਰੀ ਖ਼ਜ਼ਾਨਾ ਢੋਇਆ ਜਾ ਰਿਹਾ ਹੈ। ਸਿੱਖਾਂ ਨੇ ਖੁੱਡੀਆਂ, ਕਾਨ੍ਹਾ-ਕਾਛਾ (ਜ਼ਿਲਾ ਲਾਹੌਰ) ਤੇ ਚਵਿੰਡਾ (ਜ਼ਿਲ੍ਹਾ ਅੰਮ੍ਰਿਤਸਰ) ਕੋਲ ਨਾਕੇ ਲਾ ਕੇ ਫ਼ੌਜ ਤੋਂ ਖ਼ਜ਼ਾਨਾ, ਘੋੜੇ ਤੇ ਹਥਿਆਰ ਖੋਹ ਲਏ। ਇਕ ਅੰਦਾਜ਼ੇ ਮੁਤਾਬਿਕ ਇਹ ਖ਼ਜ਼ਾਨਾ ਪੰਜ ਲਖ ਰੁਪੈ ਦੇ ਕਰੀਬ ਸੀ। ਇਸ ਮਗਰੋਂ ਸਤੰਬਰ 1726 ਵਿਚ ਸਿੱਖਾਂ ਨੇ ਮੁਰਤਜ਼ਾ ਖ਼ਾਨ ਦੇ ਘੋੜਿਆਂ ਦਾ ਕਾਫ਼ਲਾ ਵੀ ਲੁੱਟਿਆ। ਬੁਧ ਸਿੰਘ ਸੁਕਰਚੱਕੀਆ ਤੇ ਬਾਘ ਸਿੰਘ ਹੱਲੋਵਾਲੀਆ ਨੇ ਬਿਆਸ ਦਰਿਆ ਦੇ ਕੰਢੇ 'ਤੇ, ਗੋਇੰਦਵਾਲ ਕੋਲ, ਦਿੱਲੀ ਤੋਂ ਪਿਸ਼ਾਵਰ ਜਾਂਦਾ, ਇਕ ਸੱਤ ਸੌ ਘੋੜਿਆਂ ਦਾ ਕਾਫ਼ਲਾ ਵੀ ਲੁੱਟਿਆ ਜਿਸ ਨਾਲ ਸਿੱਖਾਂ ਨੂੰ ਬਹੁਤ ਸਾਰਾ ਸੋਨਾ, ਚਾਂਦੀ ਤੇ ਹੋਰ ਸਾਮਾਨ ਵੀ ਹੱਥ ਲੱਗਾ। ਪਰ ਸਿੱਖਾਂ ਨੇ ਇਹ ਸਾਰਾ ਕੁਝ ਦੌਲਤ ਜਮ੍ਹਾ ਕਰਨ ਵਾਸਤੇ ਨਹੀਂ ਬਲਕਿ ਮੁਗ਼ਲਾਂ ਦਾ ਨਿਜ਼ਾਮ ਹਿਲਾਉਣ ਵਾਸਤੇ ਕੀਤਾ ਸੀ। 1727 ਵਿਚ ਇਕ ਵਾਰ ਸਿੱਖਾਂ ਨੇ ਹਰਿਗੋਬਿੰਦਪੁਰ ਕੋਲ ਇਕ ਕਾਫ਼ਲਾ ਲੁੱਟ ਲਿਆ। ਜਦ ਉਨ੍ਹਾਂ ਨੂੰ ਪਤਾ ਲਗਾ ਕਿ ਇਸ ਸਾਮਾਨ ਦੀ ਰਕਮ ਅਜੇ ਸਰਕਾਰ ਨੇ ਨਹੀਂ ਸੀ ਤਾਰੀ ਤਾਂ ਉਹ (ਸਿੱਖ) ਉਸ ਖ਼ਜ਼ਾਨੇ ਦੇ ਅਸਲ ਮਾਲਕ ਲਾਲਾ ਪਰਤਾਪ ਚੰਦ ਸਿਆਲਕੋਟੀ ਨੂੰ ਲੱਭ ਕੇ ਉਸ ਦੇ ਘਰ ਤਕ ਆਪ ਸਾਰਾ ਮਾਲ-ਮੱਤਾ ਪਹੁੰਚਾ ਕੇ ਆਏ। ਇਹ ਸਾਰੇ ਐਕਸ਼ਨ 1726-27 ਵਿਚ ਹੋਏ ਸਨ।

ਸਿੱਖਾਂ ਵੱਲੋਂ ਇਹ ਐਕਸ਼ਨ ਕਰਨ ਨਾਲ ਹਕੂਮਤ ਨੂੰ ਅਹਿਸਾਸ ਹੋ ਗਿਆ ਕਿ ਤਾਰਾ ਸਿੰਘ ਡੱਲ-ਵਾਂ ਦੀ ਸ਼ਹੀਦੀ ਦਾ ਜਵਾਬੇ-ਅਮਲ ਸ਼ੁਰੂ ਹੋ ਗਿਆ ਹੈ। ਜਿਥੇ ਉਹ ਸੋਚਦੇ ਸਨ ਕਿ ਇਸ ਸ਼ਹੀਦੀ ਨਾਲ ਸਿੱਖ ਡਰ ਜਾਂ ਦਹਿਲ ਜਾਣਗੇ ਉੱਥੇ ਸਿੱਖਾਂ ਨੇ ਪਰਤਵਾਂ ਵਾਰ ਕਰ ਕੇ ਹਕੂਮਤ ਨੂੰ ਹਿਫ਼ਾਜ਼ਤ ਵਲ (defensive 'ਤੇ) ਪਾ ਦਿਤਾ। ਇਸ ਵੇਲੇ ਲਾਹੌਰ ਦਾ ਸੂਬੇਦਾਰ ਅਬਦੁਸ ਸਮਦ ਖ਼ਾਨ ਸੀ। ਇਹ ਉਹੀ ਹਾਕਮ ਸੀ ਜਿਸ ਦੀ ਅਗਵਾਈ ਵਿਚ ਮੁਗ਼ਲ ਫ਼ੌਜਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਗ੍ਰਿਫ਼ਤਾਰ ਕੀਤਾ ਸੀ ਅਤੇ ਹਜ਼ਾਰਾਂ ਸਿੱਖਾਂ ਨੂੰ ਸ਼ਹੀਦ ਕੀਤਾ ਸੀ। ਪਰ ਹੁਣ ਦਿੱਲੀ ਦੇ ਤਖ਼ਤ 'ਤੇ ਮੁਹੰਮਦ ਸ਼ਾਹ "ਰੰਗੀਲਾ" ਦੇ ਬੈਠਣ ਮਗਰੋਂ ਉਸ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿਚ ਕੋਈ ਖ਼ਾਸ ਦਿਲਚਸਪੀ ਨਹੀਂ ਲਈ ਸੀ। ਇਸ ਦਾ ਕਾਰਨ ਜਿਥੇ ਉਸ ਦੀ ਅੱਯਾਸ਼ ਤਬੀਅਤ ਸੀ, ਉੱਥੇ ਸਿੱਖਾਂ ਵਲੋਂ ਕੋਈ ਵੱਡੀ ਮੁਹਿੰਮ ਨਾ ਹੋਣ ਕਾਰਨ ਦਿੱਲੀ ਵਾਲਿਆਂ ਨੂੰ ਕੋਈ ਖ਼ਤਰਾ

ਮਹਿਸੂਸ ਨਹੀਂ ਸੀ ਹੁੰਦਾ। ਪੰਜਾਬ ਵਿਚ ਵੀ ਅਬਦੁਸ ਸਮਦ ਖ਼ਾਨ ਦੇ ਪੈਰ ਪੱਕੇ ਹੋ ਚੁਕੇ ਸਨ। ਉਸ ਦੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵੀ ਠੰਡੀ ਪੈ ਚੁਕੀ ਸੀ। ਉਹ ਖ਼ੁਦ ਵੀ ਦੌਲਤ ਇਕੱਠੀ ਕਰਨ ਵਿਚ ਮਸਤ ਹੋ ਗਿਆ ਸੀ ਤੇ ਉਹ ਵੀ ਸਿੱਖਾਂ ਤੋਂ ਕੋਈ ਵਧੇਰੇ ਖ਼ਤਰਾ ਮਹਿਸੂਸ ਨਹੀਂ ਸੀ ਕਰ ਰਿਹਾ। ਪਰ ਭਾਈ ਤਾਰਾ ਸਿੰਘ ਦੀ ਸ਼ਹੀਦੀ ਮਗਰੋਂ ਸਿੱਖ ਜੱਥਿਆਂ ਵੱਲੋਂ ਕੀਤੇ ਹਮਲਿਆਂ ਨੇ ਉਸ ਨੂੰ ਵੀ ਹਿਲਾ ਕੇ ਰੱਖ ਦਿਤਾ। ਸਿੱਖਾਂ ਦੇ ਇਹ ਐਕਸ਼ਨ ਕਾਫ਼ੀ ਦੇਰ ਤਕ, ਰੁਕ-ਰੁਕ ਕੇ, ਚਲਦੇ ਰਹੇ। ਇਸ ਨੂੰ ਮਹਿਸੂਸ ਕਰ ਕੇ ਦਿੱਲੀ ਦੇ ਹਾਕਮਾਂ ਨੇ ਅਬਦੁਸ ਸਮਦ ਖ਼ਾਨ (ਜੋ 1713 ਤੋਂ ਲਾਹੌਰ ਦਾ ਸੂਬੇਦਾਰ ਚਲਿਆ ਆ ਰਿਹਾ ਸੀ) ਨੂੰ 1726 ਵਿਚ ਮੁਲਤਾਨ ਦਾ ਗਵਰਨਰ ਬਣਾ ਦਿਤਾ (ਜਿੱਥੇ ਉਹ ਸਿੱਖਾਂ ਹੱਥੋਂ ਸਜ਼ਾ ਮਿਲਣ ਤੋਂ ਬਚ ਗਿਆ ਅਤੇ 1737 ਵਿਚ ਮਰ ਗਿਆ) ਤੇ ਉਸ ਦੀ ਥਾਂ 'ਤੇ ਉਸ ਦੇ ਪੁੱਤਰ ਜ਼ਕਰੀਆ ਖ਼ਾਨ (ਜੋ 1713 ਤੋਂ 1720 ਤਕ ਜੰਮੂ ਤੇ 1720 ਤੋਂ 1726 ਤਕ ਕਸ਼ਮੀਰ ਦਾ ਸੂਬੇਦਾਰ ਸੀ) ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿਤਾ। ਜ਼ਕਰੀਆ ਖ਼ਾਨ ਨੇ ਆਉਂਦਿਆਂ ਹੀ ਸਭ ਤੋਂ ਪਹਿਲਾ ਐਕਸ਼ਨ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿੱਢ ਕੇ ਸ਼ੁਰੂ ਕੀਤਾ। ਉਸ ਨੇ 20 ਹਜ਼ਾਰ ਫ਼ੌਜੀਆਂ ਦੀ "ਗਸ਼ਤੀ ਫ਼ੌਜ" ਭਰਤੀ ਕੀਤੀ। ਇਸ ਵਿੱਚੋਂ ਉਸ ਨੇ ਦਸ ਹਜ਼ਾਰ ਆਪਣੇ ਕੋਲ ਰੱਖੇ ਅਤੇ ਬਾਕੀ ਫ਼ੌਜ ਦੇ ਇਕ-ਇਕ ਹਜ਼ਾਰ ਦੇ ਦਸ ਜੱਥੇ ਬਣਾ ਕੇ, ਉਨ੍ਹਾਂ ਨੂੰ ਤੇਜ਼ ਘੋੜੇ, ਊਠ ਤੇ ਬੰਦੂਕਾਂ ਦਿੱਤੀਆਂ ਅਤੇ ਉਨ੍ਹਾਂ ਨੂੰ ਵੱਖ-ਵੱਖ ਇਲਾਕਿਆਂ ਵਿਚ ਗਸ਼ਤ ਕਰਨ ਵਾਸਤੇ ਤਾਈਨਾਤ ਕਰ ਦਿਤਾ। ਇਸ ਫ਼ੌਜ ਦਾ ਕੰਮ ਸਿੱਖਾਂ ਦਾ ਖੁਰਾ-ਖੋਜ ਲਭਣਾ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਜਾਂ ਕਤਲ ਕਰਨਾ ਸੀ। ਇਸ ਮੁਹਿੰਮ ਹੇਠ ਪਿੰਡਾਂ ਵਿਚੋਂ ਫੜ-ਫੜ ਕੇ ਬਹੁਤ ਸਾਰੇ ਸਿੱਖ ਸ਼ਹੀਦ ਕੀਤੇ ਗਏ। ਹੁਣ ਜ਼ਕਰੀਆ ਖ਼ਾਨ ਨੇ ਸਿੱਖਾਂ ਦੇ ਸਿਰਾਂ ਦੇ ਈਨਾਮ ਵੀ ਰੱਖ ਦਿਤੇ। ਸਿੱਖ, ਜਿਹੜੇ ਕਿ ਜ਼ੁਲਮ ਦਾ ਦੌਰ ਖ਼ਤਮ ਹੋਣ ਮਗਰੋਂ ਫੇਰ ਘਰਾਂ ਨੂੰ ਪਰਤ ਆਏ ਸਨ, ਹੁਣ ਮੁੜ ਜੰਗਲਾਂ ਤੇ ਪਹਾੜਾਂ ਵਲ ਨਿਕਲ ਗਏ। ਇਸ ਨਾਲ ਪੰਜਾਬ ਵਿਚ ਅਨਾਜ ਦੇ ਭਾਅ ਡਿਗ ਪਏ। (*ਹਕੀਕਤ ਬਿਨਾ-ਵਾ-ਅਰੂਜ਼ੇ ਸਿੰਘਾਂ*, ਇੰਡੀਅਨ ਹਿਸਟੋਰੀਕਲ ਕੁਆਰਟਰਲੀ, ਮਾਰਚ 1942 ਵਿਚ, ਸਫ਼ਾ 19)

ਇਹ ਦੌਰ ਕਾਫ਼ੀ ਦੇਰ ਤਕ ਚਲਦਾ ਰਿਹਾ। ਹੌਲੀ-ਹੌਲੀ ਸਿੱਖਾਂ ਨੇ ਆਪਣੇ ਆਪ ਨੂੰ ਜਥੇਬੰਦ ਵੀ ਕਰਨਾ ਸ਼ੁਰੂ ਕਰ ਦਿਤਾ। ਨਿੱਕੇ-ਵੱਡੇ ਕਈ ਜੱਥੇ ਸਾਰੇ ਪਾਸੇ ਜਥੇਬੰਦ ਹੋ ਗਏ। ਉਨ੍ਹਾਂ ਨੇ ਹੁਣ ਮੁੜ ਸਰਕਾਰੀ ਖ਼ਜ਼ਾਨੇ ਲੁੱਟਣ ਦੀ ਸਕੀਮ ਬਣਾ ਲਈ। ਅਜਿਹਾ ਕਰਦਿਆਂ ਉਨ੍ਹਾਂ ਦੀਆਂ ਝੜਪਾਂ ਸਰਕਾਰੀ ਫ਼ੌਜਾਂ ਨਾਲ ਹੋ ਜਾਇਆ ਕਰਦੀਆਂ ਸਨ। ਇਨ੍ਹਾਂ ਝੜਪਾਂ ਵਿਚ ਮੁਗਲਾਂ ਦੇ ਨਾਲ-ਨਾਲ ਸਿੱਖ ਵੀ ਮਾਰੇ ਜਾਇਆ ਕਰਦੇ ਸਨ। ਪਰ ਇਸ ਦੇ ਬਾਵਜੂਦ ਸਿੱਖ ਨਿਡਰ ਹੋ ਕੇ ਸਰਕਾਰੀ ਦਲਾਂ ਨਾਲ ਟੱਕਰ ਲੈਣੋਂ ਗੁਰੇਜ਼ ਨਹੀਂ ਸਨ ਕਰਦੇ।

ਇਸ ਵੇਲੇ ਸਿੱਖ ਫ਼ੌਜਾਂ ਦੇ ਜਥੇਦਾਰ ਬਾਬਾ ਦਰਬਾਰਾ ਸਿੰਘ ਸਨ, ਜੋ ਨਾਨੂੰ ਸਿੰਘ ਦਿਲਵਾਲੀ (ਸ਼ਹੀਦ ਚਮਕੌਰ ਜੰਗ) ਦੇ ਬੇਟੇ ਸਨ। ਉਨ੍ਹਾਂ ਦੇ ਨਾਲ ਡਿਪਟੀ (ਮੀਤ) ਜਥੇਦਾਰ ਕਪੂਰ ਸਿੰਘ ਫ਼ੈਜ਼ਲਾਪੁਰੀਆ ਸਨ, ਜੋ ਤਾਰਾ ਸਿੰਘ ਡੱਲ-ਵਾਂ ਦੀ ਸ਼ਹੀਦੀ ਮਗਰੋਂ ਸਿੱਖ ਫ਼ੌਜਾਂ ਨਾਲ ਆ ਸ਼ਾਮਿਲ ਹੋਏ ਸਨ ਅਤੇ ਗੁਰੀਲਾ ਜੰਗ ਵਿਚ ਮਾਅਰਕੇ ਦਾ ਰੋਲ ਅਦਾ

ਕਰਨ ਕਾਰਨ ਮੀਤ (ਡਿਪਟੀ) ਜਥੇਦਾਰ ਬਣਾ ਦਿੱਤੇ ਗਏ ਸਨ। ਬਾਬਾ ਦਰਬਾਰਾ ਸਿੰਘ ਇਸ ਵੇਲੇ ਵਡੇਰੀ ਉਮਰ ਦੇ ਹੋ ਚੁਕੇ ਸਨ ਇਸ ਕਰ ਕੇ ਉਨ੍ਹਾਂ ਨੇ ਆਪਣੀ ਜ਼ਿੰਮੇਦਾਰੀ ਕਪੂਰ ਸਿੰਘ (ਮਗਰੋਂ ਨਵਾਬ) ਨੂੰ ਸੰਭਾਲਣੀ ਸ਼ੁਰੂ ਕਰ ਦਿੱਤੀ ਸੀ। ਕਪੂਰ ਸਿੰਘ ਨੇ ਵੀ ਆਪਣੀ ਕਾਬਲੀਅਤ, ਸਿਰੜ ਤੇ ਹਿੰਮਤ ਨਾਲ ਸਿੱਖ ਫ਼ੌਜਾਂ ਨੂੰ ਸ਼ਾਨਦਾਰ ਅਗਵਾਈ ਦਿਤੀ। ਗੁਰੀਲਾ ਜੰਗ ਦੀ ਜੋ ਅਗਵਾਈ ਉਨ੍ਹਾਂ ਨੇ ਕੀਤੀ ਉਸ ਨੇ ਪੰਜਾਬ ਦੇ ਸੂਬੇਦਾਰ ਦੀਆਂ ਸਾਰੀਆਂ ਕਾਰਵਾਈਆਂ ਨੂੰ ਬੇਅਸਰ ਕਰ ਕੇ ਰਖ ਦਿਤਾ। ਸਰਕਾਰੀ ਖ਼ਜ਼ਾਨੇ ਦੀ ਲੁੱਟ ਅਤੇ ਗਸ਼ਤੀ ਫ਼ੌਜ ਦੇ ਖਰਚੇ ਨਾਲ ਸਰਕਾਰ ਨੂੰ ਭਾਰੀ ਘਾਟਾ ਪੈ ਰਿਹਾ ਸੀ। ਇਹ ਦੌਰ ਸੱਤ ਸਾਲ ਚਲਦਾ ਰਿਹਾ। ਇਨ੍ਹਾਂ ਦਿਨਾਂ ਵਿਚ ਜ਼ਕਰੀਆ ਖ਼ਾਨ ਦੀਆਂ ਗਸ਼ਤੀ ਫ਼ੌਜਾਂ ਨੇ ਸਿੱਖਾਂ ਦੀ ਭਾਲ ਵਿਚ ਆਮ ਲੋਕਾਂ 'ਤੇ ਵੀ ਬੜੇ ਜ਼ੁਲਮ ਢਾਏ। ਹਿੰਦੂਆਂ ਦੀ ਵੀ ਸ਼ਾਮਤ ਆਈ ਰਹਿੰਦੀ ਸੀ। ਪਰ ਦੂਜੇ ਪਾਸੇ ਕਈ ਬੇਗ਼ੈਰਤ ਹਿੰਦੂ, ਜੋ ਮੁਗ਼ਲਾਂ ਦੇ ਖ਼ੁਸ਼ਾਮਦੀ ਅਤੇ ਏਜੰਟ ਸਨ, ਅਜੇ ਵੀ ਮੁਗ਼ਲ ਫ਼ੌਜਾਂ ਦੀ ਮਦਦ ਕਰਨ ਵਿਚ ਮੂਹਰੇ ਰਿਹਾ ਕਰਦੇ ਸਨ। ਇਨ੍ਹਾਂ ਦਿਨਾਂ ਵਿਚ ਸਭ ਤੋਂ ਅਹਿਮ ਸਿੱਖ-ਮੁਗ਼ਲ ਟੱਕਰ 1732 ਵਿਚ ਹੋਈ ਸੀ ਜਦੋਂ ਮੱਢ ਰਾਜਪੂਤਾਂ ਨੇ ਮਲੇਰਕੋਟਲਾ ਦੇ ਪਠਾਨ ਜਮਾਲ ਖ਼ਾਨ ਤੇ ਜਲੰਧਰ ਦੋਆਬ ਦੇ ਫ਼ੌਜਦਾਰ ਸਈਅਦ ਅਸਦ ਅਲੀ ਖ਼ਾਨ ਨੇ ਬਰਨਾਲਾ ਵਿਚ ਆਲਾ ਸਿੰਘ 'ਤੇ ਹਮਲਾ ਕਰ ਦਿੱਤਾ। ਇਸ ਮੌਕੇ 'ਤੇ ਦੀਪ ਸਿੰਘ ਪਹੂਵਿੰਡੀਆ (ਮਗਰੋਂ 'ਬਾਬਾ') ਦੀ ਅਗਵਾਈ ਵਿਚ ਸਿੱਖ ਫ਼ੌਜਾਂ ਨੇ ਉਨ੍ਹਾਂ ਨੂੰ ਬੁਰੀ ਤਰ੍ਹਾਂ ਹਰਾਇਆ। ਇਸ ਦੀਆਂ ਖ਼ਬਰਾਂ ਦਿੱਲੀ ਵਿਚ ਮੁਗ਼ਲ ਬਾਦਸ਼ਾਹ ਮੁਹੰਮਦ ਸ਼ਾਹ 'ਰੰਗੀਲਾ' ਨੂੰ ਵੀ ਪੁੱਜੀਆਂ।

## ਸਿੱਖਾਂ ਨੂੰ ਜਾਗੀਰ ਦੀ ਪੇਸ਼ਕਸ਼

ਸਿੱਖਾਂ ਤੇ ਮੁਗ਼ਲਾਂ ਵਿਚ ਟਕਰਾਅ ਨਾਲ ਸਿੱਖਾਂ ਦਾ ਨੁਕਸਾਨ ਤਾਂ ਹੋ ਹੀ ਰਿਹਾ ਸੀ ਪਰ ਸਰਕਾਰ ਦੀ ਆਪਣੀ ਮਾਲੀ ਹਾਲਤ ਵੀ ਵਿਗੜ ਰਹੀ ਸੀ। ਮੁਗ਼ਲਾਂ ਦੇ ਬਹੁਤ ਸਾਰੇ ਫ਼ੌਜੀ ਵੀ ਮਾਰੇ ਜਾ ਚੁਕੇ ਸਨ। ਸਰਕਾਰ ਦਾ ਬਹੁਤਾ ਧਿਆਨ ਸਿੱਖਾਂ ਦੇ ਖ਼ਿਲਾਫ਼ ਜੰਗ ਵਿਚ ਲੱਗਾ ਹੋਇਆ ਸੀ। ਇਸ ਹਾਲਤ ਵਿਚ ਜ਼ਕਰੀਆ ਖ਼ਾਨ ਬਹੁਤ ਪਰੇਸ਼ਾਨ ਰਹਿਣ ਲਗ ਪਿਆ। ਅਖ਼ੀਰ ਸਿਆਣਿਆਂ ਨਾਲ ਸਲਾਹ ਕਰ ਕੇ, ਉਸ ਨੇ ਸਿੱਖਾਂ ਨਾਲ ਟੱਕਰ ਲੈਣ ਦੀ ਥਾਂ ਕੋਈ ਨਵਾਂ ਰਸਤਾ ਲਭਣ ਬਾਰੇ ਸੋਚਣਾ ਸ਼ੁਰੂ ਕਰ ਦਿਤਾ। ਉਹ ਸੋਚਦਾ ਸੀ ਕਿ ਜੇ ਕਿਸੇ ਨੂੰ ਸ਼ਰਬਤ ਪਿਆ ਕੇ ਮਾਰਿਆ ਜਾ ਸਕਦਾ ਹੈ ਤਾਂ ਉਸ ਨੂੰ ਜ਼ਹਿਰ ਪਿਆਉਣ ਵਾਸਤੇ ਸਾਰਾ ਜ਼ੋਰ ਕਿਉਂ ਲਾਇਆ ਜਾਵੇ। ਲਾਹੌਰ ਦੇ ਫ਼ੌਜਦਾਰ ਅਸਲਮ ਖ਼ਾਨ ਨੇ ਵੀ ਉਸ ਨੂੰ ਸਿੱਖਾਂ ਨਾਲ ਸਮਝੌਤਾ ਕਰ ਲੈਣ ਦੀ ਸਲਾਹ ਦਿਤੀ। ਜ਼ਕਰੀਆ ਖ਼ਾਨ ਨੇ ਇਸ ਮਕਸਦ ਵਾਸਤੇ ਮੁਗ਼ਲ ਬਾਦਸ਼ਾਹ ਨਾਲ ਵੀ ਗੱਲਬਾਤ ਕੀਤੀ। ਉਸ ਨੇ ਵੀ ਇਸ ਤਰਕੀਬ ਦੀ ਹਾਮੀ ਭਰੀ। ਹੁਣ ਜ਼ਕਰੀਆ ਖ਼ਾਨ ਨੂੰ ਕਿਸੇ ਹਿੰਦੂ ਦੀ ਜ਼ਰੂਰਤ ਸੀ ਜੋ ਸਿੱਖਾਂ ਤਕ ਪਹੁੰਚ ਕਰ ਸਕੇ। ਉਸ ਦਾ ਵਜ਼ੀਰ ਲਖਪਤ ਰਾਏ ਹਿੰਦੂ ਸੀ ਪਰ ਉਹ (ਲਖਪਤ) ਤਾਂ ਖ਼ੁਦ-ਆਪ ਸਿੱਖਾਂ ਦੇ ਕਤਲੇਆਮ ਵਿਚ ਸ਼ਾਮਿਲ ਸੀ। ਦੂਜੇ ਪਾਸੇ ਲਖਪਤ ਆਪ ਵੀ ਸਿੱਖਾਂ ਤਕ ਪਹੁੰਚ ਕਰਨੋਂ ਡਰਦਾ ਸੀ ਕਿਉਂ ਕਿ ਉਸ ਨੂੰ ਸ਼ੱਕ ਸੀ ਕਿ ਸਿੱਖ ਉਸ ਨੂੰ ਵਿਚੋਲੇ ਦੀ

ਬਜਾਏ ਜਾਸੂਸ ਸਮਝ ਕੇ ਮਾਰ ਦੇਣਗੇ। ਇਸ ਹਾਲਤ ਵਿਚ ਕਿਸੇ ਨੇ ਜ਼ਕਰੀਆ ਖ਼ਾਨ ਨੂੰ ਭਾਈ ਸੁਬੇਗ ਸਿੰਘ ਦੀ ਦੱਸ ਪਾਈ। ਸੁਬੇਗ ਸਿੰਘ ਗਿਣਤੀ ਦੇ ਉਨ੍ਹਾਂ ਸਿੱਖਾਂ ਵਿਚੋਂ ਸੀ ਜਿਹੜੇ ਗਸ਼ਤੀ ਮੁਗ਼ਲ ਫ਼ੌਜ ਦੀ ਮਾਰ ਤੋਂ ਬਚ ਗਏ ਸਨ ।

ਜ਼ਕਰੀਆ ਖ਼ਾਨ ਨੇ ਸੁਬੇਗ ਸਿੰਘ (ਜੰਭਰ ਪਿੰਡ) ਦੀ ਭਾਲ ਕਰ ਕੇ ਉਸ ਨੂੰ ਦਰਬਾਰ ਵਿਚ ਸੱਦ ਲਿਆ। ਖ਼ਾਨ ਨੇ ਸੁਬੇਗ ਸਿੰਘ ਨੂੰ ਕਿਹਾ ਕਿ ਮੈਂ ਸਿਖਾਂ ਨੂੰ ਗੁਰੂ ਦਾ ਚੱਕ ਅਤੇ ਆਲੇ ਦੁਆਲੇ ਦੇ ਸਾਰੇ ਪਰਗਨਿਆਂ ਦੀ ਜਾਗੀਰ ਦੇਣ ਵਾਸਤੇ ਤਿਆਰ ਹਾਂ ਪਰ ਸ਼ਰਤ ਇਹ ਹੈ ਕਿ ਉਹ ਮੇਰੀ ਦੋਸਤੀ ਦਾ ਹੱਥ ਕਬੂਲ ਕਰ ਲੈਣ। ਰਤਨ ਸਿੰਘ ਭੰਗੂ ਜ਼ਕਰੀਆ ਖ਼ਾਨ ਦੀ ਪੇਸ਼ਕਸ਼ ਨੂੰ ਇੰਵ ਬਿਆਨ ਕਰਦਾ ਹੈ:

*ਦੈ ਖਿਲਤ ਏਤੀ ਗਲ ਕਹੀ। 'ਪੁਸ਼ਾਕ ਨ ਜਾਨਯ ਯਹਿ ਨਿਬਾਬੀ ਭਈ'*
*ਇਸੀ ਸਾਥ ਹੋਗੁ ਲਿਖੀ ਜਗੀਰ। ਇਸੀ ਸਾਥ ਹੋਗੁ ਮੁਲਕ ਤਤਬੀਰ।18॥*
*ਇਹ ਹੈ ਨਿਬਾਬੀ ਅਧ ਸੂਬੇਦਾਰੀ। ਉਸੈ ਮਿਲੈਗੀ ਰੱਯਤ ਸਾਰੀ।*
*ਸ਼ਾਹੀ ਪ੍ਰਵਾਨੇ ਉਸ ਨਾਂਇ ਆਵਗੁ। ਉਹੀ ਵੰਡ ਸਭ ਲੋਗਨ ਖੁਲਾਵਗੁ।19॥*

(ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਸਫ਼ਾ 211)

ਜਦ ਭਾਈ ਸੁਬੇਗ ਸਿੰਘ 29 ਮਾਰਚ 1733 ਦੇ ਦਿਨ ਗੁਰੂ ਦਾ ਚੱਕ ਪੁੱਜੇ ਤਾਂ ਦੀਵਾਨ ਲਗਿਆ ਹੋਇਆ ਸੀ। **"ਲੰਗਰ ਤਿਆਰ ਹੋ ਰਿਹਾ ਸੀ ਮਹਾਂ ਪਰਸ਼ਾਦ (ਮਾਸ) ਭੁੰਨਿਆ ਜਾ ਰਿਹਾ ਸੀ। ਕਿਤੇ ਰਬਾਬੀ ਕੀਰਤਨ ਕਰ ਰਹੇ ਸਨ। ਕੋਈ ਘੋੜਿਆਂ ਦੀ ਮਾਲਿਸ਼ ਕਰ ਰਿਹਾ ਸੀ। ਕੋਈ ਚੌਰ ਝੁਲਾ ਰਿਹਾ ਸੀ।"**(ਰਤਨ ਸਿੰਘ ਭੰਗੂ, ਸਫ਼ਾ 212)। ਇਸ ਮੌਕੇ 'ਤੇ ਭਾਈ ਸੁਬੇਗ ਸਿੰਘ ਨੇ ਸਭ ਤੋਂ ਪਹਿਲਾਂ ਤਾਂ ਮੁਗ਼ਲਾਂ ਨਾਲ ਮਿਲਵਰਤਣ ਕਰਨ ਦੀ ਗ਼ਲਤੀ ਦੀ ਤਨਖ਼ਾਹ ਲੁਆਈ ਅਤੇ ਮਗਰੋਂ ਨਵਾਬ ਵੱਲੋਂ ਜਾਗੀਰ ਦੀ ਪੇਸ਼ਕਸ਼ ਬਾਰੇ ਬਿਆਨ ਕਰ ਕੇ ਇਸ ਨੂੰ ਕਬੂਲ ਕਰਨ ਵਾਸਤੇ ਆਖਿਆ। ਬਹੁਤੇ ਸਿੱਖ ਆਗੂ ਇਸ ਪੇਸ਼ਕਸ਼ ਨੂੰ ਕਬੂਲ ਕਰਨ ਦੇ ਸਖ਼ਤ ਖ਼ਿਲਾਫ਼ ਸਨ। ਇਨ੍ਹਾਂ ਵਿਚ ਫ਼ੌਜਾਂ ਦਾ ਮੁਖੀ ਬਾਬਾ ਦਰਬਾਰਾ ਸਿੰਘ ਵੀ ਸੀ। ਦਰਬਾਰਾ ਸਿੰਘ ਦੇ ਬੋਲ ਸਨ:

*ਦਰਬਾਰੈ ਸਿੰਘ ਅਗਯੋਂ ਕਹੀ। ਅਸੀਂ ਨਿਬਾਬੀ ਕਦ ਚਹੈਂ ਲਈ।*
*ਹਮ ਕੋ ਸਤਿਗੁਰ ਬਚਨ ਪਤਿਸ਼ਾਹੀ। ਹਮ ਕੋ ਜਾਪਤ ਢਿਗ ਸੋਊ ਆਹੀ।36॥*
*ਹਮ ਰਾਖਤ ਪਤਿਸ਼ਾਹੀ ਦਾਵਾ। ਜਾਂ ਇਤ ਕੋ ਜਾਂ ਅਗਲੋ ਪਾਵਾ।*
*ਜੋ ਸਤਿਗੁਰ ਸਿੱਖਨ ਕਹੀ ਬਾਤ। ਹੋਗੁ ਸਾਈ ਨਹਿੰ ਖਾਲੀ ਜਾਤ।37॥*
*ਧਰੂ ਵਿਧਰਤ ਔ ਧਵਲ ਡੁਲਾਇ। ਸਤਿਗੁਰ ਬਚਨ ਨ ਖਾਲੀ ਜਾਇ।*
*ਪਤਿਸਾਹੀ ਛੋਡ ਕਿਮ ਲਹੈਂ ਨਿਬਾਬੀ। ਪਰਾਧੀਨ ਜਿਹ ਮਾਂਹਿ ਖਰਾਬੀ।38॥*
*ਹਮ ਪਤਿਸ਼ਾਹੀ ਸਤਿਗੁਰ ਦਈ ਹੰਨੈ ਹੰਨੈ ਲਾਇ।*
*ਜਹਿੰ ਜਹਿੰ ਬਹੈਂ ਜਮੀਨ ਮਲ ਤਹਿੰ ਤਹਿੰ ਤਖ਼ਤ ਬਨਾਇ।39॥*
*ਇਸੀ ਭਾਂਤ ਬਹੁ ਸਿੱਖਣ ਕਹੀ। 'ਹਮ ਕੋ ਲੋੜ ਨਿਬਾਬੀ ਨਹੀਂ'।*
*ਉਨ ਮਾਂਗੀ ਕਬ ਦਈ ਪਤਿਸ਼ਾਹੀ। ਪੰਥ ਛਡ ਬਹਿਯੋ ਕਬ ਉਨ ਕੇ ਪਾਹੀ। 40॥*
*ਪੰਥ ਤੁਰਕਨ ਕੋ ਐਸੋ ਮੇਲ। ਬਰੂਦ ਅਗਨ ਕੋ ਜੈਸੋ ਖੇਲ।*

(ਰਤਨ ਸਿੰਘ ਭੰਗੂ, ਸਫ਼ਾ 213)

ਇਸ ਮੌਕੇ 'ਤੇ ਕੁਝ ਹੋਰ ਆਗੂਆਂ ਨੇ ਕਿਹਾ ਕਿ ਸਿੱਖਾਂ ਨੂੰ ਮੁਗ਼ਲਾਂ ਦੀ ਨੀਮ-ਗ਼ੁਲਾਮੀ ਵੀ ਕਬੂਲ ਨਹੀਂ ਕਰਨੀ ਚਾਹੀਦੀ। ਦੂਜੇ ਪਾਸੇ ਕੁਝ ਆਗੂ ਚਾਹੁੰਦੇ ਸਨ ਵਕਤੀ

ਤੌਰ 'ਤੇ ਮੁਗ਼ਲਾਂ ਦੀ ਪੇਸ਼ਕਸ਼ ਕਬੂਲ ਕਰ ਲੈਣੀ ਚਾਹੀਦੀ ਹੈ ਤੇ ਇਸ ਅਮਨ ਵਾਲੇ ਵੇਲੇ ਦੌਰਾਨ ਖਾਲਸਾ ਫ਼ੌਜ ਨੂੰ ਜਥੇਬੰਦ ਕਰ ਲੈਣਾ ਚਾਹੀਦਾ ਹੈ। ਇਸ 'ਤੇ ਸਰਬੱਤ ਖਾਲਸਾ ਨੇ ਜਾਗੀਰ ਦੀ ਪੇਸ਼ਕਸ਼ ਕਬੂਲ ਕਰਨ ਦਾ ਗੁਰਮਤਾ ਕਰ ਦਿੱਤਾ। ਇਸ ਮਗਰੋਂ ਜਦੋਂ ਨਵਾਬੀ ਵਾਸਤੇ ਆਗੂ ਚੁਣਨ ਦਾ ਸਵਾਲ ਆਇਆ ਤਾਂ ਦਰਬਾਰ ਸਾਹਿਬ ਦੇ ਮੁਖ ਸੇਵਾਦਾਰ ਭਾਈ ਮਨੀ ਸਿੰਘ ਅਤੇ ਖਾਲਸਾ ਫ਼ੌਜਾਂ ਦੇ ਮੁੱਖੀ ਬਾਬਾ ਦਰਬਾਰਾ ਸਿੰਘ ਨੇ ਨਵਾਬੀ ਕਬੂਲ ਕਰਨ ਤੋਂ ਨਾਂਹ ਕਰ ਦਿੱਤੀ। ਅਖ਼ੀਰ ਜ਼ੋਰ ਦੇਣ 'ਤੇ ਖਾਲਸਾ ਫ਼ੌਜਾਂ ਦੇ ਡਿਪਟੀ ਚੀਫ਼ ਕਪੂਰ ਸਿੰਘ, ਜੋ ਇਕ ਬੜੇ ਤਕੜੇ ਜਰਨੈਲ ਤੇ ਜਥੇਬੰਦਕ ਆਗੂ ਸਨ, ਨੇ ਨਵਾਬੀ ਕਬੂਲ ਕਰਨਾ ਮੰਨ ਲਿਆ। ਮੁਗ਼ਲਾਂ ਤੋਂ ਆਈ ਦਸਤਾਰ, ਜਾਮਾ-ਜੋੜਾ ਤੇ ਕਮਰਕੱਸਾ ਉਨ੍ਹਾਂ ਨੂੰ ਭੇਂਟ ਕੀਤਾ ਗਿਆ। ਪਰ, ਇਸ ਦੇ ਨਾਲ ਹੀ ਸਰਬੱਤ ਖਾਲਸਾ ਨੇ ਜ਼ਕਰੀਆ ਖ਼ਾਨ ਨੂੰ ਆਖ ਭੇਜਿਆ ਕਿ ਨਵਾਬ ਕਪੂਰ ਸਿੰਘ ਜਾਂ ਕੋਈ ਵੀ ਹੋਰ ਸਿੱਖ ਨੁੰਮਾਇਦਾ ਮੁਗ਼ਲਾਂ ਦੇ ਦਰਬਾਰ ਵਿਚ ਪੇਸ਼ ਨਹੀਂ ਹੋਇਆ ਕਰੇਗਾ। ਸਿਰਦਾਰ ਕਪੂਰ ਸਿੰਘ (ਸਾਬਕਾ ਆਈ.ਸੀ.ਐਸ.) ਇਸ ਨੂੰ ਪੰਜਾਬ ਵਿਚ 'ਦੋਹਰੀ ਕੌਮੀਅਤ' ਆਖਦੇ ਹਨ।

ਸਿੱਖਾਂ ਵਲੋਂ ਜਾਗੀਰ ਦੀ ਪੇਸ਼ਕਸ਼ ਕਬੂਲ ਕਰਨ ਨਾਲ ਉਨ੍ਹਾਂ ਦੀ ਮਾਲੀ ਹਾਲਤ ਕੁਝ ਬੇਹਤਰ ਹੋ ਗਈ। ਇਸ ਜਗੀਰ ਨਾਲ ਗੁਰੂ ਦਾ ਚੱਕ (ਅੰਮ੍ਰਿਤਸਰ) ਤੋਂ ਇਲਾਵਾ ਚੂਹਣੀਆਂ, ਝਬਾਲ, ਕੰਗਣਵਾਲ ਅਤੇ ਦੀਪਾਲਪੁਰ ਪਰਗਨਿਆਂ (ਇਕ ਸੋਮੇ ਮੁਤਾਬਿਕ 18 ਪਿੰਡਾਂ) ਦਾ, ਸਾਲ ਦਾ ਇਕ ਲੱਖ ਰੁਪੈ ਮਾਲੀਆ ਸਿੱਖਾਂ ਨੂੰ ਮਿਲਣਾ ਸੀ। ਸਾਲ ਦਾ ਇਕ ਲੱਖ ਰੁਪਿਆ, ਉਦੋਂ, ਇਕ ਬੜੀ ਵੱਡੀ ਰਕਮ ਸੀ।

## ਖਾਲਸਾ ਫ਼ੌਜਾਂ ਨੂੰ ਤਰੁਣਾ ਦਲ ਤੇ ਬੁੱਢਾ ਦਲ ਵਿਚ ਵੰਡਣਾ

ਇਨ੍ਹਾਂ ਦਿਨਾਂ ਵਿਚ ਹੀ ਖ਼ਾਲਸਾ ਫ਼ੌਜ ਨੂੰ ਪੂਰੀ ਤਰ੍ਹਾਂ ਜਥੇਬੰਦ ਕਰਨ ਵਾਸਤੇ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਬੁਲਾਇਆ ਗਿਆ (ਇਕ ਸੋਮਾ ਇਸ ਇਕੱਠ ਦਾ ਸਮਾਂ 1730 ਦਸਦਾ ਹੈ, ਜੋ ਕਿ ਗ਼ਲਤ ਹੈ)। ਸਾਰੀ ਸਿੱਖ ਫ਼ੌਜ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ ਗਿਆ। ਵਡੇਰੀ ਉਮਰ ਦੇ ਸਿੱਖ 'ਬੁੱਢਾ ਦਲ' ਦਾ ਹਿੱਸਾ ਬਣ ਗਏ ਅਤੇ ਨੌਜਵਾਨ 'ਤਰੁਣਾ ਦਲ' ਦਾ ਹਿੱਸਾ ਬਣੇ। ਬੁੱਢਾ ਦਲ ਦੇ ਪੰਜ ਜਥੇ ਬਣਾਏ ਗਏ। ਇਨ੍ਹਾਂ ਦੇ ਮੁੱਖੀ ਸਨ: (1) ਬਾਬਾ ਦੀਪ ਸਿੰਘ ਪਹੂਵਿੰਡੀਏ (2) ਜੀਵਨ ਸਿੰਘ ਤੇ ਬੀਰ ਸਿੰਘ (3) ਕਾਹਨ ਸਿੰਘ ਤੇ ਭਾਈ ਬਿਨੋਦ ਸਿੰਘ ਗੋਇੰਦਵਾਲੀਏ (4) ਧਰਮ ਸਿਘ ਤੇ ਕਰਮ ਸਿੰਘ ਗੁਰੂ-ਦਾ-ਚੱਕ (ਅੰਮ੍ਰਿਤਸਰ) ਵਾਲੇ (5) ਦਸੌਂਧਾ ਸਿੰਘ ਕੋਟ ਬੁੱਢਾ ਵਾਲਾ। ਇਨ੍ਹਾਂ ਪੰਜਾਂ ਦਾ ਡੇਰਾ ਦਰਬਾਰ ਸਾਹਿਬ ਕੰਪਲੈਕਸ ਵਿਚ ਰੱਖਿਆ ਗਿਆ।

ਇੰਵ ਹੀ ਤਰੁਣਾ ਦਲ ਦੇ ਵੀ ਪੰਜ ਜਥੇ ਬਣਾਏ ਗਏ ਹਨ। ਇਨ੍ਹਾਂ ਜਥਿਆਂ ਦੇ ਮੁਖੀ ਸਨ: (1) ਸੁੱਖਾ ਸਿੰਘ ਮਾੜੀ ਕੰਬੋ (2) ਗੁਰਬਖ਼ਸ਼ ਸਿੰਘ ਰੋੜਾਂਵਾਲੀ (3) ਬਾਘ ਸਿੰਘ ਹਲੋਵਾਲੀਆ (4) ਗੁਰਦਿਆਲ ਸਿੰਘ ਡਲੇਵਾਲ (5) ਸ਼ਾਮ ਸਿੰਘ ਨਾਰੋਕੀ। ਇਨ੍ਹਾਂ ਦਾ ਡੇਰਾ ਪੰਜ ਸਰੋਵਰਾਂ (ਰਾਮਸਰ, ਬਿਬੇਕਸਰ, ਲਛਮਣਸਰ, ਸੰਤੋਖਸਰ, ਕੌਲਸਰ) ਵਾਲੀਆਂ ਥਾਂਵਾਂ 'ਤੇ ਰੱਖਿਆ ਗਿਆ। ਇਨ੍ਹਾਂ ਸਾਰੇ ਦਸਾਂ ਜੱਥਿਆਂ ਅਤੇ ਪੂਰੀ ਖਾਲਸਾ ਫ਼ੌਜ

ਦੀ ਸਾਂਝੀ ਕਮਾਂਡ ਨਵਾਬ ਕਪੂਰ ਸਿੰਘ ਕੋਲ ਸੀ। ਗੁਰਦੁਆਰਿਆਂ ਦੀ ਸੇਵਾ-ਸੰਭਾਲ ਅਤੇ ਪ੍ਰਚਾਰ ਬੁੱਢਾ ਦਲ ਦੀ ਦੇਖ ਰੇਖ ਹੇਠ ਸੀ ਅਤੇ ਕੌਮੀ ਹਿਫ਼ਾਜ਼ਤ ਦਾ ਜ਼ਿੰਮਾ ਤਰੁਣਾ ਦਲ ਕੋਲ ਸੀ। ਇਸ ਮੌਕੇ 'ਤੇ ਸਿੱਖ ਫ਼ੌਜਾਂ ਨੇ ਪੰਜ ਨੀਲੇ ਨਿਸ਼ਾਨ ਸਾਹਿਬ ਅਕਾਲ ਤਖ਼ਤ ਸਾਹਿਬ 'ਤੇ ਲਹਿਰਾਏ।

*(ਗੁਰੂ ਸਾਹਿਬ ਵੇਲੇ ਨਿਸ਼ਾਨ ਸਾਹਿਬ ਦਾ ਰੰਗ ਨੀਲਾ ਹੁੰਦਾ ਸੀ। ਪੀਲਾ, ਭਗਵਾ, ਕੇਸਰੀ ਰੰਗ ਉਦਾਸੀਆਂ ਵੱਲੋਂ ਆਇਆ ਹੈ। ਇਹ ਤਬਦੀਲੀ ਨੌਨਿਹਾਲ ਸਿੰਘ ਦੇ ਰਾਜ ਦੌਰਾਨ ਡੋਗਰਿਆਂ ਦੇ ਅਸਰ ਹੇਠ ਤੇ ਅੰਗਰੇਜ਼ਾਂ ਵੇਲੇ ਬ੍ਰਾਹਮਣ ਤੇਜਾ ਸਿੰਹ ਗ਼ਦਾਰ ਦੀ ਕਮਾਂਡ ਹੇਠ) ਸ਼ੁਰੂ ਹੋਈ ਸੀ। ਪਰ ਅਸਲ ਨਿਸ਼ਾਨ ਸਾਹਿਬ ਨਿਹੰਗਾਂ ਕੋਲ ਸੀ ਤੇ ਉਨ੍ਹਾਂ ਨੇ ਗੁਰੂ ਸਾਹਿਬ ਦੇ ਵੇਲੇ ਦਾ ਰੰਗ ਅੱਜ ਵੀ ਨਹੀਂ ਛੱਡਿਆ)।*

ਜਾਗੀਰ ਦੀ ਰਕਮ ਨਾਲ ਸਿੱਖ ਫ਼ੌਜਾਂ ਕੋਲ ਕਾਫ਼ੀ ਘੋੜੇ ਅਤੇ ਅਸਲਾ ਆ ਚੁੱਕਾ ਸੀ ਤੇ ਹੁਣ ਉਹ ਇਕ ਦਰਮਿਆਨੇ ਦਰਜੇ ਦੀ ਫ਼ੌਜ ਦਾ ਮੁਕਾਬਲਾ ਕਰਨ ਦੇ ਕਾਬਿਲ ਹੋ ਚੁੱਕੇ ਸਨ। ਪਰ, ਜਾਗੀਰ ਕਬੂਲ ਕਰਨ ਦੇ ਨਾਲ ਹੀ ਸਿੱਖਾਂ ਵਿਚ ਇਹ ਅਹਿਸਾਸ ਵੀ ਆਉਣ ਲੱਗ ਪਿਆ ਕਿ ਜਿਵੇਂ ਉਨ੍ਹਾਂ ਨੇ ਕੋਈ ਗ਼ਲਤੀ ਕਰ ਲਈ ਹੋਵੇ। ਕਈ ਆਗੂ ਇਹ ਸੋਚਣ ਲੱਗ ਪਏ ਸਨ ਕਿ ਇਹ ਕਾਰਵਾਈ ਜ਼ਾਲਮ ਸਰਕਾਰ ਨਾਲ ਭਾਈਵਾਲੀ ਪਾਉਣ ਵਰਗੀ ਹਰਕਤ ਹੈ। ਕੁਝ ਆਗੂ ਇਸ ਨੂੰ 'ਮੁਗ਼ਲਾਂ ਅੱਗੇ ਗੋਡੇ ਟੇਕਣਾ' ਵੀ ਆਖਣ ਲੱਗ ਪਏ ਸਨ। ਕੁਝ ਆਗੂਆਂ ਦਾ ਖ਼ਿਆਲ ਸੀ ਕਿ ਇਹ ਸਿੱਖ ਸਿਆਸੀ ਫ਼ਲਸਫ਼ੇ ਦੇ ਮੂਲੋਂ ਹੀ ਉਲਟ ਹੈ।

ਇਹ ਜਾਗੀਰ ਚਾਰ-ਪੰਜ ਮਹੀਨੇ ਹੀ ਕਾਇਮ ਰਹੀ। ਛਛੋਪੰਜ, ਨਮੋਸ਼ੀ, ਗੁੱਸੇ ਤੇ ਪਛਤਾਵੇ ਦੀ ਹਾਲਤ ਵਿਚ ਤਰੁਣਾ ਦਲ ਦੀਆਂ ਫ਼ੌਜਾਂ ਨੇ ਇਕ ਵਾਰ ਫੇਰ ਸ਼ਾਹੀ ਇਲਾਕਿਆਂ 'ਤੇ ਹਮਲੇ ਕਰਨ ਸ਼ੁਰੂ ਕਰ ਦਿੱਤੇ। ਉਨ੍ਹਾਂ ਨੇ ਆਪਣੀ ਜਾਗੀਰ ਤੋਂ ਇਲਾਵਾ ਹੋਰ ਇਲਾਕਿਆਂ ਵਿਚੋਂ ਵੀ ਮਾਲੀਆ ਉਗਰਾਹੁਣਾ ਸ਼ੁਰੂ ਕਰ ਦਿੱਤਾ। ਜਦੋਂ ਇਸ ਦੀਆਂ ਖ਼ਬਰਾਂ ਲਾਹੌਰ ਦੇ ਸੂਬੇਦਾਰ ਤਕ ਪਹੁੰਚੀਆਂ ਤਾਂ ਸੂਬੇਦਾਰ ਨੇ ਸਿੱਖਾਂ ਦੀ ਜਾਗੀਰ ਜ਼ਬਤ ਕਰਨ ਦਾ ਐਲਾਨ ਕਰ ਦਿੱਤਾ।

ਪਰ ਇਕ ਹੋਰ ਸੋਮੇ ਮੁਤਾਬਿਕ ਜ਼ਕਰੀਆ ਖ਼ਾਨ ਦੀ ਨੀਅਤ ਪਹਿਲਾਂ ਤੋਂ ਹੀ ਮਾੜੀ ਸੀ। ਉਹ ਚਾਹੁੰਦਾ ਸੀ ਕਿ ਜਾਗੀਰ ਮਿਲਣ ਨਾਲ ਸਿੱਖ ਸੁਸਤ ਹੋ ਜਾਣਗੇ ਅਤੇ ਆਰਾਮ-ਤਲਬ ਹੋਣ ਮਗਰੋਂ ਲੜਾਈ ਕਰਨ ਵੇਲੇ ਕਮਜ਼ੋਰ ਸਾਬਿਤ ਹੋਣਗੇ। ਉਸ ਨੇ ਜਦ ਦੇਖਿਆ ਕਿ ਹੁਣ ਅਮਨ-ਅਮਾਨ ਹੋ ਗਿਆ ਹੈ ਤਾਂ ਉਸ ਨੇ ਜਾਗੀਰ ਜ਼ਬਤ ਕਰਨ ਦਾ ਐਲਾਨ ਕਰ ਦਿਤਾ ਤੇ ਸਿੱਖਾਂ ਨੂੰ ਪੈਗ਼ਾਮ ਭੇਜਿਆ ਕਿ ਹੁਣ ਅਮਨ-ਅਮਾਨ ਹੋ ਚੁਕਾ ਹੈ ਤੇ ਤੁਸੀਂ ਆਪੋ-ਆਪਣੇ ਘਰੋ-ਘਰੀਂ ਜਾ ਕੇ ਖੇਤੀ ਕਰੋ। ਇਸ ਦੇ ਨਾਲ ਹੀ ਜ਼ਕਰੀਆ ਖ਼ਾਨ ਦੇ ਵਜ਼ੀਰ ਲਖਪਤ ਰਾਏ ਨੇ ਅੰਮ੍ਰਿਤਸਰ 'ਤੇ ਹਮਲਾ ਕਰ ਕੇ ਬੁੱਢਾ ਦਲ ਨੂੰ ਸ਼ਹਿਰ ਛੱਡ ਜਾਣ ਵਾਸਤੇ ਮਜਬੂਰ ਕਰ ਦਿੱਤਾ। ਇਸ ਹਾਲਤ ਵਿਚ ਭਾਈ ਮਨੀ ਸਿੰਘ ਨੂੰ ਵੀ ਇਕ ਵਾਰ ਫੇਰ ਦਰਬਾਰ ਸਾਹਿਬ ਛੱਡ ਕੇ ਜਾਣਾ ਪਿਆ। ਉਹ ਮਾਝੇ ਦੇ ਪਿੰਡਾਂ ਵਿਚ ਧਰਮ ਪ੍ਰਚਾਰ ਕਰਦੇ ਰਹੇ।

26 ਅਕਤੂਬਰ 1733 ਨੂੰ ਹਿੰਦੂ-ਤਿਉਹਾਰ ਦੀਵਾਲੀ ਦਾ ਦਿਨ ਸੀ। ਇਸ ਦਿਨ 'ਤੇ ਭਾਈ ਮਨੀ ਸਿੰਘ ਨੇ ਇਕ ਸਰਬੱਤ ਖਾਲਸਾ ਇਕੱਠ ਅੰਮ੍ਰਿਤਸਰ ਵਿਚ ਬੁਲਾਉਣ ਦਾ

ਫ਼ੈਸਲਾ ਕਰ ਲਿਆ। ਉਨ੍ਹਾਂ ਨੇ ਦਰਬਾਰ ਸਾਹਿਬ ਵਿਚ 20 ਤੋਂ 26 ਅਕਤੂਬਰ ਤਕ ਅੰਮ੍ਰਿਤਸਰ 'ਚ ਇਕੱਠ ਕਰਨ ਦਾ ਇੰਤਜ਼ਾਮ ਕੀਤਾ। ਕਿਉਂਕਿ ਸਿੱਖਾਂ ਅਤੇ ਲਾਹੌਰ ਦਰਬਾਰ ਵਿਚ ਜਗੀਰ ਵਾਲਾ ਸਮਝੌਤਾ ਅਤੇ ਤਾਜ਼ਾ-ਤਾਜ਼ਾ ਹੀ ਟੁੱਟਿਆ ਸੀ, ਇਸ ਕਰ ਕੇ ਮੁਗ਼ਲ ਸਰਕਾਰ ਨੇ 10 ਹਜ਼ਾਰ ਰੁਪਏ (ਇਕ ਸੋਮੇ ਮੁਤਾਬਿਕ ਪੰਜ ਹਜ਼ਾਰ ਰੁਪੈ) ਤਾਵਾਨ (ਟੈਕਸ) ਲੈ ਕੇ ਸਮਾਗਮ ਕਰਨ ਦੀ ਇਜਾਜ਼ਤ ਦੇ ਦਿੱਤੀ ਅਤੇ ਦੂਜੇ ਪਾਸੇ ਇਹ ਅਫ਼ਵਾਹਾਂ ਵੀ ਫੈਲਾਅ ਦਿੱਤੀਆਂ ਕਿ ਇਸ ਮੌਕੇ 'ਤੇ ਅੰਮ੍ਰਿਤਸਰ ਆਉਣ ਵਾਲੇ ਸਿਖਾਂ ਨੂੰ ਮੁਗ਼ਲ ਫ਼ੌਜਾਂ ਘੇਰੇ ਵਿਚ ਲੈ ਕੇ ਖ਼ਤਮ ਕਰ ਦੇਣਗੀਆਂ। ਦਰਅਸਲ ਜ਼ਕਰੀਆ ਖ਼ਾਨ ਨੇ ਆਪਣੇ ਵਜ਼ੀਰ ਲਖਪਤ ਰਾਏ ਨੂੰ ਇਸ ਬਾਰੇ ਹੁਕਮ ਵੀ ਦੇ ਰੱਖੇ ਸਨ। ਲਖਪਤ ਰਾਏ ਨੇ ਰਾਮ ਤੀਰਥ* ਵਾਲੀ ਥਾਂ 'ਤੇ ਆਪਣੀ ਫ਼ੌਜ ਜਮ੍ਹਾ ਕਰ ਲਈ ਹੋਈ ਸੀ।

*(ਰਾਮ ਤੀਰਥ ਵਾਲੀ ਜਗਹ ਪਹਿਲੋਂ ਸਿਰਫ਼ ਇਕ ਛੱਪੜ ਹੁੰਦਾ ਸੀ। ਲਖਪਤ ਰਾਏ ਨੇ ਇਸ ਥਾਂ 'ਤੇ ਮੰਦਰ ਬਣਾ ਕੇ ਇਸ ਨੂੰ 'ਰਾਮ ਤੀਰਥ' ਬਣਾ ਦਿੱਤਾ ਸੀ।)*

ਇਸ ਦਾ ਨਤੀਜਾ ਇਹ ਹੋਇਆ ਕਿ ਮਿੱਥੇ ਸਮੇਂ 'ਤੇ ਬਹੁਤ ਥੋੜ੍ਹੇ ਸਿੱਖ ਦਰਬਾਰ ਸਾਹਿਬ ਪੁੱਜੇ ਅਤੇ ਚੜ੍ਹਾਵਾ ਬਹੁਤ ਹੀ ਘੱਟ ਹੋਇਆ। ਇਸ ਕਰ ਕੇ ਭਾਈ ਮਨੀ ਸਿੰਘ ਤਾਵਾਨ ਨਾ ਦੇ ਸਕੇ। ਜਦੋਂ ਮੁਗ਼ਲ ਅਹਿਲਕਾਰਾਂ ਨੇ ਉਨ੍ਹਾਂ ਤੋਂ ਰਕਮ ਮੰਗੀ ਤਾਂ ਉਨ੍ਹਾਂ ਨੇ ਚੜ੍ਹਾਵੇ ਦੇ ਘਟ ਹੋਣ ਦੀ ਬਿਨਾਅ 'ਤੇ ਵਿਸਾਖੀ 1734 ਤਕ ਦੀ ਮੁਹਲਤ ਲੈ ਲਈ। ਮਾਰਚ 1734 ਦੇ ਆਖ਼ਰੀ ਹਫ਼ਤੇ ਵਿਸਾਖੀ ਦੇ ਮੌਕੇ 'ਤੇ ਵੀ ਮੁਗ਼ਲਾਂ ਨੇ ਉਹੀ ਪਲਾਨ ਬਣਾਇਆ। ਜਦ ਮੁਗ਼ਲਾਂ ਵੱਲੋਂ ਗੁਰੂ ਦਾ ਚੱਕ ਆਉਣ ਵਾਲੇ ਸਿੱਖਾਂ ਦਾ ਕਤਲੇਆਮ ਕਰਨ ਦੀ ਇਸ ਸਾਜ਼ਿਸ਼ ਦਾ ਪਤਾ ਭਾਈ ਮਨੀ ਸਿੰਘ ਨੂੰ ਲੱਗਾ ਤਾਂ ਉਨ੍ਹਾਂ ਨੇ ਵਿਸਾਖੀ 'ਤੇ ਵੀ ਸਿੱਖਾਂ ਨੂੰ ਗੁਰੂ ਦਾ ਚੱਕ ਆਉਣ ਤੋਂ ਰੋਕ ਦਿੱਤਾ।

*ਸੂਹੀਏ ਪਹਿਲੋਂ ਖਬਰ ਪੁਚਾਈ। ਸੂਬੇ ਕੀ ਸਬ ਦੇਖ ਖੁਟਾਈ।*
*ਲੱਖੂ ਭੇਜਿਆ ਓਸ ਵਜੀਰ। ਤੀਰਥ ਰਾਮ ਸੁਧਾ ਸਰ ਤੀਰ।*
*ਦੋਖੀ ਦੁਸ਼ਟ ਜਿਸੀ ਮਨ ਮੈਲ। ਤੁਰਕ ਫੌਜ ਲੈ ਆਯੋ ਗੈਲ।*
*ਕਾਰਣ ਇਸੀ ਸਿੰਘ ਨਹੀਂ ਆਏ। ਮਨੀ ਸਿੰਘ ਦੀਏ ਬੰਦ ਕਰਾਏ।*
*ਭਾਈ ਸਾਹਿਬ ਇਮ ਕਹਯੋ ਅਲਾਈ। ਹਮਰਾ ਸਮਾਂ ਪਹੁੰਚਯੋ ਆਈ।*
*ਧਰਮ ਹੇਤ ਹਮ ਦੇਹੈਂ ਪ੍ਰਾਨ। ਨਹੀਂ ਤੁਰਕ ਕੀ ਮਾਨੈ ਕਾਨ।*
*ਸੇਵਾ ਹਰੀ ਗਾਥ ਇਹ ਭਈ। ਲੱਖੂ ਦੁਸ਼ਟ ਇਤ ਆਯੋ ਨਹੀਂ।188।*

(ਸੇਵਾ ਸਿੰਘ, *ਸ਼ਹੀਦ ਬਿਲਾਸ,* ਬੰਦ 188)

ਨਤੀਜੇ ਵਜੋਂ ਇਸ ਵਾਰ ਵੀ ਚੜ੍ਹਾਵਾ ਬਹੁਤ ਘੱਟ ਹੋਇਆ ਤੇ ਭਾਈ ਮਨੀ ਸਿੰਘ ਅਪਰੈਲ 1734 ਵਿਚ ਵੀ ਮਿੱਥੀ ਰਕਮ ਨਾ ਦੇ ਸਕੇ। ਇਸ 'ਤੇ ਮੁਗ਼ਲਾਂ ਦਾ ਵਜ਼ੀਰ ਲਖਪਤ ਰਾਏ ਫ਼ੌਜ ਲੈ ਕੇ ਅੰਮ੍ਰਿਤਸਰ ਆਇਆ ਅਤੇ ਭਾਈ ਮਨੀ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। ਉਨ੍ਹਾਂ ਦੇ ਨਾਲ ਹੀ ਉਨ੍ਹਾਂ ਦੇ ਭਰਾ ਜਗਤ ਸਿੰਘ, ਉਨ੍ਹਾਂ ਦੇ ਪੁੱਤਰ ਚਿੱਤਰ ਸਿੰਘ ਤੇ ਗੁਰਬਖ਼ਸ਼ ਸਿੰਘ, ਉਨ੍ਹਾਂ ਦੀ ਸਿੰਘਣੀ ਬੀਬੀ ਬਸੰਤ ਕੌਰ ਤੋਂ ਇਲਾਵਾ ਗੁਲਜ਼ਾਰ ਸਿੰਘ, ਰਣ ਸਿੰਘ, ਸੰਗਤ ਸਿੰਘ, ਭੂਪਤ ਸਿੰਘ ਅਤੇ ਉੱਥੇ ਮੌਜੂਦ ਸਾਰੇ ਸਿੰਘਾਂ ਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ।

*ਮਨੀ ਸਿੰਘ ਕੋ ਸਮਝੋ ਐਸ। ਸੱਯਦ ਹੈ ਤੁਰਕਨ ਮੈ ਜੈਸ।*
*ਜਥੇਦਾਰ ਇਹ ਸਿੰਘਨ ਕੇਰਾ। ਹਮ ਨੇ ਕਈ ਵਾਰ ਹੈ ਹੇਰਾ।*
*ਹਰਿ ਮੰਦਰ ਕਾ ਇਹੋ ਪੁਜਾਰੀ। ਮਾਨੈ ਇਸ ਕੋ ਖਲਕਤ ਸਾਰੀ।*
*ਦੀਰਘ ਆਯੂ ਇਸ ਕੀ ਆਹੀ। ਕਾਰਣ ਇਸੀ ਇਜ਼ਤ ਬਹੁ ਪਾਹੀ।*
*ਬਾਹਰੋਂ ਚਲ ਕਰ ਜੋ ਸਿੱਖ ਆਵੈਂ। ਪਹਿਲੋਂ ਇਸ ਕੋ ਫਤੇ ਬੁਲਾਵੈਂ।*
*ਖੁਲ ਜਬੀ ਸੇ ਤੁਮ ਨੇ ਦਈ। ਅਤਿ ਸਿੱਖੜਿਆਂ ਬਹੁਤੀ ਚਈ।*
*ਸੇਵਾ ਹਰੀ ਇਮ ਦੁਸ਼ਟਾਂ ਆਇ। ਖਾਨ ਬਹਾਦਰ ਦੀਆ ਭਖਾਇ।191।*
*ਚੜ੍ਹੀ ਫੌਜ ਤੁਰਕਾਨ ਕੀ, ਮਾਰੋ ਮਾਰ ਪੁਕਾਰ।*
*ਪਹੁੰਚ ਚੌਤਰਫੀਂ ਘੇਰਿਆ, ਗੁਰੂ ਰਾਮ ਦਾਸ ਦਰਬਾਰ।192।*
*ਮਨੀ ਸਿੰਘ ਥੀਂ ਆਦ ਲੈ, ਨਾਮੀ ਨਾਮੀ ਬੀਰ।*
*ਫੜ ਲੈ ਗਏ ਲਾਹੌਰ ਮੈ, ਖਾਨ ਬਹਾਦਰ ਤੀਰ।193।*
*ਜਿਤਕ ਸਿੰਘ ਸੀ ਪੁਰ ਰਾਮਦਾਸ। ਰਹਿੰਦੇ ਚੱਕ ਮਨੀ ਸਿੰਘ ਪਾਸ।*
*ਲਿਆਏ ਪਕੜ ਸਭਨ ਕੇ ਤਾਈ। ਬਾਲ ਬਿਰਧ ਨਹਿ ਛੋੜਿਯੋ ਕਾਈ।*
*ਪੁਨ ਸਬ ਲੂਟ ਲੀਆ ਥਾ ਡੇਰਾ। ਅਪਨਾ ਨਹੀ ਬਿਗਾਨਾ ਹੇਰਾ।*
*ਨੇੜ ਤੇੜਿਯੋਂ ਸਬ ਫੜ ਆਂਦੇ। ਸਿੱਖ ਗੁਰੂ ਕੇ ਜੋ ਅਖਵਾਂਦੇ।*
*ਬੰਦੀ ਖਾਨੇ ਬੰਦ ਕਰਾਇ। ਸੂਬੇ ਖਾਨ ਬਹਾਦਰ ਆਇ।*
*ਸੇਵਾ ਹਰੀ ਥੀ ਹਾਹਾਕਾਰ। ਮੱਚ ਗਈ ਬੀਚ ਸਾਰੇ ਸੰਸਾਰ।194।*

(ਸੇਵਾ ਸਿੰਘ, *ਸ਼ਹੀਦ ਬਿਲਾਸ*)

ਇਨ੍ਹਾਂ ਸਾਰਿਆਂ ਨੂੰ ਜ਼ਕਰੀਆ ਖ਼ਾਨ ਦੇ ਦਰਬਾਰ ਵਿਚ ਪੇਸ਼ ਕੀਤਾ ਗਿਆ। ਜਦ ਜ਼ਕਰੀਆ ਨੇ ਸਿੱਖਾਂ ਵੱਲੋਂ ਮਾਮਲਾ ਨਾ ਤਾਰਨ ਦੀ ਗੱਲ ਕੀਤੀ ਤਾਂ ਭਾਈ ਮਨੀ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੇ ਕਿਹਾ ਕਿ ਮਾਮਲਾ ਨਾ ਦੇ ਸਕਣ ਦਾ ਕਾਰਨ ਮੁਗ਼ਲ ਨਿਜ਼ਾਮ ਤੇ ਇਸ ਦਾ ਵਜ਼ੀਰ ਲਖਪਤ ਰਾਏ ਹੈ ਜਿਸ ਨੇ ਸਿੱਖਾਂ ਨੂੰ ਉਥੇ ਪੁੱਜਣ ਤੋਂ ਰੋਕਿਆ ਹੈ। ਪਰ ਜ਼ਕਰੀਆ ਖ਼ਾਨ ਤਾਂ ਮਾਮਲੇ ਨੂੰ ਬਹਾਨਾ ਬਣਾ ਰਿਹਾ ਸੀ। ਉਹ ਤਾਂ ਹਰ ਇਕ ਸਿੱਖ ਨੂੰ ਖ਼ਤਮ ਕਰਨਾ ਚਾਹੁੰਦਾ ਸੀ ਤੇ ਭਾਈ ਮਨੀ ਸਿੰਘ ਵਰਗਾ ਮੋਹਤਬਰ ਸਿੱਖ ਤਾਂ ਉਸ ਨੂੰ ਵਧੇਰੇ ਹੀ ਰੜਕਦਾ ਸੀ।

ਭਾਵੇਂ ਉਨ੍ਹਾਂ ਨੂੰ ਟੈਕਸ ਦੀ ਅਦਾਇਗੀ ਨਾ ਕਰ ਸਕਣ ਕਰ ਕੇ ਗ੍ਰਿਫ਼ਤਾਰ ਕੀਤਾ ਗਿਆ ਸੀ, ਪਰ ਉਨ੍ਹਾਂ ਨੂੰ 'ਇਸਲਾਮ' ਕਬੂਲ ਕਰਨ ਦੀ ਸੂਰਤ ਵਿਚ ਰਿਹਾਈ ਦੀ ਪੇਸ਼ਕਸ਼ ਵੀ ਕੀਤੀ ਗਈ। ਇਸ ਦੇ ਬਾਵਜੂਦ ਉਨ੍ਹਾਂ ਵਿਚੋਂ ਕਿਸੇ ਨੇ ਵੀ ਆਪਣੀ ਜਾਨ ਬਚਾਉਣ ਵਾਸਤੇ ਆਪਣਾ ਧਰਮ ਛੱਡ ਕੇ ਮੁਸਲਮਾਨ ਬਣਨਾ ਕਬੂਲ ਨਾ ਕੀਤਾ। 24 ਜੂਨ ਦੇ ਦਿਨ ਭਾਈ ਮਨੀ ਸਿੰਘ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤਾ ਗਿਆ। ਗੁਲਜ਼ਾਰ ਸਿੰਘ ਦੀ ਪੁੱਠੀ ਖੱਲ ਲਾਹੀ ਗਈ। ਭੂਪਤ ਸਿੰਘ ਦੀਆਂ ਅੱਖਾਂ ਕੱਢੀਆਂ ਗਈਆਂ ਤੇ ਉਸ ਨੂੰ ਚਰਖੜੀ 'ਤੇ ਚਾੜ੍ਹ ਕੇ ਸ਼ਹੀਦ ਕੀਤਾ ਗਿਆ। ਬਾਕੀਆਂ ਨੂੰ ਵੀ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

*ਹਾੜ੍ਹ ਸੁਦੀ ਪੰਚਮ ਥਿਤ ਆਹੀ। ਸਤ੍ਹਹ ਸੈ ਇਕਾਨਵੈਂ ਮਾਹੀ।*
*ਜਾਇ ਨਿਖਾਸ ਚੌਕ ਕੇ ਬੀਚ। ਸੂਬੇ ਖਾਨ ਬਹਾਦਰ ਨੀਚ।*
*ਪਹਿਲੋਂ ਮਨੀ ਸਿੰਘ ਕੇ ਤਾਈ। ਕਾਜ਼ੀ ਫ਼ਤਵਾ ਦੀਜੋ ਸੁਣਾਈ।*

*ਤਿਸੇ ਗੈਲ ਜਲਾਦੈ ਆਇ। ਬੰਦ ਬੰਦ ਦੀਜੇ ਜੁਦਾ ਕਰਾਇ।*
*ਪੀਛੇ ਸਿੰਘ ਗੁਲਜਾਰੇ ਕੇਰੀ। ਪੁਠੀ ਖੱਲ ਲਾਹੀ ਬਿਨ ਦੇਰੀ।*
*ਭੂਪਤ ਸਿੰਘ ਕੀ ਅਾਂਖ ਕਢਾਇ। ਫੇਰ ਚਰਖੜੀ ਦੀਯੋ ਚਢਾਇ।*
*ਜਹਾਂ ਭਯੋ ਇਹ ਸਾਕਾ ਭਾਰੀ। ਖ਼ਲਕਤ ਦੇਖਣ ਆਈ ਸਾਰੀ।*
*ਸੇਵਾ ਹਰੀ ਜਿਤਕ ਸਿੰਘ ਔਰ। ਕਰੈ ਸ਼ਹੀਦ ਦੁਸ਼ਟ ਤਿਹ ਠੌਰ।203।*

(ਸੇਵਾ ਸਿੰਘ, *ਸ਼ਹੀਦ ਬਿਲਾਸ*)

***ਭਾਈ ਮਨੀ ਸਿੰਘ ਦੇ ਬੰਦ-ਬੰਦ ਕੱਟਣ ਬਾਰੇ ਇਕ ਗੱਪ ਵੀ ਪਰਚੱਲਤ ਹੈ ਕਿ ਉਨ੍ਹਾਂ ਨੂੰ ਪੋਥੀਆਂ ਜੁਦਾ ਕਰਨ ਕਰ ਕੇ ਸ਼ਹੀਦ ਕੀਤਾ ਗਿਆ ਸੀ। ਇਹ ਪ੍ਰਚਾਰ ਮੁਸਲਮਾਨ ਲਿਖਾਰੀਆਂ ਨੇ ਲਖਪਤ ਰਾਏ ਤੇ ਜ਼ਕਰੀਆ ਖ਼ਾਨ ਨੂੰ ਸੱਚਾ ਸਿਧ ਕਰਨ ਤੇ ਭਾਈ ਮਨੀ ਸਿੰਘ ਨੂੰ ਸ਼ਹੀਦ ਕਰਨ ਦੇ ਜੁਰਮ ਤੋਂ ਬਰੀ ਕਰਨ ਵਾਸਤੇ ਸ਼ੁਰੂ ਕੀਤਾ ਸੀ ਜਿਸ ਨੂੰ ਕੁਝ ਬੇਸਮਝ ਸਿੱਖ ਲਿਖਾਰੀਆਂ ਨੇ ਵੀ ਆਪਣੀਆਂ ਲਿਖਤਾਂ ਵਿਚ ਲਿਖ ਦਿੱਤਾ।***

ਸਿੱਖਾਂ ਨੂੰ ਸ਼ਹੀਦ ਕਰਨ ਮਗਰੋਂ ਜ਼ਕਰੀਆ ਖ਼ਾਨ ਨੇ ਅੰਮ੍ਰਿਤਸਰ ਸਰੋਵਰ ਨੂੰ ਮਿੱਟੀ, ਲਿੱਦ ਤੇ ਹੱਡੀਆਂ ਵਗ਼ੈਰਾ ਦਾ ਮਲਬਾ ਪਾ ਕੇ ਪੂਰ ਦਿੱਤਾ।

*ਖਾਨ ਬਹਾਦਰ ਦੁਸ਼ਟ ਨੇ, ਅੰਮ੍ਰਿਤਸਰ ਗੁਰ ਤਾਲ।*
*ਮਿਟੀ ਸਾਥ ਭਰਾਯੋ, ਲਿੱਦ ਚਮ ਹੱਡ ਡਾਲ।204।* (ਸੇਵਾ ਸਿੰਘ, *ਸ਼ਹੀਦ ਬਿਲਾਸ*)

ਭਾਈ ਮਨੀ ਸਿੰਘ ਦੀ ਸ਼ਹੀਦੀ ਮਗਰੋਂ ਇਕ ਵਾਰ ਫੇਰ ਹਨੇਰਾ ਛਾ ਗਿਆ। ਗੁਰੂ ਦਾ ਚੱਕ (ਅੰਮ੍ਰਿਤਸਰ) ਜਾਣ ਵਾਲੇ ਸਿੰਘਾਂ ਨੂੰ ਫੜ ਕੇ ਸ਼ਹੀਦ ਕੀਤਾ ਜਾਣ ਲੱਗ ਪਿਆ। ਸਿੱਖ ਭਾਵੇਂ ਸ਼ਹਿਰਾਂ ਅਤੇ ਪਿੰਡਾਂ ਨੂੰ ਛੱਡ ਕੇ ਪਹਾੜਾਂ, ਰੇਗਿਸਤਾਨ, ਜੰਗਲਾਂ ਅਤੇ ਛੰਭਾਂ ਵੱਲ ਚਲੇ ਗਏ ਪਰ ਫਿਰ ਵੀ ਉਹ ਰਾਤ-ਬਰਾਤੇ ਗੁਰੂ ਦਾ ਚੱਕ ਆਉਂਦੇ ਰਹੇ ਅਤੇ ਅੰਮ੍ਰਿਤਸਰ ਸਰੋਵਰ 'ਚ ਇਸ਼ਨਾਨ ਕਰ ਕੇ ਵਾਪਿਸ ਆਪਣੇ ਟਿਕਾਣਿਆਂ 'ਤੇ ਪੁੱਜ ਜਾਂਦੇ। ਅਜਿਹਾ ਕਰਦਿਆਂ-ਕਰਦਿਆਂ ਕਦੇ-ਕਦੇ ਕੁਝ ਸਿੱਖ ਗ੍ਰਿਫਤਾਰ ਹੋ ਜਾਂਦੇ ਤੇ ਕਈ ਲੜਦੇ-ਲੜਦੇ ਸ਼ਹੀਦ ਹੋ ਜਾਂਦੇ। ਗ੍ਰਿਫ਼ਤਾਰ ਹੋਏ ਸਿੰਘ ਵੀ ਮਗਰੋਂ ਕਤਲ ਕਰ ਦਿੱਤੇ ਜਾਂਦੇ ਸਨ।

ਅੰਮ੍ਰਿਤਸਰ (ਸਰੋਵਰ) ਦਾ ਇਸ਼ਨਾਨ ਅਤੇ ਦਰਬਾਰ ਸਾਹਿਬ ਵਿਚ ਮੱਥਾ ਟੇਕਣ ਨਾਲ ਸਿੱਖਾਂ ਵਿਚ ਅਣੋਖੀ ਹੀ ਤਾਕਤ ਆ ਜਾਂਦੀ ਸੀ। ਉਨ੍ਹਾਂ ਨੂੰ ਅਹਿਸਾਸ ਹੋਣ ਲੱਗ ਪੈਂਦਾ ਸੀ ਕਿ ਉਹ ਅਕਾਲ ਪੁਰਖ ਦੇ ਤਖ਼ਤ ਦੀ ਰਿਆਇਆ (ਪਰਜਾ) ਹਨ ਅਤੇ ਅਕਾਲ ਪੁਰਖ ਦੀ ਫ਼ੌਜ ਹਨ। ਅੰਮ੍ਰਿਤਸਰ ਸਰੋਵਰ, ਅਕਾਲ ਤਖ਼ਤ ਸਾਹਿਬ ਤੇ ਦਰਬਾਰ ਸਾਹਿਬ ਸਿੱਖ ਪਛਾਣ, ਸਿੱਖ ਕੌਮੀਅਤ, ਸਿੱਖ ਧਰਮ ਦਾ ਮਰਕਜ਼ (ਕੇਂਦਰ) ਤੇ ਨਿਸ਼ਾਨ ਹਨ। ਜਦੋਂ ਸਿੱਖਾਂ ਨੂੰ ਹਨੇਰਾ, ਉਦਾਸੀ, ਗ਼ਰੀਬੀ, ਥੁੜ, ਖ਼ਤਰੇ, ਡਰ, ਬੇ-ਯਕੀਨੀ, ਲੜਾਈਆਂ ਦੇ ਮਾਹੌਲ ਵਿਚ ਵਿਚਰਨਾ ਪੈ ਰਿਹਾ ਸੀ, ਉਦੋਂ 'ਗੁਰੂ ਦਾ ਚੱਕ' (ਅੰਮ੍ਰਿਤਸਰ) ਸਿੱਖਾਂ ਵਾਸਤੇ ਚਾਨਣ, ਉਮੀਦ, ਯਕੀਨ ਤੇ ਤਾਕਤ ਦਾ ਰੌਸ਼ਨ ਮੁਨਾਰਾ ਸੀ। ਇਸ ਮਰਕਜ਼ (ਸੈਂਟਰ) ਦੀ ਅਸੀਸ ਨਾਲ ਸਿੱਖ ਕੌਮ ਆਪਣੀ ਮੰਜ਼ਿਲ ਵੱਲ ਵਧਦੀ ਗਈ। ਅਕਾਲ ਪੁਰਖ ਦੀ ਰਿਆਇਆ ਦਾ ਤਖ਼ਤ ਉਨ੍ਹਾਂ ਦੀ ਨਿਗਹਬਾਨੀ ਕਰਦਾ ਰਿਹਾ, ਦਰਬਾਰ ਸਾਹਿਬ ਉਨ੍ਹਾਂ ਨੂੰ ਰੂਹਾਨੀਅਤ ਦੇਂਦਾ ਰਿਹਾ ਅਤੇ ਅੰਮ੍ਰਿਤਸਰ ਦੇ ਸਰੋਵਰ ਦਾ ਇਸ਼ਨਾਨ ਉਨ੍ਹਾਂ ਨੂੰ ਨਵੀਂ ਜ਼ਿੰਦਗੀ ਦੇਂਦਾ ਰਿਹਾ। ਅੱਧੀ ਸਦੀ ਤੋਂ ਵੀ ਵੱਧ ਸਮਾਂ, ਦੋ ਪੁਸ਼ਤਾਂ ਲਗਾਤਾਰ, ਸਿੱਖ

ਅੰਮ੍ਰਿਤਸਰ ਦੇ ਮਰਕਜ਼ ਤੋਂ ਸੇਧ ਲੈ ਕੇ ਜੂਝਦੇ ਰਹੇ। ਉਨ੍ਹਾਂ ਨੂੰ ਇਸ ਹਨੇਰੇ ਜ਼ਮਾਨੇ ਵਿਚ ਕਈ ਮਰਹਲਿਆਂ, ਮੋਰਚਿਆਂ, ਮੁਹਿੰਮਾਂ, ਹਾਦਸਿਆਂ, ਜੰਗਾਂ, ਤਸੀਹੀਆਂ ਨਾਲ ਦੋ-ਚਾਰ ਹੋਣਾ ਪਿਆ।

ਇਨ੍ਹੀਂ ਦਿਨੀਂ ਹੀ ਜੁਲਾਈ-ਅਗਸਤ 1734 ਵਿਚ ਸਿੱਖ ਫ਼ੌਜਾਂ ਦੇ ਮੁਖੀ ਬਾਬਾ ਦਰਬਾਰਾ ਸਿੰਘ ਚੜ੍ਹਾਈ ਕਰ ਗਏ। ਉਨ੍ਹਾਂ ਦੀ ਥਾਂ ਕਪੂਰ ਸਿੰਘ (ਨਵਾਬ) ਮੁਖੀ ਚੁਣ ਲਏ ਗਏ।

## ਵੀਰ ਹਕੀਕਤ ਸਿੰਘ ਦੀ ਸ਼ਹੀਦੀ

ਭਾਈ ਹਕੀਕਤ ਸਿੰਘ ਭਾਈ ਬਾਘ ਮੱਲ ਦੇ ਪੁੱਤਰ ਤੇ ਭਾਈ ਨੰਦ ਲਾਲ ਪੁਰੀ ਦੇ ਪੋਤੇ ਸਨ। ਇਕ ਸੋਮੇ ਮੁਤਾਬਿਕ ਹਕੀਕਤ ਸਿੰਘ ਦੇ ਪਿਤਾ ਬਾਘ ਮੱਲ ਜ਼ਿਲ੍ਹਾ ਸਿਆਲਕੋਟ ਦੇ ਜ਼ਿਲ੍ਹਾਦਾਰ ਅਮੀਰ ਬੇਗ ਕੋਲ ਮੁਨਸ਼ੀ (ਕਲਰਕ) ਸਨ। ਇਹ ਪਰਿਵਾਰ ਗੁਰੂ ਅਰਜਨ ਸਾਹਿਬ ਦੇ ਵੇਲੇ ਤੋਂ ਹੀ ਸਿੱਖੀ ਨਾਲ ਜੁੜਿਆ ਹੋਇਆ ਸੀ। ਮਾਰਚ 1660 ਦੇ ਆਖ਼ਰੀ ਹਫ਼ਤੇ ਗੁਰੂ ਹਰਿ ਰਾਇ ਸਾਹਿਬ ਜਦੋਂ ਸਿਆਲਕੋਟ ਗਏ ਸਨ ਤਾਂ ਆਪ ਕੁਝ ਦਿਨ ਭਾਈ ਨੰਦ ਲਾਲ ਪੁਰੀ ਦੇ ਘਰ ਠਹਿਰੇ ਸਨ। ਇਸ ਮੌਕੇ ’ਤੇ ਭਾਈ ਨੰਦ ਲਾਲ, ਉਸ ਦੇ ਬੇਟਿਆਂ (ਭਾਗ ਮੱਲ, ਬਾਘ ਮੱਲ) ਅਤੇ ਬੇਟੀ (ਭਾਗਵੰਤੀ) ਨੇ ਗੁਰੂ ਸਾਹਿਬ ਦੀ ਤਹਿ-ਦਿਲੋਂ ਸੇਵਾ ਕੀਤੀ ਸੀ। ਇਸ ਮਗਰੋਂ ਵੀ ਇਹ ਪਰਿਵਾਰ ਸਿੱਖ ਪੰਥ ਦੀ ਸੇਵਾ ਕਰਦਾ ਰਿਹਾ ਸੀ। ਭਾਈ ਹਕੀਕਤ ਸਿੰਘ ਦੀ ਮਾਤਾ ਬੀਬੀ ਗੌਰਾਂ ਦਾ ਪੇਕਾ ਪਰਿਵਾਰ ਵੀ ਗੁਰੂ ਘਰ ਦਾ ਸਾਦਿਕ ਸੀ। ਬੀਬੀ ਗੌਰਾਂ ਦੇ ਭਰਾ (ਹਕੀਕਤ ਸਿੰਘ ਦੇ ਮਾਮੇ) ਅਰਜਨ ਸਿੰਘ ਨੇ ਖੰਡੇ ਦੀ ਪਾਹੁਲ ਲਈ ਹੋਈ ਸੀ।

ਭਾਈ ਹਕੀਕਤ ਸਿੰਘ ਨੇ ਆਪਣਾ ਬਚਪਨ ਸਿਆਲਕੋਟ ਵਿਚ ਹੀ ਬਿਤਾਇਆ ਸੀ। ਬਚਪਨ ਵਿਚ ਹੀ ਉਸ ਦਾ ਵਿਆਹ ਬਟਾਲਾ ਦੇ ਭਾਈ ਕਿਸ਼ਨ ਚੰਦ ਉੱਪਲ ਦੀ ਬੇਟੀ ਬੀਬੀ ਦੁਰਗਾ ਦੇਵੀ (ਪਾਹੁਲ ਲੈਣ ਮਗਰੋਂ ਨੰਦ ਕੌਰ) ਨਾਲ ਹੋ ਗਿਆ। ਭਾਈ ਹਕੀਕਤ ਸਿੰਘ ਨੂੰ ਭਾਈ ਬੁੱਧ ਸਿੰਘ ਨੇ ਸਿੱਖੀ ਨਾਲ ਜੋੜਿਆ। ਹੁਣ ਉਸ ਨੇ ਖੰਡੇ ਦੀ ਪਾਹੁਲ ਵੀ ਲੈ ਲਈ ਅਤੇ ਭਾਈ ਹਕੀਕਤ ਸਿੰਘ ਬਣ ਗਿਆ।

ਇਕ ਵਾਰੀ ਭਾਈ ਹਕੀਕਤ ਸਿੰਘ ਦੇ ਸਾਹਮਣੇ ਕੁਝ ਮੁਸਲਮਾਨ ਮੁੰਡਿਆਂ ਨੇ ਮਜ਼ਾਕ ਕਰਦਿਆਂ ਹਿੰਦੂ ਦੇਵੀ-ਦੇਵਤਿਆਂ ਉੱਤੇ ਕੁਝ ਫ਼ਿਕਰੇ ਕੱਸ ਦਿੱਤੇ। ਉਨ੍ਹਾਂ ਨੂੰ ਭਾਈ ਹਕੀਕਤ ਸਿੰਘ ਨੇ ਆਖਿਆ ਕਿ “ਮੈਂ ਸਿੱਖ ਹੋਣ ਦੇ ਨਾਤੇ ਦੇਵੀ ਦੇਵਤਿਆਂ ’ਤੇ ਯਕੀਨ ਨਹੀਂ ਰੱਖਦਾ ਪਰ ਕਿਸੇ ਦੇ ਧਰਮ ਦਾ ਮਜ਼ਾਕ ਨਹੀਂ ਉਡਾਉਣਾ ਚਾਹੀਦਾ। ਭਲਕੇ ਨੂੰ ਜੇ ਕੋਈ ਹਜ਼ਰਤ ਮੁਹੰਮਦ ਸਾਹਿਬ ਦੀ ਬੇਟੀ ਫ਼ਾਤਿਮਾ ਬਾਰੇ ਕੋਈ ਗੱਲ ਆਖੇ ਤਾਂ ਤੁਹਾਨੂੰ ਵੀ ਤਾਂ ਬੁਰਾ ਲੱਗੇਗਾ।” ਹਕੀਕਤ ਸਿੰਘ ਵੱਲੋਂ ਫ਼ਾਤਿਮਾ ਦਾ ਜ਼ਿਕਰ ਸੁਣ ਕੇ ਮੁੰਡਿਆਂ ਨੇ ਉਸ ਦੇ ਖ਼ਿਲਾਫ਼ ਝੂਠੀ ਸ਼ਿਕਾਇਤ ਕਰ ਦਿੱਤੀ ਕਿ ਉਸ ਨੇ ਬੀਬੀ ਫ਼ਾਤਿਮਾ ਬਾਰੇ ਬੁਰੇ ਲਫ਼ਜ਼ ਆਖੇ ਸਨ। ਇਸ ’ਤੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਜਾ ਕੇ ਜ਼ਕਰੀਆ ਖ਼ਾਨ (ਸੂਬੇਦਾਰ ਲਾਹੌਰ) ਅੱਗੇ ਪੇਸ਼ ਕੀਤਾ ਗਿਆ। ਪਹਿਲਾਂ ਤਾਂ ਅਮੀਰ ਬੇਗ ਦੀ ਸਿਫ਼ਾਰਸ਼ ’ਤੇ

ਜ਼ਕਰੀਆ ਖ਼ਾਨ ਨੇ ਉਸ ਨੂੰ ਮੁਆਫ਼ੀ ਦੇਣ ਦਾ ਫ਼ੈਸਲਾ ਕਰ ਲਿਆ ਪਰ ਫੇਰ ਕੱਟੜ ਮੌਲਾਣਿਆਂ ਦੇ ਰੌਲਾ ਪਾਉਣ 'ਤੇ ਉਸ ਨੇ ਕਾਜ਼ੀ ਤੋਂ ਫ਼ਤਵਾ ਦਿਵਾ ਕੇ ਉਸ ਨੂੰ "ਮੌਤ ਜਾਂ ਇਸਲਾਮ" ਵਿਚੋਂ ਇਕ ਚੁਣਨ ਵਾਸਤੇ ਕਿਹਾ ਗਿਆ। ਪਰ ਭਾਈ ਹਕੀਕਤ ਸਿੰਘ ਨੇ ਜਾਨ ਬਚਾਉਣ ਵਾਸਤੇ ਸਿੱਖ ਧਰਮ ਛੱਡਣਾ ਕਬੂਲ ਨਾ ਕੀਤਾ। ਇਸ 'ਤੇ ਭਾਈ ਹਕੀਕਤ ਸਿੰਘ ਅਤੇ ਉਸ ਦੇ ਮਾਮੇ ਅਰਜਨ ਸਿੰਘ ਵਧਾਵਣ ਨੂੰ ਨਿਖਾਸ ਚੌਕ ਲਾਹੌਰ ਵਿਚ ਲਿਜਾ ਕੇ 18 ਜਨਵਰੀ 1735 (ਬਿਕਰਮੀ ਸੰਮਤ 1791, ਮਾਘ ਸੁਦੀ ਪੰਜ, ਹਿੰਦੂ ਤਿਉਹਾਰ ਬਸੰਤ ਪੰਚਮੀ ਦੇ ਦਿਨ) ਦੇ ਦਿਨ ਕਤਲ ਕਰ ਦਿੱਤਾ ਗਿਆ। ਭਾਈ ਹਕੀਕਤ ਸਿੰਘ ਸ਼ਹੀਦੀ ਵੇਲੇ ਇਕ ਬੇਟੇ ਦਾ ਬਾਪ ਸੀ।

*ਭਾਈ ਹਕੀਕਤ ਸਿੰਘ ਬਾਬਾ ਬੰਦਾ ਸਿੰਘ ਬਹਾਦਰ ਦਾ ਵੀ ਰਿਸ਼ਤੇਦਾਰ ਸੀ। ਉਸ ਦੀ ਸੱਕੀ ਭੂਆ ਭਾਗਵੰਤੀ ਬਾਬਾ ਬੰਦਾ ਸਿੰਘ ਦੀ ਸੱਸ ਸੀ। ਭਾਗਵੰਤੀ ਦਾ ਵਿਆਹ ਭਾਈ ਸ਼ਿਵ ਰਾਮ ਕਪੂਰ ਦੇ ਨਾਲ ਹੋਇਆ ਸੀ। ਭਾਗਵੰਤੀ ਦੇ ਘਰ ਦੋ ਬੱਚੇ ਹੋਏ ਸਨ: ਸਾਹਿਬ ਸਿੰਘ ਅਤੇ ਸਾਹਿਬ ਕੌਰ। ਇਸੇ ਸਾਹਿਬ ਕੌਰ ਦਾ ਵਿਆਹ ਬਾਬਾ ਬੰਦਾ ਸਿੰਘ ਨਾਲ 20 ਜੂਨ 1710 ਨੂੰ ਸਰਹਿੰਦ ਵਿਚ ਹੋਇਆ ਸੀ। ਜਿਸ ਤੋਂ ਇਕ ਬੇਟਾ ਰਣਜੀਤ ਸਿੰਘ ਪੈਦਾ ਹੋਇਆ ਸੀ। (ਬੰਦਾ ਸਿੰਘ ਨਾਲ 9 ਜੂਨ 1716 ਦੇ ਦਿਨ ਸ਼ਹੀਦ ਹੋਣ ਵਾਲਾ ਅਜੈ ਸਿੰਘ ਬੰਦਾ ਸਿੰਘ ਦੀ ਚੰਬੇ ਵਾਲੀ ਪਤਨੀ ਸੁਸ਼ੀਲ ਕੌਰ ਦਾ ਬੱਚਾ ਸੀ)।*

***ਵੀਹਵੀਂ ਸਦੀ ਵਿਚ ਪਰਮਾ ਨੰਦ ਨਾਂ ਦੇ ਇਕ ਫ਼ਿਰਕੂ ਹਿੰਦੂ ਲੇਖਕ (ਜਿਸ ਨੇ ਬੰਦਾ ਸਿੰਘ ਨੂੰ ਵੀ 'ਬੰਦਾ ਬੈਰਾਗੀ' ਬਣਾਉਣ ਦੀ ਨਾਕਾਮ ਸਾਜ਼ਿਸ਼ ਘੜੀ ਸੀ) ਨੇ ਵੀਰ ਹਕੀਕਤ ਸਿੰਘ ਨੂੰ ਹਕੀਕਤ ਰਾਏ ਲਿਖ ਕੇ ਉਸ ਨੂੰ ਇਕ ਹਿੰਦੂ ਬਣਾਉਣ ਦੀ ਨਾਕਾਮ ਕੋਸ਼ਿਸ਼ ਵੀ ਕੀਤੀ ਸੀ। ਉਸ ਦੇ ਅਸਰ ਹੇਠਾਂ, 1947 ਤੋਂ ਪਹਿਲਾਂ, ਕੁਝ ਹਿੰਦੂ, ਹਕੀਕਤ ਸਿੰਘ ਦੀ ਸ਼ਹੀਦੀ ਦਾ ਦਿਨ ਹਿੰਦੂ ਤਿਉਹਾਰ ਵਜੋਂ ਮਨਾਉਣ ਲਗ ਪਏ ਸਨ, ਜੋ ਉਨ੍ਹਾਂ ਨੇ ਮਗਰੋਂ ਬੰਦ ਕਰ ਦਿਤਾ ਸੀ।***

1736 ਵਿਚ ਜ਼ਕਰੀਆ ਖ਼ਾਨ ਨੇ ਦਸ ਹਜ਼ਾਰ ਗਸ਼ਤੀ ਫ਼ੌਜ ਦੀ ਕਮਾਨ ਲਖਪਤ ਰਾਏ ਤੇ ਆਪਣੇ ਭਤੀਜੇ ਮੁਖ਼ਲਿਸ ਖ਼ਾਨ ਨੂੰ ਸੌਂਪ ਦਿੱਤੀ। ਇਸ ਫ਼ੌਜ ਨੇ ਬਹੁਤ ਸਾਰੇ ਸਿੱਖਾਂ ਦਾ ਘਾਣ ਕੀਤਾ। ਇਸ ਫ਼ੌਜ ਦੇ ਜ਼ੁਲਮ ਕਾਰਨ ਸਿੱਖ ਕੁਝ ਚਿਰ ਵਾਸਤੇ ਮਾਲਵੇ ਵਲ ਨਿਕਲ ਗਏ ਤੇ ਫਿਰ ਜਥੇਬੰਦ ਹੋ ਕੇ ਵਾਪਿਸ ਆ ਗਏ। ਇਸ ਸਮੇਂ ਦੌਰਾਨ ਸਿੱਖਾਂ ਦੀ ਇਕ ਟੱਕਰ ਹੁਜਰਾ ਸ਼ਾਹ ਮੁਕੀਮ ਕੋਲ ਹੋਈ ਜਿਸ ਵਿਚ ਮੁਗ਼ਲ ਫ਼ੌਜ ਦੇ ਤਿੰਨ ਜਰਨੈਲ ਦੁਨੀ ਚੰਦ (ਭਤੀਜਾ ਲਖਪਤ ਰਾਏ), ਜਮਾਲ ਖ਼ਾਨ ਤੇ ਤਾਤਾਰ ਖ਼ਾਨ ਮਾਰੇ ਗਏ। ਹੁਣ ਜ਼ਕਰੀਆ ਖ਼ਾਨ ਨੇ ਹੋਰ ਵੀ ਸਖਤੀ ਸ਼ੁਰੂ ਕਰ ਦਿੱਤੀ। ਇਸ 'ਤੇ ਸਿੱਖਾਂ ਨੇ ਗੁਰੀਲਾ ਜੰਗ ਸ਼ੁਰੂ ਕਰ ਦਿੱਤੀ। ਜ਼ਕਰੀਆ ਖ਼ਾਨ ਨੇ ਗੁਰੂ-ਦਾ-ਚੱਕ ਵਿਚ ਕਾਜ਼ੀ ਅਬਦੁਲ ਰਜ਼ਾਕ ਤੇ ਮੁਹੰਮਦ ਬਖ਼ਸ਼ ਦੀ ਕਮਾਨ ਹੇਠ ਇਕ ਪੱਕੀ ਚੌਕੀ ਕਾਇਮ ਕਰ ਦਿਤੀ ਜਿਸ ਨਾਲ ਉਧਰ ਆਉਣ ਵਾਲੇ ਸਿੱਖਾਂ ਵਿਚੋਂ ਬਹੁਤ ਸ਼ਹੀਦ ਹੋ ਜਾਂਦੇ ਰਹੇ।

ਸਿੱਖਾਂ 'ਤੇ ਜ਼ੁਲਮ ਦੀ ਇਹ ਹਾਲਤ ਬਹੁਤੀ ਦੇਰ ਕਾਇਮ ਨਾ ਰਹੀ। ਹੌਲੀ-ਹੌਲੀ ਜ਼ਕਰੀਆ ਖ਼ਾਨ ਫਿਰ ਠੰਡਾ ਹੋ ਗਿਆ। ਹੁਣ ਸਿੱਖਾਂ ਨੇ ਲਾਹੌਰ ਅਤੇ ਅੰਮ੍ਰਿਤਸਰ ਦੇ ਵਿਚਕਾਰ, ਰਿਆੜਕੀ ਦੇ ਇਲਾਕੇ ਵਿਚ, ਪਿੰਡ ਡਲੇਵਾਲ ਕੋਲ ਇਕ ਨਿੱਕਾ ਜਿਹਾ ਕੱਚਾ

ਕਿਲ੍ਹਾ ਵੀ ਬਣਾ ਲਿਆ ਤਾਂ ਜੋ ਉਹ ਮੁਸ਼ਕਿਲ ਵਿਚ, ਕੁਝ ਚਿਰ ਵਾਸਤੇ, ਆਪਣਾ ਸਿਰ ਛੁਪਾ ਸਕਣ। ਸਿੱਖ ਕਈ ਪਾਸੇ, ਖ਼ਾਸ ਕਰ ਕੇ ਸ਼ਾਹ ਰਾਹ (ਉਦੋਂ ਦੀ ਜੀ.ਟੀ.ਰੋਡ) 'ਤੇ ਨਾਕਾ ਲਾ ਕੇ ਸ਼ਾਹੀ ਖ਼ਜ਼ਾਨਾ ਤੇ ਅਮੀਰਾਂ ਦੇ ਕਾਫ਼ਲੇ ਲੁੱਟ ਲਿਆ ਕਰਦੇ ਸਨ। ਹੌਲੀ-ਹੌਲੀ ਹਾਲਾਤ ਇਹੋ ਜਿਹੇ ਬਣ ਗਏ ਕਿ ਇਸ ਇਲਾਕੇ ਨੂੰ ਸਿੱਖਾਂ ਦੀ ਹਕੂਮਤ ਵਾਲੀ ਰਿਆਸਤ ਮੰਨਿਆ ਜਾਣ ਲਗ ਪਿਆ। ਇੱਥੇ ਦਿੱਲੀ ਜਾਂ ਲਾਹੌਰ ਦੀ ਹਕੂਮਤ ਦਾ ਕੋਈ ਜ਼ੋਰ ਨਹੀਂ ਸੀ ਚਲਦਾ।

### ਨਾਦਰ ਸ਼ਾਹ ਦਾ ਹਮਲਾ (ਫ਼ਰਵਰੀ-ਮਾਰਚ 1739)

1730 ਤਕ ਕਾਬਲ ਅਤੇ ਕੰਧਾਰ (ਅਫ਼ਗਾਨਿਸਤਾਨ) 'ਤੇ ਗਿਲਜ਼ਈ ਕਬੀਲੇ ਦਾ ਕਬਜ਼ਾ ਸੀ। ਨਾਦਰ ਸ਼ਾਹ ਇਸ ਇਲਾਕੇ ਦਾ ਇਕ ਆਜੜੀ ਸੀ। ਨਾਦਰ ਸ਼ਾਹ ਨੇ ਹੌਲੀ-ਹੌਲੀ ਤਾਕਤ ਹਾਸਿਲ ਕਰ ਲਈ ਤੇ ਉਸ ਨੇ ਇਨ੍ਹਾਂ ਦੋਹਾਂ ਨਗਰਾਂ 'ਤੇ ਹਮਲਾ ਕਰ ਕੇ ਕਬਜ਼ਾ ਕਰ ਲਿਆ। ਗਿਲਜ਼ਈ ਤੇ ਅਬਦਾਲੀਆਂ ਦੇ ਹੋਰ ਕਈ ਕਬੀਲੇ ਇਕੱਠੇ ਹੋ ਕੇ ਵੀ ਨਾਦਰ ਨੂੰ ਰੋਕ ਨਾ ਸਕੇ। 1736 ਤਕ ਨਾਦਰ ਸ਼ਾਹ ਸਾਰੇ ਅਫ਼ਗਾਨਿਸਤਾਨ 'ਤੇ ਕਾਬਜ਼ ਹੋ ਚੁਕਾ ਸੀ।

ਇਧਰ ਇਨ੍ਹਾਂ ਦਿਨਾਂ ਵਿਚ ਮੁਗ਼ਲ ਹਕੂਮਤ ਬਹੁਤ ਕਮਜ਼ੋਰ ਹੋ ਚੁਕੀ ਸੀ। ਕਈ ਪਾਸੇ ਬਗ਼ਾਵਤਾਂ ਹੋ ਰਹੀਆਂ ਸਨ। ਪੰਜਾਬ ਵਿਚ ਸਿੱਖ ਵੀ ਹਕੂਮਤ ਨੂੰ ਵਖ਼ਤ ਪਾਈ ਰਖਦੇ ਸਨ। ਦਿੱਲੀ ਸਾਜ਼ਿਸ਼ਾਂ ਦਾ ਗੜ੍ਹ ਬਣ ਚੁਕਿਆ ਸੀ। ਵਜ਼ੀਰ ਤੇ ਹੋਰ ਅਮੀਰ ਮੁਹੰਮਦ ਸ਼ਾਹ ਬਾਦਸ਼ਾਹ ਨੂੰ ਆਪਣੀ ਮਰਜ਼ੀ ਨਾਲ ਚਲਾਉਣ ਦੀ ਕੋਸ਼ਿਸ਼ ਕਰਦੇ ਰਹਿੰਦੇ ਸਨ। ਇਸ ਤੋਂ ਇਲਾਵਾ ਬਹੁਤੇ ਦਰਬਾਰੀ ਅੱਯਾਸ਼, ਨਾਅਹਿਲ, ਕੁਰਪਟ ਤੇ ਘਟੀਆ ਇਖ਼ਲਾਕ ਦੇ ਸਨ। ਬਹੁਤੇ ਅਹਿਲਕਾਰ ਲੋਕਾਂ ਨਾਲ ਧੱਕਾ ਕਰਦੇ ਰਹਿੰਦੇ ਸਨ। ਇਸ ਵੇਲੇ ਆਸਿਫ਼ ਸ਼ਾਹ ਦਿੱਲੀ ਦਾ ਵਜ਼ੀਰੇ-ਆਜ਼ਮ ਸੀ। ਜਦ ਉਸ ਨੇ ਵੇਖਿਆ ਕਿ ਦਰਬਾਰ ਵਿਚ ਉਸ ਦੀ ਕੋਈ ਪੁੱਛ ਨਹੀਂ ਰਹੀ ਤਾਂ ਉਸ ਨੇ ਨਾਦਰ ਸ਼ਾਹ ਨੂੰ ਦਿੱਲੀ 'ਤੇ ਹਮਲਾ ਕਰਨ ਵਾਸਤੇ ਸੱਦਿਆ। ਪਹਿਲਾਂ ਤਾਂ ਨਾਦਰ ਸ਼ਾਹ ਨੇ ਆਪਣਾ ਨੁਮਾਇੰਦਾ ਦਿੱਲੀ ਭੇਜਿਆ ਤੇ ਖਰਾਜ ਦੀ ਮੰਗ ਕੀਤੀ। ਪਰ ਮੁਗ਼ਲਾਂ ਨੇ ਉਸ ਨੂੰ ਬੇਇਜ਼ਤ ਕਰ ਕੇ ਉੱਥੋਂ ਕੱਢ ਦਿਤਾ। ਜਦ ਨਾਦਰ ਨੂੰ ਇਹ ਪਤਾ ਲੱਗਾ ਤਾਂ ਉਸ ਨੇ ਦਿੱਲੀ ਵੱਲ ਕੂਚ ਕਰ ਦਿਤਾ। ਰਸਤੇ ਵਿਚ ਉਹ ਲਾਹੌਰ ਰੁਕਿਆ। ਲਾਹੌਰ ਦੇ ਗਵਰਨਰ ਜ਼ਕਰੀਆ ਖ਼ਾਨ ਨੇ ਉਸ ਨੂੰ 30 ਲੱਖ ਰੁਪੈ ਨਜ਼ਰਾਨਾ ਦੇ ਕੇ ਲਾਹੌਰ ਨੂੰ ਲੁੱਟਮਾਰ ਤੋਂ ਬਚਾ ਲਿਆ। ਨਾਦਰ ਸ਼ਾਹ ਨੇ ਖ਼ੁਸ਼ ਹੋ ਕੇ ਜ਼ਕਰੀਆ ਖ਼ਾਨ ਨੂੰ ਆਪਣੇ ਵੱਲੋਂ ਲਾਹੌਰ ਦਾ ਸੂਬੇਦਾਰ ਮੰਨ ਲਿਆ।

ਕੁਝ ਦਿਨ ਲਾਹੌਰ ਰੁਕਣ ਮਗਰੋਂ ਨਾਦਰ ਸ਼ਾਹ ਦਿੱਲੀ ਵੱਲ ਨੂੰ ਚਲ ਪਿਆ। ਉਹ ਆਪਣੇ ਨਾਲ ਦੋ ਸ਼ਾਹੀ ਕੈਦੀ (ਹਯਾਤੁੱਲਾ, *ਮਗਰੋਂ ਸ਼ਾਹ ਨਿਵਾਜ਼*, ਪੁੱਤਰ ਜ਼ਕਰੀਆ ਖ਼ਾਨ ਅਤੇ ਦਲਪਤ ਰਾਇ ਪੁੱਤਰ ਦੀਵਾਨ ਲਖਪਤ ਰਾਇ) ਵੀ ਲੈ ਗਿਆ। ਨਾਦਰ ਫ਼ਰਵਰੀ ਦੇ ਆਖ਼ਰੀ ਹਫ਼ਤੇ ਕਰਨਾਲ ਪੁੱਜਾ। ਇੱਥੇ ਮੁਗ਼ਲ ਫ਼ੌਜਾਂ ਨੇ ਉਸ ਦਾ ਰਾਹ ਰੋਕਿਆ ਪਰ ਉਹ ਨਾਦਰ ਸ਼ਾਹ ਦੀ ਫ਼ੌਜ ਦਾ ਟਾਕਰਾ ਨਾ ਕਰ ਸਕੇ। 9 ਮਾਰਚ 1739 ਦੇ ਦਿਨ ਨਾਦਰ ਸ਼ਾਹ

ਜੇਤੂ ਦੇ ਰੂਪ ਵਿਚ ਦਿੱਲੀ ਵਿਚ ਦਾਖ਼ਿਲ ਹੋਇਆ। ਉਸ ਨੇ ਬਾਦਸ਼ਾਹ ਨੂੰ 25 ਕਰੋੜ ਰੁਪੈ ਹਰਜਾਨਾ ਦੇਣ ਵਾਸਤੇ ਆਖਿਆ। ਬਾਦਸ਼ਾਹ ਨੇ ਖ਼ਜ਼ਾਨੇ ਦੇ ਮੂੰਹ ਖੋਲ੍ਹ ਦਿਤੇ। 10 ਮਾਰਚ ਨੂੰ ਇਹ ਅਫ਼ਵਾਹ ਫ਼ੈਲ ਗਈ ਕਿ ਕਿਸੇ ਨੇ ਨਾਦਰ ਸ਼ਾਹ ਨੂੰ ਮਾਰ ਦਿਤਾ ਹੈ। ਇਸ 'ਤੇ ਲੋਕਾਂ ਨੇ ਨਾਦਰ ਦੇ ਕਈ ਫ਼ੌਜੀ ਮਾਰ ਦਿਤੇ। ਜਦ ਨਾਦਰ ਨੂੰ ਇਸ ਦਾ ਪਤਾ ਲਗਾ ਤਾਂ ਉਸ ਨੇ ਸਾਰੇ ਦਿੱਲੀ ਵਾਸੀਆਂ ਦੇ ਕਤਲੇਆਮ ਦੇ ਹੁਕਮ ਦੇ ਦਿਤੇ। ਇਕ ਸੋਮੇ ਮੁਤਾਬਿਕ ਇਕ ਲੱਖ ਬਾਰ੍ਹਾਂ ਹਜ਼ਾਰ ਦਿੱਲੀ-ਵਾਸੀ ਕਤਲ ਕਰ ਦਿਤੇ ਗਏ ਸਨ। ਇਸ ਮਗਰੋਂ ਨਾਦਰ ਨੇ ਕਤਲ ਤਾਂ ਰੋਕ ਦਿਤੇ ਪਰ ਸ਼ਹਿਰ ਦੀ ਲੁੱਟ ਮਾਰ ਸ਼ੁਰੂ ਕਰ ਦਿਤੀ। ਇਸ ਲੁੱਟ ਵਿਚ ਨਾਦਰ ਸ਼ਾਹ ਨੂੰ ਸੱਤਰ ਕਰੋੜ ਰੁਪੈ ਦੀ ਕੀਮਤ ਦਾ ਸੋਨਾ ਤੇ ਹੀਰੇ ਜਵਾਹਰਾਤ, ਵੀਹ ਕਰੋੜ ਰੁਪੈ ਨਕਦ, ਇਕ ਹਜ਼ਾਰ ਤੋਂ ਵਧ ਹਾਥੀ, ਡੇਢ ਹਜ਼ਾਰ ਘੋੜੇ, ਹਜ਼ਾਰਾਂ ਊਠ ਹਾਸਿਲ ਹੋਏ। ਇਸ ਤੋਂ ਇਲਾਵਾ ਉਹ ਹਜ਼ਾਰਾਂ ਕਾਰੀਗਰ, ਦਸ ਹਜ਼ਾਰ ਤੋਂ ਵਧ ਖ਼ੂਬਸੂਰਤ ਔਰਤਾਂ, ਬਾਦਸ਼ਾਹ ਦੀ ਜਵਾਨ ਧੀ (ਆਪਣੀ ਨੂੰਹ ਬਣਾ ਕੇ), ਕੋਹੇਨੂਰ ਹੀਰਾ ਅਤੇ ਤਖ਼ਤੇ-ਤਾਊਸ ਲੈ ਕੇ 25 ਮਈ 1739 ਦੇ ਦਿਨ ਈਰਾਨ ਨੂੰ ਵਾਪਿਸ ਚਲ ਪਿਆ।

ਮਈ 1739 ਦੇ ਤੀਜੇ ਹਫ਼ਤੇ ਜਦੋਂ ਨਾਦਰ ਸ਼ਾਹ ਦੀ ਫ਼ੌਜ ਲੁੱਟ ਦਾ ਸਾਮਾਨ ਲੈ ਕੇ ਵਾਪਸ ਜਾ ਰਹੀ ਸੀ ਤਾਂ ਰਸਤੇ ਵਿਚ ਸਿੱਖਾਂ ਨੇ ਉਸ 'ਤੇ ਕਈ ਵਾਰ ਹਮਲਾ ਕੀਤਾ ਅਤੇ ਤਕਰੀਬਨ ਸਾਰੀਆਂ ਹਿੰਦੂ ਔਰਤਾਂ ਨੂੰ ਛੁਡਾ ਲਿਆ। ਉਨ੍ਹਾਂ ਨੇ ਅਖਨੂਰ ਕੋਲ ਆਖ਼ਰੀ ਵਾਰ ਹਮਲਾ ਕਰ ਕੇ ਬਹੁਤ ਸਾਰਾ ਅਸਲਾ, ਘੋੜੇ ਤੇ ਖ਼ਜ਼ਾਨਾ ਲੁੱਟ ਲਿਆ। ਜਦੋਂ ਨਾਦਰ ਸ਼ਾਹ ਨੂੰ ਇਸ ਬਾਰੇ ਪਤਾ ਲੱਗਾ ਤਾਂ ਉਸ ਨੇ ਪੰਜਾਬ ਦੇ ਸੂਬੇਦਾਰ ਜ਼ਕਰੀਆ ਖ਼ਾਨ ਤੋਂ ਇਨ੍ਹਾਂ 'ਲੁਟੇਰਿਆਂ' ਬਾਰੇ ਪੁੱਛਗਿੱਛ ਕੀਤੀ। ਇਕ ਲੇਖਕ ਨੇ ਇਸ ਪੁੱਛਗਿੱਛ ਨੂੰ ਇਨ੍ਹਾਂ ਲਫ਼ਜ਼ਾਂ ਵਿਚ ਬਿਆਨ ਕੀਤਾ ਹੈ:

*ਨਾਦਰ: ਇਹ ਲੁਟੇਰੇ ਕੌਣ ਹਨ ?*

*ਜ਼ਕਰੀਆ: ਇਹ ਲੋਕ ਸਿੱਖ ਹਨ। ਨਾ ਇਹ ਹਿੰਦੂ ਹਨ, ਨਾ ਮੁਸਲਮਾਨ। ਮੁਗ਼ਲ ਸਰਕਾਰ ਇਨ੍ਹਾਂ ਨੂੰ ਬਾਗ਼ੀ ਸਮਝਦੀ ਹੈ ਅਤੇ ਜੇ ਇਨ੍ਹਾਂ 'ਚੋ ਕੋਈ ਹੱਥ ਆ ਜਾਵੇ ਤਾਂ ਇਨ੍ਹਾਂ ਨੂੰ ਮਾਰ ਦਿੱਤਾ ਜਾਂਦਾ ਹੈ।*

*ਨਾਦਰ: ਇਹ ਲੋਕ ਕਿਥੇ ਰਹਿੰਦੇ ਹਨ ?*

*ਜ਼ਕਰੀਆ: ਇਨ੍ਹਾਂ ਦੇ ਘਰ ਘੋੜਿਆਂ ਦੀਆਂ ਕਾਠੀਆਂ 'ਤੇ ਹਨ।*

*ਨਾਦਰ: ਤਾਂ ਫਿਰ ਉਹ ਦਿਨ ਦੂਰ ਨਹੀਂ ਜਦੋਂ ਇਹ ਸਿਰ ਉਠਾਉਣਗੇ ਤੇ ਤੁਹਾਡੀ ਹਕੂਮਤ ਖੋਹ ਲੈਣਗੇ।*

{ਅਹਿਮਦ ਸ਼ਾਹ ਬਟਾਲੀਆ, *ਜ਼ਿਕਰ-ਇ-ਗੁਰੂਆਂ-ਵ-ਇਬਤਦਾ-ਇ-ਸਿੰਘਾਂ ਵਾ ਮਜ਼ਹਬ-ਇ-ਇਸ਼ਾਂ*, ਸਫ਼ਾ 13, ਫ਼ਾਰਸਟਰ, *ਏ ਜਰਨੀ ਫ਼ਰਾਮ ਬੰਗਾਲ ਟੂ ਇੰਗਲੈਂਡ* (1798), ਜਿਲਦ ਪਹਿਲੀ, ਸਫ਼ਾ 272, ਮਾਲਕਮ, *ਸਕੈਚ ਆਫ਼ ਦ ਸਿੱਖਜ਼*, (1812), ਸਫ਼ਾ 86}।

ਜ਼ਕਰੀਆ ਖ਼ਾਨ ਅਤੇ ਲਖਪਤ ਰਾਏ ਨਾਦਰ ਸ਼ਾਹ ਨੂੰ ਛੱਡਣ ਵਾਸਤੇ ਅਖਨੂਰ ਤਕ ਗਏ। ਜਾਣ ਵੇਲੇ ਨਾਦਰ ਨੇ ਜ਼ਕਰੀਆ ਨੂੰ ਅੱਠ ਹਜ਼ਾਰੀ ਮਨਸਬਦਾਰ (ਮੁਗ਼ਲ ਬਾਦਸ਼ਾਹਾਂ ਵੇਲੇ ਸਭ ਤੋਂ ਵੱਡਾ ਮਨਸਬ ਸੱਤ ਹਜ਼ਾਰ ਦਾ ਸੀ) ਬਣਾ ਦਿਤਾ। ਨਾਦਰ ਨੇ ਜ਼ਕਰੀਆ ਦੀ ਸਿਫ਼ਾਰਸ਼ 'ਤੇ ਸਾਰੇ ਕੈਦੀ ਵੀ ਛੱਡ ਦਿਤੇ।

ਨਾਦਰਸ਼ਾਹ ਦੀ ਸਿੱਖਾਂ ਬਾਰੇ ਪੇਸ਼ੀਨਗੋਈ ਸੁਣ ਕੇ ਪੰਜਾਬ ਦਾ ਸੂਬੇਦਾਰ ਜ਼ਕਰੀਆ ਖ਼ਾਨ ਘਬਰਾ ਗਿਆ ਅਤੇ ਉਸ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਣ ਦਾ ਫ਼ੈਸਲਾ ਕਰ ਲਿਆ। ਸਭ ਤੋਂ ਪਹਿਲਾਂ ਤਾਂ ਉਸ ਨੇ ਸਿੱਖਾਂ ਦਾ ਡੱਲੇਵਾਲ ਵਾਲਾ ਕੱਚਾ ਕਿਲ੍ਹਾ ਢਾਹਿਆ। ਹੁਣ ਜਿੱਥੇ ਵੀ ਸਿੱਖ ਨਜ਼ਰ ਆਉਂਦਾ ਕਤਲ ਕਰ ਦਿੱਤਾ ਜਾਂਦਾ। ਜ਼ਕਰੀਆ ਖ਼ਾਨ ਨੇ ਸਿੱਖਾਂ ਦੀ ਗ੍ਰਿਫ਼ਤਾਰੀ ਵਾਸਤੇ ਇਨਾਮਾਂ ਦਾ ਫਿਰ ਐਲਾਨ ਕਰ ਦਿੱਤਾ। ਸਿੱਖ ਦਾ ਥਹੁ-ਪਤਾ ਦੇਣ ਵਾਲੇ ਨੂੰ 10 ਰੁਪਏ ਤੇ ਮਾਰਨ ਵਾਲੇ ਨੂੰ 50 ਰੁਪਏ ਦੇਣ ਦਾ ਐਲਾਨ ਕੀਤਾ ਗਿਆ। ਉਸ ਨੇ ਇਹ ਐਲਾਨ ਵੀ ਕੀਤਾ ਕਿ ਸਿੱਖ ਨੂੰ ਪਨਾਹ ਦੇਣ ਵਾਲੇ ਜਾਂ ਉਸ ਦਾ ਪਤਾ ਨਾ ਦੱਸਣ ਵਾਲੇ ਜਾਂ ਉਸ ਨੂੰ ਖਾਣ ਪੀਣ ਦਾ ਜਾਂ ਹੋਰ ਸਾਮਾਨ ਦੇਣ ਵਾਲੇ ਨੂੰ ਵੀ ਮੌਤ ਦੀ ਸਜ਼ਾ ਦਿਤੀ ਜਾਵੇਗੀ। ਨਤੀਜਾ ਇਹ ਨਿਕਲਿਆ ਕਿ ਸਾਰੇ ਪੰਜਾਬ ਵਿਚ ਕਿਤੇ ਵੀ ਕੇਸਾਂ ਵਾਲਾ ਸ਼ਖ਼ਸ ਨਜ਼ਰ ਨਹੀਂ ਸੀ ਆਉਂਦਾ। ਸਾਰੇ ਹਿੰਦੂਆਂ ਨੇ ਆਪਣੇ ਸਿਰ-ਮੂੰਹ ਮੁੰਨਵਾ ਲਏ ਸਨ। ਜ਼ਕਰੀਆ ਨੇ ਜਲੰਧਰ-ਦੋਆਬ ਦੇ ਫ਼ੌਜਦਾਰ ਅਦੀਨਾ ਬੇਗ਼ ਨੂੰ ਵੀ ਸਿੱਖਾਂ ਦੇ ਕਤਲੇਆਮ ਦੀ ਜ਼ਿੰਮੇਦਾਰੀ ਸੌਂਪੀ। **ਅਦੀਨਾ ਬੇਗ ਨੇ ਆਪਣੇ ਪੱਧਰ 'ਤੇ ਜੱਸਾ ਸਿੰਘ ਰਾਮਗੜ੍ਹੀਆ ਨਾਲ ਸਮਝੌਤਾ ਕਰ ਲਿਆ ਜਿਸ ਨਾਲ ਇਸ ਇਲਾਕੇ ਵਿਚ ਸਿੱਖਾਂ ਦਾ ਕਤਲੇਆਮ ਕੁਝ ਘਟ ਹੋਇਆ।**

**ਬੋਤਾ ਸਿੰਘ ਗਰਜਾ ਸਿੰਘ ਦੀ ਸ਼ਹੀਦੀ (27 ਜੁਲਾਈ 1739)**

ਇਨ੍ਹਾਂ ਦਿਨਾਂ ਵਿਚ ਹੀ ਇਕ ਰਾਤ ਦੋ ਸਿੱਖ, ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ, ਦਰਬਾਰ ਸਾਹਿਬ ਮੱਥਾ ਟੇਕਣ ਅਤੇ ਅੰਮ੍ਰਿਤਸਰ ਸਰੋਵਰ ਦਾ ਇਸ਼ਨਾਨ ਕਰਨ ਵਾਸਤੇ ਗੁਰੂ-ਦਾ-ਚੱਕ ਨੂੰ ਆਏ। ਰਾਤ ਵੇਲੇ ਹੀ ਉਹ ਵਾਪਸ ਮੁੜ ਪਏ। ਜਦ ਵਾਪਸੀ ਵੇਲੇ ਉਹ ਨੂਰਦੀਨ ਪਿੰਡ ਦੇ ਨੇੜੇ ਪੁੱਜੇ ਸਨ ਤਾਂ ਪਹੁ-ਫੁਟਾਲਾ ਹੋ ਗਿਆ ਅਤੇ ਉਹ ਰੁਕ ਗਏ ਅਤੇ ਝਾੜੀਆਂ ਤੇ ਦਰਖ਼ਤਾਂ ਦੇ ਇਕ ਝੁੰਡ ਵਿਚ ਲੁਕ ਕੇ ਬੈਠ ਗਏ ਤਾਂ ਜੋ ਉਹ ਹਨੇਰਾ ਪੈਂਦਿਆਂ ਹੀ ਆਪਣਾ ਸਫ਼ਰ ਦੋਬਾਰਾ ਸ਼ੁਰੂ ਕਰ ਸਕਣ। ਇਸੇ ਦੌਰਾਨ ਦੋ ਮੁਸਾਫ਼ਿਰ ਉੱਥੋਂ ਲੰਘੇ ਤੇ ਉਨ੍ਹਾਂ ਸਿੱਖਾਂ ਨੂੰ ਵੇਖਿਆ। ਉਨ੍ਹਾਂ ਵਿਚੋਂ ਇਕ ਨੇ ਦੂਜੇ ਨੂੰ ਪੁੱਛਿਆ ਕਿ "ਉਹ ਕੌਣ ਹਨ", ਤਾਂ ਉਸ ਨੇ ਜਵਾਬ ਦਿੱਤਾ ਕਿ "ਉਹ ਸਿੱਖ ਹਨ।" ਇਸ 'ਤੇ ਪਹਿਲੇ ਨੇ ਆਖਿਆ ਕਿ "ਉਹ ਸਿੱਖ ਨਹੀਂ ਹੋ ਸਕਦੇ, ਕਿਉਂਕਿ ਜ਼ਕਰੀਆ ਖ਼ਾਨ ਨੇ ਸਾਰੇ ਸਿੱਖ ਖ਼ਤਮ ਕਰ ਦਿੱਤੇ ਹਨ।" ਦੋਹਾਂ ਅਜਨਬੀਆਂ ਦੀਆਂ ਗੱਲਾਂ ਸੁਣ ਕੇ ਭਾਈ ਬੋਤਾ ਸਿੰਘ ਤੇ ਭਾਈ ਗਰਜਾ ਸਿੰਘ ਰੋਹ ਵਿਚ ਆ ਗਏ। ਉਨ੍ਹਾਂ ਨੇ ਸਿੱਖ ਕੌਮ ਦਾ ਵਜੂਦ, ਸਿੱਖ ਕੌਮ ਦੀ ਸ਼ਨਾਖ਼ਤ ਤੇ ਸਿੱਖ ਕੌਮ ਦੀ ਖ਼ੁਦਮੁਖ਼ਤਿਆਰੀ ਦਾ ਇਜ਼ਹਾਰ ਕਰਨ ਦਾ ਫ਼ੈਸਲਾ ਕਰ ਲਿਆ। ਉਨ੍ਹਾਂ ਨੇ ਨੇੜੇ ਵਗਦੀ ਜਰਨੈਲੀ ਸੜਕ 'ਤੇ, ਪਿੰਡ ਨੂਰਦੀਨ ਦੇ ਬਾਹਰ, ਡੇਢ ਕਿਲੋਮੀਟਰ ਦੂਰ, ਨਾਕਾ ਲਾ ਲਿਆ ਅਤੇ ਉੱਥੋਂ ਲੰਘਣ ਵਾਲੀ ਹਰ ਸਵਾਰੀ ਤੋਂ ਟੈਕਸ ਲੈਣ ਲੱਗ ਪਏ। (ਉਦੋਂ ਲਾਹੌਰ ਨੂੰ ਜਾਣ ਵਾਲੀ ਜੀ.ਟੀ. ਰੋਡ ਇਹੀ ਸੀ)। ਖਾਲਸਾ ਸਰਕਾਰ ਵਲੋਂ ਲਾਏ ਗਏ ਟੈਕਸ ਨੂੰ ਹਰ ਕੋਈ ਬਿਨਾਂ ਹੀਲ-ਹੁੱਜਤ ਦੇ ਅਦਾ ਕਰਨ ਲੱਗ ਪਿਆ। ਜਦੋਂ ਕਾਫ਼ੀ ਦੇਰ ਇੰਵ ਚਲਦਾ ਰਿਹਾ ਤਾਂ ਉਨ੍ਹਾਂ ਨੇ ਸੋਚਿਆ ਕਿ ਉਨ੍ਹਾਂ ਦਾ ਨਿਸ਼ਾਨਾ ਤਾਂ ਕੌਮੀ ਵਜੂਦ, ਪਛਾਣ

ਤੇ ਖ਼ੁਦਮੁਖ਼ਤਿਆਰੀ ਦਾ ਇਜ਼ਹਾਰ ਕਰਨਾ ਸੀ ਨਾ ਕਿ ਟੈਕਸ ਵਸੂਲਣਾ। ਇਸ 'ਤੇ ਬਾਬਾ ਬੋਤਾ ਸਿੰਘ ਨੇ ਇਕ ਖ਼ਤ ਜ਼ਕਰੀਆ ਖ਼ਾਨ ਦੇ ਨਾਂ ਲਿਖਿਆ ਤੇ ਇਹ ਖ਼ਤ ਕਿਸੇ ਰਾਹਗੀਰ ਦੇ ਹੱਥ ਲਾਹੌਰ ਭੇਜ ਦਿੱਤਾ। ਇਸ ਖ਼ਤ ਦੇ ਅਲਫ਼ਾਜ਼ ਇਕ ਸ਼ਾਇਰ ਨੇ ਇੰਞ ਲਿਖੇ ਹਨ:

*ਚਿੱਠੀ ਲਿਖੇ ਸਿੰਘ ਬੋਤਾ ।*
*ਹੱਥ ਹੈ ਸੋਟਾ, ਵਿਚ ਰਾਹ ਖੜੋਤਾ ।*
*ਆਨਾ ਲਾਯਾ ਗੱਡੇ ਨੂੰ, ਪੈਸਾ ਲਾਯਾ ਖੋਤਾ ।*
*ਆਖੋ ਭਾਨੀ ਖਾਨੋ ਨੂੰ*
*ਯੋਂ ਆਖੇ ਸਿੰਘ ਬੋਤਾ ।*

ਜਦੋਂ ਇਹ ਖ਼ਤ ਸਰਕਾਰੇ-ਦਰਬਾਰੇ ਪੁੱਜਾ ਤਾਂ ਜ਼ਕਰੀਆ ਖ਼ਾਨ ਨੂੰ ਬੜਾ ਗੁੱਸਾ ਆਇਆ। ਗ਼ੁੱਸੇ ਵਿਚ ਲਾਲ-ਪੀਲੇ ਹੋਏ ਜ਼ਕਰੀਆ ਖ਼ਾਨ ਨੇ 100 ਬੰਦਿਆਂ ਦੀ ਇਕ ਫ਼ੌਜੀ ਟੁਕੜੀ ਜਲਾਲ ਦੀਨ ਦੀ ਕਮਾਨ ਹੇਠ ਨੂਰਦੀਨ ਦੀ ਸਰਾਂ (ਜਿੱਥੇ ਸਿੱਖਾਂ ਨੇ ਨਾਕਾ ਲਾਇਆ ਹੋਇਆ ਸੀ) ਵੱਲ ਭੇਜ ਦਿੱਤੀ। ਇਨ੍ਹਾਂ ਸਿਪਾਹੀਆਂ ਦੀ ਬਾਬਾ ਬੋਤਾ ਸਿੰਘ ਤੇ ਬਾਬਾ ਗਰਜਾ ਸਿੰਘ ਨਾਲ ਹੱਥੋ-ਹੱਥ ਲੜਾਈ ਹੋਈ। ਇਸ ਲੜਾਈ ਵਿਚ 30 ਦੇ ਕਰੀਬ ਮੁਗ਼ਲ ਸਿਪਾਹੀ ਮਾਰੇ ਗਏ ਤੇ ਦੋਵੇਂ ਸਿੰਘ ਆਪ ਵੀ ਸ਼ਹੀਦੀ ਜਾਮ ਪੀ ਗਏ। (ਇਕ ਸੋਮੇ ਮੁਤਾਬਿਕ ਬੋਤਾ ਸਿੰਘ ਸ਼ਹੀਦ ਹੋ ਗਿਆ ਤੇ ਗਰਜਾ ਸਿੰਘ ਜ਼ਖ਼ਮੀ ਹੋਣ ਮਗਰੋਂ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਬਾਅਦ ਵਿਚ ਸ਼ਹੀਦ ਕਰ ਦਿੱਤਾ ਗਿਆ)। ਸਿੱਖਾਂ ਦੇ ਇਸ ਐਕਸ਼ਨ ਨੇ ਜ਼ਕਰੀਆ ਖ਼ਾਨ ਨੂੰ ਹਿਲਾ ਕੇ ਰੱਖ ਦਿੱਤਾ ਤੇ ਉਸ ਦਾ ਇਹ ਭਰਮ ਖ਼ਤਮ ਹੋ ਗਿਆ ਕਿ ਉਸ ਨੇ ਸਿੱਖਾਂ ਨੂੰ ਖ਼ਤਮ ਕਰ ਦਿੱਤਾ ਹੈ।

**ਸੁੱਖਾ ਸਿੰਘ ਤੇ ਮਹਿਤਾਬ ਸਿੰਘ ਨੇ ਮੱਸਾ ਰੰਘੜ ਦਾ ਸਿਰ ਵੱਢਣਾ** (11 ਅਗਸਤ 1740)

ਜਦੋਂ ਸਿਰਫ਼ ਦੋ ਸਿੰਘਾਂ ਦੇ ਹੱਥੋਂ 30 ਮੁਗ਼ਲ ਸਿਪਾਹੀਆਂ ਦੇ ਮਾਰੇ ਜਾਣ ਦੀ ਖ਼ਬਰ ਮਿਲਣ ਨਾਲ ਜ਼ਕਰੀਆ ਖ਼ਾਨ ਹੋਰ ਵੀ ਗੁੱਸੇ ਵਿਚ ਆਇਆ। ਨਾਦਰ ਸ਼ਾਹ ਦੇ ਬੋਲ ਅਜੇ ਉਸ ਦੇ ਕੰਨਾਂ ਵਿਚ ਗੂੰਜ ਰਹੇ ਸਨ। ਉਸ ਨੇ ਸਿੱਖਾਂ 'ਤੇ ਹੋਰ ਸਖ਼ਤੀ ਕਰਨ ਦਾ ਤਹੱਈਆ ਕੀਤਾ। ਸਿੱਖਾਂ ਦੇ ਕਤਲੇਆਮ ਦੇ ਨਾਲ-ਨਾਲ ਜ਼ਕਰੀਆ ਖ਼ਾਨ ਨੇ ਅੰਮ੍ਰਿਤਸਰ 'ਤੇ ਕਬਜ਼ਾ ਵੀ ਕਰ ਲਿਆ। ਉਸ ਨੇ ਮੰਡਿਆਲਾ ਪਿੰਡ ਦੇ ਮੱਸਾ ਰੰਘੜ (ਮੀਰ ਮੂਸਾ-ਉਲ-ਖ਼ਾਨ) ਨੂੰ ਦਰਬਾਰ ਸਾਹਿਬ ਦਾ ਕਬਜ਼ਾ ਦੇ ਦਿੱਤਾ। ਮੱਸਾ ਰੰਘੜ ਨੇ ਦਰਬਾਰ ਸਾਹਿਬ ਨੂੰ ਆਪਣੀ ਅੱਯਾਸ਼ੀ ਦਾ ਅੱਡਾ ਬਣਾ ਲਿਆ। ਉਹ ਇੱਥੇ ਕੰਜਰੀਆਂ ਦੇ ਨਾਚ ਕਰਵਾਉਣ ਤੇ ਸ਼ਰਾਬ ਪੀਣ ਲੱਗ ਪਿਆ। ਇਸ ਸਭ ਦੀ ਖ਼ਬਰ ਬੁਲਾਕਾ ਸਿੰਘ ਨਾਂ ਦੇ ਇਕ ਸਿੱਖ ਨੂੰ ਮਿਲੀ ਤਾਂ ਉਹ ਇਕ ਦਮ ਬੀਕਾਨੇਰ ਨੂੰ ਚੱਲ ਪਿਆ ਜਿੱਥੇ ਪੁੱਜ ਕੇ ਉਸ ਨੇ ਪਨਾਹ ਲਈ ਬੈਠੇ ਸਿੱਖਾਂ ਨੂੰ ਸਾਰੇ ਹਾਲਾਤ ਜਾ ਦੱਸੇ। ਜਦ ਉਸ ਨੇ ਇਹ ਸਭ ਕੁਝ ਦੱਸਿਆ ਤਾਂ ਇਕ ਸਿੱਖ ਨੇ ਬੁਲਾਕਾ ਸਿੰਘ ਨੂੰ ਸਵਾਲ ਕੀਤਾ ਕਿ ਤੂੰ ਇਹ ਸਾਰਾ ਕੁਝ ਵੇਖ ਕੇ ਕੁਝ ਕਰਨ ਦੀ ਬਜਾਇ ਚੁਪਚਾਪ ਏਥੇ ਕਿਉਂ ਆ ਗਿਆ ਹੈਂ, ਤੂੰ ਖ਼ੁਦ ਕੁਝ ਕਿਉਂ ਨਹੀਂ ਕੀਤਾ? ਇਸ 'ਤੇ ਬੁਲਾਕਾ ਸਿੰਘ ਨੇ ਕਿਹਾ ਕਿ ਮੈਂ ਇਕੱਲਾ ਸੀ ਤੇ ਜੇ ਮੈਂ ਉਥੇ ਲੜ ਕੇ ਸ਼ਹੀਦ ਹੋ ਜਾਂਦਾ ਤਾਂ ਤੁਹਾਨੂੰ ਇਹ ਖ਼ਬਰ ਕਿਵੇਂ ਪੁੱਜ ਸਕਣੀ ਸੀ?

ਇਸ ਹਾਲਾਤ 'ਤੇ ਵਿਚਾਰ ਕਰਨ ਵਾਸਤੇ ਉਸ ਵੇਲੇ ਉੱਥੇ ਇਕ ਇਕੱਠ ਬੁਲਾਇਆ ਗਿਆ। ਦਰਬਾਰ ਸਾਹਿਬ ਦੀ ਬੇਹੁਰਮਤੀ ਬਾਰੇ ਸੁਣ ਕੇ ਸਿੱਖਾਂ ਵਿਚ ਬੜਾ ਰੋਹ ਜਾਗਿਆ। ਇਸ ਇਕੱਠ ਵਿਚ ਇਹ ਗੁਰਮਤਾ ਕੀਤਾ ਗਿਆ ਕਿ ਦਰਬਾਰ ਸਾਹਿਬ ਦੀ ਬੇਹੁਰਮਤੀ ਕਰਨ ਵਾਲੇ ਮੱਸਾ ਰੰਘੜ ਨੂੰ ਸੋਧਿਆ ਜਾਵੇ। ਇਸ ਮੌਕੇ 'ਤੇ ਭਾਈ ਮਹਿਤਾਬ ਸਿੰਘ (ਮੀਰਾਂਕੋਟ) ਅਤੇ ਸੁੱਖਾ ਸਿੰਘ (ਮਾੜੀ ਕੰਬੋ) ਨੇ ਆਪਣੇ ਆਪ ਨੂੰ ਇਸ ਸੇਵਾ ਵਾਸਤੇ ਪੇਸ਼ ਕੀਤਾ। ਦੋਵੇਂ, ਕਿਉਂਕਿ ਅੰਮ੍ਰਿਤਸਰ ਜ਼ਿਲ੍ਹਾ ਦੇ ਰਹਿਣ ਵਾਲੇ ਸਨ, ਇਸ ਕਰ ਕੇ ਉਹ ਸਾਰੇ ਇਲਾਕੇ ਤੋਂ ਬਖ਼ੂਬੀ ਵਾਕਿਫ਼ ਸਨ। ਉਨ੍ਹਾਂ ਨੇ ਮੁਗ਼ਲ ਅਫ਼ਸਰਾਂ (ਅਹਦੀਆਂ) ਵਾਲਾ ਪਹਿਰਾਵਾ ਪਾ ਲਿਆ ਅਤੇ ਮਾਮਲੇ ਦੀ ਰਕਮ ਤਾਰਨ ਦੇ ਬਹਾਨੇ ਨਾਲ ਦਰਬਾਰ ਸਾਹਿਬ 'ਚ ਦਾਖ਼ਿਲ ਹੋ ਗਏ। ਉਨ੍ਹਾਂ ਨੇ ਆਪਣੇ ਘੋੜੇ ਦਰਸ਼ਨੀ ਡਿਉੜੀ ਦੇ ਬਾਹਰ ਇਲਾਚੀ-ਬੇਰ ਨਾਲ ਬੰਨ੍ਹੇ ਅਤੇ ਅੰਦਰ ਜਾ ਕੇ ਪਲਾਂ ਵਿਚ ਹੀ ਮੱਸਾ ਰੰਘੜ ਦਾ ਸਿਰ ਵੱਢ ਕੇ ਆਪਣੀ ਬੋਰੀ ਵਿਚ ਪਾ ਲਿਆ ਅਤੇ ਵੇਖਦਿਆਂ-ਵੇਖਦਿਆਂ ਹੀ ਹਰਨ ਹੋ ਗਏ (ਇਕ ਸੋਮਾ ਮੱਸਾ ਰੰਘੜ ਦੇ ਸਿਰ ਨੂੰ ਨੇਜ਼ੇ 'ਤੇ ਟੰਗ ਕੇ ਲਿਜਾਣ ਬਾਰੇ ਵੀ ਲਿਖਦਾ ਹੈ ਜੋ ਉਥੋਂ ਮਹਿਫ਼ੂਜ਼ ਨਿਕਲਣ ਅਤੇ ਉਨ੍ਹਾਂ ਦੀ ਆਪਣੀ ਹਿਫ਼ਾਜ਼ਤ ਨੂੰ ਸਾਹਵੇਂ ਰੱਖ ਕੇ ਸਹੀ ਨਹੀਂ ਹੋ ਸਕਦਾ)। ਉਨ੍ਹਾਂ ਨੇ ਅੰਮ੍ਰਿਤਸਰ ਤੋਂ ਚੱਲ ਕੇ ਸਭ ਤੋਂ ਪਹਿਲਾ ਪੜਾਅ ਬੀਕਾਨੇਰ ਦੇ ਇਲਾਕੇ ਵਿਚ ਬੁੱਢਾ ਜੌਹੜ (ਨੇੜੇ ਗੰਗਾਨਗਰ) ਵਿਚ ਹੀ ਕੀਤਾ ਤੇ ਗੁਨਹਗਾਰ ਮੱਸਾ ਰੰਘੜ ਦਾ ਸਿਰ ਸਰਬੱਤ ਖਾਲਸਾ ਦੇ ਇਕੱਠ ਦੇ ਸਾਹਵੇਂ ਜਾ ਹਾਜ਼ਿਰ ਕੀਤਾ। ਇਹ ਕਾਰਵਾਈ 11 ਅਗਸਤ 1740 ਦੀ ਹੈ। **ਇਸ ਦਿਨ ਤੋਂ ਅੱਜ ਤੱਕ ਦੀ ਤਾਰੀਖ਼ ਗਵਾਹ ਹੈ ਕਿ ਜਿਸ ਕਿਸੇ ਨੇ ਵੀ ਦਰਬਾਰ ਸਾਹਿਬ ਦੀ ਬੇਹੁਰਮਤੀ ਕੀਤੀ ਹੈ, ਸਿੱਖਾਂ ਨੇ ਉਸ ਨੂੰ ਯਕੀਨਨ ਸਜ਼ਾ ਦਿੱਤੀ ਹੈ।**

ਮੱਸਾ ਰੰਘੜ ਦੇ ਕਤਲ ਮਗਰੋਂ ਜ਼ਕਰੀਆ ਖ਼ਾਨ ਨੇ ਸਿੱਖਾਂ 'ਤੇ ਹੋਰ ਵਧੇਰੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ। ਹੁਣ ਮੁਗ਼ਲ ਹੀ ਨਹੀਂ ਬਲਕਿ ਬਹੁਤ ਸਾਰੇ ਹਿੰਦੂ ਅਹਿਲਕਾਰ ਵੀ ਮੁਖ਼ਬਰੀ ਕਰ ਕੇ ਸਿੱਖਾਂ ਨੂੰ ਗ੍ਰਿਫ਼ਤਾਰ ਕਰਵਾਉਣ ਲੱਗ ਪਏ। ਇਹ ਦੌਰ ਛੇ ਸਾਲ ਤੱਕ ਚਲਦਾ ਰਿਹਾ। ਇਸ ਦੌਰਾਨ ਹਜ਼ਾਰਾਂ ਸਿੱਖ ਸ਼ਹੀਦ ਕੀਤੇ ਗਏ। ਸਿੱਖਾਂ ਨੂੰ ਗ੍ਰਿਫ਼ਤਾਰ ਕਰਵਾਉਣ ਵਾਲਿਆਂ ਵਿਚ ਸਭ ਤੋਂ ਵੱਧ ਬਦਨਾਮ ਨਾਂ ਸਨ: ਆਕਿਲ ਦਾਸ (ਹਰਭਗਤ) ਨਿਰੰਜਨੀਆ, ਕਰਮਾ ਛੀਨਾ, ਰਾਮਾ ਰੰਧਾਵਾ, ਧਰਮ ਦਾਸ ਜੋਧਪੁਰੀ, ਦਿਲਬਾਗ ਰਾਇ, ਹੈਬਤ ਮਲ ਧਨੇਸਟਾ ਵਗ਼ੈਰਾ।

ਜ਼ਕਰੀਆ ਦੇ ਦੀਵਾਨ ਲਖਪਤ ਰਾਏ ਨੇ ਗੁਰੂ ਦਾ ਚੱਕ (ਅੰਮ੍ਰਿਤਸਰ) ਦੇ ਨੇੜੇ, ਰਾਮ ਤੀਰਥ ਦੇ ਡੇਰੇ ਵਿਚ, ਪੱਕੀ ਚੌਂਕੀ ਕਾਇਮ ਕੀਤੀ ਹੋਈ ਸੀ ਜਿਸ ਦਾ ਮਕਸਦ ਉਧਰ ਆਉਣ ਵਾਲੇ ਸਿੱਖਾਂ ਨੂੰ ਗ੍ਰਿਫ਼ਤਾਰ ਕਰਨਾ ਤੇ ਮਾਰਨਾ ਸੀ।

ਇਸ ਦੇ ਬਾਵਜੂਦ ਸਿੱਖ ਨਾ ਤਾਂ ਖ਼ਤਮ ਹੋਏ ਤੇ ਨਾ ਹੀ ਉਹ ਗੁਰੂ-ਦਾ-ਚੱਕ (ਅੰਮ੍ਰਿਤਸਰ) ਆਉਣੋਂ ਹਟੇ। ਜ਼ਕਰੀਆ ਖ਼ਾਨ ਦੇ ਜ਼ੁਲਮ ਵੀ ਸਿੱਖਾਂ ਨੂੰ ਡਰਾ ਨਾ ਸਕੇ। ਪਨਾਹਗਾਹਾਂ ਵਿਚ ਉਨ੍ਹਾਂ ਕੋਲ ਖਾਣ ਵਾਸਤੇ ਜੰਗਲੀ ਫਲ-ਫੁੱਲ, ਘਾਹ ਜਾਂ ਥੋੜ੍ਹਾ-ਬਹੁਤ ਜਾਨਵਰਾਂ ਦਾ ਮਾਸ ਸੀ। ਉਨ੍ਹਾਂ ਦੇ ਹਿੱਸੇ ਵਿਚ ਜਲਾਵਤਨੀ, ਇਕੱਲਤਾ, ਪਰਵਾਰ ਤੋਂ ਦੂਰੀ,

ਭੁੱਖ, ਥੁੜ, ਤਕਲੀਫ਼ਾਂ ਸਨ; ਸ਼ਹੀਦੀਆਂ ਸਨ। ਪਰ ਫਿਰ ਵੀ ਉਹ ਨਿਡਰ ਸਨ; ਮੌਤ ਉਨ੍ਹਾਂ ਨੂੰ ਡਰਾ ਨਹੀਂ ਸੀ ਸਕਦੀ, ਥੁੜ ਉਨ੍ਹਾਂ ਨੂੰ ਯਰਕਾ ਨਹੀਂ ਸੀ ਸਕਦੀ। ਉਨ੍ਹਾਂ ਨੇ ਚੜ੍ਹਦੀ ਕਲਾ ਵਾਲੇ ਬੋਲੇ ਘੜ ਲਏ ਸਨ। ਉਨ੍ਹਾਂ ਵਾਸਤੇ ਛੋਲੇ ਬਦਾਮ ਸਨ, ਗੁੜ ਸਿਰ-ਜੋੜ ਸੀ। ਉਹ ਇਕ ਸਿੱਖ ਨੂੰ ਸਵਾ ਲੱਖ ਕਹਿੰਦੇ ਸੀ, ਪਿਸ਼ਾਬ ਕਰਨਾ ਚੀਤਾ ਛੱਡਣਾ ਸੀ, ਗੰਢਾ ਰੂਪਾ ਸੀ...(ਅਲੀ-ਉਦ-ਦੀਨ ਮੁਫ਼ਤੀ, *ਇਬਰਤਨਾਮਾ*, (1854), ਜਿਲਦ ਪਹਿਲੀ, ਸਫ਼ੇ 366-67)। ਇਸ ਚੜ੍ਹਦੀ ਕਲਾ ਦੀ ਬੋਲੀ ਨੇ ਉਨ੍ਹਾਂ ਦੇ ਚਿਹਰੇ ਮੁਰਝਾਣ ਨਹੀਂ ਦਿੱਤੇ, ਉਨ੍ਹਾਂ ਦੇ ਚਿਹਰਿਆਂ 'ਤੇ ਨੂਰ ਸੀ, ਉਨ੍ਹਾਂ ਵਿਚ ਇਕ ਦੂਜੇ ਵਾਸਤੇ ਤੇ ਪੰਥ ਵਾਸਤੇ ਕੁਰਬਾਨੀ ਕਰਨ ਦਾ ਜਜ਼ਬਾ ਸੀ, ਉਨ੍ਹਾਂ ਅੰਦਰ ਜੋਸ਼ ਸੀ, ਰੋਹ ਸੀ, ਆਸ ਸੀ। ਉਹ *ਕਾਹੇ ਰੇ ਮਨ ਚਿਤਵਹਿ ਉਦਮੁ, ਜਾ ਆਹਰਿ ਹਰ ਜੀਉ ਪਰਿਆ*, ਅਤੇ *ਬਿਰਥੀ ਕਦੇ ਨਾ ਹੋਵਈ ਜਨ ਕੀ ਅਰਦਾਸਿ* ਸ਼ਬਦ ਅਕਸਰ ਪੜ੍ਹਦੇ ਰਹਿੰਦੇ ਸਨ; *ਅਤੇ 'ਰਾਜ ਕਰੇਗਾ ਖਾਲਸਾ'* ਦੇ ਜੈਕਾਰੇ ਗੁੰਜਾਉਂਦੇ ਸਨ। ਸਿੱਖਾਂ ਦੀ ਇਸ ਦਲੇਰੀ, ਜ਼ਿੰਦਾ-ਦਿਲੀ ਅਤੇ ਹੌਸਲੇ ਬਾਰੇ ਖ਼ੁਸ਼ਵਕਤ ਰਾਏ ਇਹ ਲਿਖਦਾ ਹੈ: "*ਖਾਣਾ ਘਾਹ ਤੇ ਦਾਅਵਾ ਬਾਦਸ਼ਾਹੀ 'ਤੇ*" (ਖ਼ੁਸ਼ਵਕਤ ਰਾਏ, ਸਫ਼ਾ 71)। ਇਸ ਦੌਰ ਵਿਚ ਵੀ ਸਿੱਖ ਕਦੇ-ਕਦੇ ਦਰਬਾਰ ਸਾਹਿਬ ਦੇ ਦਰਸ਼ਨਾਂ ਵਾਸਤੇ ਆਉਂਦੇ ਰਹਿੰਦੇ ਸਨ। ਕੁਝ ਸਰੋਵਰ ਵਿਚ ਇਸ਼ਨਾਨ ਕਰ ਕੇ ਮੁੜ ਜਾਂਦੇ ਸਨ ਤੇ ਕੁਝ ਸ਼ਹੀਦ ਹੋ ਜਾਂਦੇ ਸਨ। (ਅਲੀ-ਉਦ-ਦੀਨ, ਸਫ਼ਾ 210 ਏ ਤੇ ਬੀ, ਮੀਰ ਮੁਹੰਮਦ ਅਹਿਸਨ, ਸਫ਼ਾ 364 ਏ)।

## ਭਾਈ ਤਾਰੂ ਸਿੰਘ ਦੀ ਸ਼ਹੀਦੀ (1 ਜੁਲਾਈ 1745)

ਸਿੱਖਾਂ 'ਤੇ ਜ਼ੁਲਮ ਦੀ ਇਹ ਕਾਲੀ-ਬੋਲੀ ਰਾਤ ਲਗਾਤਾਰ ਇਕ ਦਹਾਕੇ ਤੋਂ ਵੀ ਵੱਧ (1734 ਤੋਂ 1745 ਤਕ) ਜਾਰੀ ਰਹੀ। ਜ਼ਕਰੀਆ ਖ਼ਾਨ ਦੇ ਜ਼ੁਲਮਾਂ ਤੋਂ ਲੋਕ ਤਰਾਹ-ਤਰਾਹ ਕਰ ਉੱਠੇ। ਜ਼ਕਰੀਆ ਖ਼ਾਨ ਨੇ ਆਪਣੇ ਅਹਿਦ ਵਿਚ ਤਕਰੀਬਨ 10 ਹਜ਼ਾਰ ਸਿੱਖਾਂ ਨੂੰ ਸ਼ਹੀਦ ਕੀਤਾ। ਉਸ ਨੇ ਤਾਂ ਇਹ ਵੀ ਦਾਅਵਾ ਕੀਤਾ ਸੀ ਕਿ ਸਿੱਖ ਖ਼ਤਮ ਹੋ ਗਏ ਹਨ। ਪਰ, ਉਸ ਵਿਚਾਰੇ ਨੂੰ ਇਹ ਨਹੀਂ ਸੀ ਪਤਾ ਕਿ ਸਿੱਖ ਕਦੇ ਖ਼ਤਮ ਨਹੀਂ ਸਨ ਹੋਏ ਤੇ ਨਾ ਹੋਣਗੇ।

ਜ਼ਕਰੀਆ ਖ਼ਾਨ ਦੀ ਜ਼ਿੰਦਗੀ ਦਾ ਆਖ਼ਰੀ ਸਿੱਖ-ਕਤਲ ਪੂਹਲਾ ਪਿੰਡ ਦੇ ਭਾਈ ਤਾਰੂ ਸਿੰਘ ਦਾ ਸੀ। 25 ਸਾਲ ਉਮਰ ਦਾ ਨੌਜਵਾਨ, ਭਾਈ ਤਾਰੂ ਸਿੰਘ ਇਕ ਬਹੁਤ ਸ਼ਰੀਫ਼ ਕਿਰਤੀ ਸਿੱਖ ਸੀ। ਉਹ ਆਏ-ਗਏ ਸਿੱਖਾਂ ਦੀ ਲੰਗਰ-ਪਾਣੀ ਨਾਲ ਸੇਵਾ ਕਰਿਆ ਕਰਦਾ ਸੀ। ਉਹ ਕਦੇ-ਕਦੇ ਸਿੱਖਾਂ ਨੂੰ ਉਨ੍ਹਾਂ ਦੀਆਂ ਪਨਾਹਗਾਹਾਂ ਵਿਚ ਰਸਦ ਵੀ ਪਹੁੰਚਾ ਆਇਆ ਕਰਦਾ ਸੀ। ਹਰਭਗਤ ਨਿਰੰਜਨੀਆ ਦੀ ਸ਼ਿਕਾਇਤ 'ਤੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਜ਼ਕਰੀਆ ਖ਼ਾਨ ਨੇ ਉਸ ਦੇ ਕੇਸ ਕਤਲ ਕਰਨ ਦਾ ਹੁਕਮ ਦਿਤਾ। ਉਸ ਨੇ ਕਿਹਾ ਕਿ ਮੇਰੀ ਖੋਪਰੀ ਭਾਵੇਂ ਲਾਹ ਲਓ ਪਰ ਮੇਰੇ ਕੇਸ ਕਤਲ ਨਾ ਕਰੋ। ਭਾਈ ਤਾਰੂ ਸਿੰਘ ਦੀ ਖੋਪਰੀ ਰੰਬੀ ਨਾਲ 25 ਜੂਨ 1745 ਦੇ ਦਿਨ ਲਾਹੀ ਗਈ ਸੀ ਤੇ ਉਹ ਪਹਿਲੀ ਜੁਲਾਈ ਦੇ ਦਿਨ ਸ਼ਹੀਦ ਹੋਇਆ ਸੀ। (ਅਲੀ-ਉਦ-ਦੀਨ, *ਇਬਰਤਨਾਮਾ*, ਸਫ਼ਾ 211,

ਖ਼ੁਸ਼ਵਕਤ ਰਾਏ, ਸਫ਼ਾ 72)। ਉਹ ਆਪਣੀ ਸਿੱਖੀ 'ਕੇਸਾਂ ਸੁਆਸਾਂ ਨਾਲ' ਨਿਭਾ ਗਿਆ। ਜਿਸ ਦਿਨ ਉਸ ਦੀ ਸ਼ਹੀਦੀ ਹੋਈ ਉਸੇ ਦਿਨ ਹੀ ਉਸ ਦੀ ਖੋਪਰੀ ਲਾਹੁਣ ਦਾ ਹੁਕਮ ਕਰਨ ਵਾਲਾ ਜ਼ਕਰੀਆ ਖ਼ਾਨ ਵੀ ਮਰ ਗਿਆ। ਇਸ ਸ਼ਹੀਦ ਦਾ ਨਾਂ ਤਵਾਰੀਖ਼ ਵਿਚ ਸ਼ਰਧਾ ਤੇ ਅਦਬ ਨਾਲ ਲਿਆ ਜਾਂਦਾ ਹੈ ਤੇ ਜ਼ਾਲਮ ਹਾਕਮ ਦਾ ਨਫ਼ਰਤ ਤੇ ਬੇਅਦਬੀ ਨਾਲ। ਇਸੇ ਦਿਨ ਹੀ (ਮੱਸਾ ਰੰਘੜ ਨੂੰ ਸਜ਼ਾ ਦੇਣ ਵਾਲੇ) ਮਹਿਤਾਬ ਸਿੰਘ ਮੀਰਾਂਕੋਟ (ਜਿਸ ਨੂੰ ਜੂਨ 1745 ਦੇ ਆਖ਼ਰੀ ਦਿਨਾਂ ਵਿਚ ਗ੍ਰਿਫ਼ਤਾਰ ਕੀਤਾ ਗਿਆ ਸੀ) ਨੂੰ ਵੀ ਸ਼ਹੀਦ ਕੀਤਾ ਗਿਆ ਸੀ।

### ਖਾਲਸਾ ਫ਼ੌਜ ਦਾ ਜਥੇਬੰਦ ਹੋਣਾ

ਪਹਿਲੀ ਜੁਲਾਈ 1745 ਦੇ ਦਿਨ ਲਾਹੌਰ ਦਾ ਸੂਬੇਦਾਰ ਜ਼ਕਰੀਆ ਖ਼ਾਨ ਮਰ ਗਿਆ। ਇਹ ਗੱਲ ਬੜੀ ਅਜੀਬ ਪਰ ਕਾਬਲੇ-ਜ਼ਿਕਰ ਹੈ ਕਿ **ਜ਼ਕਰੀਆ ਦੀ ਮੌਤ 'ਤੇ ਸਿੱਖਾਂ ਨੂੰ ਸਕੂਨ ਮਿਲਿਆ ਪਰ ਮੁਸਲਮਾਨ ਤੇ ਹਿੰਦੂ ਦੋਵੇਂ ਬੜੇ ਦੁਖੀ ਹੋਏ।** (ਖ਼ੁਸ਼ਵਕਤ ਰਾਏ, ਸਫ਼ਾ 74, ਅਹਿਮਦ ਸ਼ਾਹ ਬਟਾਲੀਆ, ਸਫ਼ਾ 836, ਜਾਦੂ ਨਾਥ ਸਰਕਾਰ, *ਫ਼ਾਲ ਆਫ਼ ਮੁਗ਼ਲ ਐਂਪਾਇਰ*, ਜਿਲਦ ਪਹਿਲੀ, ਸਫ਼ਾ 191)। ਜ਼ਕਰੀਆ ਖ਼ਾਨ ਨੇ ਕਈ ਹਿੰਦੂ ਆਪਣੀ ਖ਼ੈਰਾਤ ਹੇਠ ਰੱਖੇ ਹੋਏ ਸਨ। ਇਨ੍ਹਾਂ ਵਿਚ ਲਖਨਊ ਦਾ ਇਕ ਬ੍ਰਾਹਮਣ ਕਵੀ ਹਰਨਾਮ ਸਿੰਘ ਵੀ ਸੀ ਜਿਸ ਨੇ ਜ਼ਕਰੀਆ ਖ਼ਾਨ 'ਤੇ ਇਕ ਕਿਤਾਬ "*ਸਆਦਤ-ਇ-ਜਾਵਿਦ*" ਵੀ ਲਿਖੀ ਸੀ ਜਿਸ ਵਿਚ ਜ਼ਕਰੀਆ ਨੂੰ ਇਕ 'ਮਹਾਨ ਇਨਸਾਫ਼-ਪਸੰਦ' ਰਾਜੇ ਵਾਂਗ ਪੇਸ਼ ਕੀਤਾ ਹੋਇਆ ਸੀ। ਇਸ ਹਿੰਦੂ ਕਵੀ ਨੇ ਤਾਂ ਜ਼ਕਰੀਆ ਦੀਆਂ ਸਿਫ਼ਤਾਂ ਇਕ ਮੁਸਲਮਾਨ ਤੋਂ ਵੀ ਵਧ ਕੀਤੀਆਂ ਸਨ।

ਜ਼ਕਰੀਆ ਖ਼ਾਨ ਦੇ ਤਿੰਨ ਪੁੱਤਰ ਸਨ: ਯਾਹੀਆ ਖ਼ਾਨ, ਸ਼ਾਹ ਨਿਵਾਜ਼ ਅਤੇ ਮੀਰ ਬਾਕੀ। ਮੀਰ ਬਾਕੀ ਦੀਆਂ ਕੋਈ ਵੱਡੀਆਂ ਖ਼ਾਹਿਸ਼ਾਂ ਨਹੀਂ ਸਨ ਪਰ ਦੂਜੇ ਦੋਵੇਂ ਦੌਲਤ ਅਤੇ ਤਾਕਤ ਦੇ ਭੁੱਖੇ ਸਨ। ਇਸ ਵੇਲੇ ਜ਼ਕਰੀਆ ਖ਼ਾਨ ਦਾ ਸਾਲਾ ਕਮਰੁੱਦੀਨ ਦਿੱਲੀ ਦਾ ਵਜ਼ੀਰ (ਪਰਾਈਮ ਮਨਿਸਟਰ) ਸੀ। ਉਸ ਨੇ ਜ਼ਕਰੀਆ ਦੇ ਭਰਾ ਖਵਾਜਾ ਅਬਦੁੱਲਾ ਨੂੰ ਸੂਬੇਦਾਰ ਬਣਾ ਦਿੱਤਾ। ਅਬਦੁੱਲਾ ਇਕ ਲੁਟੇਰਾ, ਠੱਗ, ਕੁਰਪਟ ਤੇ ਬੇਈਮਾਨ ਸ਼ਖ਼ਸ ਸੀ। ਉਸ ਨੇ ਸੂਬੇ ਵਿਚ ਬੜੀ ਲੁੱਟ ਮਚਾਈ। ਇਸ ਲੁੱਟ ਕਾਰਨ ਪੰਜਾਬ ਵਿਚ ਇਹ ਅਖਾਣ ਮਸ਼ਹੂਰ ਹੋ ਗਈ ਸੀ: "**ਹਕੂਮਤ ਨਵਾਬ ਅਬਦੁੱਲਾ, ਨਾ ਰਹੀ ਚੱਕੀ ਨਾ ਰਿਹਾ ਚੁਲ੍ਹਾ**" (*ਤਹਿਕੀਕਾਤ-ਇ-ਚਿਸ਼ਤੀ*, ਸਫ਼ਾ 648)। ਅਬਦੁੱਲਾ ਤੋਂ ਕਮਰੁੱਦੀਨ ਵੀ ਦੁਖੀ ਹੋ ਗਿਆ। ਉਸ ਨੇ ਬਾਦਸ਼ਾਹ ਨੂੰ ਸਲਾਹ ਦਿੱਤੀ ਕਿ ਜ਼ਕਰੀਆ ਦੇ ਇਕ ਪੁੱਤਰ ਯਾਹੀਆ ਖ਼ਾਨ ਨੂੰ ਲਾਹੌਰ ਅਤੇ ਦੂਜੇ ਪੁੱਤਰ ਸ਼ਾਹ ਨਿਵਾਜ਼ ਖ਼ਾਨ ਨੂੰ ਮੁਲਤਾਨ ਦਾ ਸੂਬੇਦਾਰ ਲਾ ਦਿਤਾ ਜਾਵੇ। ਯਾਹੀਆ ਖ਼ਾਨ ਕਮਰੁੱਦੀਨ ਦਾ ਆਪਣਾ ਜਵਾਈ ਸੀ। ਯਾਹੀਆ ਖ਼ਾਨ ਨਾਲ ਸ਼ਾਹ ਨਿਵਾਜ਼ ਏਨਾ ਲਗਦਾ ਸੀ ਕਿ ਉਹ ਉਸ ਦੀਆਂ ਕਾਰਵਾਈਆਂ ਦੀਆਂ ਖ਼ਬਰਾਂ ਸਿੱਖਾਂ ਨੂੰ ਪਹੁੰਚਾ ਦਿਆ ਕਰਦਾ ਸੀ ਤੇ ਇਸ ਨਾਲ ਸਿੱਖਾਂ ਦਾ ਕਈ ਵਾਰ ਬਚਾਅ ਵੀ ਹੋਇਆ ਸੀ (ਹਕੀਕਤ, ਸਫ਼ਾ 19)।

ਬਾਦਸ਼ਾਹ ਮੁਹੰਮਦ ਸ਼ਾਹ ਰੰਗੀਲਾ ਇਸ ਤੁਰਾਨੀ ਖ਼ਾਨਦਾਨ ਨੂੰ ਇਹ ਦੋਵੇਂ ਸੂਬੇ ਇਕੱਠੇ ਨਹੀਂ ਸੀ ਦੇਣਾ ਚਾਹੁੰਦਾ। ਇਸ ਹਾਲਤ ਵਿਚ, ਸਰਕਾਰੀ ਕਾਗ਼ਜ਼ਾਂ ਵਿਚ, ਕਮਰੁੱਦੀਨ ਹੀ ਕਾਇਮ ਮੁਕਾਮ ਸੂਬੇਦਾਰ ਰਿਹਾ। ਬਾਦਸ਼ਾਹ ਵੱਲੋਂ 'ਹਾਂ' ਨਾ ਹੋਣ ਦੇ ਬਾਵਜੂਦ, ਕਮਰੁੱਦੀਨ ਨੇ ਚੁਪਚਾਪ ਯਾਹੀਆ ਖ਼ਾਨ ਨੂੰ ਲਾਹੌਰ ਭੇਜ ਕੇ ਸੂਬੇਦਾਰੀ 'ਤੇ ਉਸ ਦਾ ਕਬਜ਼ਾ ਕਰਵਾ ਦਿਤਾ। ਪਰ, ਇਸ ਦੇ ਨਾਲ ਹੀ ਦੋਹਾਂ ਭਰਾਵਾਂ ਵਿਚ ਜ਼ਕਰੀਆ ਦੀ ਜਾਇਦਾਦ ਵੰਡਣ ਦੇ ਸਵਾਲ 'ਤੇ ਝਗੜਾ ਖੜਾ ਹੋ ਗਿਆ। ਸ਼ਾਹ ਨਵਾਜ਼ ਉਸ ਵੇਲੇ ਦੋਆਬਾ ਦਾ ਫ਼ੌਜਦਾਰ ਸੀ। ਉਹ ਫ਼ੌਜ ਲੈ ਕੇ ਲਾਹੌਰ ਆ ਗਿਆ। ਯਾਹੀਆ ਖ਼ਾਨ ਨੇ ਉਸ ਨੂੰ ਕੁਝ ਨਕਦੀ ਤੇ ਕੁਝ ਕੂ ਹੀਰੇ-ਜਵਾਹਰਾਤ ਦੇ ਕੇ ਟਰਕਾ ਦਿਤਾ ਤੇ ਬਾਕੀ ਸਭ ਕੁਝ ਆਪਣੇ ਕੋਲ ਰੱਖ ਲਿਆ। ਜਦ ਛੇ ਮਹੀਨੇ ਇੰਵ ਹੀ ਬੀਤ ਗਏ ਤਾਂ ਬਾਦਸ਼ਾਹ ਨੇ ਮਹਿਸੂਸ ਕੀਤਾ ਕਿ ਕਿਉਂ ਕਿ ਯਾਹੀਆ ਨੇ ਕਬਜ਼ਾ ਤਾਂ ਕਰ ਹੀ ਲਿਆ ਹੈ ਇਸ ਕਰ ਕੇ ਉਸ ਨੇ 3 ਜਨਵਰੀ 1746 ਨੂੰ ਲਾਹੌਰ ਦਾ ਕਾਇਮ-ਮੁਕਾਮ ਸੂਬੇਦਾਰ ਮੰਨ ਹੀ ਲਿਆ। ਬਾਦਸ਼ਾਹ ਨੇ ਫਿਰ ਵੀ ਕਮਰੁੱਦੀਨ ਨੂੰ ਸੂਬੇਦਾਰ ਤੇ ਯਾਹੀਆ ਖ਼ਾਨ ਨੂੰ ਉਸ ਦਾ ਸਿਰਫ਼ ਨਾਇਬ (ਡਿਪਟੀ) ਸੂਬੇਦਾਰ ਹੀ ਮੰਨਿਆ।



ਜੁਲਾਈ 1745 ਤੋਂ ਮਾਰਚ 1746 ਦੌਰਾਨ, ਲਾਹੌਰ ਦੀ ਸੂਬੇਦਾਰੀ ਬਾਰੇ ਕੋਈ ਫ਼ੈਸਲਾ ਨਾ ਹੋ ਸਕਣ ਕਰ ਕੇ ਸਿੱਖਾਂ ਨੂੰ ਕੁਝ ਚਿਰ ਵਾਸਤੇ ਆਰਾਮ ਦਾ ਸਾਹ ਆ ਗਿਆ ਸੀ। ਹੁਣ ਸਿੱਖਾਂ ਨੇ ਫੇਰ ਅੰਮ੍ਰਿਤਸਰ ਪੁੱਜਣਾ ਸ਼ੁਰੂ ਕਰ ਦਿੱਤਾ। ਹੁਣ ਪਹਿਲਾਂ ਵਾਂਗ ਮੁਗ਼ਲ ਫ਼ੌਜ ਦੇ ਗਸ਼ਤੀ ਟੋਲੇ ਸਿੱਖਾਂ ਦੀ ਭਾਲ ਵਿਚ 'ਆਦਮ-ਬੋਅ' ਕਰਦੇ ਨਜ਼ਰ ਨਹੀਂ ਸਨ ਆਉਂਦੇ। 14 ਅਗਸਤ 1745 ਦੇ ਦਿਨ ਹਿੰਦੂ ਦੀਵਾਲੀ ਮਨਾ ਰਹੇ ਸਨ। ਇਸ ਦਿਨ ਸਿੱਖਾਂ ਨੇ ਵੀ ਇਕ ਸਰਬੱਤ ਖਾਲਸਾ ਇਕੱਠ ਵੀ ਬੁਲਾ ਲਿਆ। (ਨਵਾਬ) ਕਪੂਰ ਸਿੰਘ ਦੀ ਅਗਵਾਈ ਵਿਚ ਹਜ਼ਾਰਾਂ ਸਿੱਖ ਗੁਰੂ ਦਾ ਚੱਕ (ਅੰਮ੍ਰਿਤਸਰ) ਪੁੱਜੇ। ਇਸ ਮੌਕੇ 'ਤੇ ਕੌਮ ਦੇ ਮਸਲਿਆਂ 'ਤੇ ਭਰਵੀਂ ਵਿਚਾਰ ਹੋਈ। ਕੌਮ ਦੀ ਆਜ਼ਾਦੀ ਦੀ ਜੱਦੋਜਹਿਦ ਨੂੰ ਸੁਚੱਜੇ ਤਰੀਕੇ ਨਾਲ ਚਲਾਉਣ ਵਾਸਤੇ ਸਾਰੀ ਖਾਲਸਾ ਫ਼ੌਜ ਨੂੰ 100-100 ਦੇ 30 (ਇਕ ਸੋਮਾ 25 ਜੱਥੇ ਲਿਖਦਾ ਹੈ) ਜੱਥਿਆਂ ਵਿਚ ਵੰਡ ਦਿੱਤਾ ਗਿਆ। ਇਨ੍ਹਾਂ ਜੱਥਿਆਂ ਦੇ ਮੁਖੀ ਹੇਠ ਲਿਖੇ ਸਨ:

1. (ਨਵਾਬ) ਕਪੂਰ ਸਿੰਘ
2. ਕਰੋੜਾ ਸਿੰਘ ਪੈਜਗੜ੍ਹ
3. ਗੁਰਦਿਆਲ ਸਿੰਘ ਡੱਲੇਵਾਲ
4. ਨੌਧ ਸਿੰਘ ਸੁਕਰਚੱਕ
5. ਜੱਸਾ ਸਿੰਘ ਆਹਲੂ ਪਿੰਡ (ਮਗਰੋਂ ਆਹਲੂਵਾਲੀਆ)
6. ਦੀਪ ਸਿੰਘ ਪਹੂਵਿੰਡ (ਮਗਰੋਂ ਬਾਬਾ ਦੀਪ ਸਿੰਘ)
7. ਸੁਖਾ ਸਿੰਘ ਮਾੜੀ ਕੰਬੋ
8. ਜੀਵਨ ਸਿੰਘ ਰੰਘਰੇਟਾ
9. ਜੱਸਾ ਸਿੰਘ ਈਚੋਗਿਲ (ਮਗਰੋਂ ਰਾਮਗੜ੍ਹੀਆ)
10. ਸ਼ਾਮ ਸਿੰਘ ਨਾਰੋਕੇ
11. ਗੁਰਬਖਸ਼ ਸਿੰਘ ਕਲਸੀਆ
12. ਕਰਮ ਸਿੰਘ ਪੈਜਗੜ੍ਹ
13. ਖਿਆਲਾ ਸਿੰਘ ਕੰਗ
14. ਚੰਦਾ ਸਿੰਘ ਸੁਕਰਚੱਕ
15. ਕਾਲਾ ਸਿੰਘ ਕੰਗ
16. ਮਦਨ ਸਿੰਘ ਮਜ਼ਬੀ
17. ਬਾਘ ਸਿੰਘ ਆਹਲੂਵਾਲ
18. ਹਰੀ ਸਿੰਘ ਭੰਗੀ
19. ਛੱਜਾ ਸਿੰਘ ਪੰਜਵੜ
20. ਸੁਧ ਸਿੰਘ ਡੋਡੀਆ
21. ਭੂਮਾ ਸਿੰਘ ਕਾਹਨਾ
22. ਜੈ ਸਿੰਘ ਕਾਹਨਾ

23. ਹਕੀਕਤ ਸਿੰਘ
24. ਹੀਰਾ ਸਿੰਘ ਨੱਕਈ (ਨੱਕਾ ਇਲਾਕਾ)
25. ਸੱਦਾ ਸਿੰਘ
26. ਕਰਮ ਸਿੰਘ ਨਾਰਲੀ
27. ਧਰਮ ਸਿੰਘ ਭਟਚੰਗ
28. ਬੇਦਾਨ ਸਿੰਘ
29. ਬੀਰ ਸਿੰਘ ਧੀਰ
30. ਅੱਘੜ ਸਿੰਘ

(ਇਹ ਨਾਂ *ਰਾਜਾਜ਼ ਆਫ਼ ਦ ਪੰਜਾਬ*, ਸਫ਼ੇ 455, 461, 464, *ਚੀਫ਼ਜ਼ ਐਂਡ ਫ਼ੈਮਿਲੀਜ਼ ਆਫ਼ ਨੋਟ*, ਸਫ਼ੇ 83, 218, *ਪੰਜਾਬ ਚੀਫ਼ਜ਼*, ਸਫ਼ੇ 11, 78, 119, 315, 321, 385-86, *ਤਾਰੀਖ਼-ਏ-ਸਿਧੂ*, ਸਫ਼ਾ 127, *ਤਵਾਰੀਖ਼ੇ ਸਿੱਖਾਂ*, ਸਫ਼ਾ 81 ਵਗ਼ੈਰਾ ਵਿਚ ਮਿਲਦੇ ਹਨ)।

ਇਹ ਜਥੇ ਇਲਾਕਾ, ਧੜਾ, ਬਿਰਾਦਰੀ ਦੀ ਬਿਨਾਅ 'ਤੇ ਨਹੀਂ ਵੰਡੇ ਗਏ ਸਨ। ਹਰ ਤਕੜੇ ਜਰਨੈਲ ਦੀ ਅਗਵਾਈ ਵਿਚ ਇਕ-ਇਕ ਜਥਾ ਕਾਇਮ ਕੀਤਾ ਗਿਆ ਸੀ। ਫਿਰ ਇਨ੍ਹਾਂ ਜਥਿਆਂ ਵਿਚ ਕੋਈ ਅਹੁਦਾ, ਰੈਂਕ ਜਾਂ ਦਰਜਾ ਨਹੀਂ ਸੀ। ਖਾਲਸਾ ਫ਼ੌਜ 'ਚ ਸ਼ਾਮਿਲ ਹੋਣ ਵਾਸਤੇ "ਘੋੜ ਸਵਾਰੀ ਦੀ ਜਾਚ ਹੋਣਾ, ਤਲਵਾਰ ਚਲਾਉਣਾ ਆਉਣਾ ਅਤੇ ਜਿੰਦ ਪੰਥ ਦੇ ਲੇਖੇ ਲਾਉਣ ਦਾ ਐਲਾਨ" ਹੀ ਤਿੰਨ ਸ਼ਰਤਾਂ ਸਨ। ਕਿਸੇ ਫ਼ੌਜੀ ਦੀ ਕੋਈ ਤਨਖ਼ਾਹ ਨਹੀਂ ਸੀ ਤੇ ਉਸ ਦਾ ਈਨਾਮ ਸ਼ਹੀਦੀ ਸੀ। ਜਥੇ ਦੇ ਹਰ ਮੈਂਬਰ ਜਾਂ ਜਥੇਦਾਰ ਦੀ ਹਸਤੀ ਇਕੋ ਜਿਹੀ ਸੀ ਅਤੇ ਸਾਰੇ ਫ਼ੈਸਲੇ ਗੁਰਮਤੇ ਰਾਹੀਂ ਹੋਇਆ ਕਰਦੇ ਸਨ। ਜਦੋਂ ਕੋਈ ਜਥਾ ਸ਼ਾਹੀ ਖਜ਼ਾਨੇ ਲੁੱਟ ਕੇ ਲੈ ਆਂਦਾ ਜਾਂ ਕਿਤੇ ਕੋਈ ਰਕਮ, ਹਥਿਆਰ ਜਾਂ ਘੋੜੇ ਹਾਸਲ ਹੋਇਆ ਕਰਦੇ ਸਨ, ਤਾਂ ਉਸ ਨੂੰ ਹਰ ਇਕ ਸਿੱਖ ਫ਼ੌਜੀ ਵਿਚ ਬਰਾਬਰ-ਬਰਾਬਰ ਵੰਡ ਦਿੱਤਾ ਜਾਂਦਾ ਸੀ। ਕੋਈ ਵੀ ਸਿੱਖ ਕਿਸੇ ਵੀ ਜਥੇ ਵਿਚ ਸ਼ਾਮਿਲ ਹੋ ਸਕਦਾ ਸੀ। (ਬੂਟੇ ਸ਼ਾਹ, ਸਫ਼ਾ 308 ਏ, ਅਲੀ-ਉਦ-ਦੀਨ, ਸਫ਼ਾ 158 ਏ ਤੇ ਬੀ, ਮਾਲਕਮ, ਸਫ਼ਾ 89, ਗਰਿਫ਼ਨ, ਸਫ਼ਾ 16)।

### ਜਸਪਤ ਦਾ ਕਤਲ ਅਤੇ ਲਖਪਤ ਰਾਏ ਦੇ ਜ਼ੁਲਮ

ਸਿੱਖ ਫ਼ੌਜ ਨੂੰ ਜਥੇਬੰਦ ਕਰਨ ਦੇ ਨਾਲ-ਨਾਲ ਪੰਥ ਵੱਲੋਂ ਇਹ ਗੁਰਮਤਾ ਵੀ ਕੀਤਾ ਗਿਆ ਕਿ ਸ਼ਾਹੀ ਅਸਲਾਖ਼ਾਨੇ, ਅਸਤਬਲ ਅਤੇ ਖ਼ਜ਼ਾਨੇ ਲੁੱਟੇ ਜਾਣ। 1745 ਦੇ ਦੂਜੇ ਅੱਧ ਵਿਚ ਸਿੱਖ ਫ਼ੌਜਾਂ ਨੇ ਕਈ ਥਾਂਵਾਂ 'ਤੇ ਸਰਕਾਰੀ ਖ਼ਜ਼ਾਨੇ ਲੁੱਟੇ। ਜਨਵਰੀ 1746 ਵਿਚ ਤਾਂ ਸਿੱਖਾਂ ਨੇ ਲਾਹੌਰ ਦੇ ਮੋਚੀ ਦਰਵਾਜ਼ੇ ਵਾਲੇ ਪਾਸੇ 'ਤੇ ਵੀ ਹਮਲਾ ਕੀਤਾ ਤੇ ਮੁਗ਼ਲਾਂ ਦੀਆਂ ਦੁਕਾਨਾਂ ਤੇ ਅਮੀਰਾਂ ਦੇ ਘਰ ਲੁੱਟ ਲਏ ਅਤੇ ਕੁਝ ਕਾਜ਼ੀ ਤੇ ਮੁਫ਼ਤੀ ਕਤਲ ਕਰ ਦਿੱਤੇ। ਸਿੱਖ ਫ਼ੌਜਾਂ ਨੇ ਜ਼ਬਰਦਸਤ ਪੈਂਤੜੇ ਤੇ ਫ਼ੁਰਤੀ ਨਾਲ ਇਹ ਕਾਰਵਾਈਆਂ ਕੀਤੀਆਂ। (ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼*, ਸਫ਼ੇ 761-62, 1987 ਦੀ ਭਾਸ਼ਾ ਵਿਭਾਗ ਦੀ ਐਡੀਸ਼ਨ)।

3 ਜਨਵਰੀ 1746 ਦੇ ਦਿਨ ਦਿੱਲੀ ਦੇ ਬਾਦਸ਼ਾਹ ਵੱਲੋਂ ਯਾਹੀਆ ਖ਼ਾਨ ਨੂੰ ਲਾਹੌਰ ਦਾ ਰਸਮੀ (ਨਾਇਬ) ਸੂਬੇਦਾਰ ਮੰਨ ਲਿਆ ਗਿਆ ਸੀ। ਹੁਣ ਉਸ ਨੇ ਵੀ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿੱਢਣ ਦਾ ਫ਼ੈਸਲਾ ਕਰ ਲਿਆ। ਉਸ ਨੇ ਸਿੱਖਾਂ ਦੇ ਸਿਰਾਂ 'ਤੇ ਫਿਰ ਈਨਾਮ ਰੱਖ ਦਿੱਤੇ। ਇਨ੍ਹਾਂ ਈਨਾਮਾਂ ਵਾਸਤੇ, ਅਤੇ ਸ਼ਾਬਾਸ਼ ਲੈਣ ਵਾਸਤੇ, ਬਹੁਤ ਸਾਰੇ ਮੁਸਲਮਾਨ ਤੇ ਹਿੰਦੂ ਚੌਧਰੀ ਸਿੱਖਾਂ ਨੂੰ ਗ੍ਰਿਫ਼ਤਾਰ ਕਰਵਾਉਣ ਵਿਚ ਸਰਗਰਮ ਹੋ ਗਏ। ਇਨ੍ਹਾਂ ਸਰਕਾਰੀ ਮੁਖ਼ਬਰਾਂ ਅਤੇ ਸਿੱਖ ਦੁਸ਼ਮਣਾਂ ਵਿਚ ਸ਼ਾਮਿਲ ਸਨ: ਸਾਹਿਬ ਰਾਏ, ਰਾਮਾ ਰੰਧਾਵਾ, ਕਰਮਾ ਛੀਨਾ, ਹਰਭਗਤ ਨਿਰੰਜਨੀਆ, ਕਾਜ਼ੀ ਫ਼ਜ਼ਲ ਅਹਿਮਦ ਖ਼ਾਨ, ਖੋਖਰ ਸ਼ਮਸ਼ੀਰ ਖ਼ਾਨ ਅਤੇ ਹੋਰ ਬਹੁਤ ਸਾਰੇ ਚੌਧਰੀ ਤੇ ਮੁਕੱਦਮ। ਇਨ੍ਹਾਂ ਵਿੱਚੋਂ ਅੱਧੇ ਤੋਂ ਵਧ ਹਿੰਦੂ ਸਨ। ਇਸ ਹਾਲਤ ਵਿਚ ਸਿੱਖ ਆਪਣੇ ਘਰਾਂ ਨੂੰ ਛੱਡ ਕੇ ਫਿਰ ਜੰਗਲਾਂ, ਪਹਾੜਾਂ ਤੇ ਰੇਗਿਸਥਾਨ ਨੂੰ ਨਿਕਲ ਗਏ। ਖ਼ਾਸ ਕਰ ਕੇ ਬਟਾਲਾ, ਮਜੀਠਾ, ਜੰਡਿਆਲਾ, ਪੱਟੀ, ਨੌਸ਼ਹਿਰਾ, ਜਲੰਧਰ, ਤਲਵਨ, ਮੰਜਕੀ, ਫਗਵਾੜਾ, ਢੱਕ ਵਗੈਰਾ ਦੇ ਇਲਾਕਿਆਂ ਵਿਚ ਇਕ ਵੀ ਸਿੱਖ ਨਾ ਰਿਹਾ।

ਹੁਣ ਯਾਹੀਆ ਖ਼ਾਨ ਨੇ ਇਸ ਕੰਮ ਵਾਸਤੇ ਆਪਣੇ ਹਿੰਦੂ ਵਜ਼ੀਰ ਲਖਪਤ ਰਾਏ (ਜੋ 1720 ਤੋਂ ਹੀ 'ਦੀਵਾਨ' ਚਲਿਆ ਆ ਰਿਹਾ ਸੀ) ਨੂੰ ਉਚੇਚੇ ਤੌਰ 'ਤੇ ਤਾਈਨਾਤ ਕਰ ਦਿੱਤਾ। ਲਖਪਤ ਰਾਏ ਤੇ ਉਸ ਦੇ ਭਰਾ ਜਸਪਤ ਰਾਏ (ਫ਼ੌਜਦਾਰ ਏਮਨਾਬਾਦ) ਨੇ ਸਿੱਖਾਂ ਨੂੰ ਖ਼ਤਮ ਕਰਨ ਵਾਸਤੇ ਬੜੀ ਸਰਗਰਮ ਮੁਹਿੰਮ ਸ਼ੁਰੂ ਕੀਤੀ। ਇਸ ਮੁਹਿੰਮ ਦੌਰਾਨ ਫ਼ਰਵਰੀ 1746 ਦੇ ਆਖ਼ਰੀ ਦਿਨਾਂ ਵਿਚ ਸਿੱਖਾਂ ਦਾ ਇਕ ਜੱਥਾ ਜੱਸਾ ਸਿੰਘ ਆਹਲੂਵਾਲੀਆ ਤੇ ਸੁੱਖਾ ਸਿੰਘ ਮਾੜੀ ਕੰਬੋ ਦੀ ਅਗਵਾਈ ਹੇਠ ਸ਼ਿਵਾਲਕ ਦੀਆਂ ਪਹਾੜੀਆਂ ਵੱਲ ਜਾ ਰਿਹਾ ਸੀ। ਜਸਪਤ ਰਾਏ ਦੀ ਫ਼ੌਜ ਦਾ ਸਾਹਮਣਾ ਪਿੰਡ ਖੋਖਰਾਂ (ਏਮਨਾਬਾਦ ਦੇ ਨੇੜੇ) ਦੇ ਬਾਹਰ ਸਿੱਖ ਫ਼ੌਜਾਂ ਨਾਲ ਹੋ ਗਿਆ। ਇਸ ਵੇਲੇ ਸਿੱਖ ਤਿੰਨ ਦਿਨ ਦੇ ਭੁੱਖੇ ਹੋਣ ਕਾਰਨ ਲੰਗਰ ਛਕਣ ਵਾਸਤੇ ਤਿਆਰੀਆਂ ਕਰ ਰਹੇ ਸਨ। ਸਿੱਖਾਂ ਨੂੰ ਵੇਖ ਕੇ, ਨੇੜੇ ਦੇ ਇਕ ਪਿੰਡ ਗੋਂਦਵਾਲਾ ਦੇ ਮੁਸਲਮਾਨ ਜਸਪਤ ਕੋਲ ਗਏ ਤੇ ਉਸ ਨੂੰ ਦੱਸਿਆ ਕਿ 2 ਹਜ਼ਾਰ ਦੇ ਕਰੀਬ ਸਿੱਖ ਉਨ੍ਹਾਂ ਦੇ ਇਲਾਕੇ ਵਿਚ ਠਹਿਰੇ ਹੋਏ ਹਨ ਤੇ ਬਕਰੇ ਝਟਕਾ ਰਹੇ ਹਨ। ਇਹ ਸੁਣ ਕੇ ਜਸਪਤ ਥੋੜ੍ਹੀ ਜਹੀ ਫ਼ੌਜ ਲੈ ਕੇ ਉਸ ਪਾਸੇ ਵਲ ਪਿੰਡ ਬੱਦੋ-ਕੀ-ਗੋਸਾਈਆਂ ਨੂੰ ਚਲ ਪਿਆ। ਉਸ ਨੇ ਉੱਥੇ ਪੁੱਜ ਕੇ ਸਿੱਖਾਂ ਨੂੰ ਇਕ-ਦਮ ਉੱਥੋਂ ਨਿਕਲ ਜਾਣ ਵਾਸਤੇ ਹੁਕਮ ਦਿਤਾ। ਸਿੱਖਾਂ ਨੇ ਉਸ ਨੂੰ ਸਮਝਾਇਆ ਕਿ ਉਹ ਲੰਗਰ ਛਕਣ ਮਗਰੋਂ ਇਕ ਪਲ ਵੀ ਉੱਥੇ ਨਹੀਂ ਰੁਕਣਗੇ। ਪਰ ਜਸਪਤ ਨੇ ਉਨ੍ਹਾਂ ਨੂੰ ਏਨਾ ਚਿਰ ਵਾਸਤੇ ਵੀ ਰੁਕਣ ਦੀ ਇਜਾਜ਼ਤ ਦੇਣ ਤੋਂ ਵੀ ਨਾਂਹ ਕਰ ਦਿਤੀ·ਤੇ ਆਪਣੀ ਫ਼ੌਜ ਨੂੰ ਸਿੱਖਾਂ 'ਤੇ ਹਮਲਾ ਕਰਨ ਦਾ ਹੁਕਮ ਦੇ ਦਿਤਾ। ਉਸ ਦੀ ਫ਼ੌਜ ਨੇ ਸਿੱਖਾਂ ਨੂੰ ਸਾਰੇ ਪਾਸਿਓਂ ਘੇਰਾ ਪਾ ਲਿਆ। ਹੁਣ ਸਿੱਖਾਂ ਕੋਲ ਲੜਨ ਤੋਂ ਸਿਵਾ ਕੋਈ ਚਾਰਾ ਨਹੀਂ ਸੀ। ਇਸ ਕਰ ਕੇ ਸਿੱਖ ਫ਼ੌਜਾਂ ਅਤੇ ਜਸਪਤ ਰਾਏ ਦੇ ਸਾਥੀਆਂ ਵਿਚਕਾਰ ਹੱਥੋ-ਹੱਥ ਲੜਾਈ ਸ਼ੁਰੂ ਹੋ ਗਈ। ਇਸ ਲੜਾਈ ਦੌਰਾਨ ਨਿਬਾਹੂ ਸਿੰਘ ਨਾਂ ਦਾ ਇਕ ਸਿੱਖ ਫ਼ੁਰਤੀ ਨਾਲ ਜਸਪਤ ਰਾਏ ਦੇ ਹਾਥੀ ਦੀ ਪੂਛ ਫੜ ਕੇ ਉਸ 'ਤੇ ਚੜ੍ਹ ਗਿਆ ਅਤੇ ਜਸਪਤ ਰਾਏ ਦਾ ਸਿਰ ਵੱਢ ਲਿਆ। ਇਸ

ਮਗਰੋਂ ਸਾਰੀ ਮੁਗ਼ਲ ਤੇ ਹਿੰਦੂ ਫ਼ੌਜ ਹਰਨ ਹੋ ਗਈ। ਜਸਪਤ ਰਾਏ ਦੇ ਇਕ ਉਸਤਾਦ ਬਾਵਾ ਕਿਰਪਾ ਰਾਮ ਗੋਸਾਈਂ ਨੇ ਸਿੱਖਾਂ ਨੂੰ ਪੰਜ ਸੌ ਰੁਪਏ ਭੇਟ ਕਰ ਕੇ ਜਸਪਤ ਦਾ ਕੱਟਿਆ ਹੋਇਆ ਸਿਰ ਹਾਸਿਲ ਕਰ ਲਿਆ। (ਅਲੀ-ਉਦ-ਦੀਨ, ਸਫ਼ਾ 105 ਏ ਤੇ ਬੀ, ਖ਼ੁਸ਼ਵਕਤ ਰਾਏ, *ਤਾਰੀਖ਼-ਇ-ਸਿੱਖਾਂ*, ਸਫ਼ਾ 74, ਰਤਨ ਸਿੰਘ ਭੰਗੂ, ਸਫ਼ਾ 305-319)।

## ਹਜ਼ਾਰਾਂ ਸਿੱਖਾਂ ਦਾ ਕਤਲੇਆਮ (10 ਮਾਰਚ 1746)

ਜਦੋਂ ਜਸਪਤ ਦੇ ਮਾਰੇ ਜਾਣ ਦੀ ਖ਼ਬਰ ਉਸ ਦੇ ਭਰਾ ਦੀਵਾਨ ਲਖਪਤ ਰਾਏ ਨੂੰ ਮਿਲੀ ਤਾਂ ਉਹ ਗ਼ੁੱਸੇ ਵਿਚ ਪਾਗ਼ਲ ਹੋ ਗਿਆ।{ਖ਼ੁਸ਼ਵਕਤ ਰਾਏ, ਸਫ਼ਾ 59, ਗਣੇਸ਼ ਦਾਸ ਵਡੇਰਾ, *ਚਾਰ ਬਾਗ਼-ਇ-ਪੰਜਾਬ*, ਸਫ਼ਾ 124}। ਉਸ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਣ ਦਾ ਫ਼ੈਸਲਾ ਕਰ ਲਿਆ। ਉਸ ਨੇ ਤਾਂ ਇੱਥੋਂ ਤਕ ਐਲਾਨ ਵੀ ਕੀਤਾ ਕਿ **"ਸਿੱਖ ਧਰਮ ਨੂੰ ਇਕ ਖਤਰੀ ਗੁਰੂ ਗੋਬਿੰਦ ਸਿੰਘ* ਨੇ ਸ਼ੁਰੂ ਕੀਤਾ ਸੀ ਅਤੇ ਜਦ ਤਕ ਮੈਂ ਸਿੱਖਾਂ ਦਾ ਨਾਂ ਤਾਰੀਖ਼ ਵਿਚੋਂ ਮਿਟਾ ਨਹੀਂ ਲੈਂਦਾ ਤਾਂ ਮੈਂ ਆਪਣੇ ਆਪ ਨੂੰ ਖਤਰੀ ਨਹੀਂ ਕਹਾਂਗਾ।"** (ਖ਼ੁਸ਼ਵਕਤ ਰਾਏ, *ਤਾਰੀਖ਼-ਇ-ਸਿੱਖਾਂ*, ਸਫ਼ਾ 47)।

*{ਲੇਖਕ ਗ਼ਲਤੀ ਨਾਲ ਗੁਰੂ ਨਾਨਕ ਸਾਹਿਬ ਦੀ ਥਾਂ 'ਤੇ ਗੁਰੂ ਗੋਬਿੰਦ ਸਿੰਘ ਸਾਹਿਬ ਨੂੰ ਸਿੱਖ ਧਰਮ ਦਾ ਬਾਨੀ ਲਿਖਦਾ ਹੈ}*

ਲਖਪਤ ਰਾਏ ਨੇ ਇਕ ਦਮ ਆਪਣੇ ਇਲਾਕੇ ਦੇ ਹਰ ਇਕ ਆਮ ਸਿੱਖ (ਸਣੇ ਕਿਰਸਾਣ, ਸਰਕਾਰੀ ਨੌਕਰ ਤੇ ਦੁਕਾਨਦਾਰ) ਨੂੰ ਗ੍ਰਿਫ਼ਤਾਰ ਕਰਨ ਦੇ ਹੁਕਮ ਜਾਰੀ ਕਰ ਦਿੱਤੇ। ਇਸ ਦੇ ਨਾਲ ਹੀ **ਉਸ ਨੇ ਸੂਬੇਦਾਰ ਯਾਹੀਆ ਖ਼ਾਨ ਦੇ ਪੈਰਾਂ ਵਿਚ ਆਪਣੀ ਪੱਗ ਰੱਖ ਕੇ ਐਲਾਨ ਕੀਤਾ ਕਿ ਹੁਣ ਮੈਂ ਇਹ ਪੱਗ ਉਦੋਂ ਹੀ ਸਿਰ 'ਤੇ ਰੱਖਾਂਗਾ ਜਦ ਮੈਂ ਸਿੱਖਾਂ ਦਾ ਵਜੂਦ ਮਿਟਾ ਦੇਵਾਂਗਾ।** ਯਾਹੀਆ ਖ਼ਾਨ ਨੂੰ ਹੋਰ ਕੀ ਚਾਹੀਦਾ ਸੀ? ਉਸ ਨੇ ਲਖਪਤ ਨੂੰ ਥਾਪੀ ਦਿਤੀ। ਦਿੱਲੀ ਦਰਬਾਰ ਨੇ ਉਸ ਨੂੰ ਖੁੱਲ੍ਹੀ ਛੁੱਟੀ ਦੇ ਦਿੱਤੀ ਤੇ ਹਰ ਸਹੂਲਤ ਦੇਣ ਦਾ ਵਾਅਦਾ ਕੀਤਾ।

ਮਾਰਚ 1746 ਦੇ ਪਹਿਲੇ ਹਫ਼ਤੇ ਲਖਪਤ ਨੇ ਸਾਰੇ ਸਿੱਖ ਦੁਕਾਨਦਾਰ, ਮੁਲਾਜ਼ਮ ਤੇ ਕਿਸਾਨਾਂ ਦੀਆਂ ਗ੍ਰਿਫ਼ਤਾਰੀਆਂ ਦਾ ਹੁਕਮ ਜਾਰੀ ਕਰ ਦਿੱਤਾ। ਇਕ ਹਫ਼ਤੇ ਵਿਚ ਹੀ ਲਖਪਤ ਵੱਲੋਂ ਇਕ ਹਜ਼ਾਰ ਤੋਂ ਵੱਧ ਸਿੱਖ ਗ੍ਰਿਫ਼ਤਾਰ ਕੀਤੇ ਜਾ ਚੁੱਕੇ ਸਨ। ਇਨ੍ਹਾਂ ਵਿਚ ਭਾਈ ਸੁਬੇਗ ਸਿੰਘ ਅਤੇ ਉਸ ਦਾ ਬੇਟਾ ਭਾਈ ਸ਼ਾਹਬਾਜ਼ ਸਿੰਘ ਵੀ ਸ਼ਾਮਿਲ ਸਨ। ਲਖਪਤ ਰਾਏ ਨੇ ਇਨ੍ਹਾਂ ਸਾਰਿਆਂ ਨੂੰ ਕਤਲ ਕਰਨ ਵਾਸਤੇ 10 ਮਾਰਚ 1746 ਦਾ ਦਿਨ ਮਿਥ ਦਿਤਾ। ਇਸ ਦਿਨ ਹਿੰਦੂਆਂ ਦਾ ਤਿਉਹਾਰ 'ਸੋਮਾਵਤੀ ਮੱਸਿਆ' (ਉਹ ਮੱਸਿਆ ਜਿਸ ਦਿਨ ਸੋਮਵਾਰ ਵੀ ਹੁੰਦਾ ਹੈ; ਕੁਝ ਹਿੰਦੂ ਇਸ ਨੂੰ ਵੀ ਪਵਿੱਤਰ ਸਮਝਦੇ ਹਨ) ਪੈਂਦਾ ਸੀ। ਇਸ ਕਰ ਕੇ ਬਹੁਤ ਸਾਰੇ ਮੁਖੀ ਹਿੰਦੂਆਂ ਨੇ ਲਖਪਤ ਨੂੰ ਮਿਲ ਕੇ ਇਨ੍ਹਾਂ ਸਾਰਿਆਂ ਨੂੰ ਸ਼ਹੀਦ ਕਰਨ ਤੋਂ ਰੋਕਣ ਦੀ ਕੋਸ਼ਿਸ਼ ਕੀਤੀ। ਇਨ੍ਹਾਂ ਹਿੰਦੂ ਮੁਖੀਆਂ ਵਿਚ ਹੇਠ ਲਿਖੇ ਸਿਰਕਰਦਾ ਬੰਦੇ ਵੀ ਸ਼ਾਮਿਲ ਸਨ: (ਦੀਵਾਨ) ਕੌੜਾ ਮੱਲ, ਦੀਵਾਨ ਸੂਰਤ ਸਿੰਹ, ਦੀਵਾਨ

ਦੇਸ ਰਾਜ, ਚੌਧਰੀ ਜਵਾਹਰ ਮੱਲ, ਕੁਜਾਹ ਮੱਲ, ਬਹਾਲ ਮੱਲ, ਹਰੀ ਰਾਮ, ਸੁੱਖੂ ਮੱਲ ਤੇ ਕਈ ਹੋਰ। ਇਨ੍ਹਾਂ ਦੀ ਅਗਵਾਈ ਲਖਪਤ ਦਾ ਆਪਣਾ ਉਸਤਾਦ ਗੋਸਾਈਂ ਜਗਤ-ਭਗਤ ਕਰ ਰਿਹਾ ਸੀ। ਪਰ ਲਖਪਤ ਤਾਂ ਸਿੱਖਾਂ ਵਾਸਤੇ ਨਫ਼ਰਤ ਦੀ ਅੱਗ ਵਿਚ ਏਨਾ ਮੱਚ ਰਿਹਾ ਸੀ ਕਿ ਉਸ ਨੇ ਕਿਸੇ ਦੀ ਵੀ ਪ੍ਰਵਾਹ ਨਾ ਕੀਤੀ। ਹੋਰ ਤਾਂ ਹੋਰ ਉਸ ਨੇ ਸਿੱਖਾਂ ਦੇ ਕਤਲੇਆਮ ਦਾ ਦਿਨ ਮੁਲਤਵੀ ਕਰਨ ਤੋਂ ਵੀ ਨਾਂਹ ਕਰ ਦਿੱਤੀ। ਲਖਪਤ ਨੇ ਉਨ੍ਹਾਂ ਨੂੰ ਕਿਹਾ "ਤੁਸੀਂ ਤਾਂ ਕੀ ਜੇ ਮੈਨੂੰ ਰੱਬ ਵੀ ਆਖੇ ਤਾਂ ਮੈਂ ਉਸ ਦੀ ਪਰਵਾਹ ਵੀ ਨਹੀਂ ਕਰਾਂਗਾ।" ਇਸ 'ਤੇ ਗੋਸਾਈਂ ਜਗਤ-ਭਗਤ ਨੇ ਲਖਪਤ ਨੂੰ ਕਿਹਾ ਕਿ ਤੂੰ ਆਪਣੀ ਨਫ਼ਰਤ ਦੀ ਜ਼ਹਿਰ ਵਿਚ ਡੁਬ ਕੇ ਹੀ ਮਰ ਜਾਵੇਂਗਾ ਤੇ ਤੇਰੇ ਖ਼ਾਨਦਾਨ ਦਾ ਨਾਂ-ਨਿਸ਼ਾਨ ਵੀ ਬਾਕੀ ਨਹੀਂ ਰਹੇਗਾ। ਇਹ ਸੁਣ ਕੇ ਵੀ ਲਖਪਤ ਨਾ ਹਟਿਆ।

10 ਮਾਰਚ 1746 (12 ਚੇਤ ਸੰਮਤ 1802) ਦੇ ਦਿਨ ਲਾਹੌਰ ਦੇ ਨਖਾਸ ਚੌਕ ਵਿਚ ਇਕ ਹਜ਼ਾਰ ਤੋਂ ਵੱਧ ਸਿੱਖ ਸ਼ਹੀਦ ਕੀਤੇ ਗਏ। ਇਨ੍ਹਾਂ ਵਿਚ ਭਾਈ ਸੁਬੇਗ ਸਿੰਘ ਤੇ ਉਨ੍ਹਾਂ ਦਾ ਬੇਟਾ ਭਾਈ ਸ਼ਾਹਬਾਜ਼ ਸਿੰਘ ਵੀ ਸ਼ਾਮਿਲ ਸਨ ਜਿਨ੍ਹਾਂ ਨੂੰ ਚਰਖੜੀ 'ਤੇ ਚਾੜ੍ਹ ਕੇ, ਉਨ੍ਹਾਂ ਦਾ ਜਿਸਮ ਨੋਚ-ਨੋਚ ਕੇ, ਸ਼ਹੀਦ ਕੀਤਾ ਗਿਆ। ਇਸ ਮੌਕੇ 'ਤੇ ਇਕ ਹਿੰਦੂ-ਪਹਾੜੀ ਰਿਆਸਤ ਦੇ ਰਾਜੇ ਨੇ ਵੀ ਆਪਣੇ ਕੋਲ ਕੰਮ ਕਰਦੇ 15 ਸਿੱਖ ਲਖਪਤ ਦੇ ਹਵਾਲੇ ਕਰ ਦਿੱਤੇ। ਇਨ੍ਹਾਂ ਨੂੰ ਵੀ ਨਖਾਸ ਚੌਕ ਵਿਚ ਸ਼ਹੀਦ ਕਰ ਦਿੱਤਾ ਗਿਆ। (ਅਲੀ-ਉਦ-ਦੀਨ, ਸਫ਼ਾ 105 ਏ ਤੇ ਬੀ, ਖ਼ੁਸ਼ਵਕਤ ਰਾਏ, *ਤਾਰੀਖ਼-ਇ-ਸਿੱਖਾਂ*, ਸਫ਼ਾ 72)।

ਲਖਪਤ ਰਾਏ ਨੇ ਦਰਬਾਰ ਸਾਹਿਬ ਅਤੇ ਕੁਝ ਹੋਰ ਗੁਰਦੁਆਰਿਆਂ 'ਤੇ ਹਮਲੇ ਵੀ ਕੀਤੇ ਤੇ ਢਾਹ ਦਿੱਤੇ। ਉਸ ਨੇ ਗੁਰੂ ਗ੍ਰੰਥ ਸਾਹਿਬ ਦਾ ਇਕ ਸਰੂਪ ਵੀ ਸਾੜਿਆ।

ਲਖਪਤ ਰਾਏ ਦੀ ਸਿੱਖਾਂ ਵਾਸਤੇ ਨਫ਼ਰਤ ਏਨੀ ਜ਼ਹਿਰ-ਭਰੀ ਸੀ ਕਿ ਉਸ ਨੇ ਲਫ਼ਜ਼ 'ਗੁੜ' ਅਤੇ 'ਗ੍ਰੰਥ' ਦੀ ਵਰਤੋਂ 'ਤੇ ਪਾਬੰਦੀ ਲਾ ਦਿੱਤੀ, ਕਿਉਂਕਿ 'ਗੁੜ' ਤੋਂ 'ਗੁਰ' (ਗੁਰੂ) ਅਤੇ 'ਗ੍ਰੰਥ' ਤੋਂ 'ਗੁਰੂ ਗ੍ਰੰਥ ਸਾਹਿਬ' ਚੇਤੇ ਆ ਜਾਂਦਾ ਸੀ। ਉਸ ਨੇ ਹੁਕਮ ਜਾਰੀ ਕੀਤਾ ਕਿ ਗੁੜ ਦੀ ਥਾਂ 'ਭੇਲੀ' ਅਤੇ 'ਗ੍ਰੰਥ' ਦੀ ਥਾਂ 'ਪੋਥੀ' ਲਫ਼ਜ਼ ਦੀ ਵਰਤੋਂ ਕੀਤੀ ਜਾਵੇ। ਲਖਪਤ ਨੇ ਐਲਾਨ ਕੀਤਾ ਕਿ ਗੁਰੂ ਦਾ ਨਾਂ ਲੈਣ ਵਾਲੇ ਦਾ ਉਸੇ ਵੇਲੇ ਢਿੱਡ ਚੀਰ ਦਿੱਤਾ ਜਾਵੇ।(ਅਲੀ-ਉਦ-ਦੀਨ ਮੁਫ਼ਤੀ, ਜਿਲਦ ਪਹਿਲੀ, ਸਫ਼ਾ 199, ਮੁਹੰਮਦ ਲਤੀਫ਼, ਸਫ਼ਾ 213)।

ਇਸ ਸਾਰਾ ਕੁਝ ਦੇ ਬਾਵਜੂਦ ਲਖਪਤ ਦੀ ਸਿੱਖਾਂ ਦੇ ਖ਼ੂਨ ਦੀ ਤਰੇਹ (ਪਿਆਸ) ਨਾ ਘੱਟ ਸਕੀ। ਉਸ ਦੇ ਜ਼ੁਲਮਾਂ ਨੂੰ ਵੇਖ ਕੇ ਹਰ ਇਕ ਪੰਜਾਬ-ਵਾਸੀ ਕੰਬ ਗਿਆ। ਉਸ ਦੀ ਅੱਗ ਨੂੰ ਕਈਆਂ ਨੇ ਠੰਡਾ ਕਰਨ ਦੀ ਕੋਸ਼ਿਸ਼ ਕੀਤੀ ਪਰ ਉਹ ਤਾਂ ਨਫ਼ਰਤ ਵਿਚ ਬੁਰੀ ਤਰ੍ਹਾਂ ਪਾਗ਼ਲ ਹੋ ਚੁੱਕਾ ਸੀ।

### ਛੋਟਾ ਘੱਲੂਘਾਰਾ (1 ਮਈ 1746)

ਲਖਪਤ ਦੇ ਜ਼ੁਲਮਾਂ ਕਾਰਨ ਸਿੱਖ ਆਪਣਾ ਘਰ-ਘਾਟ ਛੱਡ ਕੇ ਇਕ ਵਾਰ ਫੇਰ ਜੰਗਲਾਂ, ਛੰਭਾਂ, ਪਹਾੜਾਂ ਅਤੇ ਰੇਗਿਸਤਾਨ ਵਲ ਨਿਕਲ ਗਏ। ਅਪ੍ਰੈਲ ਦੇ ਆਖ਼ਰੀ ਦਿਨਾਂ

ਵਿਚ ਕੋਈ ਦਸ-ਕੁ ਹਜ਼ਾਰ ਸਿੱਖ ਰਾਵੀ ਦਰਿਆ ਦੀ ਛੰਭ ਵਿਚ, ਕਾਹਨੂੰਵਾਨ ਦੇ ਨੇੜੇ, ਲੁੱਕੇ ਹੋਏ ਸਨ। ਇਨ੍ਹਾਂ ਵਿਚ ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ, ਸੁੱਖਾ ਸਿੰਘ ਮਾੜੀ ਕੰਬੋ, ਗੁਰਦਿਆਲ ਸਿੰਘ ਡਲੇਵਾਲੀਆ ਤੇ ਚੜ੍ਹਤ ਸਿੰਘ ਸੁਕਰਚੱਕੀਆ ਵਗ਼ੈਰਾ ਵੀ ਸਨ। ਉਨ੍ਹੀਂ ਦਿਨੀਂ ਇਹ ਜੰਗਲ ਬੜਾ ਡਰਾਉਣਾ ਸੀ, ਕਿਉਂਕਿ ਸੰਘਣੇ ਦਰਖ਼ਤਾਂ ਤੇ ਝਾੜੀਆਂ ਵੱਲ ਜਾਣ ਤੋਂ ਆਮ ਲੋਕ ਡਰਦੇ ਸਨ। ਜਦੋਂ ਇਸ ਦੀ ਖ਼ਬਰ ਲਖਪਤ ਰਾਏ ਨੂੰ ਮਿਲੀ ਤਾਂ ਉਸ ਨੇ ਅਤੇ ਲਾਹੌਰ ਦੇ ਸੂਬੇਦਾਰ ਯਾਹੀਆ ਖ਼ਾਨ ਨੇ ਹਜ਼ਾਰਾਂ ਦੀ ਗਿਣਤੀ ਵਿਚ ਫ਼ੌਜ ਨੂੰ ਕਾਹਨੂੰਵਾਨ ਨੂੰ ਘੇਰਾ ਪਾਉਣ ਵਾਸਤੇ ਲੈ ਆਂਦਾ। ਜਦੋਂ ਸਿੱਖ ਫ਼ੌਜਾਂ ਨੂੰ ਇਸ ਘੇਰੇ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਗੁਰੀਲਾ ਲੜਾਈ ਸ਼ੁਰੂ ਕਰ ਦਿੱਤੀ। ਇਹ ਲੜਾਈ ਕਈ ਦਿਨ ਚਲਦੀ ਰਹੀ। ਇਸ ਲੜਾਈ ਵਿਚ ਲਖਪਤ ਰਾਏ ਦਾ ਪੁੱਤਰ ਹਰਭਜ ਰਾਏ, ਯਹੀਆ ਖ਼ਾਨ ਦਾ ਪੁੱਤਰ ਨਾਹਰ ਖ਼ਾਨ ਅਤੇ ਦੋ ਅਹਿਮ ਜਰਨੈਲ ਕਰਮ ਬਖ਼ਸ਼ ਤੇ ਮਹਿਮੂਦ ਖ਼ਾਨ ਵੀ ਮਾਰੇ ਗਏ। ਆਪਣੇ ਭਰਾ ਦੇ ਕਤਲ ਮਗਰੋਂ ਹੁਣ ਆਪਣੇ ਪੁੱਤਰ ਦੇ ਮਾਰੇ ਜਾਣ 'ਤੇ ਲਖਪਤ ਹੋਰ ਪਾਗਲ ਹੋ ਗਿਆ। ਇੰਞ ਹੀ ਪੁੱਤਰ ਦੀ ਮੌਤ ਨੇ ਯਹੀਆ ਖ਼ਾਨ ਨੂੰ ਵੀ ਜ਼ਾਲਮਾਨਾ ਰੋਹ ਵਿਚ ਲੈ ਆਂਦਾ। ਹੁਣ ਲਖਪਤ ਨੇ ਬੇਲਦਾਰਾਂ ਨੂੰ ਕਹਿ ਕੇ ਇਕ ਹਜ਼ਾਰ ਤਰਖਾਣ ਬੁਲਾ ਕੇ ਜੰਗਲ ਕਟਵਾਉਣਾ ਸ਼ੁਰੂ ਕਰ ਦਿੱਤਾ। ਪਰ ਏਡਾ ਵੱਡਾ ਜੰਗਲ ਕੱਟਣ ਵਾਸਤੇ ਕਈ ਮਹੀਨੇ ਲਗ ਜਾਣੇ ਸਨ ਇਸ ਕਰ ਕੇ ਕਟਵਾਈ ਵਿੱਚੇ ਰੁਕਵਾ ਕੇ, ਉਸ ਨੇ ਉਸ ਜੰਗਲ ਨੂੰ ਚਾਰੇ ਪਾਸਿਓਂ ਘੇਰਾ ਪਾ ਲਿਆ ਤਾਂ ਜੋ ਇਕ ਵੀ ਸਿੱਖ ਬਚ ਕੇ ਨਾ ਨਿਕਲ ਸਕੇ; ਤੇ ਇਸ ਮਗਰੋਂ, ਸਾਰੇ ਜੰਗਲ ਨੂੰ ਅੱਗ ਲੁਆ ਦਿੱਤੀ। ਹੁਣ ਸਿੱਖ ਫ਼ੌਜਾਂ ਨੇ ਘੇਰਾ ਤੋੜ ਕੇ ਨਿਕਲ ਜਾਣ ਦੀ ਕੋਸ਼ਿਸ਼ ਕੀਤੀ। ਇਸ ਦੇ ਨਾਲ ਹੀ ਲਖਪਤ ਨੇ ਤੋਪਾਂ ਅਤੇ ਬੰਦੂਕਾਂ ਦੇ ਮੂੰਹ ਭੱਜਦੇ ਹੋਏ ਸਿੱਖਾਂ ਵਲ ਖੋਲ੍ਹ ਦਿੱਤੇ। ਇਸ ਨਾਲ ਬਹੁਤ ਸਾਰੇ ਸਿੱਖ ਮਾਰੇ ਗਏ। ਹਰ ਪਾਸੇ ਮੁਗ਼ਲ ਫ਼ੌਜ ਹੋਣ ਕਰ ਕੇ ਸਿੱਖਾਂ ਦਾ ਬਚ ਕੇ ਨਿਕਲ ਜਾਣਾ ਤਕਰੀਬਨ ਨਾ-ਮੁਮਕਿਨ ਹੋ ਗਿਆ।

ਇਸ ਦੌਰਾਨ ਕੁਝ ਸਿੱਖ ਦਰਿਆ ਰਾਵੀ ਦੇ ਉਪਰ ਵਲ ਨਿਕਲ ਗਏ। ਉਨ੍ਹਾਂ ਨੂੰ ਪਠਾਨਕੋਟ ਤੋਂ 25 ਕਿਲੋਮੀਟਰ ਦੂਰ, ਪਰੋਲ ਪਿੰਡ (ਦਰਿਆ ਬਾਜੂ ਦੇ ਕੰਢੇ) ਵਿਚ ਮੁਸਲਮ ਫ਼ੌਜ ਨਾਲ ਇਕ ਵਾਰ ਫੇਰ ਲੜਨਾ ਪਿਆ। ਇਸ ਮੌਕੇ 'ਤੇ ਵੀ ਸਿੱਖਾਂ ਦਾ ਬੜਾ ਨੁਕਸਾਨ ਹੋਇਆ। ਇੰਞ ਹੀ ਕੁਝ ਸਿੱਖ ਦਰਿਆ ਪਾਰ ਕਰ ਕੇ ਹਿਠਾੜ ਵਲ ਚਲ ਪਏ। ਇਸ ਕੋਸ਼ਿਸ਼ ਵਿਚ ਕਈ ਸਿੱਖ ਡੁੱਬ ਕੇ ਵੀ ਮਰ ਗਏ। ਉਨ੍ਹਾਂ ਦਿਨਾਂ ਵਿਚ ਦਰਿਆ ਦੇ ਤਕਰੀਬਨ ਦੋ ਮੀਲ (ਤਿੰਨ ਕਿਲੋਮੀਟਰ) ਨਾਲ-ਨਾਲ ਰੇਤਲਾ ਮੈਦਾਨ ਹੁੰਦਾ ਸੀ। ਸਿਖਰ ਦੀ ਗਰਮੀ ਹੋਣ ਕਾਰਨ, ਤਪਦੀ ਰੇਤ ਵਿਚ ਸਿੱਖਾਂ ਦੇ ਪੈਰ ਸੜਨ ਲਗੇ ਤਾਂ ਉਨ੍ਹਾਂ ਨੇ ਕੁੜਤੇ, ਚਾਦਰੇ ਤੇ ਪੱਗਾਂ ਪਾੜ ਕੇ ਪੈਰ ਬੰਨ੍ਹ ਲਏ ਤੇ ਉਹ ਤਿੰਨ ਕਿਲੋਮੀਟਰ ਦੂਰ ਤਕ ਇਸ ਤਪਦੀ ਰੇਤ ਵਿਚ ਚਲਦੇ ਗਏ। ਇਹ ਰਿਆੜਕੀ ਦਾ ਇਲਾਕਾ ਜ਼ਕਰੀਆ ਖ਼ਾਨ ਦੇ ਟਾਊਟ ਰਾਮਾ ਰੰਧਾਵਾ ਦਾ ਸੀ। ਇਸ ਕਰ ਕੇ ਸਿੱਖ ਏਥੇ ਨਹੀਂ ਠਹਿਰੇ ਅਤੇ ਹਰਿਗੋਬਿੰਦਪੁਰ ਦੇ ਜੰਗਲ ਵਿਚ ਚਲੇ ਗਏ। ਸਿੱਖ ਕਈ ਦਿਨਾਂ ਤੋਂ ਭੁੱਖੇ ਸਨ ਤੇ ਇਹੀ ਹਾਲ ਉਨ੍ਹਾਂ ਦੇ ਘੋੜਿਆਂ ਦਾ ਸੀ। ਇਸ ਇਲਾਕੇ ਵਿਚ ਘੋੜਿਆਂ ਨੂੰ ਦਰਖ਼ਤਾਂ ਦੇ ਪੱਤੇ ਤੇ ਸਿੱਖਾਂ ਨੂੰ ਡੇਲ੍ਹੇ ਖਾ ਕੇ ਗੁਜ਼ਾਰਾ

ਕਰਨਾ ਪਿਆ। ਅਗਲੇ ਦਿਨ ਸਿੱਖ ਬਿਆਸ ਦਰਿਆ ਪਾਰ ਕਰ ਕੇ ਦੋਆਬੇ ਵਿਚ ਦਾਖ਼ਿਲ ਹੋ ਗਏ। ਜਦ ਅਲਾਵਲਪੁਰ ਤੇ ਆਦਮਪੁਰ ਦੇ ਪਠਾਨਾਂ ਨੂੰ ਸਿੱਖਾਂ ਦੇ ਆਉਣ ਦੀ ਖ਼ਬਰ ਮਿਲੀ ਤਾਂ ਉਹ ਵੀ ਸਿੱਖਾਂ 'ਤੇ ਹਮਲਾ ਕਰਨ ਵਾਸਤੇ ਆ ਗਏ। ਸਿੱਖ ਇਨ੍ਹਾਂ ਪਠਾਨਾਂ ਨਾਲ ਨਿਬੜ ਸਕਦੇ ਸਨ ਪਰ ਉਨ੍ਹਾਂ ਨੂੰ ਉਸੇ ਵੇਲੇ ਖ਼ਬਰ ਮਿਲ ਗਈ ਕਿ ਲਖਪਤ ਉਨ੍ਹਾਂ ਦਾ ਪਿੱਛਾ ਕਰਦਾ ਨੇੜੇ ਹੀ ਆ ਪੁੱਜਾ ਹੈ ਇਸ 'ਤੇ ਉਹ ਉਥੇ ਨਹੀਂ ਠਹਿਰੇ ਅਤੇ ਸਤਲੁਜ ਦਰਿਆ ਪਾਰ ਕਰ ਕੇ ਮਾਲਵੇ ਵਲ ਨਿਕਲ ਗਏ।

ਇਸ ਘੱਲੂਘਾਰੇ ਵਿਚ ਸਤ ਤੋਂ ਦਸ ਹਜ਼ਾਰ ਦੇ ਕਰੀਬ ਸਿੱਖ ਸ਼ਹੀਦ ਹੋ ਗਏ ਅਤੇ ਤਿੰਨ ਹਜ਼ਾਰ ਦੇ ਕਰੀਬ ਗ੍ਰਿਫ਼ਤਾਰ ਕਰ ਲਏ ਗਏ। ਗ੍ਰਿਫ਼ਤਾਰਾਂ ਨੂੰ ਲਾਹੌਰ ਲਿਜਾ ਕੇ, ਸ਼ਾਹੀ ਕਿਲ੍ਹੇ ਦੇ ਪਿੱਛੇ, ਨਖ਼ਾਸ ਚੌਕ ਵਿਚ ਸ਼ਹੀਦ ਕਰ ਦਿੱਤਾ ਗਿਆ (ਜਿਸ ਜਗ੍ਹਾ ਸਿੱਖਾਂ ਨੂੰ ਸ਼ਹੀਦ ਕੀਤਾ ਜਾਂਦਾ ਰਿਹਾ, ਉਸ ਥਾਂ 'ਗੁਰਦੁਆਰਾ ਸ਼ਹੀਦ ਗੰਜ ਭਾਈ ਮਨੀ ਸਿੰਘ' ਬਣਿਆ ਹੋਇਆ ਸੀ। ਹੁਣ ਉਸ ਥਾਂ 'ਤੇ ਕੁਝ ਦੁਕਾਨਦਾਰਾਂ ਨੇ ਕਬਜ਼ਾ ਕੀਤਾ ਹੋਇਆ ਹੈ ਤੇ ਦੁਕਾਨਾਂ ਬਣਾਈਆਂ ਹੋਈਆਂ ਹਨ)। ਸਿੱਖ ਤਵਾਰੀਖ਼ ਵਿਚ ਇਸ ਕਤਲੇਆਮ ਨੂੰ **'ਛੋਟਾ ਘੱਲੂਘਾਰਾ'** ਆਖ ਕੇ ਚੇਤੇ ਕੀਤਾ ਜਾਂਦਾ ਹੈ (5 ਫ਼ਰਵਰੀ 1762 ਦੇ ਘੱਲੂਘਾਰੇ ਨੂੰ **'ਵੱਡਾ ਘੱਲੂਘਾਰਾ'** ਆਖਿਆ ਜਾਂਦਾ ਹੈ)। ਇਸ ਘੱਲੂਘਾਰੇ ਵਿਚੋਂ ਕੁਝ ਸਿੱਖ ਬਚ ਕੇ ਵੀ ਨਿਕਲ ਗਏ। ਇਨ੍ਹਾਂ ਨੇ ਜੈਤੋ, ਕੋਟਕਪੂਰਾ, ਲੱਖੀ ਜੰਗਲ, ਤਿਹਾੜਾ ਵਗ਼ੈਰਾ ਵਿਚ ਪਨਾਹ ਲੈ ਲਈ।

ਹੁਣ ਯਾਹੀਆ ਖ਼ਾਨ ਨੇ ਸਾਹਰਿੰਦ ਦੇ ਲਛਮੀ ਨਾਰਾਇਣ ਨੂੰ ਸਿੱਖਾਂ 'ਤੇ ਹਮਲਾ ਕਰਨ ਵਾਸਤੇ ਕਿਹਾ। ਲਛਮੀ ਨਾਰਾਇਣ ਦੀ ਸਿੱਖਾਂ ਨਾਲ ਇਕ ਟੱਕਰ ਗੁਜਰਵਾਲ ਕੋਲ ਹੋਈ। ਤਿਆਰੀ ਵਿਚ ਨਾ ਹੋਣ ਕਾਰਨ ਤੇ ਦੁਸ਼ਮਣ ਦੀ ਫ਼ੌਜੀ ਤਾਕਤ ਵਧ ਹੋਣ ਕਾਰਨ ਇਸ ਲੜਾਈ ਵਿਚ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ।

ਲਖਪਤ ਨੇ 20-30 ਹਜ਼ਾਰ ਦੇ ਕਰੀਬ ਸਿੰਘ ਸ਼ਹੀਦ ਕੀਤੇ ਦਸੇ ਜਾਂਦੇ ਹਨ। *(ਉਸ ਦੇ ਜ਼ੁਲਮ ਦੇ ਦੌਰ ਦਾ ਅਖ਼ੀਰ ਮਾਰਚ 1747 ਵਿਚ ਉਦੋਂ ਆਇਆ, ਜਦੋਂ ਸ਼ਾਹਨਿਵਾਜ਼ ਖ਼ਾਨ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ ਅਤੇ ਆਪਣੇ ਭਰਾ ਯਾਹੀਆ ਖ਼ਾਨ ਤੇ ਲਖਪਤ ਰਾਏ ਨੂੰ ਗ੍ਰਿਫ਼ਤਾਰ ਕਰ ਲਿਆ)।*

## ਸ਼ਾਹ ਨਿਵਾਜ਼ ਖ਼ਾਨ ਦਾ ਸੂਬੇਦਾਰ ਬਣਨਾ (13 ਮਾਰਚ 1747)

ਜਦ ਯਾਹੀਆ ਖ਼ਾਨ ਲਾਹੌਰ ਦਾ ਰਸਮੀ ਸੂਬੇਦਾਰ ਬਣਿਆ ਤਾਂ ਉਸ ਦਾ ਭਰਾ ਮਿਰਜ਼ਾ ਹਯਾਤਉੱਲਾ (ਜਿਸ ਨੂੰ 1739 ਵਿਚ ਨਾਦਰ ਸ਼ਾਹ ਨੇ ਸ਼ਾਹ ਨਵਾਜ਼ ਖ਼ਾਨ ਦਾ ਖ਼ਿਤਾਬ ਦਿਤਾ ਸੀ) ਮੁਲਤਾਨ ਵਿਚ ਸੀ। ਜਦ ਯਾਹੀਆ ਖ਼ਾਨ ਅਤੇ ਲਖਪਤ ਰਾਏ ਨੇ ਅੱਤ ਚੁੱਕ ਲਈ ਤਾਂ ਦੀਵਾਨ ਕੌੜਾ ਮੱਲ ਲਾਹੌਰ ਤੋਂ ਮੁਲਤਾਨ ਚਲਾ ਗਿਆ। ਉਸ ਨੇ ਆਪਣੀ ਵਫ਼ਾਦਾਰੀ ਸ਼ਾਹ ਨਵਾਜ਼ ਖ਼ਾਨ ਨਾਲ ਜੋੜ ਲਈ। ਹੁਣ ਦੋਵੇਂ ਲਾਹੌਰ 'ਤੇ ਕਬਜ਼ਾ ਕਰਨ ਦੀ ਤਿਆਰੀ ਕਰਨ ਲਗ ਪਏ। ਪਹਿਲਾਂ ਤਾਂ ਸ਼ਾਹ ਨਿਵਾਜ਼ ਖ਼ਾਨ ਨੇ ਸੂਰਤ ਸਿੰਘ ਨੂੰ ਆਪਣਾ ਵਿਚੋਲਾ ਬਣਾ ਕੇ ਯਾਹੀਆ ਖ਼ਾਨ ਕੋਲ ਭੇਜਿਆ ਅਤੇ ਜਾਇਦਾਦ ਦੀ ਸਹੀ ਵੰਡ

ਕਰਨ ਦੀ ਮੰਗ ਕੀਤੀ। ਪਰ ਯਾਹੀਆ ਖ਼ਾਨ ਨੇ ਉਸ ਨੂੰ ਇਹ ਕਹਿ ਕੇ ਟਰਕਾ ਦਿੱਤਾ ਕਿ ਜ਼ਕਰੀਆ ਖ਼ਾਨ ਨੇ ਕੋਈ ਖ਼ਾਸ ਦੌਲਤ ਨਹੀਂ ਸੀ ਛੱਡੀ। ਇਹ ਜਵਾਬ ਸੁਣ ਕੇ ਸ਼ਾਹ ਨਿਵਾਜ਼ ਖ਼ਾਨ ਨੇ ਲਾਹੌਰ ਵੱਲ ਕੂਚ ਕਰਨ ਦਾ ਫ਼ੈਸਲਾ ਕੀਤਾ। ਨਵੰਬਰ 1746 ਵਿਚ (ਘੱਲੂਘਾਰੇ ਤੋਂ ਛੇ ਮਹੀਨੇ ਮਗਰੋਂ) ਸ਼ਾਹ ਨਿਵਾਜ਼ ਖ਼ਾਨ ਦੀਵਾਨ ਕੌੜਾ ਮੱਲ, ਹਸ਼ਮਤ-ਉੱਲਾ-ਖ਼ਾਨ ਅਤੇ ਆਪਣੇ ਹੋਰ ਵਫ਼ਾਦਾਰ ਸਾਥੀਆਂ ਸਮੇਤ ਕੁਝ ਫ਼ੌਜ ਲੈ ਕੇ ਲਾਹੌਰ ਆ ਪੁੱਜਾ। ਉਸ ਨੇ ਲਾਹੌਰ ਸ਼ਹਿਰ ਦੇ ਬਾਹਰ, ਸ਼ਾਲਾਮਾਰ ਬਾਗ਼ ਵਿਚ, ਆਪਣੇ ਬਾਪ ਦੀ ਕਬਰ ਦੇ ਨੇੜੇ, ਆਪਣੇ ਤੰਬੂ ਗੱਡ ਲਏ। ਜਲੰਧਰ ਦੋਆਬਾ ਦਾ ਫ਼ੌਜਦਾਰ ਅਦੀਨਾ ਬੇਗ਼* ਵੀ ਉਸ ਨਾਲ ਰਲ ਗਿਆ। ਹੁਣ ਸ਼ਾਹ ਨਿਵਾਜ਼ ਖ਼ਾਨ ਨੇ ਪੈਗ਼ਾਮ ਭੇਜ ਕੇ ਯਾਹੀਆ ਖ਼ਾਨ ਤੋਂ ਆਪਣੇ ਪਿਤਾ ਜ਼ਕਰੀਆ ਖ਼ਾਨ ਦੀ ਜਾਇਦਾਦ ਵਿੱਚੋਂ ਆਪਣਾ ਹਿੱਸਾ ਮੰਗਿਆ। ਇਸ ਸਬੰਧੀ ਕਸ਼ਮਕਸ਼ ਚਾਰ ਮਹੀਨੇ ਚਲਦੀ ਰਹੀ ਪਰ ਯਾਹੀਆ ਖ਼ਾਨ ਟਰਕਾਉਂਦਾ ਹੀ ਰਿਹਾ। ਯਾਹੀਆ ਖ਼ਾਨ ਨਾ ਤਾਂ ਕੁਝ ਦੇਣਾ ਚਾਹੁੰਦਾ ਸੀ ਤੇ ਨਾ ਹੀ ਲੜਨਾ ਚਾਹੁੰਦਾ ਸੀ। ਇਕ ਦਿਨ ਯਾਹੀਆ ਖ਼ਾਨ ਵੱਲੋਂ ਮੋਮਿਨ ਖ਼ਾਨ, ਲਖਪਤ ਰਾਏ, ਮੀਰ ਨੇਅਮਤ ਖ਼ਾਨ ਤੇ ਅਮੀਨ ਬੇਗ਼ ਸ਼ਾਹ ਨਿਵਾਜ਼ ਖ਼ਾਨ ਕੋਲ ਆਏ ਅਤੇ ਛੇ ਲੱਖ ਰੁਪੈ ਦੀ ਪੇਸ਼ਕਸ਼ ਕੀਤੀ। ਸ਼ਾਹ ਨਿਵਾਜ਼ ਖ਼ਾਨ ਨੇ ਚਾਲਾਕੀ ਸੋਚੀ ਅਤੇ ਇਹ ਰਕਮ ਲੈ ਲਈ ਪਰ ਨਾਲ ਹੀ ਉਸ ਨੇ ਯਾਹੀਆ ਖ਼ਾਨ ਦੀ ਰਿਆਸਤ ਦੇ ਕੁਝ ਇਲਾਕੇ 'ਤੇ ਕਬਜ਼ਾ ਵੀ ਕਰ ਲਿਆ। ਉਸ ਨੇ ਪਹਾੜੀ ਰਾਜਿਆਂ ਨੂੰ ਵੀ ਹੁਕਮ ਭੇਜ ਦਿੱਤੇ ਕਿ ਉਹ ਅੱਗੇ ਤੋਂ ਮਾਮਲਾ ਯਾਹੀਆ ਖ਼ਾਨ ਦੀ ਥਾਂ ਉਸ ਨੂੰ ਦਿਆ ਕਰਨ।

(*ਅਦੀਨਾ ਬੇਗ਼ ਲਾਹੌਰ ਜ਼ਿਲ੍ਹੇ ਦੇ ਪਿੰਡ ਸ਼ਕਰਪੁਰ ਦੇ ਚੰਨੂ ਦਾ ਪੁੱਤਰ ਸੀ। ਪਹਿਲਾਂ ਉਹ ਅਲਾਹਾਬਾਦ ਵਿਚ ਪੜ੍ਹਾਈ ਕਰਦਾ ਰਿਹਾ ਸੀ ਤੇ ਫਿਰ ਵਾਪਿਸ ਆ ਕੇ ਠੇਕੇਦਾਰ ਬਣ ਗਿਆ ਸੀ। ਨਾਦਰ ਦੇ ਹਮਲੇ ਵੇਲੇ ਜ਼ਕਰੀਆ ਖ਼ਾਨ ਨੇ ਉਸ ਨੂੰ ਸੁਲਤਾਨਪੁਰ ਦਾ ਫ਼ੌਜਦਾਰ ਬਣਾ ਦਿੱਤਾ ਸੀ। (*ਅਹਿਵਾਲਇ-ਅਦੀਨਾ ਬੇਗ਼*, ਸਫ਼ਾ 1)।

ਹੁਣ ਯਾਹੀਆ ਖ਼ਾਨ ਵੀ ਲੜਾਈ ਵਾਸਤੇ ਤਿਆਰ ਹੋ ਗਿਆ। ਉਧਰ ਸ਼ਾਹ ਨਿਵਾਜ਼ ਖ਼ਾਨ ਦੇ ਨਾਲ ਕੌੜਾ ਮੱਲ, ਅਦੀਨਾ ਬੇਗ਼, ਹਸ਼ਮਤੁੱਲਾ ਖ਼ਾਨ ਵੀ ਫ਼ੌਜਾਂ ਲੈ ਕੇ ਆ ਗਏ ਹੋਏ ਸਨ। ਸ਼ਾਹ ਨਿਵਾਜ਼ ਦੀ ਫ਼ੌਜ ਨੇ ਹਜ਼ਰਤ ਇਸ਼ਾਨ ਦੇ ਮਜ਼ਾਰ 'ਤੇ ਮੋਰਚਾ ਲਾ ਲਿਆ। ਸ਼ਾਹ ਨਿਵਾਜ਼ ਦੀ ਫ਼ੌਜ ਦੀ ਅਗਵਾਈ ਅਦੀਨਾ ਬੇਗ਼ ਅਤੇ ਯਾਹੀਆ ਖ਼ਾਨ ਦੀ ਫ਼ੌਜ ਦੀ ਅਗਵਾਈ ਮੋਮਿਨ ਖ਼ਾਨ ਕਰ ਰਿਹਾ ਸੀ। ਪਹਿਲੇ ਦਿਨ ਦੀ ਲੜਾਈ ਵਿਚ ਸ਼ਾਹ ਨਿਵਾਜ਼ ਦੀ ਜਿੱਤ ਹੋਈ। ਇਸ ਮੌਕੇ 'ਤੇ ਯਾਹੀਆ ਖ਼ਾਨ ਦੇ ਬਹੁਤ ਸਾਰੇ ਫ਼ੌਜੀਆਂ ਨੇ ਬਗ਼ਾਵਤ ਕਰ ਦਿੱਤੀ ਕਿਉਂਕਿ ਉਨ੍ਹਾਂ ਨੂੰ ਤਨਖ਼ਾਹ ਨਹੀਂ ਸੀ ਮਿਲ ਰਹੀ। ਸ਼ਾਹ ਨਿਵਾਜ਼ ਨੇ ਉਹ ਬਾਗ਼ੀ ਫ਼ੌਜੀ ਵੀ ਆਪਣੇ ਨਾਲ ਰਲਾ ਲਏ। ਇਸ ਮਗਰੋਂ ਇਕ ਹੋਰ ਲੜਾਈ ਹੋਈ। ਇਸ ਲੜਾਈ ਵਿਚ ਵੀ ਸ਼ਾਹ ਨਿਵਾਜ਼ ਖ਼ਾਨ ਦੀ ਜਿੱਤ ਹੋਈ।

13 ਮਾਰਚ 1747 (ਇਕ ਸੋਮੇ ਮੁਤਾਬਿਕ 21 ਮਾਰਚ) ਦੇ ਦਿਨ ਸ਼ਾਹ ਨਿਵਾਜ਼ ਖ਼ਾਨ ਦੀ ਫ਼ੌਜ ਲਾਹੌਰ ਸ਼ਹਿਰ ਵਿਚ ਦਾਖ਼ਿਲ ਹੋ ਗਈ ਤੇ ਈਦ ਦੀ ਨਮਾਜ਼ ਖ਼ਤਮ ਹੋਣ ਮਗਰੋਂ ਇਸ ਫ਼ੌਜ ਨੇ ਯਾਹੀਆ ਖ਼ਾਨ ਅਤੇ ਉਸ ਦੇ ਸਾਥੀਆਂ 'ਤੇ ਹਮਲਾ ਕਰ ਦਿਤਾ।

ਇਸ ਹਮਲੇ ਵਿਚ ਯਾਹੀਆ ਖ਼ਾਨ ਦੇ ਬਹੁਤ ਸਾਰੇ ਸਾਥੀ ਮਾਰੇ ਗਏ। ਯਾਹੀਆ ਖ਼ਾਨ ਆਪ ਬੜੀ ਮੁਸ਼ਕਲ ਨਾਲ ਬਚਿਆ ਅਤੇ ਦੌੜ ਕੇ ਜ਼ਨਾਨਖ਼ਾਨੇ ਵਿਚ ਜਾ ਲੁਕਿਆ। ਸ਼ਾਹ ਨਿਵਾਜ਼ ਖ਼ਾਨ ਨੇ ਉਸ ਨੂੰ ਇਸੇ ਈਮਾਰਤ ਵਿਚ ਨਜ਼ਰਬੰਦ ਕਰ ਦਿਤਾ ਅਤੇ ਆਪ ਲਾਹੌਰ ਦਾ ਹਾਕਮ ਬਣ ਬੈਠਾ। ਉਸ ਨੇ ਯਾਹੀਆ ਖ਼ਾਨ ਦੇ ਸਾਰੇ ਵਫ਼ਾਦਾਰਾਂ ਨੂੰ ਗ੍ਰਿਫ਼ਤਾਰ ਕਰ ਲਿਆ। ਇਨ੍ਹਾਂ ਵਿਚ ਨਾਇਬ ਮੀਰ ਮੋਮਿਨ ਖ਼ਾਨ ਕਸੂਰੀਆ, ਦੀਵਾਨ ਲੱਛਮੀ ਰਾਮ/ਨਾਰਾਇਣ ਤੇ ਦੀਵਾਨ ਲਖਪਤ ਰਾਏ ਵੀ ਸਨ। (ਇਰਵਿਨ, *ਲੇਟਰ ਮੁਗ਼ਲਜ਼*, ਜਿਲਦ ਪਹਿਲੀ, ਸਫ਼ਾ 194-95, ਅਲੀ-ਉਦ-ਦੀਨ, *ਇਬਰਤ ਨਾਮਾ*, ਸਫ਼ਾ 106 ਬੀ, ਖ਼ੁਸ਼ਵਕਤ ਰਾਏ, *ਤਵਾਰੀਖ਼ੇ-ਸਿੱਖਾਂ*, ਸਫ਼ਾ 76)। ਸ਼ਾਹ ਨਿਵਾਜ਼ ਇਨ੍ਹਾਂ ਸਾਰਿਆਂ ਨੂੰ ਸਖ਼ਤ ਸਜ਼ਾ ਦੇਣੀ ਚਾਹੁੰਦਾ ਸੀ। ਉਸ ਦੇ ਹੁਕਮਾਂ ਵਿਚ ਸਜ਼ਾ ਵਜੋਂ ਅੱਖ ਕੱਢ ਦੇਣਾ, ਹੱਥ ਵੱਢ ਦੇਣਾ ਮਾਮੂਲੀ ਗੱਲਾਂ ਸਨ। *ਤਾਰੀਖ਼ੇ ਮੁਹੰਮਦ ਸ਼ਾਹੀ* ਦਾ ਲੇਖਕ ਖੁਸ਼ਹਾਲ ਚੰਦ ਲਿਖਦਾ ਹੈ ਕਿ **ਸ਼ਾਹ ਨਿਵਾਜ਼ ਤਾਂ ਨਾਦਰ ਸ਼ਾਹ ਤੋਂ ਵੀ ਵਧੇਰੇ ਖ਼ੂੰਖ਼ਾਰ ਸੀ।** ਇਸ ਦੀ ਤਾਈਦ ਹਕੀਕਤ ਦਾ ਲੇਖਕ ਵੀ ਕਰਦਾ ਹੈ (*ਹਕੀਕਤ-ਇ-ਬਿਨਾ-ਓ-ਉਰੂਜ਼ਿ-ਇ-ਸਿੱਖਾਂ*, ਸਫ਼ਾ 19)।

ਸ਼ਾਹ ਨਿਵਾਜ਼ ਖ਼ਾਨ ਨੇ ਹੁਣ ਦੀਵਾਨ ਕੌੜਾ ਮੱਲ ਨੂੰ ਮੁਖ ਦੀਵਾਨ (ਵਜ਼ੀਰ) ਬਣਾ ਦਿਤਾ। ਇਨ੍ਹਾਂ ਦਿਨਾਂ ਵਿਚ ਹੀ ਇਕ ਦਿਨ ਯਾਹੀਆ ਖ਼ਾਨ ਨਜ਼ਰਬੰਦੀ ਵਿੱਚੋਂ ਭੱਜ ਗਿਆ ਤੇ ਦਿੱਲੀ ਪਹੁੰਚ ਗਿਆ। ਪਰ, ਯਾਹੀਆ ਖ਼ਾਨ ਇਸ ਹਾਲਤ ਤੋਂ ਏਨਾ ਘਬਰਾ ਗਿਆ ਕਿ ਦਿੱਲੀ ਤੋਂ ਆਪਣੇ ਸਹੁਰੇ, ਪ੍ਰਾਈਮ ਮਨਿਸਟਰ, ਦੀ ਫ਼ੌਜ ਲਿਆ ਕੇ ਆਪਣੇ ਭਰਾ ਤੋਂ ਹਕੂਮਤ ਖੋਹਣ ਦੀ ਬਜਾਏ, ਉਸ ਨੇ ਦੁਨੀਆਂਦਾਰੀ ਤੋਂ ਆਜ਼ਾਦੀ ਹਾਸਿਲ ਕਰ ਕੇ ਇਕ 'ਦਰਵੇਸ਼' ਵਾਲੀ ਜ਼ਿੰਦਗੀ ਬਿਤਾਉਣੀ ਸ਼ੁਰੂ ਕਰ ਦਿਤੀ ਤੇ ਸਿਆਸਤ ਤੋਂ ਬਿਲਕੁਲ ਹੀ ਕਿਨਾਰਾ ਕਰ ਲਿਆ। ਉਸ ਨੇ ਆਪਣੀ ਜ਼ਿੰਦਗੀ ਦੇ ਆਖ਼ਰੀ ਦਿਨ ਇਸੇ ਦਰਵੇਸ਼ੀ ਵਿਚ ਫ਼ਰੂਖ਼ਾਬਾਦ ਵਿਚ ਬਿਤਾਏ ਤੇ ਉਹ ਉੱਥੇ ਹੀ ਮਰਿਆ)।

## 'ਰਾਮ ਰੌਣੀ' ਕਿਲ੍ਹਾ ਬਣਾਉਣਾ (30 ਮਾਰਚ 1747)

ਲਖਪਤ ਰਾਏ ਦੀ ਗ੍ਰਿਫ਼ਤਾਰੀ ਹੋਣ ਅਤੇ ਕੌੜਾ ਮਲ ਦੇ ਦੀਵਾਨ ਬਣਨ 'ਤੇ ਸਿੱਖਾਂ ਨੂੰ ਰਾਹਤ ਮਿਲੀ। ਹੁਣ ਸਿੱਖ ਫਿਰ ਗੁਰੂ-ਦਾ-ਚੱਕ (ਅੰਮ੍ਰਿਤਸਰ) ਬੇਧੜਕ ਹੋ ਕੇ ਪੁੱਜਣ ਲੱਗ ਪਏ। 30 ਮਾਰਚ 1747 ਦੇ ਦਿਨ ਸਰਬੱਤ ਖਾਲਸਾ ਦਾ ਇਕ ਇਕੱਠ ਅਕਾਲ ਤਖ਼ਤ ਸਾਹਿਬ ਦੇ ਮੂਹਰੇ ਹੋਇਆ। ਇਸ ਇਕੱਠ ਵਿਚ ਬਹੁਤ ਸਾਰੇ ਕੌਮੀ ਮਸਲੇ ਵਿਚਾਰੇ ਗਏ। ਸਰਬੱਤ ਖਾਲਸਾ ਨੇ ਗੁਰਮਤਾ ਕੀਤਾ ਕਿ ਸਿੱਖ ਜੱਦੋ-ਜਹਿਦ ਨੂੰ ਜਥੇਬੰਦ ਕੀਤਾ ਜਾਵੇ। ਖਾਲਸਾ ਫ਼ੌਜਾਂ ਨੂੰ ਸ਼ਸਤਰਾਂ-ਅਸਤਰਾਂ ਨਾਲ ਲੈਸ ਕਰ ਕੇ ਮੁਗ਼ਲ ਫ਼ੌਜਾਂ ਦੇ ਟਾਕਰੇ ਵਾਸਤੇ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਕੀਤਾ ਜਾਵੇ। ਇਸ ਦੇ ਨਾਲ ਹੀ ਇਹ ਗੁਰਮਤਾ ਵੀ ਕੀਤਾ ਗਿਆ ਕਿ ਗੁਰੂ ਦਾ ਚੱਕ ਵਿਚ ਇਕ ਕਿਲ੍ਹਾ ਵੀ ਉਸਾਰਿਆ ਜਾਵੇ। ਇਹ ਕੱਚਾ ਕਿਲ੍ਹਾ ਸ਼ਹਿਰ ਦੀ ਉਦੋਂ ਦੀ ਹੱਦ ਦੇ ਬਾਹਰ ਰਾਮਸਰ ਸਰੋਵਰ ਦੇ ਨੇੜੇ ਬਣਾਉਣਾ ਸ਼ੁਰੂ ਕੀਤਾ ਗਿਆ ਸੀ। ਇਸ ਦਾ ਨਾਂ ਗੁਰੂ-ਦਾ-ਚੱਕ ਸ਼ਹਿਰ ਵਸਾਉਣ ਵਾਲੇ ਗੁਰੂ ਰਾਮਦਾਸ ਸਾਹਿਬ ਦੇ ਨਾਂ 'ਤੇ 'ਰਾਮ ਰੌਣੀ' ਰਖਿਆ ਗਿਆ। (ਰੌਣੀ ਦਾ ਮਾਅਨਾ ਹੈ:

ਫ਼ਸੀਲ/ਚਾਰਦੀਵਾਰੀ। ਯਾਨਿ ਇਹ ਕਿਲ੍ਹਾ ਘਟ ਅਤੇ ਇਕ ਵਲਗਣ ਵਧੇਰੇ ਸੀ)। ਇਸ ਵਿਚ ਸਿਰਫ਼ 500 ਬੰਦੇ ਹੀ ਰਹਿ ਸਕਦੇ ਸਨ। ਭਾਵੇਂ ਇਹ ਇਕ ਵੱਡੀ ਹਵੇਲੀ ਹੀ ਜਾਪਦਾ ਸੀ, ਪਰ ਇਹ ਵਧੀਆ ਤਰੀਕੇ ਨਾਲ ਬਣਾਇਆ ਗਿਆ ਸੀ ਅਤੇ ਹਮਲੇ ਵੇਲੇ ਕੁਝ ਦੇਰ ਤਕ ਚੰਗੀ ਹਿਫ਼ਾਜ਼ਤ ਦੇ ਸਕਦਾ ਸੀ।

ਰਾਮ ਰੌਣੀ ਦੇ ਤਿਆਰ ਹੋਣ ਮਗਰੋਂ ਸਿੱਖਾਂ ਨੇ ਦਰਬਾਰ ਸਾਹਿਬ ਕੰਪਲੈਕਸ ਦੀ ਸੇਵਾ-ਸੰਭਾਲ ਸ਼ੁਰੂ ਕੀਤੀ। ਤਬਾਹ ਹੋ ਚੁੱਕੇ ਹਿੱਸੇ ਨੂੰ ਮੁੜ ਉਸਾਰਿਆ ਅਤੇ ਬਾਕੀ ਹਿੱਸੇ ਦੀ ਮੁਰੰਮਤ ਕੀਤੀ। ਹੁਣ 'ਗੁਰੂ ਦਾ ਚੱਕ' ਵਿਚ ਰੋਜ਼ਾਨਾ ਸੰਗਤਾਂ ਜੁੜਨ ਲੱਗ ਪਈਆਂ। ਅਗਲੇ ਅੱਠ ਮਹੀਨੇ ਸੰਗਤਾਂ ਬਾਕਾਇਦਾ 'ਗੁਰੂ ਦਾ ਚੱਕ' ਵਿਚ ਪੁੱਜਦੀਆਂ ਰਹੀਆਂ। ਇਸ ਦੌਰਾਨ ਸਿੱਖ ਫ਼ੌਜਾਂ ਪੂਰੀ ਤਰ੍ਹਾਂ ਜਥੇਬੰਦ ਹੋ ਗਈਆਂ। ਸਿੱਖਾਂ ਕੋਲ ਚੋਖੀ ਗਿਣਤੀ ਵਿਚ ਘੋੜੇ ਅਤੇ ਕਾਫ਼ੀ ਮਿਕਦਾਰ ਵਿਚ ਅਸਲਾ ਆ ਚੁੱਕਾ ਸੀ। ਹੁਣ ਉਹ ਮੁਗ਼ਲ ਫ਼ੌਜ ਨਾਲ ਟੱਕਰ ਲੈਣ ਦੇ ਰੌਅ ਵਿਚ ਸਨ।

ਪਹਿਲਾਂ-ਪਹਿਲ ਤਾਂ ਸ਼ਾਹ ਨਿਵਾਜ਼ ਅਤੇ ਸਿੱਖਾਂ ਵਿਚ ਟਕਰਾਅ ਨਹੀਂ ਹੋਇਆ ਪਰ ਜਦ ਉਸ ਨੂੰ ਕੁਝ ਆਰਾਮ ਆਇਆ ਤਾਂ ਉਸ ਨੇ ਵੀ ਸਿੱਖਾਂ ਦੇ ਖ਼ਿਲਾਫ਼ ਐਕਸ਼ਨ ਸ਼ੁਰੂ ਕਰ ਦਿੱਤੇ। ਉਸ ਜ਼ਾਲਮ ਦਰਿੰਦੇ ਨੇ ਵੀ ਸਿੱਖਾਂ 'ਤੇ ਅੰਤਾਂ ਦੇ ਜ਼ੁਲਮ ਢਾਹੇ। **ਉਸ ਦੇ ਹੁਕਮਾਂ ਹੇਠ ਗ੍ਰਿਫ਼ਤਾਰ ਕੀਤੇ ਸਿੱਖਾਂ ਦੇ ਉਸ ਦੇ ਸਾਹਮਣੇ ਢਿੱਡ ਪਾੜ ਦਿੱਤੇ ਗਏ, ਉਨ੍ਹਾਂ ਦੇ ਸਿਰ ਹਥੌੜਿਆਂ ਨਾਲ ਭੰਨੇ ਗਏ ਤੇ ਉਨ੍ਹਾਂ ਦੇ ਸਿਰਾਂ ਵਿੱਚੋਂ ਦਿਮਾਗ਼ ਕੱਢ ਦਿੱਤੇ ਗਏ।**(ਨਾਮਾਲੂਮ ਲੇਖਕ, *ਹਕੀਕਤ-ਇ-ਬਿਨਾ-ਓ-ਉਰੂਜ-ਇ-ਸਿੱਖਾਂ*, ਸਫ਼ਾ 13)।

## ਅਹਿਮਦ ਸ਼ਾਹ ਦੁੱਰਾਨੀ ਦਾ ਹਮਲਾ

ਜਦ ਯਾਹੀਆ ਖ਼ਾਨ ਨਜ਼ਰਬੰਦੀ ਚੋਂ ਭੱਜ ਗਿਆ ਤਾਂ ਸ਼ਾਹ ਨਿਵਾਜ਼ ਨੂੰ ਡਰ ਭਾਸਣ ਲਗ ਪਿਆ ਕਿ ਯਾਹੀਆ ਖ਼ਾਨ ਆਪਣੇ ਸਹੁਰੇ ਕਮਰੁੱਦੀਨ (ਜੋ ਦਿੱਲੀ ਤਖ਼ਤ ਦਾ ਵੱਡਾ ਵਜ਼ੀਰ ਸੀ) ਨੂੰ ਸਾਰੀ ਖ਼ਬਰ ਦੇਵੇਗਾ। ਇਹ ਵੀ ਯਕੀਨੀ ਸੀ ਕਿ ਲਾਹੌਰ 'ਤੇ ਜਬਰੀ ਕਬਜ਼ੇ ਦੀ ਖ਼ਬਰ ਦਿੱਲੀ ਦੇ ਬਾਦਸ਼ਾਹ ਮੁਹੰਮਦ ਸ਼ਾਹ ਨੂੰ ਵੀ ਮਿਲੇਗੀ। ਇਹ ਵੀ ਹੋ ਸਕਦਾ ਹੈ ਕਿ ਬਾਦਸ਼ਾਹ ਦੀ ਫ਼ੌਜ ਉਸ 'ਤੇ ਹਮਲਾ ਵੀ ਕਰ ਦੇਵੇ। ਇਹ ਸੋਚ ਕੇ ਉਸ ਨੇ ਕਾਬਲ ਦੇ ਹਾਕਮਾਂ ਨੂੰ ਦਿੱਲੀ 'ਤੇ ਹਮਲਾ ਕਰਨ ਦਾ ਸੱਦਾ ਦੇ ਦਿਤਾ। *ਸਿਆਰੁਲ ਮੁਤਾਖ਼ਰੀਨ* ਦਾ ਲੇਖਕ ਕਹਿੰਦਾ ਹੈ ਕਿ ਅਹਿਮਦ ਸ਼ਾਹ ਨੂੰ ਹਮਲੇ ਵਾਸਤੇ ਸੱਦਾ ਦੇਣ ਵਾਸਤੇ ਸ਼ਾਹ ਨਿਵਾਜ਼ ਨੂੰ ਅਦੀਨਾ ਬੇਗ਼ ਨੇ ਉਕਸਾਇਆ ਸੀ। ਕਾਬਲ ਦੇ ਤਖ਼ਤ 'ਤੇ ਇਸ ਵੇਲੇ ਅਹਿਮਦ ਸ਼ਾਹ ਦੁੱਰਾਨੀ ਕਾਬਜ਼ ਸੀ (ਨਾਦਰ ਸ਼ਾਹ ਨੂੰ 8-9 ਜੂਨ 1747 ਦੀ ਰਾਤ ਨੂੰ ਕਤਲ ਕਰ ਦਿਤਾ ਜਾ ਚੁਕਿਆ ਸੀ)।

ਦੂਜੇ ਪਾਸੇ ਸ਼ਾਹ ਨਿਵਾਜ਼ ਨੇ ਦਿੱਲੀ ਦੇ ਬਾਦਸ਼ਾਹ ਵੱਲ ਵੀ ਹੱਥ ਵਧਾਈ ਰੱਖਿਆ। ਉਸ ਨੇ 3 ਸਤੰਬਰ 1747 ਦੇ ਦਿਨ ਆਪਣਾ ਨੁਮਾਇੰਦਾ ਦਿੱਲੀ ਭੇਜਿਆ ਪਰ ਇਸ ਦਾ ਕੋਈ ਨਤੀਜਾ ਨਾ ਨਿਕਲਿਆ। ਵਜ਼ੀਰ ਕਮਰੁੱਦੀਨ ਸ਼ਾਹ ਨਿਵਾਜ਼ ਨੂੰ ਸੂਬੇਦਾਰ ਮੰਨਣ ਵਾਸਤੇ ਤਿਆਰ ਨਹੀਂ ਸੀ।

ਨਵੰਬਰ 1747 ਵਿਚ ਚਰਚਾ ਚੱਲ ਪਿਆ ਸੀ ਕਿ ਅਹਿਮਦ ਸ਼ਾਹ ਦੁੱਰਾਨੀ ਇਕ ਵੱਡੀ ਫ਼ੌਜ ਲੈ ਕੇ ਜਲਦੀ ਹੀ ਪੰਜਾਬ ਅਤੇ ਹਿੰਦੁਸਤਾਨ 'ਤੇ ਹਮਲਾ ਕਰਨ ਦੀ ਤਿਆਰੀ ਕਰ ਰਿਹਾ ਹੈ। ਇਸ ਹਾਲਤ ਵਿਚ ਸਿੱਖਾਂ ਨੇ ਗੁਰਮਤਾ ਕੀਤਾ ਕਿ ਜ਼ਰੂਰਤ ਪੈਣ 'ਤੇ ਅਹਿਮਦ ਸ਼ਾਹ ਨਾਲ ਟੱਕਰ ਲਈ ਜਾਵੇ। ਇਸ ਕਰ ਕੇ ਉਨ੍ਹਾਂ ਨੇ ਆਪਣੇ ਟੱਬਰ ਜੰਮੂ, ਚੰਬਾ, ਕਾਂਗੜਾ ਵਗੈਰਾ ਦੇ ਪਹਾੜਾਂ ਵਿਚ ਭੇਜ ਦਿੱਤੇ ਅਤੇ ਆਪ ਅੰਮ੍ਰਿਤਸਰ ਵਿਚ ਇਕੱਠੇ ਹੋ ਗਏ।

ਜਦ ਅਹਿਮਦ ਸ਼ਾਹ ਦਸੰਬਰ 1747 ਵਿਚ ਪੰਜਾਬ ਵੱਲ ਚਲ ਪਿਆ ਤਾਂ ਦਿੱਲੀ ਦੇ ਵਜ਼ੀਰ ਕਮਰੁੱਦੀਨ ਨੇ ਸ਼ਾਹ ਨਿਵਾਜ਼ ਨਾਲ ਰਾਬਤਾ ਬਣਾਇਆ ਅਤੇ ਉਸ ਨੂੰ ਮੁਗ਼ਲਾਂ ਦਾ ਵਫ਼ਾਦਾਰ ਬਣਨ ਵਾਸਤੇ ਸਮਝਾ ਕੇ ਅਹਿਮਦ ਸ਼ਾਹ ਦੁੱਰਾਨੀ ਨਾਲ ਟੱਕਰ ਲੈਣ ਵਾਸਤੇ ਤਿਆਰ ਕੀਤਾ। ਹੁਣ ਦਿੱਲੀ ਦੇ ਬਾਦਸ਼ਾਹ ਨੇ ਸ਼ਾਹ ਨਿਵਾਜ਼ ਨੂੰ ਲਾਹੌਰ ਦਾ ਸੂਬੇਦਾਰ ਵੀ ਮੰਨ ਲਿਆ। 10 ਜਨਵਰੀ 1748 ਦੇ ਦਿਨ ਅਹਿਮਦ ਸ਼ਾਹ ਲਾਹੌਰ ਨੇੜੇ ਰਾਵੀ ਦਰਿਆ ਦੇ ਕੰਢੇ 'ਤੇ ਪੁੱਜ ਗਿਆ। ਅਗਲੇ ਦਿਨ ਉਸ ਦੀ ਮੁਗ਼ਲਾਂ ਫ਼ੌਜਾਂ ਨਾਲ ਜ਼ਬਰਦਸਤ ਲੜਾਈ ਹੋਈ। ਇਸ ਲੜਾਈ ਵਿਚ ਅਹਿਮਦ ਸ਼ਾਹ ਦਾ ਹੱਥ ਉਪਰ ਰਿਹਾ। ਲੜਾਈ ਹਾਰਨ ਮਗਰੋਂ ਸ਼ਾਹ ਨਿਵਾਜ਼ ਦਿੱਲੀ ਭੱਜ ਗਿਆ। ਅਹਿਮਦ ਸ਼ਾਹ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। ਉਸ ਨੇ ਦਰਬਾਰ ਤੋਂ 30 ਲੱਖ ਰੁਪੈ ਜੁਰਮਾਨਾ ਵਸੂਲ ਕੀਤਾ। ਉਹ ਲਾਹੌਰ ਵਿਚ ਪੰਜ ਹਫ਼ਤੇ ਠਹਿਰਿਆ ਤੇ ਇਸ ਦੌਰਾਨ ਉਸ ਨੇ ਆਪਣੇ ਨਾਂ ਦਾ ਸਿੱਕਾ ਵੀ ਜਾਰੀ ਕੀਤਾ।

ਅਹਿਮਦ ਸ਼ਾਹ 18 ਫ਼ਰਵਰੀ 1748 ਤਕ ਲਾਹੌਰ ਵਿਚ ਹੀ ਰਿਹਾ ਅਤੇ ਅਗਲੇ ਦਿਨ ਉਸ ਨੇ ਦਿੱਲੀ ਵੱਲ ਕੂਚ ਕਰ ਦਿੱਤਾ। ਲਾਹੌਰ ਤੋਂ ਅੱਗੇ ਜਾਣ ਤੋਂ ਪਹਿਲਾਂ ਉਸ ਨੇ ਪਠਾਨ ਜੌਲੀ ਖ਼ਾਨ ਕਸੂਰੀਆ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿਤਾ ਅਤੇ ਮੀਰ ਮੋਮਿਨ ਖ਼ਾਨ ਨੂੰ ਨਾਇਬ (ਡਿਪਟੀ) ਸੂਬੇਦਾਰ ਤੇ ਇਕ ਹਿੰਦੂ ਲੱਛਮੀ ਰਾਮ/ਨਾਰਾਇਣ ਨੂੰ ਦੀਵਾਨ ਦਾ ਅਹੁਦਾ ਦਿਤਾ ਗਿਆ। ਲੱਛਮੀ ਰਾਮ ਵੀ ਲਖਪਤ ਰਾਏ ਵਾਂਗ ਸਿੱਖਾਂ ਦਾ ਦੁਸ਼ਮਣ ਸੀ। ਰਸਤੇ ਵਿਚ ਅਹਿਮਦ ਸ਼ਾਹ ਉੱਤੇ ਸਿੱਖ ਫ਼ੌਜਾਂ ਨੇ ਹਮਲਾ ਕੀਤਾ। ਸਿੱਖ ਫ਼ੌਜਾਂ ਦੀ ਅਗਵਾਈ ਨਵਾਬ ਕਪੂਰ ਸਿੰਘ, ਚੜ੍ਹਤ ਸਿੰਘ, ਜੱਸਾ ਸਿੰਘ ਆਹੂਲਵਾਲੀਆ, ਖ਼ੁਸ਼ਹਾਲ ਸਿੰਘ, ਕਰੋੜਾ ਸਿੰਘ, ਮਿਤ ਸਿੰਘ ਡੱਲੇਵਾਲੀਆ ਤੇ ਸ਼ਾਮ ਸਿੰਘ ਕਰ ਰਹੇ ਸਨ। ਸਿੱਖ ਫ਼ੌਜਾਂ ਨੇ ਅਹਿਮਦ ਸ਼ਾਹ ਦੀ ਫ਼ੌਜ 'ਤੇ ਪਹਿਲਾ ਹਮਲਾ 21-22 ਫ਼ਰਵਰੀ ਦੀ ਰਾਤ ਨੂੰ ਨੂਰ-ਉਦ-ਦੀਨ ਦੀ ਸਰਾਂ ਕੋਲ ਕੀਤਾ। ਅਗਲੇ ਦਿਨ ਸਿੱਖ ਫ਼ੌਜਾਂ ਨੇ ਵੈਰੋਵਾਲ ਕੋਲ ਵੀ ਹਮਲਾ ਕੀਤਾ। ਦੁਰਾਨੀ ਦੀਆਂ ਫ਼ੌਜਾਂ ਦਾ ਕਾਫ਼ੀ ਨੁਕਸਾਨ ਕਰ ਕੇ ਅਤੇ ਅਸਲਾ ਤੇ ਘੋੜੇ ਲੈ ਕੇ ਸਿੱਖ ਹਿਰਨ ਹੋ ਗਏ। ਅਹਿਮਦ ਸ਼ਾਹ ਨੂੰ ਪਤਾ ਲਗ ਗਿਆ ਸੀ ਕਿ ਇਹ ਹਮਲੇ ਕਰਨ ਵਾਲੇ ਸਿੱਖ ਸਨ ਪਰ ਉਸ ਨੇ ਸਿੱਖਾਂ ਦੇ ਖ਼ਿਲਾਫ਼ ਕੋਈ ਐਕਸ਼ਨ ਨਾ ਲਿਆ ਕਿਉਂਕਿ ਉਸ ਦਾ ਨਿਸ਼ਾਨਾ ਦਿੱਲੀ ਸੀ ਤੇ ਉਹ ਦਿੱਲੀ ਵਲ ਵਧਦਾ ਗਿਆ।

ਅਹਿਮਦ ਸ਼ਾਹ 'ਤੇ ਦੋ ਵਾਰ ਹਮਲਾ ਕਰਨ ਮਗਰੋਂ ਸਿੱਖ ਜਰਨੈਲ ਕੁਝ ਫ਼ੌਜਾਂ ਨੂੰ ਲੈ ਕੇ ਕਲਾਨੌਰ ਵਲ ਚਲੇ ਗਏ ਤੇ ਕੁਝ ਦੋਆਬੇ ਨੂੰ ਨਿਕਲ ਗਏ। ਇਸ ਵੇਲੇ ਤਕ ਸਿੱਖਾਂ ਦੇ




ਹਮਲਿਆਂ ਦੀ ਖ਼ਬਰ ਲਾਹੌਰ ਦੇ ਅਫ਼ਗ਼ਾਨ ਸੂਬੇਦਾਰ ਜੌਲੀ ਖ਼ਾਨ ਕਸੂਰੀਆ ਨੂੰ ਮਿਲ ਚੁਕੀ ਸੀ। ਉਸ ਨੇ (ਲਖਪਤ ਰਾਏ ਦੀ ਥਾਂ 'ਤੇ ਨਵੇਂ ਬਣਾਏ ਦੀਵਾਨ) ਲੱਛਮੀ ਰਾਮ ਨੂੰ ਸਿੱਖਾਂ ਦੇ ਖ਼ਿਲਾਫ਼ ਫ਼ੌਜ ਚਾੜ੍ਹਨ ਵਾਸਤੇ ਹਦਾਇਤ ਦਿਤੀ। ਲਛਮੀ ਰਾਮ ਨੇ ਮੋਮਿਨ ਖ਼ਾਨ ਨੂੰ ਫ਼ੌਜ ਦੇ ਕੇ ਕਲਾਨੌਰ ਭੇਜ ਦਿਤਾ। ਜਦ ਸਿੱਖ ਜਰਨੈਲਾਂ ਨੂੰ ਇਸ ਫ਼ੌਜ ਵੱਲੋਂ ਪਿੱਛਾ ਕਰਨ ਦੀ ਖ਼ਬਰ ਮਿਲੀ ਤਾਂ ਉਹ ਚੜ੍ਹਤ ਸਿੰਘ ਤੇ ਸੁੱਖਾ ਸਿੰਘ ਦੀ ਅਗਵਾਈ ਹੇਠ ਸਤਲੁਜ ਪਾਰ ਕਰ ਗਏ।

## ਅਹਿਮਦ ਸ਼ਾਹ ਦੀ ਹਾਰ ਅਤੇ ਅਫ਼ਗਾਨਿਸਤਾਨ ਨੂੰ ਵਾਪਸੀ

ਜਦ ਅਹਿਮਦ ਸ਼ਾਹ ਦੇ ਦਿੱਲੀ ਵੱਲ ਕੂਚ ਕਰਨ ਦੀ ਖ਼ਬਰ ਦਿੱਲੀ ਵਿਚ ਪੁੱਜੀ ਤਾਂ ਵਜ਼ੀਰ ਕਮਰੁੱਦੀਨ ਨੇ ਇਕ ਬੜੀ ਵੱਡੀ ਫ਼ੌਜ (ਇਕ ਲੇਖਕ ਮੁਤਾਬਿਕ ਡੇਢ-ਦੋ ਲੱਖ) ਨੂੰ ਪੰਜਾਬ ਵੱਲ ਟੋਰ ਦਿੱਤਾ। ਇਹ ਫ਼ੌਜ 25 ਫ਼ਰਵਰੀ 1748 ਦੇ ਦਿਨ ਸਾਹਰਿੰਦ ਪਹੁੰਚ ਗਈ। ਉਸ ਵੇਲੇ ਸਾਹਰਿੰਦ ਦਾ ਸੂਬੇਦਾਰ, ਅਲੀ ਮੁਹੰਮਦ, ਅਹਿਮਦ ਸ਼ਾਹ ਦੇ ਹਮਲੇ ਤੋਂ ਡਰਦਾ ਸਾਹਰਿੰਦ ਤੋਂ ਭੱਜ ਚੁਕਾ ਸੀ। ਮੁਗ਼ਲ ਫ਼ੌਜ ਇੱਥੋਂ ਮਾਛੀਵਾੜਾ ਵੱਲ ਚਲੀ ਗਈ। ਉਨ੍ਹਾਂ ਦਾ ਨਿਸ਼ਾਨਾ ਅਹਿਮਦ ਸ਼ਾਹ ਨੂੰ ਦਰਿਆ ਸਤਲੁਜ ’ਤੇ ਰੋਕਣਾ ਸੀ ਜਿੱਥੋਂ ਆਮ ਤੌਰ ’ਤੇ ਸਤਲੁਜ ਦਰਿਆ ਪਾਰ ਕੀਤਾ ਜਾਂਦਾ ਸੀ।

ਅਹਿਮਦ ਸ਼ਾਹ ਨੂੰ ਪਤਾ ਲਗ ਗਿਆ ਸੀ ਕਿ ਮੁਗ਼ਲ ਫ਼ੌਜ ਉਸ ਨੂੰ ਰੋਕਣ ਵਾਸਤੇ ਮਾਛੀਵਾੜਾ ਜਾ ਚੁਕੀ ਹੈ। ਇਸ ਕਰ ਕੇ ਉਸ ਨੇ, ਮਾਛੀਵਾੜਾ ਜਾਣ ਦੀ ਬਜਾਇ, ਪਹਿਲੀ ਮਾਰਚ ਨੂੰ ਸਤਲੁਜ ਦਰਿਆ ਨੂੰ ਲੁਧਿਆਣਾ ਦੇ ਨੇੜਿਓਂ ਪਾਰ ਕਰ ਲਿਆ। ਉਹ ਲੁਧਿਆਣਾ ਵਿਚ ਰੁਕਿਆ ਨਹੀਂ ਤੇ ਲਗਾਤਾਰ ਚਲਦਾ ਗਿਆ। ਉਹ ਇਕ ਦਿਨ ਵਿਚ 65 ਕਿਲੋਮੀਟਰ ਚਲ ਕੇ 2 ਮਾਰਚ 1748 ਨੂੰ ਸਾਹਰਿੰਦ (ਹੁਣ ਸਰਹਿੰਦ) ਪਹੁੰਚ ਗਿਆ।ਇਸ ਵੇਲੇ ਸਾਹਰਿੰਦ ਵਿਚ ਇਕ ਹਜ਼ਾਰ ਤੋਂ ਵੀ ਘਟ ਮੁਗ਼ਲ ਫ਼ੌਜ ਸੀ ਤੇ ਬਾਕੀ ਸਿਰਫ਼ ਔਰਤਾਂ ਹੀ ਸਨ। ਇਸ ਕਰ ਕੇ ਅਹਿਮਦ ਸ਼ਾਹ ਨੂੰ ਇਸ ਨਗਰ ’ਤੇ ਕਬਜ਼ਾ ਕਰਨ ਵਿਚ ਕੋਈ ਮੁਸ਼ਕਿਲ ਨਾ ਆਈ।

ਜਦ ਮੁਗ਼ਲ ਸ਼ਹਿਜ਼ਾਦੇ ਅਹਿਮਦ (ਜੋ ਫ਼ੌਜ ਦੀ ਅਗਵਾਈ ਕਰ ਰਿਹਾ ਸੀ) ਨੂੰ ਸਾਹਰਿੰਦ ’ਤੇ ਅਹਿਮਦ ਸ਼ਾਹ ਦੇ ਕਬਜ਼ੇ ਦੀ ਖ਼ਬਰ ਮਿਲੀ ਤਾਂ ਉਸ ਨੇ ਫ਼ੌਜ ਨੂੰ ਮਾਛੀਵਾੜਾ ਤੋਂ ਸਾਹਰਿੰਦ ਵਲ ਕੂਚ ਕਰਨ ਦਾ ਹੁਕਮ ਦੇ ਦਿਤਾ। ਮੁਗ਼ਲ ਫ਼ੌਜਾਂ ਨੇ ਸਾਹਰਿੰਦ ਤੋਂ 15 ਕਿਲੋਮੀਟਰ ਦੂਰ ਪਿੰਡ ਮਨੂਪੁਰ ਦੀ ਹਦੂਦ ਵਿਚ ਮੋਰਚੇ ਪੁੱਟ ਲਏ। ਇਸ ਲੜਾਈ ਵਿਚ ਵਜ਼ੀਰੇ-ਆਲ੍ਹਾ ਕਮਰੁੱਦੀਨ ਅਤੇ ਉਸ ਦਾ ਪੁੱਤਰ ਮੁਈਨ-ਉਦ-ਦੀਨ (ਮੀਰ ਮੰਨੂ) ਆਪ ਅੱਗੇ ਹੋ ਕੇ ਲੜ ਰਹੇ ਸਨ। ਉਧਰ ਅਹਿਮਦ ਸ਼ਾਹ ਨੇ ਸਾਹਰਿੰਦ ਤੋਂ 8 ਕਿਲੋਮੀਟਰ ਦੂਰ ਮੋਰਚੇ ਪੁੱਟ ਲਏ। ਕੁਝ ਦਿਨ ਦੋਹਾਂ ਫ਼ੌਜਾਂ ਵਿਚ ਨਿੱਕੀਆਂ-ਮੋਟੀਆਂ ਝੜਪਾਂ ਹੁੰਦੀਆਂ ਰਹੀਆਂ। ਅਖ਼ੀਰ 11 ਮਾਰਚ 1748 ਦੇ ਦਿਨ ਅਹਿਮਦ ਸ਼ਾਹ ਦੀਆਂ ਫ਼ੌਜਾਂ ਨੇ ਦਿੱਲੀ ਦਰਬਾਰ ਦੀਆਂ ਫ਼ੌਜਾਂ ’ਤੇ ਪੂਰਾ ਹਮਲਾ ਕਰ ਦਿਤਾ। ਪਹਿਲੇ ਹਮਲੇ ਵਿਚ ਹੀ ਇਕ ਗੋਲਾ ਵਜ਼ੀਰੇ-ਆਲ੍ਹਾ ਕਮਰੁੱਦੀਨ ਨੂੰ (ਜੋ ਉਸ ਵੇਲੇ ਨਮਾਜ਼ ਪੜ੍ਹ ਰਿਹਾ ਸੀ) ਨੂੰ ਵੱਜਾ ਤੇ ਉਹ ਮਰ ਗਿਆ। ਮੁਈਨ-ਉਦ-ਦੀਨ ਨੇ ਆਪਣੇ ਬਾਪ ਦੀ ਲਾਸ਼ ਨੂੰ ਸਿਰਹਾਨਿਆਂ ਦੀ ਮਦਦ ਨਾਲ ਹਾਥੀ ’ਤੇ ਇੰਞ ਟਿਕਾਇਆ ਕਿ ਉਹ ਬੈਠਾ ਫ਼ੌਜ ਦੀ ਅਗਵਾਈ ਕਰਦਾ ਨਜ਼ਰ ਆਉਂਦਾ ਸੀ। ਉਸ ਨੇ ਇਸ ਦੇ ਨਾਲ ਹੀ ਦੁੱਰਾਨੀ ਦੀ ਫ਼ੌਜ ’ਤੇ ਇਕ ਜ਼ਬਰਦਸਤ ਹਮਲਾ ਕਰ ਦਿੱਤਾ। ਦਿੱਲੀ ਦੀ ਫ਼ੌਜ ਨੇ ਚਾਰ ਮੁਹਾਜ਼ ਬਣਾ ਲਏ ਸਨ। ਖੱਬੇ ਪਾਸੇ ਦੀ ਕਮਾਂਡ ਈਸ਼ਵਰੀ ਸਿੰਹ ਕੋਲ, ਸੱਜੇ ਪਾਸੇ ਦੀ ਸਫ਼ਦਰ ਜੰਗ ਕੋਲ ਅਤੇ ਵਿਚਕਾਰ ਸ਼ਹਿਜ਼ਾਦਾ ਅਹਿਮਦ ਸੀ। ਸਭ ਤੋਂ ਅੱਗੇ ਮੁਈਨ-ਉਦ-ਦੀਨ ਖ਼ੁਦ ਆਪ ਸੀ। ਇਕ ਸੋਮੇ ਮੁਤਾਬਿਕ ਪਟਿਆਲਾ ਦਾ ਰਾਜਾ ਆਲ੍ਹਾ ਸਿੰਘ ਵੀ ਦਿੱਲੀ ਸਰਕਾਰ ਦਾ ਸਾਥ ਦੇ ਰਿਹਾ ਸੀ। ਛੇਤੀ ਹੀ ਦੋਹਾਂ ਧਿਰਾਂ

ਵਿਚ ਲਹੂ ਵੀਟਵੀਂ ਜੰਗ ਸ਼ੁਰੂ ਹੋ ਗਈ। ਜੰਗ ਦੌਰਾਨ ਇਕ ਗੋਲੇ ਵਿੱਚੋਂ ਇਕ ਚਿੰਗਾਰੀ ਉੱਡ ਕੇ ਅਹਿਮਦ ਸ਼ਾਹ ਵਾਲੇ ਪਾਸੇ ਪਏ ਬਾਰੂਦ ਨਾਲ ਭਰੇ ਇਕ ਗੱਡੇ 'ਤੇ ਜਾ ਡਿੱਗੀ। ਇਸ ਨਾਲ ਉਸ ਗੱਡੇ ਵਿਚ ਪਏ ਤੀਰ ਆਪਣੇ ਆਪ ਚੱਲਣ ਲਗ ਪਏ। ਇਨ੍ਹਾਂ ਤੀਰਾਂ ਨਾਲ ਵੀ ਬਾਰੂਦ ਲੱਗਾ ਹੋਇਆ ਸੀ। ਇਨ੍ਹਾਂ 'ਚੋਂ ਅੱਗੋਂ ਹੋਰ ਚਿੰਗਾਰੀਆਂ ਨਿਕਲ ਕੇ ਤੀਰਾਂ ਵਾਲੇ ਹੋਰ ਗੱਡਿਆਂ 'ਤੇ ਵੀ ਡਿੱਗੀਆਂ। ਇੰਜ ਸੈਂਕੜੇ ਤੀਰ ਚਲਣ ਲਗ ਪਏ। ਇਸ ਨਾਲ ਅਹਿਮਦ ਸ਼ਾਹ ਦੀਆਂ ਫ਼ੌਜਾਂ ਵਿਚ ਭਜ-ਦੌੜ ਮੱਚ ਗਈ ਤੇ ਉਹ ਆਪਣੀ ਹਿਫ਼ਾਜ਼ਤ ਵਾਸਤੇ ਭੱਜਣ ਲਗ ਪਏ। ਇਹ ਵੇਖ ਕੇ ਮੁਗ਼ਲ ਫ਼ੌਜਾਂ ਨੇ ਇਕ ਹੋਰ ਜ਼ਬਰਦਸਤ ਹੱਲਾ ਬੋਲਿਆ। ਹੁਣ ਅਫ਼ਗ਼ਾਨ ਫ਼ੌਜਾਂ ਇਸ ਦਾ ਟਾਕਰਾ ਨਾ ਕਰ ਸਕੀਆਂ ਅਤੇ ਅਹਿਮਦ ਸ਼ਾਹ ਨੂੰ ਮੈਦਾਨ ਛੱਡ ਕੇ ਪਿੱਛੇ ਮੁੜਨਾ ਪੈ ਗਿਆ। ਮਨੂਪਰ ਵਿਚ ਹਾਰਨ ਮਗਰੋਂ ਅਹਿਮਦ ਸ਼ਾਹ ਵਾਪਸ ਸਾਹਰਿੰਦ ਨੂੰ ਮੁੜ ਪਿਆ ਤੇ ਏਥੋਂ ਵੀ ਪੰਜ ਦਿਨ ਮਗਰੋਂ 17 ਮਾਰਚ ਨੂੰ ਲਾਹੌਰ ਵੱਲ ਚਲ ਪਿਆ। ਹੁਣ ਉਹ ਲਾਹੌਰ 'ਚ ਵੀ ਬਹੁਤਾ ਰੁਕਣ ਦੀ ਬਜਾਇ 26 ਮਾਰਚ ਨੂੰ ਵਤਨਾਂ ਨੂੰ ਮੁੜ ਗਿਆ। ਉਸ ਨੂੰ ਵਾਪਿਸ ਜਾਂਦੇ ਨੂੰ ਵੀ ਸਿੱਖ ਫ਼ੌਜਾਂ ਨੇ ਸੁੱਕਾ ਨਾ ਛੱਡਿਆ। ਚੜ੍ਹਤ ਸਿੰਘ ਦੇ ਜੱਥੇ ਨੇ ਉਸ ਦਾ ਪਿੱਛਾ ਝਨਾਂ ਦਰਿਆ ਤਕ ਕੀਤਾ ਤੇ ਉਸ ਦੇ ਲੁੱਟ ਦੇ ਮਾਲ ਨੂੰ ਥੋੜ੍ਹਾ ਜਿਹਾ ਹਲਕਾ ਕੀਤਾ।

## ਨੂਰਪੁਰ ਰਿਆਸਤ 'ਤੇ ਸਿੱਖਾਂ ਦਾ ਕਬਜ਼ਾ

ਜਿਸ ਵੇਲੇ ਅਹਿਮਦ ਸ਼ਾਹ ਮਨੂਪੁਰ ਵਿਚ ਮੁਗ਼ਲ ਫ਼ੌਜਾਂ ਨਾਲ ਲੜ ਰਿਹਾ ਸੀ, ਸਿੱਖ ਪੰਜਾਬ ਦੇ ਮੈਦਾਨਾਂ ਤੇ ਪਹਾੜਾਂ ਵਿਚ ਆਪਣੀ ਮੁਹਿੰਮ ਚਲਾ ਰਹੇ ਸਨ। ਇਨ੍ਹਾਂ ਵਿੱਚੋਂ ਇਕ ਹਮਲਾ ਨੂਰਪੁਰ (ਇਸ ਦਾ ਪਹਿਲਾ ਨਾਂ ਧ੍ਰਾਮਲਾ ਸੀ ਤੇ ਇਹ ਸੰਨ 1000 ਤਕ ਜਲੰਧਰ ਦੇਸ ਦੀ ਰਾਜਧਾਨੀ ਰਹੀ ਸੀ) 'ਤੇ ਵੀ ਕੀਤਾ ਗਿਆ। ਮਾਰਚ 1748 ਦੇ ਅੱਧ ਵਿਚ ਚੜ੍ਹਤ ਸਿੰਘ ਸੁਕਰਚਕੀਆ, ਜੱਸਾ ਸਿੰਘ ਆਹਲੂਵਾਲੀਆ, ਹਰੀ ਸਿੰਘ ਭੰਗੀ ਤੇ ਜੈ ਸਿੰਘ ਕਨ੍ਹਈਆ ਦੇ ਜੱਥਿਆਂ ਨੇ ਕਲਾਨੌਰ ਤੋਂ ਪਠਾਨਕੋਟ ਹੁੰਦੇ ਹੋਏ ਨੂਰਪੁਰ ਰਿਆਸਤ 'ਤੇ ਹਮਲਾ ਕੀਤਾ। ਇੱਥੋਂ ਦਾ ਰਾਜਾ ਗੁਰਦਿਤ ਮੱਲ ਮੁਗ਼ਲਾਂ ਵੱਲੋਂ ਪਹਾੜੀ ਇਲਾਕਿਆਂ ਦਾ ਫ਼ੌਜਦਾਰ ਸੀ। ਇਹ ਗੁਰਦਿਤ ਮੱਲ ਸਿੱਖਾਂ ਦੇ ਸਭ ਤੋਂ ਵੱਡੇ ਦੁਸ਼ਮਣ ਲਖਪਤ ਰਾਏ ਨਾਲ ਡੂੰਘੀ ਸਾਂਝ ਰਖਦਾ ਸੀ ਤੇ ਇਹ ਆਪ ਵੀ ਸਿੱਖਾਂ ਦਾ ਵੱਡਾ ਦੁਸ਼ਮਣ ਸੀ। ਉਹ ਕਾਫ਼ੀ ਦੇਰ ਤੋਂ ਸਿੱਖਾਂ ਦੀਆਂ ਅੱਖਾਂ ਵਿਚ ਰੜਕ ਰਿਹਾ ਸੀ ਤੇ ਸਿੱਖ ਉਸ ਨੂੰ ਸਜ਼ਾ ਦੇਣਾ ਚਾਹੁੰਦੇ ਸਨ। ਜਦ ਗੁਰਦਿਤ ਮੱਲ ਨੂੰ ਸਿੱਖਾਂ ਦੇ ਹਮਲੇ ਦਾ ਪਤਾ ਲੱਗਾ ਤਾਂ ਉਸ ਨੇ ਜੰਮੂ ਦੇ ਰਾਜੇ ਰਣਜੀਤ ਦੇਵ ਤੋਂ ਇਲਾਵਾ ਜਸਰੋਟਾ ਤੇ ਮਨਕੋਟ ਤੋਂ ਵੀ ਫ਼ੌਜ ਮੰਗਵਾ ਲਈ। ਗੁਰਦਿਤ ਮੱਲ ਦੀ ਆਪਣੀ ਫ਼ੌਜ ਬਾਰ੍ਹਾਂ ਹਜ਼ਾਰ (7 ਹਜ਼ਾਰ ਘੋੜਸਵਾਰ ਤੇ 5 ਹਜ਼ਾਰ ਪੈਦਲ) ਤੋਂ ਵਧ ਸੀ। ਸਿੱਖ ਫ਼ੌਜਾਂ ਦੇ ਨੂਰਪੁਰ ਪੁੱਜਣ ਤੋਂ ਪਹਿਲਾਂ ਹੀ ਉਹ ਆਪਣੀ ਫ਼ੌਜ ਲੈ ਕੇ ਰਾਹ ਵਿਚ ਆ ਖੜ੍ਹਾ ਹੋਇਆ। ਦੋਹਾਂ ਫ਼ੌਜਾਂ ਵਿਚ ਪਿੰਡਾਂ ਸਦਰਾ ਅਤੇ ਬਦਰਾ ਵਿਚਕਾਰ ਜੰਗ ਹੋਈ। ਸਿੱਖ ਫ਼ੌਜਾਂ ਦੀ ਗਿਣਤੀ ਬਹੁਤ ਥੋੜ੍ਹੀ ਸੀ। ਇਸ ਕਰ ਕੇ ਸਿੱਖਾਂ ਨੇ ਲੰਬੀ ਜੰਗ ਦੀ ਥਾਂ ਗੁਰਦਿਤ ਮੱਲ ਦੀ ਫ਼ੌਜ ਦੀਆਂ ਸਫ਼ਾਂ ਦੇ ਅੰਦਰ ਵੜ ਕੇ ਵੱਢ-ਟੁੱਕ ਸ਼ੁਰੂ ਕਰ ਦਿਤੀ। ਪਹਾੜੀ ਫ਼ੌਜਾਂ

ਦਾ ਬੜਾ ਨੁਕਸਾਨ ਹੋਇਆ। ਗੁਰਦਿਤ ਮੱਲ ਨੇ ਆਪਣੀ ਜਾਨ ਵੀ ਬੜੀ ਮੁਸ਼ਕਿਲ ਨਾਲ ਨੱਸ ਕੇ ਬਚਾਈ। ਉਹ ਨੱਸ ਕੇ ਜੰਮੂ ਜਾ ਵੜਿਆ। ਇਸ ਲੜਾਈ ਵਿਚ ਬਹੁਤ ਸਾਰਾ ਅਸਲਾ ਤੇ ਹੋਰ ਸਾਮਾਨ ਵੀ ਸਿੱਖਾਂ ਦੇ ਹੱਥ ਆਇਆ। (ਇਸ ਲੜਾਈ ਦਾ ਵੇਰਵਾ ਰਾਮ ਸੁਖ ਰਾਓ ਦੀ *'ਜੱਸਾ ਸਿੰਘ ਬਿਨੋਦ'* ਵਿਚ ਚੋਖੇ ਵੇਰਵੇ ਨਾਲ ਲਿਖਿਆ ਮਿਲਦਾ ਹੈ)।

ਮਾਰਚ 1748 ਵਿਚ ਜਦ ਅਹਿਮਦ ਸ਼ਾਹ ਅਜੇ ਲਾਹੌਰ ਵਿਚ ਸੀ ਤਾਂ ਸਿੱਖਾਂ ਦਾ ਇਕ ਜੱਥਾ ਹੁਸ਼ਿਆਰਪੁਰ ਤੋਂ ਪਹਾੜਾਂ ਵਲ ਜਾ ਰਿਹਾ ਸੀ। ਉਨ੍ਹੀਂ ਦਿਨੀਂ ਅਦੀਨਾ ਬੇਗ ਖ਼ਾਨਪੁਰ ਅਤੇ ਬਜਵਾੜਾ (ਹੁਸ਼ਿਆਰਪੁਰ ਦੇ ਨੇੜੇ) ਰਿਹਾ ਕਰਦਾ ਸੀ। ਅਦੀਨਾ ਬੇਗ ਚਾਹੁੰਦਾ ਤਾਂ ਉਹ ਸਿੱਖਾਂ ਨਾਲ ਟੱਕਰ ਲੈ ਸਕਦਾ ਸੀ ਪਰ ਉਸ ਨੇ ਅਜਿਹਾ ਕਰ ਕੇ ਆਪਣੇ ਇਲਾਕੇ ਦੇ ਅਮਨ ਨੂੰ ਖ਼ਤਰੇ ਵਿਚ ਨਾ ਪਾਉਣਾ ਹੀ ਬੇਹਤਰ ਸਮਝਿਆ। ਇੰਵ ਸਿੱਖਾਂ ਦੀ ਇਕ ਟੱਕਰ ਹੁੰਦੀ-ਹੁੰਦੀ ਰਹਿ ਗਈ।

## ਅੰਮ੍ਰਿਤਸਰ 'ਤੇ ਸਿੱਖਾਂ ਦਾ ਕਬਜ਼ਾ

ਮਾਰਚ ਦੇ ਚੌਥੇ ਹਫ਼ਤੇ ਅਹਿਮਦ ਸ਼ਾਹ ਦੁੱਰਾਨੀ ਕਾਬਲ ਨੂੰ ਵਾਪਿਸ ਪਰਤ ਰਿਹਾ ਸੀ। ਇਹ ਖ਼ਬਰ ਗਰਮ ਸੀ ਕਿ ਲਾਹੌਰ ਦਾ ਸੂਬੇਦਾਰ ਅਤੇ ਦੀਵਾਨ ਬਦਲ ਦਿਤੇ ਜਾਣਗੇ। ਇਸ ਨਾਲ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਕਮਜ਼ੋਰ ਹੋਣ ਦੀ ਪੂਰੀ ਆਸ ਸੀ। ਇਸ ਕਰ ਕੇ ਦਲ ਖਾਲਸਾ ਨੇ ਫ਼ੈਸਲਾ ਕੀਤਾ ਕਿ ਹੁਣ ਗੁਰੂ ਦਾ ਚੱਕ (ਅੰਮ੍ਰਿਤਸਰ) 'ਤੇ ਕਬਜ਼ਾ ਕਰ ਲੈਣਾ ਚਾਹੀਦਾ ਹੈ। ਨਵਾਬ ਕਪੂਰ ਸਿੰਘ ਨੇ ਇਹ ਡਿਊਟੀ ਜੱਸਾ ਸਿੰਘ ਆਹਲੂਵਾਲੀਆ ਨੂੰ ਸੌਂਪ ਦਿਤੀ। ਜੱਸਾ ਸਿੰਘ, ਤਾਰਾ ਸਿੰਘ ਵਾਈਆਂ (ਸ਼ਹੀਦ ਤਾਰਾ ਸਿੰਘ ਡੱਲ-ਵਾਂ ਹੋਰ ਸੀ), ਚੂਹੜ ਸਿੰਘ ਭੱਖੀਆਂ ਤੇ ਹੋਰਨਾਂ ਨੇ ਇਕ ਦਿਨ ਚੁਪ-ਚਾਪ ਅੰਮ੍ਰਿਤਸਰ 'ਤੇ ਹਮਲਾ ਕਰ ਦਿਤਾ। ਇਸ ਵੇਲੇ ਅੰਮ੍ਰਿਤਸਰ 'ਤੇ ਸਲ਼ਾਬਤ ਖ਼ਾਨ ਦਾ ਕਬਜ਼ਾ ਸੀ। ਉਸ ਨੇ ਨਗਰ ਦੇ ਸਾਰੇ ਪਾਸੇ ਉੱਚੀਆਂ ਬੁਰਜੀਆਂ ਬਣਾਈਆਂ ਹੋਈਆਂ ਸਨ। ਇਨ੍ਹਾਂ ਬੁਰਜੀਆਂ ਤੋਂ ਉਹ ਸਿੱਖਾਂ 'ਤੇ ਗੋਲੇ ਵਰ੍ਹਾਇਆ ਕਰਦਾ ਸੀ। ਉਹ ਆਪ ਵੀ ਇਕ ਮੰਨਿਆ ਜਰਨੈਲ ਸੀ ਪਰ ਇਸ ਵਾਰ ਸਿੱਖਾਂ ਦੇ ਅਚਾਣਕ ਹਮਲੇ ਕਾਰਨ ਉਹ ਬਹੁਤੀ ਤਿਆਰੀ ਨਾ ਕਰ ਸਕਿਆ। ਫਿਰ ਵੀ, ਉਹ ਆਪਣੀਆਂ ਫ਼ੌਜਾਂ ਲੈ ਕੇ ਸਿੱਖਾਂ ਦਾ ਟਾਕਰਾ ਕਰਨ ਵਾਸਤੇ ਕਿਲ੍ਹੇ ਵਿੱਚੋਂ ਨਿਕਲ ਕੇ ਬਾਹਰ ਆਇਆ। ਜੱਸਾ ਸਿੰਘ 'ਤੇ ਸਲ਼ਾਬਤ ਖ਼ਾਨ ਵਿਚ ਆਹਮੋ-ਸਾਹਮਣੀ ਲੜਾਈ ਹੋਈ। ਇਸ ਦੌਰਾਨ ਕੁਝ ਸਿੱਖਾਂ ਨੇ ਕੁਝ ਹੀ ਪਲਾਂ ਵਿਚ ਉਸ ਦੀਆਂ ਬੁਰਜੀਆਂ 'ਤੇ ਕਬਜ਼ਾ ਕਰ ਲਿਆ। ਦੂਜੇ ਪਾਸੇ ਜੱਸਾ ਸਿੰਘ ਆਹਲੂਵਾਲੀਆ ਨੇ ਸਲ਼ਾਬਤ ਖ਼ਾਨ ਨਾਲ ਹੋਈ ਆਹਮੋ-ਸਾਹਮਣੀ ਲੜਾਈ ਵਿਚ ਸਲ਼ਾਬਤ ਖ਼ਾਨ ਦਾ ਸਿਰ ਲਾਹ ਛੱਡਿਆ। ਇਹ ਵੇਖ ਕੇ ਸਲ਼ਾਬਤ ਖ਼ਾਨ ਦੇ ਭਤੀਜੇ ਨਜਾਬਤ ਖ਼ਾਨ ਨੇ ਜੱਸਾ ਸਿੰਘ 'ਤੇ ਪਰਤਵਾਂ ਵਾਰ ਕੀਤਾ। ਇਸ ਤੋਂ ਪਹਿਲਾਂ ਕਿ ਉਹ ਜੱਸਾ ਸਿੰਘ ਨੂੰ ਨੁਕਸਾਨ ਪਹੁੰਚਾ ਸਕਦਾ ਨਵਾਬ ਕਪੂਰ ਸਿੰਘ ਨੇ ਉਸ ਵੱਲ ਇਕ ਤੀਰ ਚਲਾਇਆ ਤੇ ਉਹ ਉੱਥੇ ਹੀ ਢੇਰੀ ਹੋ ਗਿਆ। ਇਸ ਮਗਰੋਂ ਮੁਗ਼ਲ ਫ਼ੌਜਾਂ ਮੈਦਾਨ ਛੱਡ ਕੇ ਭੱਜ ਗਈਆਂ ਤੇ ਅੰਮ੍ਰਿਤਸਰ 'ਤੇ ਸਿੱਖਾਂ ਦਾ ਕਬਜ਼ਾ ਹੋ ਗਿਆ। ਹੁਣ ਸਿੱਖ ਬਿਨਾ ਕਿਸੇ ਰੋਕ-ਟੋਕ ਤੋਂ ਦਰਬਾਰ ਸਾਹਿਬ ਆਉਣ ਲਗ ਪਏ।

ਇਸ ਤੋਂ ਕੁਝ ਦਿਨ ਮਗਰੋਂ ਹੀ, 29 ਮਾਰਚ 1748 ਨੂੰ, ਬਿਕਰਮੀ ਸੰਮਤ ਦੀ ਪਹਿਲੀ ਵਿਸਾਖ ਸੀ। (ਰਾਮ ਸੁਖ ਰਾਓ, *ਜੱਸਾ ਸਿੰਘ ਬਿਨੋਦ*, ਸਫ਼ਾ 69, ਪਰੇਮ ਸਿੰਘ ਹੋਤੀ *ਨਵਾਬ ਕਪੂਰ ਸਿੰਘ*, ਸਫ਼ਾ 13...)। ਇਸ ਮਗਰੋਂ ਸਿੱਖਾਂ ਨੇ ਗੁਰੂ-ਦਾ-ਚੱਕ ਦੇ ਦੁਆਲੇ ਇਕ ਦੀਵਾਰ ਵੀ ਬਣ ਲਈ।

## ਦਲ ਖਾਲਸਾ ਦੀ ਕਾਇਮੀ

29 ਮਾਰਚ 1748 ਦੇ ਦਿਨ ਸਰਬੱਤ ਖਾਲਸਾ ਦਾ ਇਕ ਅਹਿਮ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਵੇਲੇ ਖਾਲਸਾ ਫ਼ੌਜਾਂ ਦੇ 65 ਜੱਥੇ ਵੱਖ-ਵੱਖ ਇਲਾਕਿਆਂ ਵਿਚ ਵਿਚਰ ਰਹੇ ਸਨ। ਇਨ੍ਹਾਂ 65 ਜੱਥਿਆਂ ਦੇ ਮੁਖੀ ਹੇਠ ਲਿਖੇ ਸਨ:

1. ਨਵਾਬ ਕਪੂਰ ਸਿੰਘ (ਪੁੱਤਰ ਭਾਈ ਨੱਥੂ, ਪਿੰਡ ਫ਼ੈਜ਼ਲਾਪੁਰ, ਹੁਣ ਸਿੰਘਪੁਰ), 2. ਸ: ਜੱਸਾ ਸਿੰਘ (ਪਿੰਡ ਆਹਲੂ), 3. ਸ: ਹਰੀ ਸਿੰਘ ਭੰਗੀ, 4. ਸ: ਜੈ ਸਿੰਘ (ਪਿੰਡ ਕਾਨ੍ਹਾ), 5. ਸ: ਗ਼ੁਲਾਬ ਸਿੰਘ (ਪਿੰਡ ਡੱਲੇਵਾਲ), 6. ਸ: ਨੌਧ ਸਿੰਘ (ਪਿੰਡ ਸੁਕਰਚਕ), 7. ਸ: ਕਰੋੜਾ ਸਿੰਘ (ਪੰਜਵੜ), 8. ਸ: ਨੰਦ ਸਿੰਘ (ਸਾਂਙਨਾ), 9. ਦੀਪ ਸਿੰਘ (ਪਿੰਡ ਪਹੂਵਿੰਡ), 10. ਸ: ਹੀਰਾ ਸਿੰਘ (ਪਿੰਡ ਬਾਹੜਵਾਲ, ਤਹਿਸੀਲ ਚੂਨੀਆ, ਨੱਕਾ ਇਲਾਕਾ), 11. ਸ: ਦਸੌਂਧਾ ਸਿੰਘ ਕੋਟ ਬੁੱਢਾ, 12. ਸ: ਜੱਸਾ ਸਿੰਘ (ਪਿੰਡ ਈਚੋਗਿਲ, ਮਗਰੋਂ ਰਾਮਗੜ੍ਹੀਆ), 13. ਸ: ਝੰਡਾ ਸਿੰਘ (ਪੰਜਵੜ), 14. ਸ: ਗੰਡਾ ਸਿੰਘ (ਪੰਜਵੜ), 15. ਸ: ਨੱਥਾ ਸਿੰਘ (ਪੰਜਵੜ), 16. ਸ: ਮਹਿਤਾਬ ਸਿੰਘ ਖੱਖ, 17. ਸ: ਚੜ੍ਹਤ ਸਿੰਘ (ਪਿੰਡ ਕਾਨ੍ਹਾ), 18. ਸ: ਦੀਵਾਨ ਸਿੰਘ, 19. ਸ: ਗੁੱਜਰ ਸਿੰਘ, 20. ਸ: ਗਰਜਾ ਸਿੰਘ, 21. ਸ: ਨਿਬਾਹੂ ਸਿੰਘ (ਪੁੱਤਰ ਭਾਈ ਲਾਲਾਂ, ਪਿੰਡ ਭੁਸਰੀਵਾਲ), 22. ਸ: ਲਹਿਣਾ ਸਿੰਘ (ਪਿੰਡ ਮੁਸਤਫ਼ਾਬਾਦ, ਨੇੜੇ ਕਰਤਾਰਪੁਰ), 23. ਸ: ਫੂਲਾ ਸਿੰਘ (ਪਿੰਡ ਰੋੜਾਂਵਾਲਾ), 24 ਸ: ਸਾਂਵਲ ਸਿੰਘ ਰੰਧਾਵਾ (ਪਿੰਡ ਬਾਘਾ), 25. ਸ: ਗੁਰਬਖ਼ਸ਼ ਸਿੰਘ (ਪਿੰਡ ਡੋਡਾ), 26. ਸ: ਦੁੰਬਾ ਸਿੰਘ (ਕਾਲਾਂਵਾਲਾ), 27. ਸ: ਤਾਰਾ ਸਿੰਘ (ਚੈਨਪੁਰ), 28. ਸ: ਬਾਘ ਸਿੰਘ (ਕੋਟ ਸਈਅਦ ਮੁਹੰਮਦ), 29. ਸ: ਹਕੀਕਤ ਸਿੰਘ (ਪੁੱਤਰ ਚੌਧਰੀ ਬਘੇਲਾ, ਪਿੰਡ ਵਡਾਲਾ ਸੰਧੂਆਂ), 30. ਸ: ਮਹਿਤਾਬ ਸਿੰਘ (ਪੁੱਤਰ ਚੌਧਰੀ ਬਘੇਲਾ, ਪਿੰਡ ਵਡਾਲਾ ਸੰਧੂਆਂ), 31. ਸ: ਝੰਡਾ ਸਿੰਘ (ਪਿੰਡ ਕਾਨ੍ਹਾ), 32. ਸ: ਤਾਰਾ ਸਿੰਘ (ਪੁੱਤਰ ਭਾਈ ਹਰਸੋ, ਪਿੰਡ ਕਾਨ੍ਹਾ), 33. ਸ: ਮਨੋਹਰ ਸਿੰਘ (ਪੁੱਤਰ ਭਾਈ ਹਰਸੋ, ਪਿੰਡ ਕਾਨ੍ਹਾ), 34. ਸ: ਸੋਭਾ ਸਿੰਘ (ਭਤੀਜਾ ਜੈ ਸਿੰਘ, ਪਿੰਡ ਕਾਨ੍ਹਾ), 35. ਸ: ਭੀਮ ਸਿੰਘ (ਭਤੀਜਾ ਜੈ ਸਿੰਘ, ਪਿੰਡ ਕਾਨ੍ਹਾ), 36. ਸ: ਅਮਰ ਸਿੰਘ (ਪਿੰਡ ਵਾਹਗਾ), 37. ਸ: ਸੋਭਾ ਸਿੰਘ ਭੀਕਾ, 38. ਸ: ਬਘੇਲ ਸਿੰਘ (ਪਿੰਡ ਝਬਾਲ), 39. ਸ: ਹਰੀ ਸਿੰਘ ਡਲੇਵਾਲ, 40. ਸ: ਗ਼ੁਲਾਬ ਸਿੰਘ ਮਜੀਠੀਆ (ਨੌਧ ਸਿੰਘ ਸੁਕਰਚਕੀਆ ਦਾ ਸਹੁਰਾ), 41. ਸ: ਮਹਿਤਾਬ ਸਿੰਘ ਜੁਲਕਾ, 42. ਸ: ਲੱਜਾ ਸਿੰਘ, 43. ਸ: ਹਰੋ ਸਿੰਘ, 44. ਸ: ਅਮਰ ਸਿੰਘ (ਪਿੰਡ ਕਿੰਗਰਾ), 45. ਸ: ਜੀਵਨ ਸਿੰਘ (ਪਿੰਡ ਕਿਲ੍ਹਾ ਜੀਵਨ ਸਿੰਘ), 46. ਸ: ਸਾਹਿਬ ਸਿੰਘ (ਸਿਆਲਕੋਟ), 47. ਸ: ਨੱਥਾ ਸਿੰਘ, 48. ਸ: ਮੋਹਰ ਸਿੰਘ (ਪਿੰਡ ਰਾਣੀਆ), 49.

ਸ: ਮਨੋਹਰ ਸਿੰਘ (ਪਿੰਡ ਰਾਣੀਆ), 50. ਸ: ਬਾਘ ਸਿੰਘ ਲੰਕਾ ਫ਼ਰੰਕੀਆ, 51. ਸ: ਝੰਡਾ ਸਿੰਘ (ਪਿੰਡ ਸੁਲਤਾਨਵਿੰਡ), 52. ਸ: ਮਿਰਜ਼ਾ ਸਿੰਘ ਕਾਹਲੋਂ, 53. ਸ: ਸ਼ਾਮ ਸਿੰਘ ਮਾਨ (ਪਿੰਡ ਬੁਲਾਕੀ ਚੱਕ), 54. ਸ: ਮਾਲਾ ਸਿੰਘ (ਪਿੰਡ ਬੁਲਾਕੀ ਚੱਕ), 55. ਸ: ਬਹਾਲ ਸਿੰਘ (ਸ਼ੇਖ਼ੂਪੁਰ), 56. ਸ: ਅਮਰ ਸਿੰਘ (ਸ਼ੇਖ਼ੂਪੁਰ), 57. ਸ: ਗੰਗਾ ਸਿੰਘ, 58. ਸ: ਲਾਲ ਸਿੰਘ, 59: ਤਾਰਾ ਸਿੰਘ (ਮਾਨਾਂਵਾਲਾ), 60. ਸ: ਰੂਪ ਸਿੰਘ, 61. ਸ: ਮਹਿਤਾਬ ਸਿੰਘ, 62. ਸ: ਅਨੂਪ ਸਿੰਘ, 63. ਸ: ਤਾਰਾ ਸਿੰਘ ਗ਼ੈਬਾ, 64. ਸ: ਧਰਮ ਸਿੰਘ, 65. ਸ: ਸੁੱਖਾ ਸਿੰਘ (ਪਿੰਡ ਮਾੜੀ ਕੰਬੋ)।

ਸਰਬੱਤ ਖਾਲਸਾ ਦੇ ਇਸ ਇਕੱਠੇ ਨੇ ਸਾਰੇ 65 ਜਥਿਆਂ ਨੂੰ 11 ਮਿਸਲਾਂ ਵਿਚ ਵੰਡਣ ਦਾ ਗੁਰਮਤਾ ਕੀਤਾ। ਗੁਰਮਤੇ ਮੁਤਾਬਿਕ (ਨਵਾਬ) ਕਪੂਰ ਸਿੰਘ ਸਰਬੱਤ ਖਾਲਸਾ ਦੇ ਜਥੇਦਾਰ ਅਤੇ ਸ: ਜੱਸਾ ਸਿੰਘ ਆਹੂਲਵਾਲੀਆ ਦਲ ਖਾਲਸਾ (ਯਾਨਿ ਸਾਰੀ ਖਾਲਸਾ ਫ਼ੌਜ) ਦੇ ਜਥੇਦਾਰ ਬਣਾਏ ਗਏ। ਹਰ ਇਕ ਮਿਸਲ ਦੀ ਕਮਾਨ ਇਕ ਜਥੇਦਾਰ ਨੂੰ ਸੌਂਪੀ ਗਈ। ਇਹ ਯਾਰ੍ਹਾਂ ਮਿਸਲਾਂ ਤੇ ਇਸ ਦੇ ਆਗੂ ਹੇਠ ਲਿਖੇ ਸਨ:

1. ਆਹਲੂਵਾਲੀਆ ਮਿਸਲ (ਸ: ਜੱਸਾ ਸਿੰਘ)
2. ਭੰਗੀ ਮਿਸਲ (ਸ: ਹਰੀ ਸਿੰਘ)
3. ਡੱਲੇਵਾਲੀਆ ਮਿਸਲ (ਸ: ਗ਼ੁਲਾਬ ਸਿੰਘ)
4. ਫ਼ੈਜ਼ਲਾਪੁਰੀਆ ਮਿਸਲ (ਸ: ਕਪੂਰ ਸਿੰਘ)
5. ਕਨ੍ਹਈਆ ਮਿਸਲ (ਸ: ਜੈ ਸਿੰਘ ਕਾਹਨਾ)
6. ਕਰੋੜ ਸਿੰਘੀਆ ਮਿਸਲ (ਸ: ਕਰੋੜਾ ਸਿੰਘ)
7. ਨੱਕਈ ਮਿਸਲ (ਸ: ਹੀਰਾ ਸਿੰਘ)
8. ਨਿਸ਼ਾਨਵਾਲੀਆ ਮਿਸਲ (ਸ: ਦਸੌਂਧਾ ਸਿੰਘ)
9. ਨੰਦ ਸਿੰਘ ਸਾਂਙਣੀਆ ਮਿਸਲ (ਸ: ਨੰਦ ਸਿੰਘ ਸਾਂਙਣਾ)। ਮਗਰੋਂ ਇਸ ਨੂੰ ਮਿਸਲ ਸੰਙਾਣੀਆਂ ਤੇ ਫਿਰ ਰਾਮਗੜ੍ਹੀਆਂ ਕਿਹਾ ਜਾਣ ਲੱਗ ਪਿਆ।
10. ਸੁਕਰਚਕੀਆ ਮਿਸਲ (ਸ: ਨੌਧ ਸਿੰਘ)
11. ਦੀਪ ਸਿੰਘ ਦੀ ਮਿਸਲ (ਬਾਬਾ ਦੀਪ ਸਿੰਘ)। ਮਗਰੋਂ ਇਸ ਨੂੰ ਮਿਸਲ ਸ਼ਹੀਦਾਂ ਕਿਹਾ ਜਾਣ ਲੱਗ ਪਿਆ।

*(ਇਨ੍ਹਾਂ ਮਹਾਨ ਜਰਨੈਲਾਂ ਨੇ ਆਪਣੇ-ਆਪ ਨੂੰ ਕਦੇ ਵੀ ਸਿੰਘ ਸਾਹਿਬ ਨਹੀਂ ਅਖਵਾਇਆ ਸੀ। ਪਰ ਅੱਜ ਦੇ ਪੁਜਾਰੀ ਖ਼ੁਦ ਨੂੰ 'ਸਿੰਘਾਂ ਦਾ ਸਾਹਿਬ' ਅਖਵਾਉਣ ਲਗਿਆਂ ਜ਼ਰਾ ਵੀ ਸ਼ਰਮ ਨਹੀਂ ਕਰਦੇ)*

ਸਰਬੱਤ ਖਾਲਸਾ ਨੇ ਇਸ ਸਮੇਂ ਇਹ ਵੀ ਫ਼ੈਸਲਾ ਕੀਤਾ ਕਿ ਕੋਈ ਵੀ ਸਿੱਖ ਦਲ ਖਾਲਸਾ ਦੀ ਕਿਸੇ ਵੀ ਮਿਸਲ ਵਿਚ ਸ਼ਾਮਿਲ ਹੋ ਸਕਦਾ ਹੈ। ਹਰ ਮਿਸਲ ਆਪਣੇ ਅੰਦਰੂਨੀ ਮਾਮਲਿਆਂ ਵਿਚ ਖ਼ੁਦਮੁਖ਼ਤਿਆਰ ਹੋਵੇਗੀ, ਪਰ ਕੌਮੀ ਮਸਲੇ ਜਾਂ ਮਿਸਲਾਂ ਦੇ ਆਪਸੀ ਝਗੜੇ ਤੇ ਫ਼ੌਜੀ ਮਾਮਲੇ ਦਲ ਖਾਲਸਾ (ਸਰਬੱਤ ਖਾਲਸਾ) ਦੇ ਇਕੱਠ ਵਿਚ ਵਿਚਾਰੇ ਜਾਇਆ ਕਰਨਗੇ। ਫ਼ੌਜੀ ਮਾਮਲਿਆਂ ਵਿਚ ਦਲ ਖਾਲਸਾ ਦੇ ਜਥੇਦਾਰ (ਸੁਪਰੀਮ ਕਮਾਂਡਰ) ਦਾ ਹੁਕਮ

ਸਾਰੇ ਕਬੂਲ ਕਰਿਆ ਕਰਨਗੇ। ਇਹ ਇਕੱਠ ਉਦੋਂ ਹਿੰਦੂ-ਦਿਹਾੜਿਆਂ, ਵਿਸਾਖੀ ਅਤੇ ਦੀਵਾਲੀ, 'ਤੇ ਕਰਨ ਦਾ ਫ਼ੈਸਲਾ ਹੋਇਆ ਸੀ। ਦੋਹਾਂ ਦਿਹਾੜਿਆਂ ਵਿਚ ਛੇ ਮਹੀਨੇ ਦਾ ਫ਼ਾਸਲਾ ਬਣਦਾ ਸੀ। ਇਹ ਦਿਨ ਤਕਰੀਬਨ ਸਾਰੇ ਹਿੰਦੂ ਮਨਾਉਂਦੇ ਸਨ, ਇਸ ਕਰ ਕੇ ਜਾਣਨਾ ਸੌਖਾ ਹੁੰਦਾ ਸੀ ਕਿ ਸਰਬੱਤ ਖਾਲਸਾ ਇਕੱਠ ਕਿਸ ਦਿਨ ਹੋਵੇਗਾ, ਕਿਉਂਕਿ ਉਦੋਂ ਡਾਇਰੀਆਂ ਜਾਂ ਕੈਲੰਡਰ ਨਹੀਂ ਹੋਇਆ ਕਰਦੇ ਸੀ ਤੇ ਉਂਞ ਵੀ ਸਿੱਖ ਅਕਸਰ ਪਨਾਹਗਾਰਾਂ ਵਿਚ ਰਿਹਾ ਕਰਦੇ ਸਨ, ਜਿੱਥੇ ਦਿਨ-ਵਾਰ ਦਾ ਪਤਾ ਹੀ ਨਹੀਂ ਸੀ ਲਗਦਾ। ਸਰਬੱਤ ਖਾਲਸਾ ਨੇ ਇਹ ਵੀ ਫ਼ੈਸਲਾ ਕੀਤਾ ਕਿ ਹਰ ਕੌਮੀ ਮਸਲੇ ਦਾ ਹੱਲ ਗੁਰਮਤੇ ਰਾਹੀਂ ਕੱਢਿਆ ਜਾਇਆ ਕਰੇਗਾ। ਸਰਬੱਤ ਖਾਲਸਾ ਨੇ ਗੁਰਦੁਆਰਿਆਂ ਦੀ ਸੇਵਾ-ਸੰਭਾਲ ਬਾਬਾ ਦੀਪ ਸਿੰਘ ਦੀ ਅਗਵਾਈ ਵਾਲੀ ਮਿਸਲ (ਮਗਰੋਂ ਸ਼ਹੀਦੀ ਮਿਸਲ) ਨੂੰ ਸੌਂਪੀ। ਇਹ ਵੀ ਗੁਰਮਤਾ ਕੀਤਾ ਗਿਆ ਕਿ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਵੀ ਇਸ ਮਿਸਲ ਦੇ ਸੇਵਾਦਾਰ ਹੀ ਕਰਿਆ ਕਰਨਗੇ ਅਤੇ ਮਿਸਲਾਂ ਜਾਂ ਸਿੱਖਾਂ ਦੇ ਛੋਟੇ-ਮੋਟੇ ਮਸਲੇ ਵੀ ਇਹੀ ਸੁਲਝਾਇਆ ਕਰਨਗੇ।

*ਨੋਟ: ਰਾਜਾ ਆਲਾ ਸਿੰਘ (ਪਟਿਆਲਾ) ਦੇ ਵਾਰਿਸ ਵੀ ਆਪਣੇ ਆਪ ਨੂੰ ਸਿੱਖਾਂ ਦੀ ਇਕ ਮਿਸਲ (ਬਾਰ੍ਹਵੀਂ ਮਿਸਲ) ਆਖਦੇ ਹਨ, ਜਦ ਕਿ ਇਹ ਸਹੀ ਨਹੀਂ ਹੈ। ਫੂਲਕੀਆਂ ਖ਼ਾਨਦਾਨ ਵਾਲੇ ਸਿੱਖ ਜ਼ਰੂਰ ਸਨ, ਪਰ ਉਹ ਮੁਗ਼ਲਾਂ ਤੇ ਅਹਿਮਦ ਸ਼ਾਹ ਦੁੱਰਾਨੀ (ਤੇ ਮਗਰੋਂ ਅੰਗਰੇਜ਼ਾਂ) ਨਾਲ ਅਕਸਰ ਮਿਲਵਰਤਣ ਦੇਂਦੇ ਰਹੇ ਸਨ ਤੇ ਇਸੇ ਕਰ ਕੇ ਉਹ ਕਦੇ ਵੀ ਮੁਗ਼ਲ, ਦੁੱਰਾਨੀ ਜਾਂ ਅੰਗਰੇਜ਼ੀ ਹਮਲੇ ਦਾ ਸ਼ਿਕਾਰ ਨਹੀਂ ਹੋਏ ਸਨ। ਦੂਜਾ, ਉਹ 29 ਮਾਰਚ 1748 ਦੇ ਸਰਬੱਤ ਖਾਲਸਾ ਦੇ ਇਕੱਠ, ਜਿਸ ਵਿਚ ਯਾਰ੍ਹਾਂ ਮਿਸਲਾਂ ਬਣੀਆਂ ਸਨ, ਜਾਂ ਕਿਸੇ ਵੀ ਹੋਰ ਸਰਬੱਤ ਖਾਲਸਾ ਇਕੱਠ ਵਿਚ ਕਦੇ ਵੀ ਸ਼ਾਮਿਲ ਨਹੀਂ ਹੋਏ ਸਨ। ਇਹ ਵਖਰੀ ਗੱਲ ਹੈ ਕਿ ਉਹ ਸਿੱਖ ਹੋਣ ਦੇ ਨਾਤੇ ਕਈ ਵਾਰੀ ਸਿੱਖ ਫ਼ੌਜਾਂ ਦੀ ਮਦਦ ਕਰਦੇ ਰਹਿੰਦੇ ਸਨ ਤੇ ਸਿੱਖ ਫ਼ੌਜਾਂ ਵੀ ਉਨ੍ਹਾਂ ਦੀ ਡੱਟ ਕੇ ਮਦਦ ਕਰਦੀਆਂ ਹੁੰਦੀਆਂ ਸਨ।*

## ਮੀਰ ਮੰਨੂ ਦਾ ਜ਼ਮਾਨਾ

ਇਧਰ ਖਾਲਸਾ ਫ਼ੌਜਾਂ ਜਥੇਬੰਦ ਹੋ ਗਈਆਂ ਤੇ ਉਧਰ ਦਿੱਲੀ ਵੱਲੋਂ ਲਾਹੌਰ ਦਾ ਸੂਬੇਦਾਰ ਬਦਲਣ ਦੀਆਂ ਤਿਆਰੀਆਂ ਹੋਣ ਲੱਗ ਪਈਆਂ। 11 ਮਾਰਚ 1748 ਦੇ ਦਿਨ ਮਨੂਪੁਰ ਵਿਚ ਅਹਿਮਦ ਸ਼ਾਹ ਦੁਰਾਨੀ ਨੂੰ ਜਿਸ ਤੁਰਾਨੀ ਜਰਨੈਲ ਮੁਈਨੁੱਦੀਨ ਨੇ ਹਰਾਇਆ ਸੀ, ਉਸ ਨੂੰ ਮੁਈਨ-ਉਲ-ਮੁਲਕ ਦਾ ਖ਼ਿਤਾਬ ਦੇ ਕੇ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ ਗਿਆ। (ਮੁਈਨ ਨੂੰ 'ਮੀਰ ਮੰਨੂ' ਵੀ ਆਖਿਆ ਜਾਂਦਾ ਸੀ, ਕਿਉਂਕਿ ਉਸ ਨੇ ਮੰਨੂਪੁਰ ਵਿਚ ਦੁੱਰਾਨੀ ਨੂੰ ਹਰਾਇਆ ਸੀ)। 11 ਅਪਰੈਲ 1748 ਦੇ ਦਿਨ ਮੀਰ ਮੰਨੂ ਲਾਹੌਰ ਦਾ ਗਵਰਨਰ ਬਣਿਆ। ਉਸ ਨੇ ਹਕੂਮਤ ਸੰਭਾਲਦਿਆਂ ਹੀ ਜੱਲੇ ਖ਼ਾਨ ਅਤੇ ਲਖਪਤ ਰਾਏ ਨੂੰ ਗ੍ਰਿਫ਼ਤਾਰ ਕਰ ਲਿਆ। ਲਖਪਤ ਰਾਏ ਨੂੰ ਤੀਹ ਲੱਖ ਰੁਪਏ ਜੁਰਮਾਨਾ ਕੀਤਾ। ਲਖਪਤ ਰਾਏ ਦੀ 18 ਲੱਖ ਨਕਦੀ ਤੋਂ ਇਲਾਵਾ ਉਸ ਦੀ ਜਾਇਦਾਦ ਨੂੰ ਵੇਚ ਕੇ ਕੁਲ 2 ਲੱਖ ਰੁਪਏ ਬਣੇ। ਮੀਰ ਮੰਨੂ ਵਲੋਂ ਲਖਪਤ ਰਾਏ 'ਤੇ ਆਇਦ ਕੀਤੇ ਜੁਰਮਾਨੇ ਦਾ ਬਕਾਇਆ

10 ਲੱਖ ਰੁਪਏ ਬਣਦੇ ਸਨ। ਇਹ 10 ਲੱਖ ਰੁਪਏ ਦੀਵਾਨ ਕੌੜਾ ਮਲ ਨੇ ਅਦਾ ਕਰ ਕੇ ਮੀਰ ਮੰਨੂ ਤੋਂ ਲਖਪਤ ਰਾਏ ਨੂੰ ਆਪਣੀ ਸਪੁਰਦਗੀ ਵਿਚ ਲੈ ਲਿਆ। ਮਗਰੋਂ ਦੀਵਾਨ ਨੇ ਲਖਪਤ ਨੂੰ ਸਿੱਖਾਂ ਦੇ ਹਵਾਲੇ ਕਰ ਦਿੱਤਾ।

## ਲਖਪਤ ਦੀ ਮੌਤ

ਇਕ ਸੋਮੇ ਮੁਤਾਬਿਕ ਸਿੱਖਾਂ ਨੇ ਲਖਪਤ ਨੂੰ ਉਸ ਦੇ ਹੱਥ ਪੈਰ ਬੰਨ੍ਹ ਕੇ ਪਾਖਾਨਾ ਕਰਨ ਵਾਲੀ ਡੂੰਘੀ ਥਾਂ 'ਤੇ ਸੁੱਟ ਦਿੱਤਾ। ਲੋਕ ਉਸ 'ਤੇ ਪਾਖਾਨਾ ਕਰਦੇ ਰਹੇ। ਇੰਝ ਇਸ ਦਹਿਸ਼ਤਗਰਦ, ਜ਼ਾਲਿਮ, ਲਾਲਾ ਲਖਪਤ ਰਾਏ ਨੂੰ ਉਸ ਦੇ ਵਹਿਸ਼ੀਆਣਾ ਜ਼ੁਲਮਾਂ ਦੀ ਸਜ਼ਾ ਮਿਲੀ। ਸਿੱਖਾਂ 'ਤੇ ਜ਼ੁਲਮ ਕਰਨ ਵਾਲਾ ਇਹ ਲਾਲਾ ਲਖਪਤ ਰਾਏ ਆਪ ਵੀ ਬੜੀ ਬੁਰੀ ਮੌਤੇ ਮਰਿਆ।

## ਮੀਰ ਮੰਨੂ ਵੱਲੋਂ ਵੀ ਸਿੱਖਾਂ ਦਾ ਕਤਲੇਆਮ

ਮੀਰ ਮੰਨੂ ਨੇ ਹਕੂਮਤ ਸੰਭਾਲਣ ਮਗਰੋਂ ਸ਼ੁਰੂ-ਸ਼ੁਰੂ ਵਿਚ ਤਾਂ ਸਿੱਖਾਂ ਨੂੰ ਕੁਝ ਨਾ ਕਿਹਾ ਪਰ ਜਦ ਉਸ ਦੇ ਪੈਰ ਪੱਕੇ ਹੋ ਗਏ ਤਾਂ ਉਸ ਨੇ ਵੀ ਜ਼ਕਰੀਆ ਖ਼ਾਨ ਅਤੇ ਲਖਪਤ ਰਾਏ ਵਾਂਗ ਸਿੱਖਾਂ ਦਾ ਕਤਲੇਆਮ ਸ਼ੁਰੂ ਕਰ ਦਿਤਾ। ਉਸ ਨੇ ਆਪਣੀ ਫ਼ੌਜ ਨੂੰ ਹੁਕਮ ਜਾਰੀ ਕਰ ਦਿੱਤੇ ਕਿ ਉਹ ਜਿੱਥੇ ਵੀ ਕਿਸੇ ਸਿੱਖ ਨੂੰ ਦੇਖਣ ਉਸ ਨੂੰ ਫੜ ਕੇ ਉਸ ਦੇ ਵਾਲ ਮੁੰਨ ਦੇਣ ਤੇ ਜੇ ਉਹ ਅਜਿਹਾ ਨਾ ਕਰਨ ਦੇਵੇ ਤਾਂ ਉਸ ਨੂੰ ਕਤਲ ਕਰ ਦੇਣ। ਉਸ ਨੇ ਚੌਧਰੀਆਂ ਅਤੇ ਪਹਾੜੀ ਰਾਜਿਆਂ ਨੂੰ ਵੀ ਹੁਕਮ ਜਾਰੀ ਕਰ ਦਿਤੇ ਕਿ ਉਹ ਆਪਣੇ ਇਲਾਕੇ ਵਿਚ ਸਿੱਖਾਂ ਨੂੰ ਨਾ ਵੜਨ ਦੇਣ ਤੇ ਜੇ ਕੋਈ ਸਿੱਖ ਉਨ੍ਹਾਂ ਦੇ ਇਲਾਕੇ ਵਿਚ ਆ ਜਾਵੇ ਤਾਂ ਉਸ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜ ਦੇਣ ਜਾਂ ਉਸ ਨੂੰ ਕਤਲ ਕਰ ਦੇਣ। ਇਸ 'ਤੇ ਪਹਾੜੀ ਰਾਜਿਆਂ ਨੇ ਬਹੁਤ ਸਾਰੇ ਸਿੱਖ ਗ੍ਰਿਫ਼ਤਾਰ ਕਰ ਕੇ ਲਾਹੌਰ ਭੇਜੇ। ਇਸ ਤਰ੍ਹਾਂ ਇਕ ਵਾਰ ਫੇਰ ਹਜ਼ਾਰਾਂ ਸਿੱਖ ਲਾਹੌਰ ਦੇ ਕਿਲ੍ਹੇ ਦੇ ਪਿੱਛੇ ਨਿਖਾਸ ਚੌਕ ਵਿਚ ਕਤਲ ਕਰ ਦਿਤੇ ਗਏ। ਇਹ ਦੌਰ 5-6 ਮਹੀਨੇ ਚਲਦਾ ਰਿਹਾ। (ਲਤੀਫ਼, *ਹਿਸਟਰੀ ਆਫ਼ ਦ ਪੰਜਾਬ*, ਸਫ਼ਾ 221)।

## ਰਾਮ ਰੌਣੀ ਨੂੰ ਘੇਰਾ ਪੈਣਾ (ਅਕਤੂਬਰ-ਨਵੰਬਰ 1748)

ਮੀਰ ਮੰਨੂ ਦੇ ਜ਼ੁਲਮਾਂ ਦਾ ਇਹ ਦੌਰ ਉਦੋਂ ਰੁਕਿਆ ਜਦੋਂ ਉਸ ਨੇ ਦੀਵਾਨ ਕੌੜਾ ਮਲ ਅਤੇ ਜਲੰਧਰ ਦੇ ਨਾਇਬ ਸੂਬੇਦਾਰ ਅਦੀਨਾ ਬੇਗ ਦੀ ਮਦਦ ਨਾਲ ਸਿੱਖਾਂ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼ ਵੀ ਕੀਤੀ। ਉਸ ਨੇ ਕੁਝ ਸਿੱਖਾਂ ਨੂੰ ਆਪਣੀ ਫ਼ੌਜ ਵਿਚ ਭਰਤੀ ਕਰਨ ਦੀ ਪੇਸ਼ਕਸ਼ ਵੀ ਕੀਤੀ। ਜੱਸਾ ਸਿੰਘ ਰਾਮਗੜ੍ਹੀਆ (ਤੇ ਉਸ ਦੇ ਭਰਾਵਾਂ ਜੈ ਸਿੰਘ, ਖ਼ੁਸ਼ਹਾਲ ਸਿੰਘ ਤੇ ਮਾਲੀ ਸਿੰਘ) ਨੇ ਇਹ ਪੇਸ਼ਕਸ਼ ਕਬੂਲ ਕਰ ਲਈ (ਪਰ ਜੱਸਾ ਸਿੰਘ ਦਾ ਇਕ ਭਰਾ ਤਾਰਾ ਸਿੰਘ ਦਲ ਖਾਲਸਾ ਦੇ ਨਾਲ ਰਿਹਾ ਅਤੇ ਉਸ ਨੇ ਅਦੀਨਾ ਬੇਗ ਨਾਲ ਸਮਝੌਤਾ ਨਹੀਂ ਕੀਤਾ)। ਇਹ ਹੋ ਸਕਦਾ ਹੈ ਕਿ ਜੱਸਾ ਸਿੰਘ ਦੇ ਦਿਲ ਵਿਚ ਮੁਗ਼ਲ ਫ਼ੌਜ

ਦੇ ਰਾਜ਼ ਹਾਸਿਲ ਕਰਨ ਦੀ ਖ਼ਾਹਿਸ਼ ਵੀ ਹੋਵੇ। ਉਂਵ ਇਸ ਨਾਲ ਦੋ ਫ਼ਾਇਦੇ ਜ਼ਰੂਰ ਹੋਏ: ਇਕ ਤਾਂ ਮੁਗ਼ਲ ਫ਼ੌਜ ਵੱਲੋਂ ਸਿੱਖਾਂ 'ਤੇ ਬੇਵਜਹ ਦੇ ਜ਼ੁਲਮ ਕੁਝ ਚਿਰ ਵਾਸਤੇ ਰੁਕ ਗਏ ਤੇ ਦੂਜਾ, ਕੁਝ ਸਿੱਖਾਂ ਦੀ ਮਾਲੀ ਹਾਲਤ ਕੁਝ ਸੌਖੀ ਹੋ ਗਈ। ਪਰ ਇਸ ਨਾਲ ਕੁਝ ਸਿੱਖ ਜਥੇਦਾਰ ਜੱਸਾ ਸਿੰਘ ਤੋਂ ਔਖੇ ਵੀ ਹੋਏ। ਇਕ ਚਰਚਾ ਮੁਤਾਬਿਕ ਉਸ ਨੂੰ ਪੰਥ 'ਚੋਂ ਛੇਕ ਦਿੱਤਾ ਗਿਆ ਸੀ। ਇਸ ਮੁਤਾਬਿਕ ਛੇਕੇ ਜਾਣ ਦੀ ਵਜਹ ਉਸ ਵਲੋਂ ਆਪਣੀ ਨਵ-ਜੰਮੀ ਧੀ ਦਾ ਮਾਰਨਾ ਸੀ (ਸਿੱਖ ਨੂੰ ਇਕ ਕੁੜੀ-ਮਾਰ ਨਾਲ ਸਬੰਧ ਰੱਖਣ ਦੀ ਮਨਾਹੀ ਹੈ)। ਉਂਵ ਇਸ ਗੱਲ ਦੀ ਤਾਈਦ ਕਿਸੇ ਵੀ ਸੋਮੇ ਤੋਂ ਨਹੀਂ ਹੁੰਦੀ। ਖ਼ੈਰ, ਕਾਰਨ ਕੁਝ ਵੀ ਹੋਵੇ ਜੱਸਾ ਸਿੰਘ ਉਸ ਵੇਲੇ ਪੰਥਕ ਸਫ਼ਾਂ 'ਚੋਂ ਬਾਹਰ ਸੀ। ਭਾਵੇਂ ਜੱਸਾ ਸਿੰਘ ਅਦੀਨਾ ਬੇਗ ਦੀ ਫ਼ੌਜ 'ਚ ਅਹਿਮ ਥਾਂ ਰੱਖਦਾ ਸੀ, ਪਰ ਫਿਰ ਵੀ ਅੰਦਰੋਂ-ਅੰਦਰੀ ਮੁਗ਼ਲ ਉਸ ਨਾਲ, ਸਿੱਖ ਹੋਣ ਕਰ ਕੇ, ਨਫ਼ਰਤ ਹੀ ਕਰਦੇ ਸਨ।

ਇਤਫ਼ਾਕਨ ਉਨ੍ਹੀਂ ਦਿਨੀਂ ਦਲ ਖਾਲਸਾ ਦੀਆਂ ਫ਼ੌਜਾਂ ਅਤੇ ਮੁਗ਼ਲ ਫ਼ੌਜਾਂ ਵਿਚ ਫੇਰ ਟਕਰਾਅ ਸ਼ੁਰੂ ਹੋ ਗਿਆ। ਇਸ ਦੌਰਾਨ ਅਕਤੂਬਰ 1748 ਵਿਚ ਦੀਵਾਲੀ ਦੇ ਦਿਨਾਂ ਵਿਚ, ਜਦ ਸਿੱਖ ਗੁਰੂ ਦਾ ਚੱਕ ਵਿਚ ਆਏ ਹੋਏ ਸਨ, ਤਾਂ ਮੁਗ਼ਲ ਫ਼ੌਜਾਂ ਨੇ ਰਾਮ ਰੌਣੀ ਨੂੰ ਘੇਰਾ ਪਾ ਲਿਆ। ਇਸ ਨਾਲ ਸੈਂਕੜੇ ਸਿੱਖ ਰਾਮ-ਰੌਣੀ ਵਿਚ ਘਿਰ ਗਏ। ਆਲੇ-ਦੁਆਲੇ ਮੁਗ਼ਲ ਫ਼ੌਜਾਂ ਦਾ ਘੇਰਾ ਪਿਆ ਹੋਣ ਕਰ ਕੇ ਕਿਲ੍ਹੇ ਦੇ ਅੰਦਰ ਫਸੇ ਸਿੱਖਾਂ ਦੀ ਹਾਲਤ ਮਾੜੀ ਹੋਣ ਲੱਗ ਪਈ। ਰੋਜ਼ ਦੀਆਂ ਝੜਪਾਂ ਵਿਚ ਤਕਰੀਬਨ 200 ਸਿੱਖ ਸ਼ਹੀਦ ਹੋ ਗਏ। ਉਧਰ ਜਦੋਂ ਜੱਸਾ ਸਿੰਘ ਰਾਮਗੜ੍ਹੀਆ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਆਪਣੇ ਫ਼ੌਜੀ ਦਸਤੇ ਸਣੇ ਉਧਰ ਆਇਆ (ਜਾਂ ਭੇਜਿਆ ਗਿਆ)। ਉਸ ਨੇ ਰਾਮ ਰੌਣੀ 'ਚ ਫਸੇ ਸਿੱਖਾਂ ਦੀ ਮਦਦ ਕਰਨ ਦੀ ਪੇਸ਼ਕਸ਼ ਕੀਤੀ। ਇਸ ਪੇਸ਼ਕਸ਼ ਨੂੰ ਕਬੂਲ ਕਰ ਕੇ ਸਿੱਖਾਂ ਨੇ ਜੱਸਾ ਸਿੰਘ ਰਾਮਗੜ੍ਹੀਆ ਨੂੰ ਪੰਥ ਵਿਚ ਦੋਬਾਰਾ ਸ਼ਾਮਿਲ ਕਰ ਲਿਆ। ਇਸ ਮਗਰੋਂ ਜੱਸਾ ਸਿੰਘ ਅਦੀਨਾ ਬੇਗ ਨੂੰ ਛੱਡ ਕੇ ਰਾਮ ਰੌਣੀ ਵਿਚ ਆ ਗਿਆ ਤੇ ਬਹੁਤ ਸਾਰੇ ਸਿੱਖਾਂ ਨੂੰ ਉਥੋਂ ਮਹਿਫ਼ੂਜ਼ ਕੱਢ ਕੇ ਲੈ ਗਿਆ। ਬਾਅਦ ਵਿਚ ਦੀਵਾਨ ਕੌੜਾ ਮੱਲ ਨੇ ਸਿੱਖਾਂ ਦਾ ਮੀਰ ਮੰਨੂ ਨਾਲ ਮੁੜ ਸਮਝੌਤਾ ਕਰਵਾਉਣ ਵਾਸਤੇ ਵੀ ਕੋਸ਼ਿਸ਼ਾਂ ਸ਼ੁਰੂ ਕਰ ਦਿਤੀਆਂ।

ਇਨ੍ਹੀਂ ਦਿਨੀਂ ਲਾਹੌਰ ਦੇ ਸਾਬਕਾ ਸੂਬੇਦਾਰ ਸ਼ਾਹ ਨਵਾਜ਼ ਖ਼ਾਨ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ। ਦੂਜੇ ਪਾਸੇ ਅਹਿਮਦ ਸ਼ਾਹ ਦੁੱਰਾਨੀ ਵੱਲੋਂ ਨਵੇਂ ਹਮਲੇ ਦੀਆਂ ਤਿਆਰੀਆਂ ਦੀਆਂ ਖ਼ਬਰਾਂ ਵੀ ਆ ਰਹੀਆਂ ਸਨ। ਇਸ ਕਰ ਕੇ ਮੀਰ ਮੰਨੂ ਵੀ ਸਿੱਖਾਂ ਦਾ ਫ਼ਰੰਟ ਬੰਦ ਕਰਨਾ ਚਾਹੁੰਦਾ ਸੀ। ਇਹ ਸੋਚ ਕੇ ਦੀਵਾਨ ਕੌੜਾ ਮਲ ਦੀ ਮਦਦ ਨਾਲ ਸਿੱਖਾਂ ਅਤੇ ਮੀਰ ਮੰਨੂ ਵਿਚਕਾਰ ਸਮਝੌਤਾ ਹੋ ਗਿਆ। ਇਸ ਵਾਰ ਮੰਨੂ ਨੇ (1733 ਵਾਂਗ) ਪੱਟੀ ਪਰਗਨੇ ਦੀ ਆਮਦਨੀ ਦਾ ਚੌਥਾ ਹਿੱਸਾ ਜਗੀਰ ਦੀ ਰਕਮ ਸਿੱਖਾਂ ਨੂੰ ਦੇ ਦਿੱਤੀ ਤੇ ਗੁਰੂ ਦਾ ਚੱਕ ਦੇ ਇਕ ਦਰਜਨ ਪਿੰਡਾਂ ਦਾ ਮਾਲੀਆ ਮੁਆਫ਼ ਕਰ ਦਿਤਾ। (ਖ਼ੁਸ਼ਵਕਤ ਰਾਏ, *ਤਵਾਰੀਖ਼-ਇ-ਸਿੱਖਾਂ*, ਸਫ਼ੇ 76-78, ਸੋਹਨ ਲਾਲ *ਉਮਦਾ-ਤੁਤ-ਤਵਾਰੀਖ਼*, ਜਿਲਦ ਪਹਿਲੀ, ਸਫ਼ਾ 129)।

## ਮੁਲਤਾਨ ਦੀ ਮੁਹਿੰਮ ਵਿਚ ਸਿੱਖਾਂ ਵੱਲੋਂ ਮਦਦ (ਅਕਤੂਬਰ 1749)

1748 ਤਕ ਦਿੱਲੀ ਦਾ ਵੱਡਾ ਵਜ਼ੀਰ ਕਮਰ-ਉਦ-ਦੀਨ (ਮੀਰ ਮੰਨੂ ਦਾ ਬਾਪ) ਸੀ। ਅਹਿਮਦ ਸ਼ਾਹ ਨਾਲ ਜੰਗ ਦੌਰਾਨ ਹੋਈ ਉਸ ਦੀ ਮੌਤ ਮਗਰੋਂ ਸਫ਼ਦਰ ਜੰਗ ਦਿੱਲੀ ਵਿਚ ਵੱਡਾ ਵਜ਼ੀਰ ਬਣਿਆ ਤੇ ਮੀਰ ਮੰਨੂ ਲਾਹੌਰ ਦਾ ਸੂਬੇਦਾਰ। ਸਫ਼ਦਰ ਜੰਗ ਮੀਰ ਮੰਨੂ ਨਾਲ ਖਾਰ ਖਾਂਦਾ ਸੀ। ਉਹ ਉਸ (ਮੀਰ ਮੰਨੂ) ਨੂੰ ਤੰਗ ਕਰਨ ਵਾਸਤੇ ਕੋਈ ਮੌਕਾ ਨਹੀਂ ਸੀ ਛੱਡਦਾ। ਮੀਰ ਮੰਨੂ ਨੇ ਨਾਸਿਰ ਖ਼ਾਨ ਨੂੰ ਚਾਰ ਮਹਲ (ਸਿਆਲਕੋਟ, ਪਸਰੂਰ, ਗੁਜਰਾਤ ਤੇ ਔਰੰਗਾਬਾਦ) ਦਾ ਫ਼ੌਜਦਾਰ ਬਣਾਇਆ ਹੋਇਆ ਸੀ। ਸਫ਼ਦਰ ਜੰਗ ਨਾਸਿਰ ਖ਼ਾਨ ਨੂੰ ਮੀਰ ਮੰਨੂ ਦੇ ਖ਼ਿਲਾਫ਼ ਭੜਕਾਉਂਦਾ ਰਹਿੰਦਾ ਸੀ। ਉਸੇ ਨੇ ਹੀ ਸ਼ਾਹ ਨਿਵਾਜ਼ ਨੂੰ ਮੁਲਤਾਨ 'ਤੇ ਕਬਜ਼ਾ ਕਰਨ ਵਾਸਤੇ ਭੇਜਿਆ ਸੀ। ਸਾਹ ਨਿਵਾਜ਼ ਲੱਖੀ ਜੰਗਲ ਦੇ ਰਸਤਿਓਂ ਮੁਲਤਾਨ ਪੁੱਜਾ। 1748 ਦੇ ਅਖ਼ੀਰ ਵਿਚ ਉਸ ਨੇ ਮੁਲਤਾਨ 'ਤੇ ਕਬਜ਼ਾ ਕਰ ਲਿਆ ਸੀ।

ਸ਼ਾਹ ਨਿਵਾਜ਼ ਏਥੋਂ ਸਿੱਖਾਂ ਨੂੰ ਖ਼ਬਰਾਂ ਭੇਜ ਕੇ ਉਨ੍ਹਾਂ ਨੂੰ ਮੀਰ ਮੰਨੂ ਬਾਰੇ ਖ਼ੁਫ਼ੀਆ ਜਾਣਕਾਰੀ ਦੇਂਦਾ ਰਹਿੰਦਾ ਸੀ। ਉਸ ਦੇ ਦਲਾਲ ਸਿੱਖਾਂ ਨੂੰ ਸ਼ਾਹੀ ਫ਼ੌਜਾਂ ਦੇ ਐਕਸ਼ਨ ਦੀ ਅਗਾਊਂ ਖ਼ਬਰ ਦੇ ਦਿਆ ਕਰਦੇ ਸਨ। ਸ਼ਾਹ ਨਿਵਾਜ਼ ਮੀਰ ਮੰਨੂ ਨੂੰ ਤੰਗ ਕਰਨ ਵਾਸਤੇ ਸਾਰੇ ਵਸੀਲੇ ਵਰਤਦਾ ਰਹਿੰਦਾ ਸੀ। ਇਸ ਸਾਰੇ ਤੋਂ ਮੀਰ ਮੰਨੂ ਬੜਾ ਦੁਖੀ ਸੀ। ਉਹ ਸ਼ਾਹ ਨਿਵਾਜ਼ ਨਾਲ ਦੋ ਹੱਥ ਕਰਨੇ ਚਾਹੁੰਦਾ ਸੀ।

ਅਹਿਮਦ ਸ਼ਾਹ ਦੁੱਰਾਨੀ ਦੇ (ਦੂਜੇ ਹਮਲੇ ਮਗਰੋਂ) ਵਾਪਿਸ ਮੁੜਨ ਤੋਂ ਛੇਤੀ ਬਾਅਦ ਹੀ ਮੀਰ ਮੰਨੂ ਨੇ ਦੀਵਾਨ ਕੌੜਾ ਮੱਲ ਨੂੰ ਸ਼ਾਹ ਨਿਵਾਜ਼ ਦੇ ਖ਼ਿਲਾਫ਼ ਮੁਲਤਾਨ ਦੀ ਮੁਹਿੰਮ 'ਤੇ ਭੇਜਣ ਦਾ ਫ਼ੈਸਲਾ ਕੀਤਾ। ਕੌੜਾ ਮੱਲ ਨੇ ਇਸ ਮੋਰਚੇ ਨੂੰ ਜਿੱਤਣ ਵਾਸਤੇ ਸਿੱਖ ਫ਼ੌਜਾਂ ਤੋਂ ਮਦਦ ਮੰਗੀ। ਜੱਸਾ ਸਿੰਘ ਆਹਲੂਵਾਲੀਆ ਨੇ ਕੌੜਾ ਮੱਲ ਦੀ ਮਦਦ ਕਰਨਾ ਮੰਨ ਲਿਆ। ਪਰ, ਇਸ ਦੇ ਬਦਲੇ ਉਸ ਨੇ ਆਪਣੇ ਫ਼ੌਜੀਆਂ ਵਾਸਤੇ ਪੰਦਰਾਂ ਰੁਪੈ ਮਹੀਨਾ ਤੇ ਜਥੇਦਾਰਾਂ ਵਾਸਤੇ ਤੀਹ ਰੁਪੈ ਮਹੀਨਾ ਤਨਖ਼ਾਹ ਮੰਗੀ। ਕੌੜਾ ਮੱਲ ਨੇ ਇਹ ਸ਼ਰਤ ਮੰਨ ਲਈ ਅਤੇ ਦੋ ਮਹੀਨੇ ਦਾ ਐਡਵਾਂਸ ਵੀ ਦੇ ਦਿਤਾ। ਇਹ ਵੀ ਤੈਅ ਹੋਇਆ ਕਿ ਇਸ ਜੰਗ ਵਿੱਚ ਸਿੱਖਾਂ ਵੱਲੋਂ ਦੁਸ਼ਮਣ ਤੋਂ ਖੋਹਿਆ ਮਾਲ ਸਿੱਖਾਂ ਕੋਲ ਹੀ ਰਹੇਗਾ। ਇਸ 'ਤੇ ਜੱਸਾ ਸਿੰਘ ਆਹਲੂਵਾਲੀਆ ਤੇ ਸੁੱਖਾ ਸਿੰਘ ਮਾੜੀ ਕੰਬੋ ਦਸ ਹਜ਼ਾਰ ਫ਼ੌਜੀ ਲੈ ਕੇ ਕੌੜਾ ਮੱਲ ਦੀ ਮੁਹਿੰਮ ਵਿਚ ਸ਼ਾਮਿਲ ਹੋਣ ਵਾਸਤੇ ਚਲ ਪਏ। ਜਦ ਸਿੱਖ ਫ਼ੌਜਾਂ ਚਨਿਓਟ ਕੋਲ ਪਹੁੰਚੀਆਂ ਤਾਂ ਕੌੜਾ ਮੱਲ ਆਪ ਅੱਗੇ ਹੋ ਕੇ ਫ਼ੌਜਾਂ ਨੂੰ ਲੈਣ ਆਇਆ ਤੇ ਇਕ ਵੱਡੀ ਦੇਗ ਕੜਾਹ ਪਰਸ਼ਾਦ ਤਿਆਰ ਕਰਵਾ ਕੇ ਸਿੱਖਾਂ ਨੂੰ ਵਰਤਾਇਆ।

ਦੂਜੇ ਪਾਸੇ ਸ਼ਾਹ ਨਿਵਾਜ਼ ਵੀ ਪੂਰੀ ਤਿਆਰੀ ਵਿਚ ਸੀ। ਉਹ ਵੀ ਫ਼ੌਜ ਲੈ ਕੇ ਅੱਗੇ ਵਧਿਆ। ਦੌਰਾਨਾ ਤੇ ਲੰਗਾਨਾ ਪਿੰਡਾਂ ਵਿਚਕਾਰ ਦੋਹਾਂ ਧਿਰਾਂ ਵਿਚ ਜ਼ਬਰਦਸਤ ਜੰਗ ਹੋਈ। ਪਹਿਲਾਂ ਤਾਂ ਸ਼ਾਹ ਨਿਵਾਜ਼ ਖ਼ਾਨ ਦੇ ਜਰਨੈਲ ਖਵਾਜਾ ਸ਼ਾਹ ਨੇ ਕੌੜਾ ਮੱਲ ਦੀਆਂ ਫ਼ੌਜਾਂ ਦਾ ਬਹੁਤ ਨੁਕਸਾਨ ਕੀਤਾ। ਪਰ, ਲੜਾਈ ਦੌਰਾਨ ਇਕ ਵਾਰ ਕੌੜਾ ਮੱਲ ਅਤੇ ਖਵਾਜਾ ਸ਼ਾਹ ਆਹਮੋ-ਸਾਹਮਣੇ ਆ ਗਏ। ਅਜਿਹਾ ਜਾਪਦਾ ਸੀ ਕਿ ਖਵਾਜਾ ਸ਼ਾਹ ਕੌੜਾ ਮੱਲ ਨੂੰ ਕਾਬੂ ਕਰ ਲਵੇਗਾ। ਜਦ ਸਿੱਖ ਫ਼ੌਜਾਂ ਨੇ ਦੀਵਾਨ ਕੌੜਾ ਮੱਲ ਨੂੰ ਘਿਰਿਆ ਵੇਖਿਆ ਤਾਂ ਉਨ੍ਹਾਂ ਨੇ

ਆਪਣੀਆਂ ਬੰਦੂਕਾਂ ਦਾ ਨਿਸ਼ਾਨਾ ਸ਼ਾਹ ਨਿਵਾਜ਼ ਖ਼ਾਨ ਵਲ ਸਾਧ ਲਿਆ। ਸ਼ਾਹ ਨੇ ਇਸ ਨੂੰ ਤਾੜ ਲਿਆ ਅਤੇ ਉਹ ਬਚਣ ਵਾਸਤੇ ਪਿੱਛੇ ਵੱਲ ਮੁੜਿਆ। ਪਰ ਇਸ ਤੋਂ ਪਹਿਲਾਂ ਕਿ ਉਹ ਦੂਰ ਨਿਕਲ ਜਾਂਦਾ, ਇਕ ਗੋਲੀ ਉਸ ਨੂੰ ਆ ਲੱਗੀ ਅਤੇ ਉਹ ਆਪਣੇ ਘੋੜੇ ਤੋਂ ਡਿੱਗ ਪਿਆ। ਇਸ ਤੋਂ ਪਹਿਲਾਂ ਕਿ ਸ਼ਾਹ ਨਿਵਾਜ਼ ਖ਼ਾਨ ਉੱਠ ਸਕਦਾ, ਭੀਮ ਸਿੰਘ ਨਾਂ ਦੇ ਇਕ ਸਿੱਖ ਨੇ ਫ਼ੁਰਤੀ ਨਾਲ ਉਸ ਦਾ ਸਿਰ ਵੱਢ ਲਿਆ। (ਦੀਵਾਨ ਕੌੜਾ ਮੱਲ ਨੇ ਭੀਮ ਸਿੰਘ ਦੇ ਇਸ ਕਾਰਨਾਮੇ ਬਦਲੇ ਉਸ ਨੂੰ ਦੋ ਸੋਨੇ ਦੇ ਕੜੇ, ਇਕ ਵਧੀਆ ਘੋੜਾ ਤੇ ਇਕ ਸੁਨਹਿਰੀ ਢਾਲ ਈਨਾਮ ਵਜੋਂ ਦਿੱਤੀ)। ਸ਼ਾਹ ਨਿਵਾਜ਼ ਖ਼ਾਨ ਦੀ ਮੌਤ ਮਗਰੋਂ ਉਸ ਦੇ ਫ਼ੌਜੀ ਮੈਦਾਨ ਛੱਡ ਕੇ ਭੱਜ ਗਏ। ਸਿੱਖ ਫ਼ੌਜਾਂ ਨੇ ਉਨ੍ਹਾਂ ਦਾ ਪਿੱਛਾ ਕਰ ਕੇ ਉਨ੍ਹਾਂ ਦੇ ਘੋੜੇ, ਹਥਿਆਰ ਤੇ ਹੋਰ ਕੀਮਤੀ ਸਾਮਾਨ ਖੋਹ ਲਿਆ ਪਰ ਉਨ੍ਹਾਂ ਨੂੰ ਜਿਊਂਦਿਆਂ ਵਾਪਿਸ ਮੁੜਨ ਦਿਤਾ। ਮੀਰ ਮੰਨੂ ਦੇ ਦੋ ਖ਼ਾਸ ਸਾਥੀ, ਅਬਦੁਲ ਅਜ਼ੀਜ਼ ਖ਼ਾਨ ਅਤੇ ਮਿਰਜ਼ਾ ਅਸਮਤ ਬੇਗ ਖ਼ਾਨ ਇਸ ਲੜਾਈ ਵਿਚ ਮਾਰੇ ਗਏ।

ਦੀਵਾਨ ਕੌੜਾ ਮੱਲ ਨੇ ਮਾਰੇ ਜਾ ਚੁਕੇ ਸ਼ਾਹ ਨਿਵਾਜ਼ ਦੀ ਲਾਸ਼ ਸੰਭਾਲ ਕੇ ਉਸ ਨੂੰ ਸ਼ਮਸ ਤਬਰੇਜ਼ ਦੇ ਮਕਬਰੇ ਦੇ ਕੋਲ ਸ਼ਾਹੀ ਰਸਮਾਂ ਨਾਲ ਦਬਾ ਦਿੱਤਾ। (ਇਕ ਸੋਮੇ ਮੁਤਾਬਿਕ ਕੌੜਾ ਮੱਲ ਨੇ ਸ਼ਾਹ ਨਿਵਾਜ਼ ਦਾ ਵੱਢਿਆ ਹੋਇਆ ਸਿਰ ਮੀਰ ਮੰਨੂ ਨੂੰ ਭੇਜ ਦਿੱਤਾ ਸੀ)।

ਇਹ ਜੰਗ ਜਿੱਤਣ ਕਰ ਕੇ ਮੀਰ ਮੰਨੂ ਨੇ ਦੀਵਾਨ ਕੌੜਾ ਮੱਲ ਨੂੰ 'ਮਹਾਰਾਜ ਬਹਾਦਰ' ਦਾ ਖ਼ਿਤਾਬ ਦਿਤਾ ਅਤੇ ਨਾਲ ਹੀ ਉਸ ਨੂੰ ਮੁਲਤਾਨ ਦਾ ਗਵਰਨਰ ਵੀ ਬਣਾ ਦਿਤਾ। ਇਸ ਦੇ ਨਾਲ ਹੀ ਮੀਰ ਮੰਨੂ ਨੇ ਸਿੱਖਾਂ ਨਾਲ ਸਮਝੌਤਾ ਵੀ ਕਰ ਲਿਆ ਅਤੇ ਉਨ੍ਹਾਂ ਨੂੰ ਜਾਗੀਰ ਦੀ ਪੇਸ਼ਕਸ਼ ਕੀਤੀ ਜਿਹੜੀ ਕਿ ਉਨ੍ਹਾਂ (ਸਿੱਖਾਂ) ਨੇ ਕੌੜਾ ਮੱਲ ਦੇ ਜ਼ੋਰ ਦੇਣ 'ਤੇ ਮਨਜ਼ੂਰ ਕਰ ਲਈ। ਇਸ ਵਾਰ ਇਹ ਜਾਗੀਰ ਚੂਨੀਆਂ ਅਤੇ ਝਬਾਲ ਪਰਗਨਿਆਂ ਦੀ ਸੀ। (ਮਿਸਕੀਨ, ਸਫ਼ਾ, 59-62, ਖ਼ੁਸ਼ਵਕਤ ਰਾਏ, ਸਫ਼ਾ 84-88, ਅਲੀਉੱਦੀਨ, ਸਫ਼ਾ 109 ਬੀ ਤੋਂ 110 ਏ, *ਤਾਰੀਖ਼ੇ ਅਹਿਮਦ ਸ਼ਾਹੀ*, ਸਫ਼ਾ 67-68)।

ਦੀਵਾਨ ਕੌੜਾ ਮੱਲ ਨੇ ਦਰਬਾਰ ਸਾਹਿਬ ਦੀ ਮੁੜ ਉਸਾਰੀ ਵਾਸਤੇ ਯਾਰ੍ਹਾਂ ਹਜ਼ਾਰ ਰੁਪੈ ਦਿੱਤੇ ਅਤੇ ਗੁਰਦੁਆਰਾ ਬਾਲ ਲੀਲ੍ਹਾ (ਨਾਨਕਾਣਾ ਸਾਹਿਬ) ਦੀ ਈਮਾਰਤ ਦੀ ਉਸਾਰੀ ਵੀ ਕਰਵਾਈ।

## ਅਹਿਮਦ ਸ਼ਾਹ ਦੁੱਰਾਨੀ ਦਾ ਦੂਜਾ ਹਮਲਾ (ਨਵੰਬਰ 1749)

ਅਪਰੈਲ 1748 ਦਾ ਹਾਰਿਆ ਅਹਿਮਦ ਸ਼ਾਹ ਇਕ ਵਾਰ ਫੇਰ ਹੱਥ ਅਜ਼ਮਾਉਣਾ ਚਾਹੁੰਦਾ ਸੀ। ਇਸ ਕਰ ਕੇ ਨਵੰਬਰ 1749 ਵਿਚ ਉਸ ਨੇ ਫੇਰ ਪੰਜਾਬ 'ਤੇ ਹਮਲਾ ਕਰ ਦਿਤਾ। ਉਹ ਆਪਣੀ ਪਹਿਲੀ ਹਾਰ ਦਾ ਬਦਲਾ ਲੈਣ ਵਾਸਤੇ ਇਸ ਵਾਰ ਵਧੇਰੇ ਫ਼ੌਜ ਲੈ ਕੇ ਆਇਆ ਸੀ। ਦਸੰਬਰ 1749 ਵਿਚ ਅਹਿਮਦ ਸ਼ਾਹ ਨੇ ਸਿੰਧ ਦਰਿਆ ਪਾਰ ਕੀਤਾ। ਮੀਰ ਮੰਨੂ ਨੇ ਅਹਿਮਦ ਸ਼ਾਹ ਦਾ ਟਾਕਰਾ ਕਰਨ ਵਾਸਤੇ ਦਿੱਲੀ ਦਰਬਾਰ ਤੋਂ ਮਦਦ ਮੰਗੀ ਪਰ ਦਿੱਲੀ ਦਾ ਵਜ਼ੀਰ (ਪ੍ਰਾਈਮ ਮਨਿਸਟਰ) ਸਫ਼ਦਰ ਜੰਗ ਉਸ ਨਾਲ ਖਾਰ ਖਾਂਦਾ ਸੀ ਤੇ

ਉਸ ਦਾ ਨੁਕਸਾਨ ਕਰਨਾ ਚਾਹੁੰਦਾ ਸੀ, ਇਸ ਕਰ ਕੇ ਉਸ ਨੇ ਕੋਈ ਮਦਦ ਨਾ ਕੀਤੀ। ਇਸ ਮਜਬੂਰੀ ਕਾਰਨ ਮੀਰ ਮੰਨੂ ਨੇ ਸੋਧਰੇ ਦੇ ਮੈਦਾਨ ਵਿਚ ਥੋੜ੍ਹਾ ਚਿਰ ਮੁਕਾਬਲਾ ਤਾਂ ਕੀਤਾ ਪਰ ਛੇਤੀ ਹੀ ਹਥਿਆਰ ਸੁੱਟ ਦਿੱਤੇ। ਮੀਰ ਮੰਨੂ ਨੇ ਦਿੱਲੀ ਦਰਬਾਰ ਦੀ ਇਜਾਜ਼ਤ ਨਾਲ 'ਚਾਰ ਮਹਲ' (ਸਿਆਲਕੋਟ, ਗੁਜਰਾਤ, ਪਸਰੂਰ ਤੇ ਔਰੰਗਾਬਾਦ ਪਰਗਨੇ) ਦਾ 14 ਲੱਖ ਸਾਲਾਨਾ ਮਾਲੀਆ ਅਹਿਮਦ ਸ਼ਾਹ ਨੂੰ ਦੇਣਾ ਮਨਜ਼ੂਰ ਕਰ ਲਿਆ। (ਮਿਸਕੀਨ, ਸਫ਼ਾ 53, *ਤਾਰੀਖ਼ੇ ਅਹਿਮਦ ਸ਼ਾਹੀ*, ਸਫ਼ਾ 46-48, *ਮਆਸਰੁਲ ਉਮਰਾ*, ਜਿਲਦ ਪਹਿਲੀ, ਸਫ਼ਾ 360, ਅਲਾਉੱਦੀਨ, ਸਫ਼ਾ 111 ਏ, ਐਲੀਅਟ, ਜਿਲਦ 8, ਸਫ਼ਾ 114-15)।

### ਲਾਹੌਰ 'ਤੇ ਸਿੱਖਾਂ ਦਾ ਹਮਲਾ (1750)

1733 ਦੀ ਜਗੀਰ ਵਾਂਗ ਇਸ ਵਾਰ ਵੀ ਸਿੱਖਾਂ ਨੂੰ ਵੀ ਆਪਣੀ ਗ਼ਲਤੀ ਦਾ ਅਹਿਸਾਸ ਬੜੀ ਜਲਦੀ ਹੋ ਗਿਆ। ਉਹ ਇਸ ਨੂੰ ਜ਼ਾਲਮਾਂ (ਮੁਗ਼ਲਾਂ) ਨਾਲ ਭਾਈਵਾਲੀ ਸਮਝਦੇ ਸਨ। ਇਕ ਪਾਸੇ ਸ਼ਰਮ, ਗੁਨਾਹ, ਉਦਾਸੀ ਦਾ ਆਲਮ ਅਤੇ ਦੂਜੇ ਪਾਸੇ ਕਈ ਇਲਾਕਿਆਂ ਵਿਚ ਸਿੱਖ-ਮੁਗ਼ਲ ਝੜਪਾਂ ਨੇ ਸਿੱਖਾਂ ਨੂੰ ਸਰਬੱਤ ਖਾਲਸਾ ਇਕੱਠ ਕਰਨ 'ਤੇ ਮਜਬੂਰ ਕਰ ਦਿੱਤਾ। ਸਰਬੱਤ ਖਾਲਸਾ ਇਕ ਵਾਰ ਫੇਰ ਅਕਾਲ ਤਖ਼ਤ ਸਾਹਿਬ 'ਤੇ ਇਕੱਠਾ ਹੋਇਆ। ਸਰਬੱਤ ਖਾਲਸਾ ਨੇ ਗੁਰਮਤਾ ਕੀਤਾ ਕਿ "ਜ਼ਾਲਮ ਮੁਗ਼ਲਾਂ ਪਾਸੋਂ ਜਗੀਰ ਕਬੂਲ ਕਰਨ ਦੇ ਗੁਨਾਹ ਦਾ ਧੋਣਾ ਧੋਣ ਵਾਸਤੇ ਲਾਹੌਰ 'ਤੇ ਹਮਲਾ ਕੀਤਾ ਜਾਏ।" ਅਕਾਲ ਤਖ਼ਤ ਸਾਹਿਬ 'ਤੇ ਪਾਸ ਕੀਤੇ ਇਸ ਗੁਰਮਤੇ ਨੂੰ ਅਮਲ ਵਿਚ ਲਿਆਉਣ ਵਾਸਤੇ ਦਲ ਖਾਲਸਾ ਦੀਆਂ ਫ਼ੌਜਾਂ ਨੇ ਨਵਾਬ ਕਪੂਰ ਸਿੰਘ ਦੀ ਅਗਵਾਈ ਵਿਚ ਲਾਹੌਰ 'ਤੇ ਹਮਲਾ ਕਰ ਦਿੱਤਾ। ਇਸ ਵੇਲੇ ਮੀਰ ਮੰਨੂ ਜਾਂ ਕਾਇਮ-ਮੁਕਾਮ ਸੂਬੇਦਾਰ ਇੱਜ਼ਤ ਖ਼ਾਨ ਲਾਹੌਰ ਵਿਚ ਨਹੀਂ ਸਨ। ਨਵਾਬ ਕਪੂਰ ਸਿੰਘ ਲਾਹੌਰ ਦੀ ਕੁਤਵਾਲੀ ਵਿਚ ਮੁਗ਼ਲ ਹਾਕਮ ਦੀ ਕੁਰਸੀ 'ਤੇ ਜਾ ਬੈਠੇ ਅਤੇ ਸ਼ਹਿਰ ਦੇ ਅਮੀਰਾਂ ਤੋਂ ਮਾਮਲਾ ਵਸੂਲ ਕੀਤਾ। ਇੱਜ਼ਤ ਖ਼ਾਨ ਦੇ ਸ਼ਹਿਰ 'ਚ ਪੁੱਜਣ ਤੋਂ ਪਹਿਲਾਂ ਹੀ ਸਿੱਖ ਲਾਹੌਰ ਤੋਂ ਚਲੇ ਗਏ। ਇਸ ਹਮਲੇ ਦੌਰਾਨ ਸਿੱਖਾਂ ਫ਼ੌਜਾਂ ਨੇ ਲਾਹੌਰ ਦਾ ਕਾਫ਼ੀ ਹਿੱਸਾ ਸਾੜ ਕੇ ਸੁਆਹ ਕਰ ਦਿੱਤਾ। ਇਸ ਅਗਜ਼ਨੀ ਨੇ ਬਾਹਰੀ ਲਾਹੌਰ ਨੂੰ ਬੁਰੀ ਤਰ੍ਹਾਂ ਤਬਾਹ ਕਰ ਦਿੱਤਾ। ਇਸ ਤਬਾਹੀ ਬਾਰੇ ਇਕ ਤਾਰੀਖ਼ਦਾਨ ਮਿਸਕੀਨ ਨੇ ਲਿਖਿਆ ਸੀ ਕਿ "ਇਕ ਵਾਰ ਦਾ ਛੱਡਿਆ ਤੀਰ ਤੇ ਬੀਤ ਗਿਆ ਵਕਤ ਕਦੇ ਵਾਪਿਸ ਨਹੀਂ ਮੁੜਦਾ। ਸ਼ਹਿਰ ਤਬਾਹ ਹੋ ਚੁੱਕਾ ਸੀ।" ਇਹ ਘਟਨਾ 1749 ਦੇ ਅਖ਼ੀਰ ਜਾਂ 1750 ਦੇ ਸ਼ੁਰੂ ਦੀ ਹੈ। (ਅਲਾਉੱਦੀਨ, ਸਫ਼ਾ 111 ਏ, ਖ਼ੁਸ਼ਵਕਤ ਰਾਏ, ਸਫ਼ਾ 82)।

### ਮੀਰ ਮੰਨੂ ਦੇ ਨਵੇਂ ਜ਼ੁਲਮ

ਸਿੱਖ ਫ਼ੌਜਾਂ ਵਲੋਂ ਲਾਹੌਰ ਦੀ ਲੁਟ-ਮਾਰ ਅਤੇ ਤਬਾਹੀ ਮਗਰੋਂ ਲਾਹੌਰ ਦੇ ਸੂਬੇਦਾਰ ਮੀਰ ਮੰਨੂ ਨੇ ਸਿੱਖਾਂ 'ਤੇ ਆਖ਼ਰਾਂ ਦੀ ਸਖ਼ਤੀ ਸ਼ੁਰੂ ਕਰ ਦਿੱਤੀ। ਉਸ ਨੇ ਜਿਜ਼ਾਰਚੀਆਂ (ਬੰਦੂਕਚੀਆਂ) ਦੀ ਇਕ "ਗਸ਼ਤੀ ਫ਼ੌਜ" ਬਣਾ ਦਿਤੀ ਜਿਸ ਕੋਲ ਵਧੀਆ ਬੰਦੂਕਾਂ ਸਨ

ਤੇ ਇਸ ਦਾ ਮੁਖ ਕੰਮ ਸਿੱਖਾਂ ਦਾ ਸ਼ਿਕਾਰ ਕਰਨਾ ਸੀ। ਮੀਰ ਮੰਨੂ ਨੇ ਸਿੱਖਾਂ ਦੇ ਸਿਰਾਂ ਦੇ ਈਨਾਮ ਰੱਖਣ ਦਾ ਐਲਾਨ ਕਰ ਦਿੱਤਾ। ਸ਼ਾਹੀ ਫ਼ੁਰਮਾਨ ਮੁਤਾਬਿਕ ਇਕ ਸਿੱਖ ਦਾ ਸਿਰ ਲਿਆਉਣ ਵਾਲੇ ਨੂੰ 10 ਰੁਪਏ ਮਿਲਣੇ ਸਨ। ਇੰਵ ਹੀ ਕਿਸੇ ਸਿੱਖ ਨਾਲ ਲੜਾਈ ਵਿਚ ਘੋੜਾ ਮਰਵਾ ਲੈਣ ਵਾਲੇ ਨੂੰ ਸ਼ਾਹੀ ਅਸਤਬਲ ਵਿਚੋਂ ਨਵਾਂ ਘੋੜਾ ਮਿਲਣਾ ਸੀ। ਸਿੱਖ ਨੂੰ ਪਨਾਹ ਦੇਣਾ ਇਕ ਜੁਰਮ ਬਣਾ ਦਿਤਾ ਗਿਆ। ਇਸ ਸ਼ਾਹੀ ਐਲਾਨ ਮਗਰੋਂ ਹਜ਼ਾਰਾਂ ਸਿੱਖ ਗ੍ਰਿਫ਼ਤਾਰ ਕਰ ਕੇ ਸ਼ਹੀਦ ਕੀਤੇ ਗਏ। ਮਿਸਕਿਨ ਮੁਤਾਬਿਕ ਮੁਗ਼ਲ ਫ਼ੌਜੀ ਇਕ ਸਿੱਖ ਦੇ ਸਿਰ ਦੀ ਭਾਲ ਵਿਚ 60-65 ਕਿਲੋਮੀਟਰ ਤਕ ਮਾਰ ਮਾਰਦੇ ਹੁੰਦੇ ਸਨ। ਇਹ ਵੇਲਾ ਸਿੱਖਾਂ ਵਾਸਤੇ ਬੜਾ ਔਖਾ ਸਮਾਂ ਸੀ। ਇਸ ਸਮੇਂ ਵਿਚ ਬਹੁਤ ਸਾਰੇ ਸਿੱਖਾਂ ਨੇ ਸ਼ਹੀਦੀਆਂ ਪਾਈਆਂ।

ਜ਼ੁਲਮ ਦਾ ਇਹ ਦੌਰ ਤਕਰੀਬਨ 6 ਮਹੀਨੇ ਚਲਦਾ ਰਿਹਾ। ਇਸ ਵਾਰ ਮੀਰ ਮੰਨੂ ਨੇ ਇਹ ਐਲਾਨ ਵੀ ਕੀਤਾ ਕਿ ਸਿੱਖ ਨੂੰ ਪਨਾਹ ਦੇਣ ਜਾਂ ਉਸ ਬਾਰੇ ਜਾਣਕਾਰੀ ਲੁਕਾਉਣ ਵਾਲਾ ਵੀ ਮੁਜਰਿਮ ਗਿਣਿਆ ਜਾਏਗਾ। ਉਸ ਨੇ ਮੋਮਿਨ ਖ਼ਾਨ ਨੂੰ ਸਿੱਖਾਂ ਦੇ ਕਤਲੇਆਮ ਵਾਸਤੇ ਖ਼ਾਸ ਤੌਰ ’ਤੇ ਤਾਈਨਾਤ ਕੀਤਾ। ਮੋਮਿਨ ਖ਼ਾਨ ਨੂੰ ਇਕ ਚੰਗੀ ਵੱਡੀ ਫ਼ੌਜ, ਅਸਲਾ ਅਤੇ ਚੰਗੀ ਰਕਮ ਵੀ ਮੁਹੱਈਆ ਕੀਤੀ ਗਈ। ਇਸ ’ਤੇ ਸਿੱਖਾਂ ਨੂੰ ਇਕ ਵਾਰ ਫੇਰ ਘਰ-ਘਾਟ ਛਡਣੇ ਪਏ। 3 ਅਕਤੂਬਰ 1751 ਦੇ ਦਿਨ ਮੀਰ ਮੰਨੂ ਨੇ ਮੋਮਿਨ ਖ਼ਾਨ ਨੂੰ ਖ਼ਾਸ ਤੌਰ ’ਤੇ ਸਿੱਖਾਂ ਖ਼ਿਲਾਫ਼ ਮੁਹਿੰਮ ਦਾ ਚਾਰਜ ਦੇ ਦਿਤਾ। ਇੰਵ ਹੀ ਏਮਨਾਬਾਦ ਦੇ ਫ਼ੌਜਦਾਰ ਅਮਾਨੁੱਲਾ ਖ਼ਾਨ ਨੂੰ ਵੀ ਇਸੇ ਮੁਹਿੰਮ ’ਤੇ ਲਾ ਦਿਤਾ ਗਿਆ। ਹੁਣ ਮੁਈਨ ਨੇ ਆਪਣੇ ਫ਼ੌਜੀ ਪਿੰਡਾਂ ਵਿਚ ਵੀ ਭੇਜ ਦਿਤੇ ਜਿਨ੍ਹਾਂ ਦਾ ਕੰਮ ਸਿੱਖਾਂ ਦੀ ਭਾਲ ਕਰਨਾ ਸੀ। ਉਨ੍ਹਾਂ ਨੂੰ ਜੋ ਬੰਦਾ ਵੀ ਸਿੱਖ ਵਰਗਾ ਜਾਪਦਾ ਸੀ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਜਾਂਦਾ ਸੀ। ਇਸ ਵਾਰ ਦੀਵਾਨ ਕੌੜਾ ਮਲ ਵੀ ਕੁਝ ਨਾ ਕਰ ਸਕਿਆ। (ਖ਼ੁਸ਼ਵਕਤ ਰਾਏ, ਸਫ਼ਾ 79, ਮਿਸਕੀਨ, ਸਫ਼ਾ 80-82, ਅਲੀਉੱਦੀਨ, ਸਫ਼ਾ 111 ਏ)।

## ਅਹਿਮਦ ਸ਼ਾਹ ਦੁੱਰਾਨੀ ਦਾ ਤੀਜਾ ਹਮਲਾ (1751-52)

ਦਸੰਬਰ 1751 ਵਿਚ ਅਹਿਮਦ ਸ਼ਾਹ ਦੁੱਰਾਨੀ ਨੇ ਫੇਰ ਪੰਜਾਬ 'ਤੇ ਹਮਲਾ ਕਰ ਦਿੱਤਾ। ਪਹਿਲਾਂ ਉਸ ਨੇ ਮੀਰ ਮੰਨੂ ਨੂੰ ‘ਚਹਾਰ/ਚਾਰ ਮਹਲ’ ਦਾ ਮਾਮਲਾ ਅਦਾ ਕਰਨ ਵਾਸਤੇ ਪੈਗ਼ਾਮ ਭੇਜਿਆ। ਮੰਨੂ ਨੇ ਹੁਣ ਫਿਰ ਦਿੱਲੀ ਦਰਬਾਰ ਤੋਂ ਮਦਦ ਮੰਗੀ ਪਰ ਉਨ੍ਹਾਂ ਮੰਨੂ ਦੀ ਅਰਜ਼ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ। ਜਦ ਅਹਿਮਦ ਸ਼ਾਹ ਦਾ ਏਲਚੀ ਹਰੂਨ ਖ਼ਾਨ ਮੀਰ ਮੰਨੂ ਕੋਲੋਂ ਰਕਮ ਲੈਣ ਆਇਆ ਤਾਂ ਮੰਨੂ ਨੇ ਬਹਾਨਾ ਲਾਇਆ ਕਿ ਗੜਬੜ ਕਾਰਨ ਮਾਲੀਆ ਇਕੱਠਾ ਨਹੀਂ ਹੋ ਸਕਿਆ। ਇਸ ਦੇ ਨਾਲ ਹੀ ਮੰਨੂ ਨੇ ਦੀਵਾਨ ਕੌੜਾ ਮੱਲ ਨੂੰ ਮੁਲਤਾਨ ਤੋਂ ਬੁਲਾ ਲਿਆ। ਉਧਰ ਅਹਿਮਦ ਸ਼ਾਹ ਨੇ ਦੋਬਾਰਾ ਇਕ ਹੋਰ ਏਲਚੀ ਸੁਖਜੀਵਨ ਮੱਲ ਨੂੰ ਮੀਰ ਮੰਨੂ ਵੱਲ ਭੇਜਿਆ। ਹੁਣ ਮੀਰ ਮੰਨੂ ਨੇ ਉਸ ਨੂੰ 9 ਲੱਖ ਰੁਪੈ ਦੇ ਦਿਤੇ ਤੇ ਬਾਕੀ ਭੇਜਣ ਦਾ ਵਾਅਦਾ ਕੀਤਾ। ਅਹਿਮਦ ਸ਼ਾਹ ਨੇ ਇਹ ਰਕਮ ਲੈ ਲਈ ਪਰ ਲਾਹੌਰ ਵੱਲ ਨੂੰ ਵਧਦਾ ਗਿਆ। ਇਸ ’ਤੇ ਮੀਰ ਮੰਨੂ ਨੇ ਸਿੱਖਾਂ ਤੋਂ ਦੋਬਾਰਾ ਮਦਦ ਮੰਗੀ

ਅਤੇ ਉਨ੍ਹਾਂ ਨੂੰ ਹੁਣ ਕਠੂਆ, ਬਸੋਹਲੀ ਅਤੇ ਦੂਨ ਵੈਲੀ ਦੇ ਪਰਗਣਿਆਂ ਦੀ ਪੇਸ਼ਕਸ਼ ਕੀਤੀ। ਇਸ ਦੇ ਨਾਲ ਹੀ ਮੰਨੂ ਨੇ ਆਪਣਾ ਟੱਬਰ ਅਤੇ ਨਿਜੀ ਖ਼ਜ਼ਾਨਾ ਜੰਮੂ ਵਿਚ ਉੱਥੋਂ ਦੇ ਰਾਜੇ ਰਣਜੀਤ ਦੇਵ ਦੀ ਹਿਫ਼ਾਜ਼ਤ ਵਿਚ ਭੇਜ ਦਿੱਤੇ। ਮੀਰ ਮੰਨੂ ਆਪ 50 ਹਜ਼ਾਰ ਫ਼ੌਜ ਅਤੇ 400 ਤੋਪਾਂ ਲੈ ਕੇ ਲਾਹੌਰ ਤੋਂ 36 ਕਿਲੋਮੀਟਰ ਦੂਰ ਗੁਜਰਾਤ ਦੇ ਮੈਦਾਨ ਵਿਚ ਆ ਡਟਿਆ। ਅਹਿਮਦ ਸ਼ਾਹ ਨੇ 1748 ਵਾਂਗ ਇਸ ਵਾਰ ਵੀ ਚਾਲਾਕੀ ਵਰਤੀ। ਉਸ ਨੇ ਇਸ ਪਾਸੇ ਆਉਣ ਦੀ ਬਜਾਇ ਲਾਹੌਰ ਕੋਲ ਰਾਵੀ ਪਾਰ ਕੀਤੀ ਅਤੇ ਸ਼ਾਲੀਮਾਰ ਬਾਗ਼ ਵਿਚ ਆ ਡੇਰੇ ਲਾਏ। ਜਦ ਇਸ ਦੀ ਖ਼ਬਰ ਮੀਰ ਮੰਨੂ ਨੂੰ ਮਿਲੀ ਤਾਂ ਉਹ ਵਾਹੋ-ਦਾਹੀ ਲਾਹੌਰ ਵੱਲ ਨੂੰ ਦੌੜਿਆ। ਅਹਿਮਦ ਸ਼ਾਹ ਨੇ ਲਾਹੌਰ ਨੂੰ ਚਾਰ ਮਹੀਨੇ ਘੇਰਾ ਪਾਈ ਰੱਖਿਆ। ਉਸ ਨੇ ਲਾਹੌਰ ਦੇ ਆਲੇ-ਦੁਆਲੇ ਦੇ ਸਾਰੇ ਇਲਾਕੇ ਵਿਚ ਖ਼ੂਬ ਲੁੱਟ ਮਚਾਈ। ਹਾਲਤ ਇਹੋ ਜਿਹੀ ਹੋ ਗਈ ਕਿ ਲੋਕ ਕੰਗਾਲ ਹੋ ਗਏ। ਉਨ੍ਹਾਂ ਕੋਲ ਬਸ ਖਾਣ ਜੋਗਾ ਅਨਾਜ ਹੀ ਬਚਿਆ ਸੀ। ਇਸੇ ਕਰ ਕੇ ਇਨ੍ਹਾਂ ਦਿਨਾਂ ਵਿਚ "ਖਾਧਾ ਪੀਤਾ ਲਾਹੇ ਦਾ, ਬਾਕੀ ਅਹਿਮਦ ਸ਼ਾਹੇ ਦਾ" ਵਾਲੀ ਅਖਾਉਤ ਮਸ਼ਹੂਰ ਹੋ ਗਈ ਸੀ। (ਮਿਸਕੀਨ, ਸਫ਼ਾ 75)।

ਅਖ਼ੀਰ 5 ਮਾਰਚ 1752 ਦੇ ਦਿਨ ਮਹਿਮੂਦ ਬੂਟੀ ਪਿੰਡ ਵਿਚ ਅਫ਼ਗਾਨਾਂ ਅਤੇ ਮੁਗ਼ਲਾਂ ਵਿਚਕਾਰ ਹੋਈ ਲੜਾਈ ਸ਼ੁਰੂ ਹੋ ਗਈ। ਇਸ ਲੜਾਈ ਵਿਚ ਗੋਲੀ ਲੱਗਣ ਕਾਰਨ ਦੀਵਾਨ ਕੌੜਾ ਮਲ ਮਾਰਿਆ ਗਿਆ। ਬਹੁਤੇ ਤਾਰੀਖ਼ਦਾਨ ਇਸ ਗਲ ਬਾਰੇ ਇਕ-ਰਾਏ ਹਨ ਕਿ ਦੀਵਾਨ ਦੇ ਮਾਰੇ ਜਾਣ ਪਿੱਛੇ ਜਲੰਧਰ ਦੇ ਹਾਕਮ ਅਦੀਨਾ ਬੇਗ ਅਤੇ ਬਜ਼ੀਦ ਖ਼ਾਨ ਦੀ ਸਾਜ਼ਿਸ਼ ਸੀ। (ਮਿਸਕੀਨ, ਸਫ਼ਾ 76, ਅਲੀਉੱਦੀਨ, ਸਫ਼ਾ 111 ਬੀ, ਖ਼ੁਸ਼ਵਕਤ ਰਾਏ, ਸਫ਼ਾ 85-86, ਤਾਰੀਖ਼ੇ ਅਹਿਮਦ ਸ਼ਾਹੀ, ਸਫ਼ਾ 91)।

ਦੀਵਾਨ ਕੌੜਾ ਮਲ ਦੀ ਮੌਤ ਪਿੱਛੋਂ ਮੀਰ ਮੰਨੂ ਨੇ ਅਹਿਮਦ ਸ਼ਾਹ ਦੁੱਰਾਨੀ ਅੱਗੇ ਹਥਿਆਰ ਸੁੱਟ ਦਿੱਤੇ। ਉਹ ਬਹੁਤ ਸਾਰੇ ਰੁਪੈ, ਕਪੜੇ ਤੇ ਘੋੜੇ ਲੈ ਕੇ ਪੇਸ਼ ਹੋ ਗਿਆ। ਅਹਿਮਦ ਸ਼ਾਹ ਦੇ ਜਰਨੈਲ ਜਹਾਨ ਖ਼ਾਨ ਅਤੇ ਸ਼ਾਹ ਵਲੀ ਖ਼ਾਨ ਉਸ ਨੂੰ ਅਹਿਮਦ ਸ਼ਾਹ ਕੋਲ ਪੇਸ਼ ਕਰਨ ਵਾਸਤੇ ਲੈ ਕੇ ਗਏ। ਇਕ ਸੋਮੇ ਮੁਤਾਬਿਕ ਇਸ ਮੌਕੇ 'ਤੇ ਅਹਿਮਦ ਸ਼ਾਹ ਨੇ ਮੀਰ ਮੰਨੂ ਨੂੰ ਪੁੱਛਿਆ ਕਿ ਤੇਰੇ ਨਾਲ ਕੀ ਸਲੂਕ ਕੀਤਾ ਜਾਵੇ ਤਾਂ ਮੰਨੂ ਨੇ ਜਵਾਬ ਦਿੱਤਾ: "ਜੇ ਤੂੰ ਦੁਕਾਨਦਾਰ ਹੈਂ ਤਾਂ ਮੈਨੂੰ ਵੇਚ ਲੈ, ਜੇ ਤੂੰ ਕਸਾਈ ਏਂ ਤਾਂ ਮੈਨੂੰ ਕਤਲ ਕਰ ਦੇਹ, ਜੇ ਤੂੰ ਰਾਜਾ ਏਂ ਤਾਂ ਮੇਰੇ 'ਤੇ ਮਿਹਰ ਕਰ ਅਤੇ ਮੈਨੂੰ ਮੁਆਫ਼ ਕਰ ਦੇ।" ਮੀਰ ਮੰਨੂ ਦਾ ਜਵਾਬ ਸੁਣ ਕੇ ਅਹਿਮਦ ਸ਼ਾਹ ਨੇ ਨਾ ਸਿਰਫ਼ ਮੀਰ ਮੰਨੂ ਨੂੰ ਮੁਆਫ਼ ਹੀ ਕੀਤਾ ਬਲਕਿ ਉਸ ਨੂੰ ਆਪਣੀ ਤਰਫ਼ੋਂ ਲਾਹੌਰ ਦਾ ਸੂਬੇਦਾਰ ਵੀ ਬਣਾ ਦਿੱਤਾ। ਇਸ ਦੇ ਨਾਲ ਹੀ 13 ਅਪਰੈਲ 1752 ਦੇ ਦਿਨ ਅਹਿਮਦ ਸ਼ਾਹ ਨੇ ਲਾਹੌਰ ਅਤੇ ਮੁਲਤਾਨ ਸੂਬਿਆਂ ਨੂੰ ਦਿੱਲੀ ਤੋਂ ਪੱਕੇ ਤੌਰ 'ਤੇ ਖੋਹ ਕੇ ਕਾਬਲ ਦੀ ਹਕੂਮਤ ਵਿਚ ਹੀ ਸ਼ਾਮਿਲ ਕਰ ਲਿਆ।

ਜਿਸ ਵੇਲੇ ਅਹਿਮਦ ਸ਼ਾਹ ਅਤੇ ਮੀਰ ਮੰਨੂ ਲੜਾਈ ਕਰ ਰਹੇ ਸਨ ਤਾਂ (ਦਸੰਬਰ 1751 ਵਿਚ) ਸਿੱਖਾਂ ਨੇ ਮੌਕੇ ਦਾ ਫ਼ਾਇਦਾ ਉਠਾਉਣ ਵਾਸਤੇ ਸਾਹਰਿੰਦ ਦੇ ਆਲੇ ਦੁਆਲੇ ਦੇ ਇਲਾਕੇ ਵਿਚ ਹਮਲੇ ਕਰ ਕੇ ਲੁੱਟ ਮਾਰ ਕੀਤੀ ਸੀ। ਇਸ ਮਗਰੋਂ ਉਹ ਜੀਂਦ ਵੱਲ ਚਲੇ

ਗਏ। ਜਦ ਹਿਸਾਰ ਅਤੇ ਸੋਨੀਪਤ ਦੇ ਸੂਬੇਦਾਰ ਕਾਮਗਾਰ ਖ਼ਾਨ ਬਲੋਚ ਨੂੰ ਸਿੱਖਾਂ ਦੀ ਆਮਦ ਦਾ ਪਤਾ ਲੱਗਾ ਤਾਂ ਉਹ ਚੰਗੀ ਤਕੜੀ ਫ਼ੌਜ ਲੈ ਕੇ ਉੱਥੇ ਪਹੁੰਚ ਗਿਆ ਅਤੇ ਸਿੱਖਾਂ 'ਤੇ ਹਮਲਾ ਕਰ ਦਿਤਾ। ਭਾਵੇਂ ਸਿੱਖ ਬਹਾਦਰੀ ਨਾਲ ਲੜੇ ਪਰ ਥੋੜ੍ਹੀ ਗਿਣਤੀ ਹੋਣ ਕਾਰਨ ਉੱਥੋਂ ਨਿਕਲ ਕੇ ਹਿਸਾਰ ਵੱਲ ਨਿਕਲ ਗਏ ਤੇ ਫਿਰ ਕੀਰਤਪੁਰ-ਅਨੰਦਪੁਰ ਵੱਲ ਕੂਚ ਕਰ ਗਏ।

## ਮੀਰ ਮੰਨੂ ਦੇ ਜ਼ੁਲਮਾਂ ਦਾ ਆਖ਼ਰੀ ਦੌਰ (ਮਾਰਚ 1752 ਤੋਂ ਅਕਤੂਬਰ 1753)

ਅਹਿਮਦ ਸ਼ਾਹ ਕੋਲੋਂ ਸੂਬੇਦਾਰੀ ਹਾਸਿਲ ਕਰਨ ਮਗਰੋਂ ਮੀਰ ਮੰਨੂ ਨੇ ਇਕ ਵਾਰ ਫੇਰ ਸਿੱਖਾਂ 'ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ। 8 ਅਪਰੈਲ 1752 ਦੇ ਦਿਨ (ਵਿਸਾਖ ਦੀ ਪਹਿਲੀ ਨੂੰ) ਸਿੱਖ ਗੁਰੂ ਦਾ ਚੱਕ ਇਕੱਠੇ ਹੋਏ। ਸਿੱਖ ਸੋਚਦੇ ਸਨ ਕਿ ਮੀਰ ਮੰਨੂ ਅਹਿਮਦ ਸ਼ਾਹ ਨਾਲ ਉਲਝਿਆ ਹੋਣ ਕਰ ਕੇ ਸਿੱਖਾਂ 'ਤੇ ਹਮਲਾ ਨਹੀਂ ਕਰੇਗਾ ਪਰ ਉਨ੍ਹਾਂ ਦਾ ਕਿਆਸ ਗ਼ਲਤ ਨਿਕਲਿਆ। ਮੀਰ ਮੰਨੂ ਨੇ ਅਦੀਨਾ ਬੇਗ ਅਤੇ ਸਾਦਿਕ ਬੇਗ ਨੂੰ ਸਿੱਖਾਂ 'ਤੇ ਹਮਲਾ ਕਰਨ ਵਾਸਤੇ ਭੇਜ ਦਿੱਤਾ। ਕਿਉਂਕਿ ਸਿੱਖ ਹਮਲੇ ਬਾਰੇ ਅਵੇਸਲੇ ਸਨ ਇਸ ਕਰ ਕੇ ਬਹੁਤ ਸਾਰੇ ਸਿੱਖ ਮਾਰੇ ਗਏ। ਮਾਰੇ ਜਾਣ ਵਾਲਿਆਂ ਵਿਚ ਬੀਬੀਆਂ ਤੇ ਬੱਚੇ ਵਧੇਰੇ ਸਨ।

ਗੁਰੂ ਦਾ ਚੱਕ 'ਤੇ ਹਮਲੇ ਮਗਰੋਂ ਮੰਨੂ ਨੇ ਆਪਣੇ ਫ਼ੌਜਦਾਰ ਮੋਮਿਨ ਖ਼ਾਨ ਨੂੰ ਲੱਖੀ ਜੰਗਲ ਵੱਲ ਭੇਜਿਆ ਤਾਂ ਜੋ ਸਿੱਖਾਂ ਨੂੰ ਉਨ੍ਹਾਂ ਦੀ ਪਨਾਹਗਾਹ ਵਿਚ ਹੀ ਖ਼ਤਮ ਕਰ ਦਿਤਾ ਜਾਵੇ। ਪਰ ਇਸ ਵਾਰ ਮੰਨੂ ਨੂੰ ਕਾਮਯਾਬੀ ਨਾ ਮਿਲੀ। ਇਹ ਇਲਾਕਾ ਸਿੱਖਾਂ ਦਾ ਆਪਣਾ ਇਲਾਕਾ ਸੀ ਅਤੇ ਮੁਕਾਮੀ ਲੋਕ ਵੀ ਸਿੱਖ ਫ਼ੌਜਾਂ ਨਾਲ ਹਮਦਰਦੀ ਰਖਦੇ ਸਨ। ਕਿਸੇ ਨੇ ਵੀ ਮੁਗ਼ਲਾਂ ਨੂੰ ਮਿਲਵਰਤਣ ਨਾ ਕੀਤਾ। ਇਸ ਕਰ ਕੇ ਇਸ ਐਕਸ਼ਨ ਵਿਚ ਬਹੁਤ ਸਾਰੇ ਮੁਗ਼ਲ ਫ਼ੌਜੀ ਮਾਰੇ ਗਏ ਜਿਸ ਕਰ ਕੇ ਮੀਰ ਮੰਨੂ ਨੇ ਉਨ੍ਹਾਂ ਨੂੰ ਵਾਪਿਸ ਬੁਲਾ ਲਿਆ।

ਕੁਝ ਚਿਰ ਮਗਰੋਂ ਮੰਨੂ ਨੂੰ ਪਤਾ ਲੱਗਾ ਕਿ ਸਿੱਖ ਸਤਲੁਜ ਦੇ ਨੇੜੇ ਬੇਟ ਦੇ ਇਲਾਕੇ ਵਿਚ ਪਨਾਹ ਲੈ ਰਹੇ ਹਨ। ਉਸ ਨੇ ਹੁਸੈਨ ਖ਼ਾਨ ਨੂੰ ਫ਼ੌਜ ਦੇ ਕੇ ਸਿੱਖਾਂ 'ਤੇ ਹਮਲਾ ਕਰਨ ਵਾਸਤੇ ਭੇਜਿਆ। ਕੋਟ ਬੁੱਢਾ ਪਿੰਡ ਕੋਲ ਸਿੱਖਾਂ ਅਤੇ ਹੁਸੈਨ ਖ਼ਾਨ ਦੀ ਫ਼ੌਜ ਵਿਚ ਟੱਕਰ ਹੋ ਗਈ। ਇਸ ਮੌਕੇ 'ਤੇ ਸਿੱਖਾਂ ਦਾ ਬੜਾ ਨੁਕਸਾਨ ਹੋਇਆ।

ਇਸ ਕਾਮਯਾਬੀ ਮਗਰੋਂ ਮੰਨੂ ਨੇ ਬਟਾਲਾ ਦੇ ਸੱਯਦ ਜ਼ਮੀਨ-ਉਦ-ਦੀਨ ਅਤੇ ਬਖ਼ਸ਼ੀ ਗ਼ਾਜ਼ੀ ਬੇਗ਼ ਖ਼ਾਨ ਨੂੰ ਸਿੱਖਾਂ ਦਾ ਪਿੱਛਾ ਕਰਨ ਵਾਸਤੇ ਭੇਜਿਆ। ਸਿੱਖ ਇਸ ਫ਼ੌਜ ਦੀ ਮਾਰ ਨਾ ਝੱਲ ਸਕੇ ਅਤੇ ਭੱਜ ਕੇ ਗੁਰੂ ਦਾ ਚੱਕ ਵਿਚ ਰਾਮ ਰੌਣੀ ਵਿਚ ਜਾ ਵੜੇ। ਮੁਗ਼ਲ ਫ਼ੌਜ ਨੇ ਉਨ੍ਹਾਂ ਦਾ ਪਿੱਛਾ ਕੀਤਾ ਅਤੇ ਰਾਮ ਰੌਣੀ ਨੂੰ ਘੇਰਾ ਪਾ ਲਿਆ। ਇਹ ਘੇਰਾ ਕਈ ਦਿਨ ਪਿਆ ਰਿਹਾ। ਸਿੱਖਾਂ ਨੇ ਢਾਈ ਫ਼ੱਟ ਦੀ (ਗੁਰੀਲਾ) ਲੜਾਈ ਕਰਨੀ ਸ਼ੁਰੂ ਕਰ ਦਿਤੀ। ਪਰ ਉਨ੍ਹਾਂ ਦੀ ਕੋਈ ਵੱਸ ਨਾ ਚੱਲੀ ਤੇ ਅਖ਼ੀਰ ਸਾਰੇ ਦੇ ਸਾਰੇ 900 ਸਿੱਖ ਮੁਗ਼ਲਾਂ ਨਾਲ ਲੜਦੇ ਸ਼ਹੀਦ ਹੋ ਗਏ। (ਮਿਸਕੀਨ, ਸਫ਼ਾ 81)।

ਇਨ੍ਹਾਂ ਕਾਮਯਾਬੀਆਂ ਮਗਰੋਂ ਮੀਰ ਮੰਨੂ ਹੋਰ ਭੂਤਰ ਗਿਆ। ਹੁਣ ਮੰਨੂ ਨੇ ਸਿਰਫ਼ ਸਿੱਖ ਮਰਦਾਂ ਨੂੰ ਹੀ ਨਹੀਂ ਬਲਕਿ ਉਨ੍ਹਾਂ ਦੇ ਟੱਬਰਾਂ ਦੀ ਗ੍ਰਿਫ਼ਤਾਰੀ ਦੇ ਹੁਕਮ ਵੀ ਜਾਰੀ ਕਰ ਦਿੱਤੇ। ਉਸ ਨੇ ਸਿੱਖਾਂ ਦੇ ਸਿਰਾਂ ਦੇ ਮੁੱਲ ਫੇਰ ਐਲਾਨ ਕਰ ਦਿੱਤੇ। ਇਸ ਦੇ ਨਤੀਜੇ ਵਜੋਂ ਹਰ ਰੋਜ਼ ਦਰਜਨਾਂ ਅਤੇ ਕਈ ਵਾਰ ਸੈਂਕੜਿਆਂ ਦੀ ਗਿਣਤੀ ਵਿਚ ਸਿੱਖ ਗ੍ਰਿਫ਼ਤਾਰ ਕਰ ਕੇ ਲਾਹੌਰ ਲਿਆਂਦੇ ਜਾਂਦੇ ਸਨ ਅਤੇ ਉਨ੍ਹਾਂ ਨੂੰ ਨਖਾਸ ਚੌਕ ਵਿਚ ਸ਼ਹੀਦ ਕਰ ਦਿੱਤਾ ਜਾਂਦਾ ਸੀ। ਇਕ ਵਾਰ ਈਦ ਦੇ ਦਿਨ ਮੰਨੂ ਨੇ 1100 ਸਿੱਖ ਨਖ਼ਾਸ ਚੌਂਕ ਵਿਚ ਸ਼ਹੀਦ ਕੀਤੇ ਸਨ। (ਮੌਲਵੀ ਨੂਰ ਮੁਹੰਮਦ ਚਿਸ਼ਤੀ, *ਤਹਿਕਾਕੇ ਚਿਸ਼ਤੀ*)।

ਅਜਿਹੇ ਦਰਦਨਾਕ ਤੇ ਖ਼ੌਫ਼ਨਾਕ ਤਸੀਹਿਆਂ ਦੇ ਬਾਵਜੂਦ ਕਿਸੇ ਵੀ ਸਿੱਖ ਮਰਦ, ਔਰਤਾਂ ਜਾਂ ਬੱਚੇ ਨੇ ਆਪਣਾ ਧਰਮ ਨਹੀਂ ਛੱਡਿਆ। ਸਿੱਖ ਮਰਦਾਂ ਵਾਂਗ ਸਿੱਖ ਔਰਤਾਂ ਨੇ ਵੀ ਸਾਬਿਤ ਕਰ ਦਿੱਤਾ ਕਿ ਉਹ ਜ਼ੁਲਮ ਦੇ ਅੱਗੇ ਆਪਣਾ ਸਿਰ ਨਹੀਂ ਝੁਕਾਉਣਗੀਆਂ। ਜਿੱਥੇ ਸੱਤ ਸਾਲ ਪਹਿਲਾਂ ਲਾਲਾ ਲਖਪਤ ਰਾਏ ਨੇ ਹਜ਼ਾਰਾਂ ਸਿੱਖਾਂ ਦਾ ਕਤਲੇਆਮ ਕੀਤਾ ਸੀ, ਉੱਥੇ ਮੀਰ ਮੰਨੂ ਨੇ ਬੇਤਹਾਸ਼ਾ ਜ਼ੁਲਮ ਦਾ ਅਖ਼ੀਰ ਲੈ ਆਂਦਾ ਸੀ। ਸਿੱਖ ਕੌਮ ਨੇ ਅਜਿਹਾ ਜ਼ੁਲਮ ਇਸ ਤੋਂ ਪਹਿਲਾਂ ਕਦੇ ਨਹੀਂ ਸੀ ਵੇਖਿਆ। {*ਸਿਰਫ਼ ਜੂਨ ਅਤੇ ਨਵੰਬਰ 1984 ਦੇ ਵਹਿਸ਼ੀਆਣਾ ਕਤਲੇਆਮ ਅਤੇ ਕੇ.ਪੀ.ਐਸ. ਗਿੱਲ - ਬੇਅੰਤ ਸਿੰਹ (1992-95) ਦੇ ਜ਼ੁਲਮਾਂ ਨੇ ਹੀ ਇਸ ਨੂੰ ਮਾਤ ਦਿੱਤੀ ਸੀ*}।

ਮੀਰ ਮੰਨੂ ਦੇ ਜ਼ੁਲਮਾਂ ਦੇ ਬਾਵਜੂਦ ਵੀ ਸਿੱਖ ਚੜ੍ਹਦੀ ਕਲਾ ਵਿਚ ਸਨ। ਉਨ੍ਹਾਂ ਨੂੰ ਕਈ-ਕਈ ਸਾਲਾਂ ਦੀ ਲੰਬੀ ਰਾਤ ਦੇ ਬਾਵਜੂਦ ਚਾਨਣ ਦੀ ਕਿਰਨ ਨਜ਼ਰ ਆਉਂਦੀ ਸੀ। ਉਨ੍ਹਾਂ ਨੂੰ ਯਕੀਨ ਸੀ ਕਿ ਅਕਾਲ ਪੁਰਖ ਉਨ੍ਹਾਂ ਦਾ ਇਮਤਿਹਾਨ ਲੈ ਰਿਹਾ ਹੈ ਤੇ ਉਹ ਇਸ ਇਮਤਿਹਾਨ ਵਿਚੋਂ ਵੀ ਸੁਰਖ਼ਰੂ ਹੋ ਕੇ ਨਿਕਲਣਗੇ। ਇਸ ਕਰ ਕੇ ਜ਼ੁਲਮ, ਤਸੀਹੇ, ਤਸ਼ੱਦਦ, ਕਤਲੇਆਮ ਤੇ ਕੈਦ ਉਨ੍ਹਾਂ ਨੂੰ ਡਰਾ ਨਹੀਂ ਸਨ ਸਕੇ। ਉਹ ਖ਼ੁਦ ਨੂੰ ਜ਼ਰਾ ਵੀ ਕਮਜ਼ੋਰ, ਉਦਾਸ, ਹੀਣੇ, ਨਿੰਮੋਝੂਣੇ, ਬੇਦਿਲ, ਬੇਹਿਸ, ਬੇਬਸ, ਬੇਕਸ ਮਹਿਸੂਸ ਨਹੀਂ ਕਰਦੇ ਸਨ। ਉਨ੍ਹਾਂ ਦੇ ਹੌਂਸਲੇ ਅਠ੍ਹਾਰਵੀਂ ਸਦੀ ਦੇ ਇਸ ਸਿੱਖ-ਤਰਾਨੇ'ਚੋਂ ਪੜ੍ਹੇ ਜਾ ਸਕਦੇ ਹਨ:

*ਮੰਨੂ ਸਾਡੀ ਦਾਤਰੀ*
*ਅਸੀਂ ਮੰਨੂ ਦੇ ਸੋਏ।*
*ਜਿਉਂ ਜਿਉਂ ਸਾਨੂੰ ਵੱਢਦਾ*
*ਅਸੀਂ ਸੌ ਸੌ ਦੂਣੇ ਹੋਏ (ਅਸੀ ਦੂਣ ਸਵਾਏ ਹੋਏ)।*

ਮੁਫ਼ਤੀ ਅਲੀ-ਉਦ-ਦੀਨ *ਇਬਰਤਨਾਮਾ* ਵਿਚ ਲਿਖਦਾ ਹੈ ਕਿ ਮੀਰ ਮੰਨੂ ਨੇ ਸਿੱਖਾਂ ਨੂੰ ਖ਼ਤਮ ਕਰਨ ਵਾਸਤੇ ਪੂਰਾ ਟਿਲ ਲਾਇਆ। ਮੰਨੂ ਰੋਜ਼ ਸੈਂਕੜੇ ਸਿੱਖ ਮਾਰਦਾ ਸੀ ਤੇ ਉਨ੍ਹਾਂ ਦੇ ਸਿਰਾਂ ਤੇ ਲਾਸ਼ਾਂ ਨਾਲ ਖੂਹ ਭਰ ਗਏ ਸਨ। ਮੀਰ ਮੰਨੂ ਨੇ ਸਿਰਫ਼ ਫ਼ੌਜੀ ਸਿੱਖ ਹੀ ਨਹੀਂ ਬਲਕਿ ਕਿਸਾਨ ਤੇ ਛੋਟੇ-ਮੋਟੇ ਵਪਾਰੀ ਵੀ ਗ੍ਰਿਫ਼ਤਾਰ ਕਰ ਕੇ ਮਾਰੇ। ਮੰਨੂ ਨੇ ਬੀਬੀਆਂ ਤੇ ਬੱਚਿਆਂ ਦਾ ਵੀ ਘਾਣ ਕੀਤਾ। ਬੀਬੀਆਂ ਨੂੰ ਜੇਲ੍ਹਾਂ ਵਿਚ ਰੋਜ਼ ਸਵਾ-ਸਵਾ ਮਣ (40 ਕਿਲੋ) ਕਣਕ ਪੀਸਣ ਦਾ ਹੁਕਮ ਸੀ ਤੇ ਇਸ ਬਦਲੇ ਉਨ੍ਹਾਂ ਨੂੰ ਚੱਪਾ (ਚੌਥਾ ਹਿੱਸਾ) ਰੋਟੀ ਮਿਲਦੀ ਸੀ। ਇਨ੍ਹਾਂ ਜੇਲ੍ਹਾਂ ਵਿਚ ਹੀ ਸਿੱਖ ਬੀਬੀਆਂ ਦੇ ਕੋਲੋਂ ਉਨ੍ਹਾਂ ਦੇ ਬੱਚੇ

ਖੋਹ ਕੇ ਤਸੀਹੇ ਦੇ-ਦੇ ਕੇ ਮਾਰੇ ਜਾਂਦੇ ਸਨ ਤੇ ਉਨ੍ਹਾਂ ਦੀਆਂ ਲਾਸ਼ਾਂ ਦੇ ਟੁਕੜਿਆਂ ਦੇ ਹਾਰ ਪਰੋ ਕੇ ਉਨ੍ਹਾਂ ਦੇ ਗਲਾਂ ਵਿਚ ਪਾਏ ਜਾਂਦੇ ਸਨ। ਅਜਿਹਾ ਕਰ ਕੇ ਉਨ੍ਹਾਂ ਨੂੰ ਡਰਾਇਆ ਜਾਂਦਾ ਸੀ ਤਾਂ ਜੋ ਉਹ ਮੁਸਲਮਾਨ ਬਣ ਜਾਣ ਪਰ ਇਕ ਵੀ ਸਿੱਖ ਬੀਬੀ ਨੇ ਆਪਣਾ ਧਰਮ ਨਾ ਛੱਡਿਆ।

ਮੰਨੂ ਦੇ ਇਸ ਜ਼ੁਲਮੀ-ਦੌਰ ਦੌਰਾਨ ਹਜ਼ਾਰਾਂ ਸਿੱਖ ਕਤਲ ਕੀਤੇ ਗਏ। ਇਕ ਅੰਦਾਜ਼ੇ ਮੁਤਾਬਿਕ ਮੀਰ ਮੰਨੂ ਦੇ ਹੁਕਮ ਨਾਲ ਇਕੱਲੇ ਨਖਾਸ ਚੌਕ ਲਾਹੌਰ ਵਿਚ 20 ਤੋਂ 30 ਹਜ਼ਾਰ ਸਿੱਖ ਕਤਲ ਕੀਤੇ ਗਏ ਸਨ। ਜਦੋਂ ਸਿੱਖਾਂ ਦੀ ਗਿਣਤੀ ਘਟ ਗਈ ਤਾਂ ਮੀਰ ਮੰਨੂ ਨੇ ਸਿੱਖਾਂ ਦੇ ਸਿਰਾਂ ਦਾ ਮੁੱਲ 10 ਰੁਪਏ ਤੋਂ 25 ਰੁਪਏ ਕਰ ਦਿੱਤਾ। ਮੰਨੂ ਨੇ ਕਤਲ ਕੀਤੇ ਸਿੱਖਾਂ ਦੇ ਸਿਰਾਂ ਨਾਲ ਮੀਨਾਰ ਉਸਰਵਾਏ।

ਮੀਰ ਮੰਨੂ ਦੇ ਆਪਣੇ ਇਕ ਗ਼ੁਲਾਮ ਮਿਸਕੀਨ ਮੁਤਾਬਿਕ ਮੰਨੂ ਦੇ ਜ਼ੁਲਮਾਂ ਨੇ ਸਿੱਖਾਂ ਨੂੰ ਵਧੇਰੇ ਤਕੜਿਆਂ ਕੀਤਾ। ਉਹ ਜ਼ੁਲਮ ਵਿਚੋਂ ਹੋਰ ਮਜ਼ਬੂਤ ਹੋ ਕੇ ਨਿਕਲੇ। ਸ਼ਹੀਦਾਂ ਦੀ ਰਾਖ ਵਿਚੋਂ ਉਹ ਵਧੇਰੇ ਆਨ ਤੇ ਸ਼ਾਨ ਨਾਲ ਉਭਰੇ। ਮੰਨੂ ਦੇ ਜ਼ੁਲਮਾਂ ਨੇ ਸਿੱਖਾਂ ਵਿਚ ਇਤਹਾਦ ਲਿਆਂਦਾ। ਉਨ੍ਹਾਂ ਦੇ ਇਰਾਦੇ ਵਧੇਰੇ ਬੁਲੰਦ ਹੋਏ। ਅਜਿਹਾ ਜਾਪਦਾ ਸੀ ਕਿ ਸਿੱਖ ਕੌਮ ਇਕ ਵਧੇਰੇ ਬੁਲੰਦ ਹੌਂਸਲੇ ਨਾਲ ਉਭਰੇਗੀ ਅਤੇ ਮੰਨੂ ਦੇ ਜ਼ੁਲਮਾਂ ਦਾ ਹਿਸਾਬ ਜ਼ਰੂਰ ਲਵੇਗੀ।

## ਨਦੌਣ ਦੀ ਲੜਾਈ (ਅਗਸਤ 1752)

ਮੀਰ ਮੰਨੂ ਵੱਲੋਂ ਚਲਾਏ ਗਏ ਜ਼ੁਲਮੀ ਦੌਰ ਦੌਰਾਨ ਸਿੱਖ ਪਹਾੜਾਂ ਅਤੇ ਮਾਰੂਥਲਾਂ ਵੱਲ ਨਿਕਲ ਗਏ ਸਨ। ਬਹੁਤੇ ਪਹਾੜੀ ਹਿੰਦੂ ਰਾਜੇ ਵੀ ਸਿੱਖਾਂ ਦੀ ਮਦਦ ਕਰਨ ਦੀ ਬਜਾਏ ਮੀਰ ਮੰਨੂ ਦਾ ਸਾਥ ਦੇ ਰਹੇ ਸਨ। ਉਨ੍ਹਾਂ ਵਿੱਚੋਂ ਕਈਆਂ ਨੇ ਤਾਂ ਸੈਂਕੜੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਲਾਹੌਰ ਪਹੁੰਚਾ ਕੇ ਈਨਾਮ ਵੀ ਹਾਸਿਲ ਕੀਤੇ ਸਨ ਪਰ ਫਿਰ ਵੀ ਕੁਝ ਪਹਾੜੀ ਰਾਜੇ ਅੰਦਰੋਂ-ਅੰਦਰੀਂ ਸਿੱਖਾਂ ਨਾਲ ਹਮਦਰਦੀ ਰਖਦੇ ਸਨ। ਇਨ੍ਹਾਂ ਵਿਚ ਮੰਡੀ ਅਤੇ ਹਰੀਪੁਰ ਦੇ ਰਾਜੇ ਵੀ ਸਨ (ਇਹ ਦੋਵੇਂ ਰਾਜ ਘਰਾਨੇ ਗੁਰੂ ਨਾਨਕ ਸਾਹਿਬ ਦੇ ਵੇਲੇ ਤੋਂ ਹੀ ਸਿੱਖੀ ਨਾਲ ਜੁੜੇ ਹੋਏ ਸਨ)। ਜੁਲਾਈ 1752 ਦੇ ਅਖ਼ੀਰ ਵਿਚ ਮੀਰ ਮੰਨੂ ਨੇ ਇਨ੍ਹਾਂ ਪਹਾੜੀ ਰਿਆਸਤਾਂ ਤੋਂ ਵਾਧੂ ਮਾਮਲਾ (ਟੈਕਸ) ਮੰਗ ਲਿਆ ਤੇ ਅਦਾ ਨਾ ਕਰਨ 'ਤੇ ਜੁਰਮਾਨਾ ਵੀ ਕਰ ਦਿਤਾ। ਜਦ ਰਾਜਿਆਂ ਨੇ ਏਨੀ ਰਕਮ ਦੇਣ ਤੋਂ ਮਜਬੂਰੀ ਦਿਖਾਈ ਤਾਂ ਮੰਨੂ ਨੇ ਇਨ੍ਹਾਂ ਦੇ ਖ਼ਿਲਾਫ਼ ਫ਼ੌਜ ਭੇਜ ਦਿਤੀ।ਇਸ ਵੇਲੇ ਕੁਝ ਸਿੱਖ ਫ਼ੌਜਾਂ ਅਨੰਦਪੁਰ ਸਾਹਿਬ ਅਤੇ ਇਸ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਸਨ। ਪਹਾੜੀ ਰਾਜਿਆਂ ਨੇ ਇਨ੍ਹਾਂ ਤਕ ਪਹੁੰਚ ਕੀਤੀ। ਜੱਸਾ ਸਿੰਘ ਆਹਲੂਵਾਲੀਆ ਫ਼ੌਜ ਲੈ ਕੇ ਛੇਤੀ ਹੀ ਨਦੌਣ ਪੁੱਜ ਗਿਆ। ਅਗਲੇ ਦੋ ਦਿਨ ਦੀ ਲੜਾਈ ਵਿਚ ਸਿੱਖ ਫ਼ੌਜਾਂ ਨੇ ਮੁਗ਼ਲ ਹਮਲਾਵਰਾਂ ਦੇ ਖ਼ੂਬ ਆਹੂ ਲਾਹੇ। ਸੈਂਕੜੇ ਬੰਦੇ ਮਰਵਾ ਕੇ ਲਾਹੌਰੀ ਫ਼ੌਜ ਮੈਦਾਨ ਛੱਡ ਕੇ ਭੱਜ ਗਈ। ਪਹਾੜੀ ਰਾਜਿਆਂ ਨੇ ਸਿੱਖ ਫ਼ੌਜਾਂ ਦਾ ਸ਼ੁਕਰਾਨਾ ਕੀਤਾ ਅਤੇ ਉਨ੍ਹਾਂ ਨੂੰ ਕੀਮਤੀ ਤੋਹਫ਼ੇ ਦੇ ਕੇ ਵਿਦਾ ਕੀਤਾ। (ਨਦੌਣ ਵਿਚ, 1691 ਵਿਚ ਵੀ, ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ, ਸਿੱਖਾਂ ਨੇ ਪਹਾੜੀ ਰਾਜਿਆਂ ਦੀ ਮਦਦ ਕੀਤੀ ਸੀ)।

## ਅਨੰਦਪੁਰ ਸਾਹਿਬ ਵਿਚ ਸ਼ਹੀਦੀਆਂ (ਫ਼ਰਵਰੀ 1753)

ਜਦ ਨਦੌਣ ਵਿਚ ਸਿੱਖਾਂ ਹੱਥੋਂ ਹਾਰ ਦੀ ਖ਼ਬਰ ਮੀਰ ਮੰਨੂ ਤਕ ਪਹੁੰਚੀ ਤਾਂ ਉਸ ਨੇ ਦੋਆਬੇ ਦੇ ਫ਼ੌਜਦਾਰ ਅਦੀਨਾ ਬੇਗ਼ ਦੀ ਡਿਊਟੀ ਲਾਈ ਕਿ ਉਹ ਸਿੱਖਾਂ ਦੇ ਖ਼ਿਲਾਫ਼ ਐਕਸ਼ਨ ਲਵੇ। 1753 ਵਿਚ ਹੋਲਾ ਮਹੱਲਾ ਫ਼ਰਵਰੀ ਦੀ 18-19 ਨੂੰ ਪੈਂਦਾ ਸੀ। ਅਦੀਨਾ ਬੇਗ਼ ਨੂੰ ਪਤਾ ਸੀ ਕਿ ਸਿੱਖ ਇਸ ਮੌਕੇ 'ਤੇ ਅਨੰਦਪੁਰ ਸਾਹਿਬ ਜ਼ਰੂਰ ਜਾਣਗੇ। ਸਿੱਖਾਂ ਨੂੰ ਉਨ੍ਹਾਂ ਦਿਨਾਂ ਵਿਚ ਇਹ ਆਸ ਨਹੀਂ ਕਿ ਅਦੀਨਾ ਬੇਗ਼ ਉਨ੍ਹਾਂ 'ਤੇ ਅਨੰਦਪੁਰ ਸਾਹਿਬ ਵਿਚ ਵੀ ਹਮਲਾ ਕਰੇਗਾ ਇਸ ਕਰ ਕੇ ਉਹ ਇਸ ਪੱਖੋਂ ਅਵੇਸਲੇ ਸਨ। ਅਦੀਨਾ ਬੇਗ਼ ਨੇ ਸਦੀਕ ਬੇਗ਼ ਖ਼ਾਨ ਨੂੰ ਨਾਲ ਲੈ ਕੇ ਚੁਪ-ਚੁਪੀਤੇ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਇਸ ਵੇਲੇ ਬਹੁਤ ਸਾਰੇ ਸਿੱਖ ਪਰਵਾਰਾਂ ਸਮੇਤ ਆਏ ਹੋਏ ਸਨ। ਅਦੀਨਾ ਬੇਗ਼ ਦੇ ਅਚਾਣਕ ਹਮਲੇ ਨਾਲ ਬਹੁਤ ਸਾਰੇ ਸਿੱਖ ਭੱਜ ਕੇ ਮਹਿਫ਼ੂਜ਼ ਥਾਂਵਾਂ ਵੱਲ ਨਿਕਲ ਗਏ। ਇਸ ਮੌਕੇ 'ਤੇ ਜੱਸਾ ਸਿੰਘ, ਚੜ੍ਹਤ ਸਿੰਘ ਤੇ ਹੋਰ ਜਰਨੈਲਾਂ ਨੇ ਆਪਣੇ ਸਾਥੀਆਂ ਨੂੰ ਇਕੱਠਾ ਕੀਤਾ ਤੇ ਮੁਗ਼ਲ ਫ਼ੌਜਾਂ ਦਾ ਟਾਕਰਾ ਕਰਨ ਦੀ ਕੋਸ਼ਿਸ਼ ਕੀਤੀ ਪਰ ਵੱਡੀ ਫ਼ੌਜ ਅੱਗੇ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਇਸ ਮੁਗ਼ਲ ਹਮਲੇ ਵਿਚ ਬਹੁਤ ਸਾਰੀਆਂ ਸਿੱਖ ਬੀਬੀਆਂ ਅਤੇ ਬੱਚੇ ਮਾਰੇ ਗਏ। ਇਸ ਹਮਲੇ ਵਿਚ ਚੜ੍ਹਤ ਸਿੰਘ ਵੀ ਗੋਲੀ ਲੱਗਣ ਨਾਲ ਜ਼ਖ਼ਮੀ ਹੋ ਗਿਆ। (ਗਰਿਫ਼ਨ, ਸਫ਼ਾ 501, ਲਤੀਫ਼, ਸਫ਼ਾ 224-25, ਮਾਲਕਮ ਸਫ਼ਾ 92)।

ਅਦੀਨਾ ਬੇਗ਼ ਆਪਣੇ ਮਿਸ਼ਨ ਵਿਚ ਕਾਮਯਾਬ ਤਾਂ ਰਿਹਾ ਅਤੇ ਮੀਰ ਮੰਨੂ ਤੋਂ ਇਸ ਦਾ ਈਨਾਮ ਵੀ ਹਾਸਿਲ ਕੀਤਾ ਪਰ ਅੰਦਰੋਂ-ਅੰਦਰੀਂ ਉਹ ਡਰਦਾ ਵੀ ਰਿਹਾ ਕਿ ਹੁਣ ਸਿੱਖ ਉਸ ਨੂੰ ਇਸ ਦੀ ਸਜ਼ਾ ਯਕੀਨਨ ਦੇਣਗੇ। ਇਹ ਸੋਚ ਕੇ ਉਸ ਨੇ ਆਪਣੇ ਜਰਨੈਲ ਸਦੀਕ ਬੇਗ਼ ਨੂੰ ਜੱਸਾ ਸਿੰਘ ਵੱਲ ਭੇਜਿਆ ਤੇ ਪਿਛਲਾ ਸਭ ਕੁਝ ਭੁੱਲਣ ਅਤੇ ਅੱਗੋਂ ਸਮਝੌਤੇ ਦੀ ਪੇਸ਼ਕਸ਼ ਕੀਤੀ। ਇਸ ਵੇਲੇ ਮੀਰ ਮੰਨੂ ਦੇ ਜ਼ੁਲਮਾਂ ਦਾ ਸਿਖਰ ਆਇਆ ਹੋਇਆ ਸੀ ਇਸ ਕਰ ਕੇ ਜੱਸਾ ਸਿੰਘ ਨੇ ਇਹ ਪੇਸ਼ਕਸ਼ ਕਬੂਲ ਕਰ ਲਈ। ਇਸ ਨਾਲ ਘਟੋ-ਘਟ ਅਨੰਦਪੁਰ ਸਾਹਿਬ ਅਤੇ ਦੋਆਬੇ ਦੇ ਕੁਝ ਇਲਾਕੇ ਵਿਚ ਤਾਂ ਸਿੱਖ ਮੁਗ਼ਲਾਂ ਦੇ ਜ਼ੁਲਮ ਤੋਂ ਬਚਣ ਦੀ ਕੁਝ ਆਸ ਰਖ ਸਕਦੇ ਸਨ।

## ਨਵਾਬ ਕਪੂਰ ਸਿੰਘ ਦਾ ਚਲਾਣਾ

7 ਅਕਤੂਬਰ 1753 ਦੇ ਦਿਨ ਦਲ ਖਾਲਸਾ ਦੇ ਜਥੇਦਾਰ ਨਵਾਬ ਕਪੂਰ ਸਿੰਘ ਚੜ੍ਹਾਈ ਕਰ ਗਏ। ਉਨ੍ਹਾਂ ਦੀ ਸਿਹਤ ਕਾਫ਼ੀ ਚਿਰ ਤੋਂ ਖ਼ਰਾਬ ਚਲੀ ਆ ਰਹੀ ਸੀ ਕਿਉਂਕਿ ਇਕ ਲੜਾਈ ਵਿਚ ਗੋਲੀ ਲਗਣ ਕਾਰਨ ਹੋਇਆ ਉਨ੍ਹਾਂ ਦਾ ਜ਼ਖ਼ਮ ਭਰ ਨਹੀਂ ਸੀ ਸਕਿਆ। ਨਵਾਬ ਕਪੂਰ ਸਿੰਘ ਦੀ ਮੌਤ ਨਾਲ ਸਿੱਖ ਪੰਥ ਤੋਂ ਇਕ ਮਹਾਨ ਜਰਨੈਲ ਖੁਸ ਗਿਆ। ਭਾਵੇਂ ਜੱਸਾ ਸਿੰਘ ਆਹਲੂਵਾਲੀਆ ਨੇ ਗ਼ੈਰ-ਰਸਮੀ ਤੌਰ 'ਤੇ ਦਲ ਖਾਲਸਾ ਦੀ ਕਮਾਨ ਸੰਭਾਲ ਲਈ ਸੀ ਪਰ ਬਤੌਰ ਜਥੇਦਾਰ ਰਸਮੀ ਚੋਣ (ਮਨਜ਼ੂਰੀ) 10 ਅਪਰੈਲ 1754 ਦੇ ਦਿਨ ਸਰਬਤ ਖਾਲਸਾ ਇਕੱਠ ਵਿਚ ਹੀ ਹੋਈ।

## ਮੀਰ ਮੰਨੂ ਦੀ ਮੌਤ (4 ਨਵੰਬਰ 1753)

26 ਅਕਤੂਬਰ 1753 ਦੇ ਦਿਨ ਹਿੰਦੂ ਦੀਵਾਲੀ ਮਨਾ ਰਹੇ ਸਨ। ਇਹ ਸਮਾਂ ਮੀਰ ਮੰਨੂ ਦੇ ਜ਼ੁਲਮ ਦੇ ਸਿਖਰ ਦਾ ਸੀ। ਇਸ ਕਰ ਕੇ ਸਿੱਖ ਇਸ ਮੌਕੇ 'ਤੇ ਚੱਕ ਗੁਰੂ (ਅੰਮ੍ਰਿਤਸਰ) ਇਕੱਠੇ ਨਾ ਹੋ ਸਕੇ। ਪਰ ਫਿਰ ਵੀ ਇਕੱਲੇ-ਦੁਕੱਲੇ ਸਿੱਖ ਗੁਰੂ ਦੀ ਨਗਰੀ ਆਉਂਦੇ ਹੀ ਰਹਿੰਦੇ ਸਨ। ਮੀਰ ਮੰਨੂ ਨੂੰ ਇਸ ਗੱਲ ਦਾ ਪਤਾ ਸੀ। ਇਸ ਕਰ ਕੇ ਉਸ ਨੇ ਪਿੰਡ ਮਲਿਕਪੁਰ ਵਿਚ ਇਕ ਪੱਕੀ ਚੌਂਕੀ ਕਾਇਮ ਕਰ ਦਿਤੀ ਸੀ। ਇਹ ਜਗਹ ਲਾਹੌਰ ਅਤੇ ਗੁਰੂ ਦਾ ਚੱਕ ਦੇ ਵਿਚਕਾਰ, ਲਾਹੌਰ ਤੋਂ 25 ਕਿਲੋਮੀਟਰ (7 ਕੋਹ) ਦੂਰ ਹੈ। ਜਦ ਇਸ ਚੌਂਕੀ 'ਤੇ ਸਿੱਖਾਂ ਦੇ ਕਿਸੇ ਇਲਾਕੇ ਵਿਚ ਲੁੱਕੇ ਜਾਂ ਠਹਿਰੇ ਹੋਣ ਬਾਰੇ ਇਤਲਾਹ ਮਿਲਦੀ ਤਾਂ ਚੌਂਕੀ ਦਾ ਇੰਚਾਰਜ ਖਵਾਜਾ ਮਿਰਜ਼ਾ ਉਸ ਪਾਸੇ ਵੱਲ ਫ਼ੌਜ ਟੋਰ ਦੇਂਦਾ ਸੀ। ਇਹ ਫ਼ੌਜੀ 80-90 ਕਿਲੋਮੀਟਰ ਦੂਰ ਤਕ ਵੀ ਮਾਰ ਕਰਦੇ ਰਹਿੰਦੇ ਸਨ। ਇਨ੍ਹਾਂ ਮੁਹਿੰਮਾਂ ਵਿਚ ਗ੍ਰਿਫ਼ਤਾਰ ਕੀਤੇ ਸਿੱਖਾਂ ਨੂੰ ਬੇਰਹਿਮੀ ਨਾਲ ਮਾਰ ਦਿੱਤਾ ਜਾਂਦਾ ਸੀ। ਕਈ ਸਿੱਖਾਂ ਨੂੰ ਤਾਂ ਸਿਰ ਵਿਚ ਲੱਕੜ ਦੇ ਹਥੌੜੇ ਮਾਰ-ਮਾਰ ਕੇ ਮਾਰ ਦਿੱਤਾ ਜਾਂਦਾ ਸੀ। (ਅਲੀ-ਉਦ-ਦੀਨ, ਸਫ਼ਾ 112 ਏ, ਨੂਰ ਅਹਿਮਦ ਚਿਸ਼ਤੀ)।

2 ਨਵੰਬਰ 1753 ਨੂੰ ਮੀਰ ਮੰਨੂ ਮਲਿਕਪੁਰ ਵਾਲੀ ਚੌਂਕੀ ਵਿਚ ਹਾਜ਼ਿਰ ਸੀ। ਉਸ ਨੂੰ ਖ਼ਬਰ ਮਿਲੀ ਕਿ ਸਿੱਖਾਂ ਦਾ ਇਕ ਵੱਡਾ ਜੱਥਾ ਲਾਹੌਰ ਵੱਲੋਂ ਚੱਕ ਗੁਰੂ ਵੱਲ ਜਾਣ ਵਾਸਤੇ ਜਾਂ ਵਾਪਿਸ ਮੁੜਦਿਆਂ ਪਿੰਡ ਮਲਿਕਪੁਰ ਦੇ ਨੇੜੇ ਗੰਨੇ ਦੇ ਇਕ ਖੇਤ ਵਿਚ ਲੁਕਿਆ ਬੈਠਾ ਹੈ। ਖ਼ਬਰ ਮਿਲਦਿਆਂ ਹੀ ਮੀਰ ਮੰਨੂ ਉਸ ਤਰਫ਼ ਚਲ ਪਿਆ ਤੇ ਗੰਨੇ ਦੇ ਖੇਤ ਨੂੰ ਘੇਰਾ ਪਾ ਲਿਆ। ਜਦ ਲੁਕੇ ਹੋਏ ਸਿੱਖਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਫ਼ੌਜ ਨੇ ਘੇਰ ਲਿਆ ਹੈ ਤਾਂ ਉਨ੍ਹਾਂ ਖੇਤ 'ਚੋਂ ਫ਼ਾਇਰਿੰਗ ਸ਼ੁਰੂ ਕਰ ਦਿਤੀ। ਇਕ ਦਮ ਗੋਲੀਆਂ ਦੀ ਆਵਾਜ਼ 'ਤੇ ਮੀਰ ਮੰਨੂ ਦਾ ਘੋੜਾ ਤਰੱਬਕ ਪਿਆ ਅਤੇ ਭੱਜ ਟੁਰਿਆ। ਮੰਨੂ ਘੋੜੇ ਤੋਂ ਡਿਗ ਪਿਆ ਪਰ ਉਸ ਦਾ ਇਕ ਪੈਰ ਘੋੜੇ ਦੀ ਰਕਾਬ ਵਿਚ ਹੀ ਫਸ ਗਿਆ। ਘੋੜਾ ਮੰਨੂ ਨੂੰ ਘਸੀਟਦਾ ਬੜੀ ਦੂਰ ਤਕ ਨਿਕਲ ਗਿਆ। ਮੰਨੂ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ। ਮੰਨੂ ਦਾ ਇਲਾਜ ਕਰਨ ਦੀ ਬੜੀ ਕੋਸ਼ਿਸ਼ ਕੀਤੀ ਗਈ ਪਰ ਉਹ ਹੋਸ਼ ਵਿਚ ਵੀ ਨਾ ਆ ਸਕਿਆ ਤੇ 3-4 ਨਵੰਬਰ ਦੀ ਰਾਤ ਨੂੰ ਮਰ ਗਿਆ। (ਅਲੀ-ਉਦ-ਦੀਨ, ਸਫ਼ਾ 211-12, ਖ਼ਜ਼ਾਨਾ-ਇ-ਅਮੀਰਾ, ਸਫ਼ਾ 9, ਸੋਹਨ ਲਾਲ ਸੂਰੀ, ਜਿਲਦ ਪਹਿਲੀ, ਸਫ਼ਾ 136)।

ਪਰ ਮਿਸਕੀਨ (ਜੋ ਮੀਰ ਮੰਨੂ ਦਾ ਗ਼ੁਲਾਮ ਤੇ ਘਰੋਗੀ ਨੌਕਰ ਸੀ) ਮੁਤਾਬਿਕ ਮੰਨੂ ਨੂੰ ਕਿਸੇ ਨੇ ਖਾਣੇ ਵਿਚ ਜ਼ਹਿਰ ਦਿੱਤਾ ਸੀ। ਮਿਸਕੀਨ ਲਿਖਦਾ ਹੈ ਕਿ 3 ਨਵੰਬਰ ਨੂੰ ਸਿੱਖਾਂ ਦਾ ਪਿੱਛਾ ਕਰਦਾ ਹੋਇਆ ਮੀਰ ਮੰਨੂ ਲਾਹੌਰ ਤੋਂ 25 ਕਿਲੋਮੀਟਰ ਦੂਰ ਪਿੰਡ ਅਵਾਨ ਦੇ ਕਿਲ੍ਹੇ ਵਿਚ ਠਹਿਰਿਆ ਹੋਇਆ ਸੀ। ਉਸ ਨੇ ਉਸ ਦਿਨ ਦਾ ਖਾਣ ਖਾ ਕੇ ਕੁਝ ਚਿਰ ਸੁਸਤਾਇਆ ਅਤੇ ਫਿਰ ਬਾਅਦ ਦੁਪਹਿਰ ਉਠ ਕੇ ਪਾਖਾਨੇ ਜਾਣ ਮਗਰੋਂ ਨਮਾਜ਼ ਪੜ੍ਹੀ। ਇਸ ਮਗਰੋਂ ਉਸ ਨੇ ਵਿਲਾਇਤੀ ਸਾਟਨ ਦੇ ਨੀਲ ਬਸਤਰ (ਹਰੇ ਰੰਗ ਦੇ ਮੁਸਲਮਾਨੀ ਕਪੜੇ) ਪਹਿਨੇ ਤੇ ਘੋੜੇ 'ਤੇ ਚੜ੍ਹ ਕੇ ਕਿਲ੍ਹੇ ਚੋਂ ਬਾਹਰ ਆਇਆ। ਇਸ ਮੌਕੇ 'ਤੇ ਖਵਾਜਾ

ਮਿਰਜ਼ਾ ਨੇ ਉਸ ਨੂੰ ਕੁਝ ਸਿੱਖਾਂ ਦੇ ਕੱਟੇ ਹੋਏ ਸਿਰ ਪੇਸ਼ ਕੀਤੇ ਤੇ ਈਨਾਮ ਹਾਸਿਲ ਕੀਤਾ। ਇਸ ਮਗਰੋਂ ਉਸ ਨੇ ਘੋੜੇ ਨੂੰ ਅੱਡੀ ਮਾਰੀ ਅਤੇ ਖੇਤਾਂ ਵਿਚ ਆਪਣੇ ਫ਼ੌਜੀਆਂ ਵੱਲ ਚਲਾ ਗਿਆ। ਇੱਥੇ ਹੀ ਅਚਾਣਕ ਉਸ ਦੀ ਤਬੀਅਤ ਖ਼ਰਾਬ ਹੋ ਗਈ। ਹਕੀਮਾਂ ਨੇ ਉਸ ਨੇ ਦਵਾਈ ਦਿੱਤੀ ਪਰ ਉਸ ਦੀ ਹਾਲਤ ਲਗਾਤਾਰ ਵਿਗੜਦੀ ਗਈ ਤੇ ਉਹ ਅੱਧੀ ਰਾਤ ਵੇਲੇ ਮਰ ਗਿਆ। (ਮਿਸਕੀਨ, ਸਫ਼ਾ 87-88)।

ਅਕਾਲ ਪੁਰਖ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਸਿੱਖ ਲਖਪਤ ਰਾਏ ਵਾਂਗ ਮੀਰ ਮੰਨੂ ਨੂੰ ਵੀ ਆਪਣੇ ਹੱਥੀਂ ਸਜ਼ਾ ਦੇ ਸਕਦੇ। 3-4 ਨਵੰਬਰ ਦੀ ਰਾਤ ਨੂੰ ਮੀਰ ਮੰਨੂ ਮਰ ਗਿਆ। ਇਸ ਦੇ ਨਾਲ ਹੀ ਸਿੱਖਾਂ ਤੇ ਜ਼ੁਲਮ ਦਾ ਉਨ੍ਹਾਂ ਵੇਲਿਆਂ ਸਭ ਤੋਂ ਵੱਧ ਵਹਿਸ਼ੀਆਣਾ ਦੌਰ ਵੀ ਖ਼ਤਮ ਹੋ ਗਿਆ। ਮੀਰ ਮੰਨੂ ਨੇ ਆਪਣੇ ਪੰਜ ਸਾਲ ਦੇ ਅਹਿਦ ਵਿਚ 30 ਹਜ਼ਾਰ ਦੇ ਕਰੀਬ ਸਿੱਖ ਮਾਰੇ ਸਨ। ਇਨ੍ਹਾਂ ਤੋਂ ਇਲਾਵਾ ਬਹੁਤ ਸਾਰੇ ਭੁਝੰਗੀ ਅਤੇ ਸਿੰਘਣੀਆਂ ਵੀ ਕਤਲ ਕੀਤੇ ਸਨ। ਪਰ ਇਸ ਦੇ ਬਾਵਜੂਦ ਸਿੱਖ ਫ਼ੌਜਾਂ ਦੀ ਗਿਣਤੀ ਵਧਦੀ ਗਈ ਸੀ। ਸਿੱਖ ਮਰਨੋਂ ਨਹੀਂ ਸਨ ਡਰਦੇ। (*ਸਿਆਰੁਲ ਮੁਤਾਖ਼ਰੀਨ*, ਜਿਲਦ ਤੀਜੀ, ਸਫ਼ਾ 50-51)।

## ਸਿੱਖ ਬੀਬੀਆਂ ਦੀ ਰਿਹਾਈ

ਜਦ ਸਿੱਖਾਂ ਨੂੰ ਮੀਰ ਮੰਨੂ ਦੀ ਮੌਤ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਰਾਤੋ-ਰਾਤ ਲਾਹੌਰ ਵਿਚ ਮੰਨੂ ਦੀ ਜੇਲ੍ਹ 'ਤੇ ਹਮਲਾ ਕਰ ਕੇ ਕੈਦ ਸਿੰਘਣੀਆਂ ਤੇ ਬੱਚਿਆਂ ਨੂੰ ਰਿਹਾ ਕਰਵਾ ਲਿਆ। ਮੁਗ਼ਲ, ਮੀਰ ਮੰਨੂ ਦੇ ਅਫ਼ਸੋਸ ਵਿਚ ਰੁੱਝੇ ਹੋਣ ਕਰ ਕੇ, ਉਨ੍ਹਾਂ ਨੂੰ ਰੋਕ ਨਾ ਸਕੇ।

ਮੀਰ ਮੰਨੂ ਦੀ ਮੌਤ 'ਤੇ ਸਿੱਖ ਹੀ ਨਹੀਂ ਆਮ ਲੋਕਾਂ ਨੇ ਵੀ ਰਾਹਤ ਮਹਿਸੂਸ ਕੀਤੀ ਕਿਉਂ ਕਿ ਸਿੱਖਾਂ ਨੂੰ ਮਾਰਨ ਵਾਸਤੇ ਉਸ ਨੇ ਇਕ ਵੱਡੀ ਫ਼ੌਜ ਭਰਤੀ ਕਰ ਲਈ ਸੀ ਜਿਸ ਨਾਲ ਉਸ ਦੇ ਖਰਚੇ ਬਹੁਤ ਵਧ ਗਏ ਸਨ ਤੇ ਇਨ੍ਹਾਂ ਖਰਚਿਆਂ ਨੂੰ ਪੂਰਾ ਕਰਨ ਵਾਸਤੇ ਉਹ ਲੋਕਾਂ ਦਾ ਖ਼ੂਨ ਨਿਚੋੜਦਾ ਸੀ।

## ਅਜ਼ੀਜ਼ ਬੇਗ਼ ਤੇ ਬਖ਼ਸ਼ਿੰਦਾ ਖ਼ਾਨ ਦੇ ਹਮਲੇ

ਇਨ੍ਹੀਂ ਦਿਨੀਂ ਭਾਵੇਂ ਲਾਹੌਰ ਦਰਬਾਰ ਤਾਕਤ ਦੀ ਜੱਦੋਜਹਿਦ ਵਿਚ ਜੂਝ ਰਿਹਾ ਸੀ ਪਰ ਉਨ੍ਹਾਂ ਨੂੰ ਸਿੱਖਾਂ ਦਾ ਡਰ ਵੀ ਸਤਾ ਰਿਹਾ ਸੀ। ਮਾਰਚ 1754 ਵਿਚ ਉਨ੍ਹਾਂ ਨੂੰ ਖ਼ਬਰ ਮਿਲੀ ਕਿ 10 ਅਪਰੈਲ 1754 ਦੇ ਦਿਨ ਸਿੱਖ ਵੱਡੀ ਗਿਣਤੀ ਵਿਚ ਗੁਰੂ-ਦਾ-ਚੱਕ ਵਿਚ ਇਕੱਠੇ ਹੋ ਰਹੇ ਹਨ। ਇਸ 'ਤੇ ਲਾਹੌਰ ਦਰਬਾਰ ਨੇ ਇਕ ਵੱਡੀ ਫ਼ੌਜ ਅਜ਼ੀਜ਼ ਬੇਗ਼ ਅਤੇ ਬਖ਼ਸ਼ਿੰਦਾ ਖ਼ਾਨ ਦੀ ਅਗਵਾਈ ਵਿਚ 'ਗੁਰੂ ਦਾ ਚੱਕ' ਵਲ ਭੇਜ ਦਿਤੀ ਤਾਂ ਜੋ ਸਿੱਖਾਂ ਦਾ ਕਤਲੇਆਮ ਕੀਤਾ ਜਾ ਸਕੇ। ਪਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੱਖ ਫ਼ੌਜਾਂ ਨੇ ਇਸ ਫ਼ੌਜ ਦੇ ਦੋਵੇਂ ਜਰਨੈਲਾਂ ਸਮੇਤ ਬਹੁਤ ਸਾਰੇ ਮੁਗ਼ਲ ਸਿਪਾਹੀਆਂ ਨੂੰ ਖ਼ਤਮ ਕਰ ਦਿਤਾ। ਮੁਗ਼ਲ ਜਰਨੈਲਾਂ ਦੇ ਮਰਨ ਪਿੱਛੋਂ ਬਾਕੀ ਦੀ ਫ਼ੌਜ ਮੈਦਾਨ ਛੱਡ ਕੇ ਭੱਜ ਗਈ।

### ਅਕਾਲ ਤਖ਼ਤ ਸਾਹਿਬ ਤੋਂ 'ਰਾਖੀ' ਦਾ ਐਲਾਨ (10 ਅਪਰੈਲ 1754)

ਮੀਰ ਮੰਨੂ ਦੇ ਮਰਨ ਮਗਰੋਂ, 10 ਅਪਰੈਲ 1754 ਦੇ ਦਿਨ, ਕਈ ਸਾਲ ਮਗਰੋਂ ਪਹਿਲੀ ਵਾਰ, ਸਿੱਖ ਅਕਾਲ ਤਖ਼ਤ ਸਾਹਿਬ 'ਤੇ ਇਕੱਠੇ ਹੋਏ। ਇਸ ਮੌਕੇ 'ਤੇ ਹੋਏ ਇਕ ਸਰਬੱਤ ਖਾਲਸਾ ਇਕੱਠ ਵਿਚ ਸਿੱਖ ਕੌਮ ਨੇ ਪੰਜਾਬੀਆਂ ਨੂੰ 'ਰਾਖੀ' ਦੇਣ ਦਾ ਗੁਰਮਤਾ ਕੀਤਾ। ਇਸ ਮੁਤਾਬਿਕ ਕਿਸਾਨਾਂ ਅਤੇ ਵਪਾਰੀਆਂ ਨੇ ਸਿੱਖ ਨੂੰ ਮਾਲੀਆ ਦੇਣਾ ਸੀ ਤੇ ਇਸ ਬਦਲੇ ਸਿੱਖਾਂ ਨੇ ਉਨ੍ਹਾਂ ਨੂੰ ਅਫ਼ਗਾਨ ਧਾੜਵੀਆਂ ਅਤੇ ਮੁਗ਼ਲ ਸਰਕਾਰ ਤੋਂ ਹਿਫ਼ਾਜ਼ਤ ਦੇਣੀ ਸੀ। ਸਿੱਖਾਂ ਵਲੋਂ ਮਿਲੀ ਇਹ ਪੇਸ਼ਕਸ਼ ਵਪਾਰੀਆਂ, ਅਤੇ ਖ਼ਾਸ ਕਰ ਕੇ ਕਿਸਾਨਾਂ, ਵਾਸਤੇ ਇਕ ਗ਼ੈਬੀ ਤੋਹਫ਼ਾ ਸੀ। ਕਿਉਂਕਿ ਉਨ੍ਹਾਂ ਦਿਨਾਂ ਵਿਚ ਕਿਸਾਨਾਂ ਨੂੰ ਆਪਣੀ ਫ਼ਸਲ ਅਤੇ ਸ਼ਾਹੂਕਾਰ ਤੇ ਵਪਾਰੀ ਨੂੰ ਆਪਣੀ ਦੌਲਤ ਅਤੇ ਜਿਣਸ ਦਾ ਮੁਗ਼ਲਾਂ ਅਤੇ ਅਹਿਮਦ ਸ਼ਾਹ ਹੱਥੋਂ ਲੁੱਟੇ ਜਾਣ ਦਾ ਹਮੇਸ਼ਾ ਡਰ ਰਹਿੰਦਾ ਸੀ। ਪੰਜਾਬ 'ਚ ਇਹ ਅਖਾਣ ਆਮ ਤੌਰ ਤੇ ਮਸ਼ਹੂਰ ਸੀ: ***ਖਾਧਾ ਪੀਤਾ ਲਾਹੇ ਦਾ ਤੇ ਬਾਕੀ ਅਹਿਮਦ ਸ਼ਾਹੇ ਦਾ***। ਇਸ ਕਰ ਕੇ ਪੰਜਾਬ ਦੇ ਕਿਸਾਨਾਂ ਨੇ ਬੜੀ ਖੁਸ਼ੀ ਨਾਲ ਸਿੱਖਾਂ ਦੀ 'ਰਾਖੀ' ਦੀ ਪੇਸ਼ਕਸ਼ ਕਬੂਲ ਕੀਤੀ। ਹੌਲੀ-ਹੌਲੀ ਪੰਜਾਬ ਦਾ ਬਹੁਤ ਸਾਰਾ ਹਿੱਸਾ ਸਿੱਖਾਂ ਦੀ ਪਨਾਹ ਹੇਠ ਆ ਗਿਆ। (ਮਿਸਕੀਨ, ਸਫ਼ਾ 84)।

### ਸ਼ਿਵਾਜੀ ਮਰਹੱਟਾ ਦੀ 'ਚੌਥ' ਤੇ ਸਿੱਖਾਂ ਦੀ 'ਰਾਖੀ' ਵਿਚ ਫ਼ਰਕ

ਸਿੱਖਾਂ ਦੀ 'ਰਾਖੀ' ਦਾ ਸ਼ਿਵਾਜੀ ਮਰਹੱਟਾ ਦੀ 'ਚੌਥ' ਨਾਲ ਮੁਕਾਬਲਾ ਕਰਨ ਲਈ ਜਾਦੂ ਨਾਥ ਸਰਕਾਰ, *ਹਿਸਟਰੀ ਆਫ਼ ਔਰੰਗਜ਼ੇਬ* (ਜਿਲਦ ਚੌਥੀ, ਸਫ਼ਾ 186) ਦੀ ਟਿੱਪਣੀ ਨੂੰ ਸਾਹਮਣੇ ਰਖਣਾ ਕਾਫ਼ੀ ਹੈ। ਜਾਦੂ ਨਾਥ ਲਿਖਦਾ ਹੈ ਕਿ ਸ਼ਿਵਾਜੀ ਵੱਲੋਂ ਮਰਹੱਟਿਆਂ ਤੋਂ ਵਸੂਲ ਕੀਤੀ ਜਾਂਦੀ ਚੌਥ ਦੇ ਬਦਲੇ ਵਿਚ ਉਨ੍ਹਾਂ (ਸ਼ਿਵਾਜੀ) ਵੱਲੋਂ ਕਿਸਾਨਾਂ ਨੂੰ ਮੁਗ਼ਲਾਂ ਦੇ ਹਮਲਿਆਂ ਜਾਂ ਮੁਕਾਮੀ ਗੜਬੜ ਦੀ ਸੂਰਤ ਵਿਚ ਕਿਸੇ ਮਦਦ ਦਾ ਕੋਈ ਵਾਅਦਾ ਨਹੀਂ ਸੀ। ਮਰਹੱਟੇ ਤਾਂ ਸਿਰਫ਼ ਆਪਣਾ ਫ਼ਾਇਦਾ ਸੋਚਦੇ ਸਨ ਤੇ ਉਨ੍ਹਾਂ ਨੂੰ ਕੋਈ ਫ਼ਿਕਰ ਨਹੀਂ ਸੀ ਕਿ ਉਨ੍ਹਾਂ ਦੇ ਜਾਣ ਮਗਰੋਂ ਉਨ੍ਹਾਂ ਕਿਸਾਨਾਂ ਦਾ ਕੀ ਹਸ਼ਰ ਹੋਵੇਗਾ। *ਇਹ ਤਾਂ ਇਕ ਡਾਕੂ ਦੀ ਥਾਂ ਦੂਜੇ ਡਾਕੂ ਦਾ ਸ਼ਿਕਾਰ ਬਣਨਾ ਸੀ।*

### ਲਾਹੌਰ ਦਾ ਹਾਕਮ ਬਣਨ ਦੀ ਜੰਗ

ਮੀਰ ਮੰਨੂ ਦੀ ਮੌਤ ਮਗਰੋਂ ਦਿੱਲੀ ਦੇ ਮੁਗ਼ਲ ਬਾਦਸ਼ਾਹ ਅਹਿਮਦ ਸ਼ਾਹ (ਦੁੱਰਾਨੀ ਨਹੀਂ) ਨੇ ਮੀਰ ਮੰਨੂ ਦੇ ਤਿੰਨ ਸਾਲ ਦੇ ਨਾਬਾਲਗ ਪੁੱਤਰ ਮੁਹੰਮਦ ਅਮੀਨ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਐਲਾਨ ਕਰ ਦਿਤਾ ਤੇ ਮੁਗ਼ਲਾਨੀ ਬੇਗ਼ਮ ਨੂੰ ਉਸ ਦੀ ਮੁਹਾਫ਼ਿਜ਼ (ਗਾਰਡੀਅਨ) ਬਣਾ ਦਿੱਤਾ। ਪਰ ਮੁਗ਼ਲਾਨੀ ਬੇਗ਼ਮ ਅਹਿਮਦ ਸ਼ਾਹ ਦੁੱਰਾਨੀ ਦੀ ਵਫ਼ਾਦਾਰ ਬਣਨਾ ਚਾਹੁੰਦੀ ਸੀ ਅਤੇ ਦਿੱਲੀ ਸਰਕਾਰ ਤੋਂ ਗੱਦੀ ਹਾਸਿਲ ਕਰਨਾ ਨਹੀਂ ਸੀ ਚਾਹੁੰਦੀ। ਇਸ ਕਰ ਕੇ ਉਸ ਨੇ ਅਹਿਮਦ ਸ਼ਾਹ ਦੁੱਰਾਨੀ ਤੋਂ ਲਾਹੌਰ ਦੀ ਸੂਬੇਦਾਰੀ 'ਤੇ ਮੁਹਰ ਲੁਆਉਣ

ਵਾਸਤੇ ਉਸ ਨੂੰ ਖ਼ਤ ਭੇਜਿਆ। ਬੇਗ਼ਮ ਦੇ ਫ਼ੌਜਦਾਰ ਮੋਮਿਨ ਖ਼ਾਨ ਨੇ ਅਖ਼ੀਰ ਜਨਵਰੀ 1754 ਵਿਚ ਅਹਿਮਦ ਸ਼ਾਹ ਦੁੱਰਾਨੀ ਤੋਂ ਇਸ ਦੀ ਮਨਜ਼ੂਰੀ ਹਾਸਿਲ ਕਰ ਹੀ ਲਈ। ਦੁੱਰਾਨੀ ਦੀ ਇਸ ਮਨਜ਼ੂਰੀ ਦਾ ਜਸ਼ਨ ਲਾਹੌਰ ਵਿਚ ਬੜੀ ਸ਼ਾਨੋ-ਸ਼ੌਕਤ ਨਾਲ ਮਨਾਇਆ ਗਿਆ।

ਮਈ 1754 ਵਿਚ ਬੇਗ਼ਮ ਦੇ ਬੱਚੇ ਬਾਲ-ਸੂਬੇਦਾਰ ਮੁਹੰਮਦ ਅਮੀਨ ਖ਼ਾਨ ਦੀ ਮੌਤ ਹੋ ਗਈ। ਕਿਹਾ ਜਾਂਦਾ ਹੈ ਭਿਖਾਰੀ ਖ਼ਾਨ (ਉਰਫ਼ ਰੌਸ਼ਨ-ਉਦ-ਦੌਲਾ), ਜੋ ਮੀਰ ਮੰਨੂ ਦਾ ਇਕ ਵਫ਼ਾਦਾਰ ਜਰਨੈਲ ਸੀ, ਨੇ ਮੁਹੰਮਦ ਅਮੀਨ ਖ਼ਾਨ ਨੂੰ ਇਕ ਹਿਜੜੇ ਰਾਹੀਂ ਜ਼ਹਿਰ ਦੇ ਕੇ ਮਾਰਿਆ ਸੀ। (ਪਹਿਲਾਂ ਮੀਰ ਮੰਨੂ ਦੀ ਮੌਤ ਵੇਲੇ ਵੀ ਭਿਖਾਰੀ ਖ਼ਾਨ ਨੇ ਮੁਗ਼ਲਾਨੀ ਬੇਗ਼ਮ ਨੂੰ ਬੜਾ ਤੰਗ ਕੀਤਾ ਸੀ। ਉਸ ਨੇ ਮੀਰ ਮੰਨੂ ਦੀ ਲਾਸ਼ ਨੂੰ ਦਫ਼ਨਾਉਣ ਵਾਸਤੇ ਦਿੱਲੀ ਲਿਜਾਣਾ ਚਾਹਿਆ ਸੀ, ਪਰ ਬੇਗ਼ਮ ਉਸ ਲਾਸ਼ ਨੂੰ ਲਾਹੌਰ ਵਿਚ ਹੀ ਦਫ਼ਨ ਕਰਨਾ ਚਾਹੁੰਦੀ ਸੀ। ਭਿਖਾਰੀ ਖ਼ਾਨ ਨੇ ਫ਼ੌਜ ਦਾ ਵੱਡਾ ਹਿੱਸਾ ਆਪਣੇ ਨਾਲ ਰਲਾ ਲਿਆ ਸੀ। ਅਖ਼ੀਰ ਕਾਸਿਮ ਖ਼ਾਨ ਨੇ ਬੇਗ਼ਮ ਦੀ ਮਦਦ ਕੀਤੀ। ਫ਼ੌਜ ਨੂੰ ਚੋਖੀ ਰਕਮ ਰਿਸ਼ਵਤ ਵਜੋਂ ਦੇਣ ਮਗਰੋਂ ਹੀ ਬੇਗ਼ਮ ਮੀਰ ਮੰਨੂ ਦੀ ਲਾਸ਼ ਲਾਹੌਰ ਵਿਚ ਦਫ਼ਨ ਕਰਨ ਵਿਚ ਕਾਮਯਾਬ ਹੋ ਸਕੀ ਸੀ)। (ਮਿਸਕੀਨ, ਸਫ਼ਾ 89-90, ਖ਼ੁਸ਼ਵਕਤ ਰਾਏ, ਸਫ਼ਾ 88)।

{*ਮਗਰੋਂ, ਜਦੋਂ ਸਿੱਖਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ ਤਾਂ ਉਨ੍ਹਾਂ ਨੇ ਮੀਰ ਮੰਨੂ ਦੀ ਲਾਸ਼ ਨੂੰ ਉਸ ਦੀ ਕਬਰ ਵਿੱਚੋਂ ਕੱਢ ਕੇ ਸਾੜ ਦਿੱਤਾ ਗਿਆ ਤੇ ਉਸ ਦੀ ਕਬਰ ਦਾ ਨਾਂ ਨਿਸ਼ਾਨ ਵੀ ਮਿਟਾ ਦਿੱਤਾ ਗਿਆ।* (ਮਿਸਕੀਨ, ਸਫ਼ੇ 99-107)। *ਇੰਞ ਇਕ ਜ਼ਾਲਮ ਦੀ ਆਖ਼ਰੀ ਨਿਸ਼ਾਨੀ ਵੀ ਖ਼ਤਮ ਕਰ ਦਿੱਤੀ ਗਈ*}।

ਹੁਣ ਬਾਲ-ਸੂਬੇਦਾਰ ਮੁਹੰਮਦ ਅਮੀਨ ਖ਼ਾਨ ਦੀ ਮੌਤ ਮਗਰੋਂ ਭਿਖਾਰੀ ਖ਼ਾਨ ਨੇ ਬੇਗ਼ਮ ਦੇ ਖ਼ਿਲਾਫ਼ ਸ਼ਰੇਆਮ ਬਗ਼ਾਵਤ ਵੀ ਕਰ ਦਿੱਤੀ। ਇਸ ਮੌਕੇ 'ਤੇ ਕਾਸਿਮ ਖ਼ਾਨ ਨੇ ਬੇਗ਼ਮ ਦੀ ਫਿਰ ਬੜੀ ਮਦਦ ਕੀਤੀ। ਭਿਖਾਰੀ ਖ਼ਾਨ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ (ਤੇ ਅਪਰੈਲ 1755 ਵਿਚ ਉਸ ਨੂੰ ਕਤਲ ਵੀ ਕਰ ਦਿੱਤਾ ਗਿਆ)। ਬੇਗ਼ਮ ਨੇ ਕਾਸਿਮ ਖ਼ਾਨ ਨੂੰ ਈਨਾਮ ਵਜੋਂ ਪੱਟੀ ਦਾ ਫ਼ੌਜਦਾਰ ਲਾ ਦਿੱਤਾ ਅਤੇ ਨਾਲ ਹੀ ਉਸ ਨੂੰ ਕੁਝ ਤੋਪਾਂ, 30 ਜਿਜ਼ਾਰਚੀ (ਬੰਦੂਕਚੀ), 100 ਤੁਰਕੀ ਫ਼ੌਜੀ, ਕਈ ਹਜ਼ਾਰ ਘੋੜਸਵਾਰ ਤੇ ਪੈਦਲ ਸਿਪਾਹੀ ਤੇ ਹਜ਼ਾਰਾਂ ਰੁਪੈ ਨਕਦ ਵੀ ਉਸ ਦੇ ਸ਼ੁਕਰਾਨੇ ਵਜੋਂ ਦਿੱਤੇ।

## ਕਾਸਿਮ ਨੂੰ ਸਿੱਖਾਂ ਨੇ ਮੂਰਖ ਬਣਾਇਆ

ਪੱਟੀ ਦਾ ਫ਼ੌਜਦਾਰ ਬਣਨ ਮਗਰੋਂ ਕਾਸਿਮ ਲਾਹੌਰ ਤੋਂ ਪੱਟੀ ਵੱਲ ਚਲ ਪਿਆ। ਉਸ ਨੇ ਪਹਿਲਾ ਪੜਾਅ ਪਿੰਡ ਦਮੋਦਰਾਂ ਵਿਚ ਕੀਤਾ। ਇਸ ਪਿੰਡ ਬਾਰੇ ਉਸ ਨੂੰ ਖ਼ਬਰ ਮਿਲੀ ਸੀ ਕਿ ਇੱਥੋਂ ਦੇ ਲੋਕ ਸਿੱਖਾਂ ਨਾਲ ਹਮਦਰਦੀ ਰਖਦੇ ਹਨ। ਕਾਸਿਮ ਨੇ ਇਸ ਸਾਰੇ ਪਿੰਡ ਨੂੰ ਕੈਦੀ ਬਣਾ ਲਿਆ। ਜਦ ਸਿੱਖਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਕਾਸਿਮ ਦੀ ਫ਼ੌਜ 'ਤੇ ਗੁਰੀਲਾ ਹਮਲੇ ਕਰਨੇ ਸ਼ੁਰੂ ਕਰ ਦਿੱਤੇ। ਸਿੱਖ ਹਰ ਰੋਜ਼ ਸਵੇਰੇ ਤੇ ਸ਼ਾਮ ਦਿਨ ਵਿਚ ਦੋ ਵਾਰ ਹਮਲਾ ਕਰਦੇ ਸਨ ਅਤੇ ਕਾਸਿਮ ਦੀ ਫ਼ੌਜ ਦਾ ਨੁਕਸਾਨ ਕਰ ਕੇ ਦੌੜ ਜਾਂਦੇ

ਸਨ। ਇਕ ਦਿਨ ਕਾਸਿਮ ਨੇ ਆਪਣੇ ਭਰਾ ਆਲਮ ਬੇਗ ਨੂੰ 1000 ਫ਼ੌਜੀ ਦੇ ਕੇ ਸਿੱਖਾਂ ਦਾ ਪਿੱਛਾ ਕਰਨ ਵਾਸਤੇ ਭੇਜ ਦਿੱਤਾ। ਪਰ ਜਦ ਅਸਲ ਲੜਾਈ ਦਾ ਮੌਕਾ ਆਇਆ ਤਾਂ ਆਲਮ ਬੇਗ ਦਹਿਲ ਗਿਆ ਅਤੇ ਉਸ ਵਿਚ ਸਿੱਖਾਂ ਦਾ ਸਾਹਮਣਾ ਕਰਨ ਦੀ ਜੁਰਅਤ ਨਾ ਹੋਈ। ਉਹ ਆਪਣੀ ਫ਼ੌਜ ਨੂੰ ਆਗੂ-ਰਹਿਤ ਛੱਡ ਕੇ ਮੈਦਾਨ 'ਚੋਂ ਭੱਜ ਆਇਆ। ਜਦ ਕਾਸਿਮ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਖ਼ੁਦ ਆਪ ਸਿੱਖਾਂ ਦੇ ਪਿੱਛੇ ਗਿਆ। ਥੋੜ੍ਹੀ ਦੂਰ ਜਾਣ 'ਤੇ ਉਸ ਨੇ ਵੇਖਿਆ ਕਿ ਮੁਗ਼ਲ ਫ਼ੌਜੀ ਭੱਜੇ ਆ ਰਹੇ ਹਨ। ਮਿਸਕਿਨ ਲਿਖਦਾ ਹੈ ਕਿ ਸਿਰਫ਼ ਤਿੰਨ ਸਿੱਖਾਂ ਨੇ ਹੀ ਕਈ ਮੁਗ਼ਲ ਫ਼ੌਜੀ ਮਾਰ ਛੱਡੇ ਸਨ ਤੇ ਬਾਕੀ ਸਿੱਖਾਂ ਤੋਂ ਡਰ ਕੇ ਭੱਜ ਪਏ ਸਨ। (ਮਿਸਕੀਨ, ਸਫ਼ਾ 94-96)।

ਇਸ ਘਟਨਾ ਮਗਰੋਂ ਕਾਸਿਮ ਨੇ ਮਹਿਸੂਸ ਕੀਤਾ ਕਿ ਸਿੱਖਾਂ ਨਾਲ ਟੱਕਰ ਲੈਣ ਦਾ ਕੋਈ ਫ਼ਾਇਦਾ ਨਹੀਂ। ਉਸ ਨੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਤੇ ਫਿਰ ਉਨ੍ਹਾਂ 8000 ਸਿੱਖ ਫ਼ੌਜਾਂ ਦੀ ਮਦਦ ਨਾਲ ਦਿੱਲੀ ਦਾ ਤਖ਼ਤ ਹਾਸਿਲ ਕਰਨ ਦਾ ਖ਼ੁਆਬ ਲੈਣਾ ਵੀ ਸ਼ੁਰੂ ਕਰ ਦਿੱਤਾ। ਇਹ ਵੀ ਹੋ ਸਕਦਾ ਹੈ ਕਿ ਸਿੱਖਾਂ ਨੇ ਉਸ ਨੂੰ ਬੇਵਕੂਫ਼ ਬਣਾਇਆ ਹੋਵੇ ਕਿ ਉਹ ਉਨ੍ਹਾਂ (ਸਿੱਖਾਂ) ਦੀ ਮਦਦ ਨਾਲ ਲਾਹੌਰ ਅਤੇ ਦਿੱਲੀ ਦੇ ਤਖ਼ਤ 'ਤੇ ਕਬਜ਼ਾ ਕਰ ਸਕਦਾ ਹੈ। ਉਸ ਨੇ ਸਿੱਖਾਂ ਨੂੰ ਖ਼ੁਸ਼ ਕਰਨ ਵਾਸਤੇ ਉਨ੍ਹਾਂ ਨੂੰ ਬਹੁਤ ਤੋਹਫ਼ੇ, ਬੰਦੂਕਾਂ ਅਤੇ ਤੀਰ ਕਮਾਨ ਵੀ ਭੇਜੇ। ਉਹ ਤਾਂ ਸੋਚਦਾ ਸੀ ਕਿ ਪਹਿਲਾਂ ਉਹ ਲਾਹੌਰ 'ਤੇ ਕਬਜ਼ਾ ਕਰ ਲਵੇਗਾ ਅਤੇ ਇਸ ਮਗਰੋਂ ਉਹ ਦਿੱਲੀ ਜਾ ਕੇ ਆਸਾਨੀ ਨਾਲ ਬਾਦਸ਼ਾਹ ਬਣ ਜਾਵੇਗਾ। ਪਰ ਛੇਤੀ ਹੀ ਕਾਸਿਮ ਦਾ ਖ਼ਜ਼ਾਨਾ ਖ਼ਾਲੀ ਹੋ ਗਿਆ। ਉਸ ਕੋਲ ਆਪਣੇ ਸਿਪਾਹੀਆਂ ਨੂੰ ਦੇਣ ਜੋਗੇ ਪੈਸੇ ਵੀ ਨਹੀਂ ਸਨ। ਉਸ ਦੇ ਸਿਪਾਹੀਆਂ ਨੇ ਉਸ ਨੂੰ ਕਈ ਵਾਰ ਬੁਰਾ ਭਲਾ ਵੀ ਕਿਹਾ ਤੇ ਅਖ਼ੀਰ ਇਕ ਦਿਨ ਉਹ ਕਾਸਿਮ ਨੂੰ ਫੜ ਕੇ ਮੁਗ਼ਲਾਨੀ ਬੇਗ਼ਮ ਕੋਲ ਲੈ ਗਏ। ਬੇਗ਼ਮ ਨੇ ਉਸ ਨੂੰ ਨਜ਼ਰਬੰਦ ਕਰ ਦਿੱਤਾ।

ਪੁੱਤਰ ਦੀ ਮੌਤ ਮਗਰੋਂ ਬੇਗ਼ਮ ਨੇ ਆਪਣੇ ਆਪ ਨੂੰ ਹੀ ਸੂਬੇਦਾਰ ਐਲਾਨ ਕਰ ਦਿੱਤਾ ਸੀ। ਉਧਰ ਜਦ ਬਾਲ-ਸੂਬੇਦਾਰ ਦੀ ਮੌਤ ਦੀ ਖ਼ਬਰ 2 ਜੂਨ 1754 ਦੇ ਦਿਨ ਦਿੱਲੀ ਪੁੱਜੀ ਤਾਂ ਬਾਦਸ਼ਾਹ ਨੇ ਬੇਗ਼ਮ ਦੇ ਫ਼ੌਜਦਾਰ ਮੋਮਿਨ ਖ਼ਾਨ ਨਾਲ ਰਾਬਤਾ ਕਾਇਮ ਕੀਤਾ ਤੇ ਉਸ ਨੂੰ ਆਪਣੇ ਨਾਲ ਰਲਾ ਲਿਆ। ਬਾਦਸ਼ਾਹ ਨੇ 25 ਅਕਤੂਬਰ 1754 ਨੂੰ ਮੋਮਿਨ ਖ਼ਾਨ ਨੂੰ ਹੀ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ।

ਇਨ੍ਹੀਂ ਦਿਨੀਂ ਹੀ ਫ਼ੌਜ ਦੇ ਇਕ ਜਰਨੈਲ ਖਵਾਜਾ ਮਿਰਜ਼ਾ ਖ਼ਾਨ ਨੇ ਦਿੱਲੀ ਦਰਬਾਰ ਦੀ ਸ਼ਹਿ 'ਤੇ ਬੇਗ਼ਮ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਮੁਗ਼ਲਾਨੀ ਬੇਗ਼ਮ ਨੇ ਉਸ ਦੇ ਖ਼ਿਲਾਫ਼ ਮਦਦ ਲੇਣ ਵਾਸਤੇ ਖਵਾਜਾ ਅਬਦੁੱਲਾ ਨੂੰ ਅਹਿਮਦ ਸ਼ਾਹ ਵੱਲ ਭੇਜ ਦਿੱਤਾ। ਅਹਿਮਦ ਸ਼ਾਹ ਨੇ ਮੁੱਲਾ ਅਮੀਰ ਖ਼ਾਨ ਦੀ ਅਗਵਾਈ ਹੇਠ ਦਸ ਹਜ਼ਾਰ ਫ਼ੌਜ ਬੇਗ਼ਮ ਦੀ ਮਦਦ ਵਾਸਤੇ ਭੇਜ ਦਿੱਤੀ। ਇਸ ਫ਼ੌਜ ਨੇ ਬੇਗ਼ਮ ਨੂੰ ਸੂਬੇਦਾਰ ਕਾਇਮ ਕਰ ਦਿੱਤਾ ਤੇ ਖਵਾਜਾ ਅਬਦੁੱਲਾ ਨੂੰ ਉਸ ਦਾ ਡਿਪਟੀ ਬਣਾ ਦਿੱਤਾ। ਕੁਝ ਚਿਰ ਮਗਰੋਂ ਉਸ ਨੇ ਵੀ ਬੇਗ਼ਮ ਨੂੰ ਨਜ਼ਰ-ਅੰਦਾਜ਼ ਕਰ ਕੇ ਤਾਕਤ ਆਪਣੇ ਹੱਥ ਵਿਚ ਲੈਣੀ ਸ਼ੁਰੂ ਕਰ ਦਿੱਤੀ। ਹੁਣ ਬੇਗ਼ਮ ਨੇ ਦਿੱਲੀ ਦੇ ਵਜ਼ੀਰ ਇਮਾਦ-ਉਲ-ਮੁਲਕ ਨਾਲ ਵੀ ਰਾਬਤਾ ਬਣਾਉਣਾ ਸ਼ੁਰੂ ਕਰ

ਦਿੱਤਾ। ਉਸ ਨੇ ਆਪਣੀ ਧੀ ਦੀ ਸ਼ਾਦੀ ਉਸ ਨਾਲ ਕਰਨ ਦੀ ਪੇਸ਼ਕਸ਼ ਕੀਤੀ। ਇਮਾਦ-ਉਲ-ਮੁਲਕ ਨੇ ਬੇਗ਼ਮ ਦੀ ਹਿਫ਼ਾਜ਼ਤ ਦੇ ਬਹਾਨੇ ਫ਼ੌਜ ਭੇਜ ਦਿੱਤੀ। ਫ਼ੌਜ ਦੇ ਆਉਣ 'ਤੇ ਖਵਾਜਾ ਅਬਦੁੱਲਾ ਭੱਜ ਗਿਆ ਤੇ ਤਾਕਤ ਫੇਰ ਬੇਗ਼ਮ ਦੇ ਹੱਥਾਂ ਵਿਚ ਆ ਗਈ। ਪਰ ਇਮਾਦ-ਉਲ-ਮੁਲਕ ਬੇਗ਼ਮ ਨੂੰ ਤਾਕਤ ਦੇਣਾ ਨਹੀਂ ਸੀ ਚਾਹੁੰਦਾ। ਉਸ ਨੇ ਉਸ ਨੂੰ ਚਲਾਕੀ ਨਾਲ ਕੈਦ ਕਰ ਲਿਆ ਤੇ ਸਾਹਰਿੰਦ ਭੇਜ ਦਿੱਤਾ (ਤੇ ਮਗਰੋਂ ਉਸ ਨੂ ਦਿੱਲੀ ਲਿਜਾਇਆ ਗਿਆ)। ਉਸ ਦੀ ਥਾਂ ਮੂਮਿਨ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ।

ਇਨ੍ਹੀਂ ਦਿਨੀਂ ਮੁਗ਼ਲਾਨੀ ਬੇਗਮ ਦਾ ਇਸ਼ਕ ਗ਼ਾਜ਼ੀ ਬੇਗ ਖ਼ਾਨ ਨਾਲ ਚਲ ਪਿਆ। ਉਨ੍ਹੀਂ ਦਿਨੀਂ ਇਹ ਵੀ ਚਰਚਾ ਸੀ ਕਿ ਬੇਗ਼ਮ ਦਾ ਇਸ਼ਕ ਆਪਣੇ ਗ਼ੁਲਾਮ ਮਿਸਕਿਨ (ਜਿਸ ਨੇ ਮਗਰੋਂ *ਤਹਿਮਾਸ ਨਾਮਾ* ਲਿਖਿਆ) ਨਾਲ ਚਲ ਰਿਹਾ ਹੈ। ਇਨ੍ਹਾਂ ਖ਼ਬਰਾਂ ਨਾਲ ਬੇਗ਼ਮ ਬਹੁਤ ਬਦਨਾਮ ਹੋ ਗਈ। ਇਸ ਤੋਂ ਇਲਾਵਾ ਬੇਗ਼ਮ ਬਾਰੇ ਇਹ ਵੀ ਮਸ਼ਹੂਰ ਸੀ ਕਿ ਉਹ ਹਿਜੜਿਆਂ ਰਾਹੀਂ ਲਾਹੌਰ 'ਤੇ ਹਕੂਮਤ ਕਰ ਰਹੀ ਹੈ। ਲਾਹੌਰ ਦੇ ਵਜ਼ੀਰ (ਦੀਵਾਨ), ਬਖ਼ਸ਼ੀ ਤੇ ਜਰਨੈਲਾਂ ਨੂੰ ਹਿਜੜਿਆਂ (ਮੀਆਂ ਖ਼ੁਸ਼ਫ਼ਹਿਮ, ਮੀਆਂ ਅਰਜ਼ਮੰਦ, ਮੀਆਂ ਮਹਾਬਤ ਵ.ਗ਼ੈਰਾ) ਰਾਹੀਂ ਹੁਕਮ ਹਾਸਿਲ ਹੁੰਦੇ ਸਨ ਤੇ ਕਿਸੇ ਨੂੰ ਬੇਗ਼ਮ ਨਾਲ ਮਿਲਣ ਹੀ ਨਹੀਂ ਸੀ ਦਿੱਤਾ ਜਾਂਦਾ। (ਮਿਸਕੀਨ, ਸਫ਼ਾ 97-99)।

## ਸਿੱਖਾਂ ਨੂੰ ਰਾਹਤ ਅਤੇ 'ਰਾਖੀ'

ਲਾਹੌਰ ਦਰਬਾਰ ਦੀ ਇਸ ਬੇਯਕੀਨੀ ਵਾਲੀ ਹਾਲਤ ਨੇ ਸਿੱਖਾਂ ਨੂੰ ਬੜੀ ਰਾਹਤ ਦਿੱਤੀ। ਇਸ ਸਮੇਂ ਦੌਰਾਨ ਸਿੱਖਾਂ ਨੇ ਆਪਣੇ ਆਪ ਨੂੰ ਇਕ ਵਾਰ ਫੇਰ ਪੂਰੀ ਤਰ੍ਹਾਂ ਜਥੇਬੰਦ ਕਰ ਲਿਆ। ਇੰਞ ਹੀ 'ਰਾਖੀ' ਕਰ ਕੇ ਮਿਲਦੀ ਰਕਮ (ਜੋ ਫ਼ਸਲ ਦਾ ਪੰਜਵਾਂ ਹਿੱਸਾ ਹੁੰਦੀ ਸੀ) ਨਾਲ ਉਹ ਮਾਲੀ ਤੌਰ 'ਤੇ ਵੀ ਬੜੇ ਸੌਖੇ ਹੋ ਗਏ। ਹੁਣ ਸਿੱਖਾਂ ਨੇ ਜ਼ੁਲਮ ਕਰਨ ਵਾਲੇ ਅਤੇ ਮੁਖ਼ਬਰੀ ਕਰਨ ਵਾਲੇ ਟਾਊਟਾਂ ਨੂੰ ਸਜ਼ਾ ਦੇਣੀ ਸ਼ੁਰੂ ਕਰ ਦਿੱਤੀ। ਇਸ ਮੁਹਿੰਮ ਵਿਚ ਜ਼ਾਲਮਾਂ ਅਤੇ ਟਾਊਟਾਂ ਦਾ ਚੋਖੀ ਗਿਣਤੀ ਵਿਚ ਸਫ਼ਾਇਆ ਹੋ ਗਿਆ। ਇਨ੍ਹਾਂ ਮੁਜਰਿਮਾਂ ਦੀਆਂ ਜਾਇਦਾਦਾਂ ਤੋਂ ਵੀ ਸਿੱਖਾਂ ਨੂੰ ਕਾਫ਼ੀ ਦੌਲਤ ਹਾਸਿਲ ਹੋਈ। ਇਸ ਨਾਲ ਸਿੱਖਾਂ ਦੇ ਖ਼ਜ਼ਾਨੇ ਚੰਗੇ ਭਰ ਗਏ। ਇਕ ਕਮਜ਼ੋਰ ਮੁਗ਼ਲ ਹਕੂਮਤ ਅਤੇ ਅਹਿਮਦ ਸ਼ਾਹ ਦੇ ਹਮਲੇ ਦਾ ਖ਼ਦਸ਼ਾ ਨਾ ਹੋਣ ਕਰ ਕੇ ਹੁਣ ਸਾਰੇ ਸਿੱਖ ਹੋਮਲੈਂਡ ਵਿੱਚ ਸਿੱਖਾਂ ਦਾ ਬੋਲਬਾਲਾ ਸੀ। ਦੂਜੇ ਮਾਅਨਿਆਂ ਵਿਚ, ਪੰਜਾਬ ਦੇ ਅਸਲ ਹਾਕਮ ਤਾਂ ਹੁਣ ਸਿੱਖ ਹੀ ਸਨ। ਹੁਣ ਫੇਰ ਅੰਮ੍ਰਿਤਸਰ ਸ਼ਹਿਰ, ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਸਿੱਖਾਂ ਦਾ ਮਰਕਜ਼ ਬਣ ਗਏ ਸਨ। ਇਨ੍ਹਾਂ ਦਿਨਾਂ ਵਿਚ ਹੀ ਜੱਸਾ ਸਿੰਘ (ਰਾਮਗੜ੍ਹੀਆ) ਨੇ ਰਾਮਰੌਣੀ ਕਿਲ੍ਹੇ ਨੂੰ ਆਪਣੇ ਇੰਤਜ਼ਾਮ ਹੇਠ ਲੈ ਕੇ ਉਸ ਦੀ ਮੁੜ-ਉਸਾਰੀ ਕੀਤੀ। ਸਾਰੇ ਸਿੱਖ ਫ਼ੌਜੀਆਂ ਨੇ ਇਸ ਕਿਲ੍ਹੇ ਦੀ ਉਸਾਰੀ ਵਿਚ ਭਰਪੂਰ ਹਿੱਸਾ ਪਾਇਆ। ਤਿਆਰ ਹੋਣ ਮਗਰੋਂ ਕਿਲ੍ਹੇ ਦਾ ਨਾਂ (ਇਸ ਨਗਰ ਦੇ ਬਾਨੀ ਗੁਰੂ ਰਾਮ ਦਾਸ ਜੀ ਦੀ ਯਾਦ ਵਿਚ) 'ਰਾਮਗੜ੍ਹ' (ਜੋ ਪਹਿਲੋਂ 'ਰਾਮਰੌਣੀ' ਸੀ) ਰਖਿਆ ਗਿਆ। (ਇਸ ਕਿਲ੍ਹੇ ਦੀ ਸੇਵਾ-ਸੰਭਾਲ ਜੱਸਾ ਸਿੰਘ ਈਚੋਗਿਲ ਕੋਲ ਸੀ ਤੇ ਮਗਰੋਂ ਇਸੇ ਰਾਮਗੜ੍ਹ ਨਾਂ ਕਰ ਕੇ ਜੱਸਾ ਸਿੰਘ

ਨੂੰ 'ਰਾਮਗੜ੍ਹੀਆ' ਆਖਿਆ ਜਾਣ ਲੱਗ ਪਿਆ)। ਇਸ ਕਿਲ੍ਹੇ ਦੀ ਤਿਆਰੀ ਮਗਰੋਂ ਸਿੱਖ ਫ਼ੌਜਾਂ ਨੂੰ ਸਿਰ ਛੁਪਾਣ ਵਾਸਤੇ ਇਕ ਗੁਜ਼ਾਰੇ-ਜੋਗੀ, ਕੁਝ ਹੱਦ ਤਕ ਮਹਿਫ਼ੂਜ਼, ਪਨਾਹਗਾਹ ਮਿਲ ਗਈ ਸੀ।

ਸਿੱਖਾਂ ਦੀ ਰਾਖੀ ਹੇਠ ਪੰਜਾਬ ਦਾ ਇਕ ਵੱਡਾ ਇਲਾਕਾ ਆ ਚੁਕਾ ਸੀ। ਜੱਸਾ ਸਿੰਘ ਰਾਮਗੜ੍ਹੀਆ ਅਤੇ ਜੈ ਸਿੰਘ ਕਨ੍ਹਈਆ ਦਾ ਰਿਆੜਕੀ ਦੇ ਇਲਾਕੇ ਵਿਚ ਬੋਲਬਾਲਾ ਸੀ। ਨੱਕਈਆਂ ਕੋਲ 'ਨੱਕੇ' ਦਾ ਇਲਾਕਾ ਸੀ। ਇੰਞ ਹੀ ਸਿੰਘਪੁਰੀਆਂ/ਫ਼ੈਜ਼ਲਪੁਰੀਆਂ ਅਤੇ ਆਹਲੂਵਾਲੀਆਂ ਕੋਲ ਘਾਰਾ (ਸਤਲੁਜ ਤੇ ਬਿਆਸ ਵਿਚਕਾਰ ਦਾ ਦੋਆਬਾ) ਦਾ ਇਲਾਕਾ, ਸੁਕਰਚੱਕੀਆਂ ਅਤੇ ਭੰਗੀਆਂ ਕੋਲ ਰਾਵੀ, ਝਨਾਂ ਅਤੇ ਜਿਹਲਮ ਦਰਿਆਵਾਂ ਵਿਚਕਾਰਲਾ ਕੁਝ ਇਲਾਕਾ, ਕਰੋੜਾਸਿੰਘੀਆਂ ਅਤੇ ਦੀਪ ਸਿੰਘ (ਬਾਬਾ) ਪਹੂਵਿੰਡ ਦੀ ਕਮਾਂਡ ਹੇਠ ਸਤਲੁਜ ਤੋਂ ਪਰ੍ਹਾਂ ਦੱਖਣ ਵੱਲ ਦਾ ਇਲਾਕਾ ਅਤੇ ਡੱਲੇਵਾਲੀਆਂ ਤੇ ਨਿਸ਼ਾਨਵਾਲੀਆਂ ਕੋਲ ਅੰਮ੍ਰਿਤਸਰ ਦੇ ਦੁਆਲੇ ਦਾ ਇਲਾਕਾ ਸੀ। (ਅਲੀ-ਉਦ-ਦੀਨ, ਸਫ਼ਾ 171 ਬੀ, ਬਰਾਊਨ, *ਟਰੈਕਟਸ*, ਇੰਟਰੋਡਕਸ਼ਨ, ਸਫ਼ਾ 8)।

ਪੰਜਾਬ ਦੇ ਕਿਸਾਨਾਂ ਅਤੇ ਵਪਾਰੀਆਂ ਨੂੰ ਰਾਖੀ ਦੇਣਾ, ਖਾਲਸਾ ਫ਼ੌਜ ਦਾ ਜਥੇਬੰਦ ਹੋਣਾ, ਲਾਹੌਰ ਵਿਚ ਕਮਜ਼ੋਰ ਹਕੂਮਤ, ਅਹਿਮਦ ਸ਼ਾਹ ਦਾ ਪੰਜਾਬ ਨਾ ਆਉਣਾ ਵਗ਼ੈਰਾ, ਸਿੱਖਾਂ ਨੂੰ ਸਿੱਖ ਹੋਮਲੈਂਡ ਦੇ 'ਅਸਲ ਹਾਕਮ' ਬਣਾਉਣ ਦੇ ਕਾਰਨ ਬਣੇ। ਅਜਿਹੀ ਹਾਲਤ ਵਿਚ ਅਕਤੂਬਰ 1754 ਵਿਚ ਖਾਲਸਾ ਫ਼ੌਜਾਂ ਦੇ ਮੁਖੀਆਂ ਦਾ ਇਕ ਇੱਕਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਇੱਕਠ ਵਿਚ ਹਾਜ਼ਿਰ ਸਿੱਖ ਜਰਨੈਲਾਂ ਨੇ ਗੁਰਮਤਾ ਕੀਤਾ ਕਿ ਲਾਹੌਰ 'ਤੇ ਹਮਲਾ ਕੀਤਾ ਜਾਵੇ। ਸਿੱਖਾਂ ਨੇ ਬਿਨਾਂ ਕੋਈ ਦੇਰ ਲਾਏ ਚੇਤ ਸਿੰਘ ਤੇ ਹਰੀ ਸਿੰਘ ਦੀ ਕਮਾਨ ਹੇਠ ਲਾਹੌਰ 'ਤੇ ਹਮਲਾ ਕੀਤਾ ਅਤੇ ਬਹੁਤ ਸਾਰਾ ਮਾਲ ਤੇ ਦੌਲਤ ਹਾਸਿਲ ਕੀਤੀ। 1754 ਦੇ ਆਖ਼ਰੀ ਦਿਨਾਂ ਵਿਚ ਸਿੱਖ ਫ਼ੌਜਾਂ ਨੇ ਅੰਬਾਲਾ ਅਤੇ ਸਾਹਰਿੰਦ 'ਤੇ ਵੀ ਹਮਲਾ ਕੀਤਾ। ਇਨ੍ਹਾਂ ਹਮਲਿਆਂ ਵਿਚ ਵੀ ਸਿੱਖਾਂ ਦੇ ਹੱਥ ਬਹੁਤ ਸਾਰਾ ਮਾਲ ਤੇ ਦੌਲਤ ਆਈ।

### ਅਦੀਨਾ ਬੇਗ ਅਤੇ ਸਿੱਖਾਂ ਦਾ ਸਾਂਝਾ ਐਕਸ਼ਨ

ਮਾਰਚ 1755 ਵਿਚ ਜਲੰਧਰ-ਦੋਆਬ ਦੇ ਹਾਕਮ ਅਦੀਨਾ ਬੇਗ ਨੇ ਖਾਲਸਾ ਫ਼ੌਜਾਂ ਦੇ ਨੇੜੇ ਆਉਣ ਦੀ ਕੋਸ਼ਿਸ਼ ਕੀਤੀ। ਉਸ ਨੇ ਸਿੱਖਾਂ ਤੋਂ ਪੁਤੇਲ ਖ਼ਾਨ ਰੁਹੀਲਾ ਦੇ ਖ਼ਿਲਾਫ਼ ਲੜਾਈ ਵਿਚ ਮਦਦ ਦੀ ਮੰਗ ਕੀਤੀ। ਸਿੱਖ ਕੁਝ ਸ਼ਰਤਾਂ ਨਾਲ ਉਸ ਦੀ ਮਦਦ ਕਰਨਾ ਮੰਨ ਗਏ। 11 ਅਪਰੈਲ 1755 ਦੇ ਦਿਨ ਹੋਈ ਇਸ ਲੜਾਈ ਵਿਚ ਰੁਹੀਲਾ ਮਰ ਗਿਆ। ਇਸ ਜੰਗ ਤੋਂ ਸਿੱਖਾਂ ਨੂੰ ਬੜਾ ਮਾਲੀ ਫ਼ਾਇਦਾ ਹੋਇਆ। ਅਦੀਨਾ ਬੇਗ ਨੇ ਇਸ ਲੜਾਈ ਵਿਚ ਸਿੱਖਾਂ ਵੱਲੋਂ ਕੀਤੀ ਮਦਦ ਬਦਲੇ ਉਨ੍ਹਾਂ ਨੂੰ ਨਵੰਬਰ 1755 ਵਿਚ ਫ਼ਤਹਿਬਾਦ (ਦਰਿਆ ਬਿਆਸ ਦੇ ਕੰਢੇ) ਦਾ ਪਰਗਣਾ ਦੇ ਦਿੱਤਾ। ਉਂਞ ਇਸ ਮਗਰੋਂ ਸਿੱਖਾਂ ਨੇ ਆਪ ਵੀ ਅਪਰੈਲ 1756 ਤਕ ਕਈ ਇਲਾਕਿਆਂ 'ਤੇ ਕਬਜ਼ੇ ਕਰ ਲਏ। ਹੁਣ ਅੰਮ੍ਰਿਤਸਰ, ਬਟਾਲਾ, ਕਲਾਨੌਰ, ਫ਼ਤਹਿਬਾਦ ਪਰਗਨਿਆਂ ਵਿਚ ਸਿੱਖਾਂ ਦਾ ਹੀ ਬੋਲਬਾਲਾ ਸੀ। (ਮਿਸਕੀਨ, ਸਫ਼ਾ 124)।

## ਸਿੱਖ ਪਹਿਲੀ ਵਾਰ ਹਾਕਮ ਬਣੇ

ਜੂਨ 1755 ਵਿਚ ਖਾਲਸਾ ਫ਼ੌਜਾਂ ਨੇ ਨਾਰਨੌਲ, ਕਰਨਾਲ ਅਤੇ ਜੈਪੁਰ 'ਤੇ ਵੀ ਹਮਲੇ ਕੀਤੇ ਤੇ ਬਹੁਤ ਸਾਰਾ ਮਾਲ, ਅਸਬਾਬ ਤੇ ਦੌਲਤ ਲੁੱਟੀ। ਨਵੰਬਰ ਵਿਚ ਜੱਸਾ ਸਿੰਘ ਆਹਲੂਵਾਲੀਆ ਦੀ ਮਿਸਲ ਨੇ ਫ਼ਤਹਿਬਾਦ (ਦਰਿਆ ਬਿਆਸ ਦੇ ਕੰਢੇ) 'ਚ ਆਪਣੀ ਪੱਕੀ ਹਕੂਮਤ ਕਾਇਮ ਕਰਨ ਦਾ ਐਲਾਨ ਕਰ ਦਿੱਤਾ। 1756 ਦੀ ਅਪਰੈਲ 'ਚ ਸਿੱਖਾਂ ਨੇ ਫੇਰ ਲਾਹੌਰ 'ਤੇ ਹਮਲਾ ਕੀਤਾ। ਇਕ ਮਹੀਨੇ ਦੇ ਅੰਦਰ-ਅੰਦਰ ਹੀ ਸਿੱਖਾਂ ਨੇ ਕਲਾਨੌਰ, ਬਟਾਲਾ ਅਤੇ ਅੰਮ੍ਰਿਤਸਰ ਦੇ ਆਲੇ-ਦੁਆਲੇ ਦੇ ਇਲਾਕੇ 'ਤੇ ਵੀ ਕਬਜ਼ਾ ਕਰ ਲਿਆ। 1756 ਤਕ ਪੰਜਾਬ ਦੇ ਬਹੁਤੇ ਹਿੱਸੇ 'ਤੇ ਸਿੱਖਾਂ ਦੀ ਅਮਲੀ ਹਕੂਮਤ ਕਾਇਮ ਹੋ ਚੁੱਕੀ ਸੀ। ਅਦੀਨਾ ਬੇਗ ਸਿਰਫ਼ ਥੋੜ੍ਹੇ ਜਿਹੇ ਇਲਾਕੇ (ਜਲੰਧਰ-ਦੋਆਬ) ਦਾ ਹੀ ਹਾਕਮ ਸੀ। ਅਫ਼ਗ਼ਾਨਾਂ ਵਲੋਂ ਕਬੂਲ ਲਾਹੌਰ ਦੀ ਸੂਬੇਦਾਰਨ ਮੁਗ਼ਲਾਨੀ ਬੇਗਮ ਦੀ ਹਕੂਮਤ ਸਹੀ ਮਾਅਨਿਆਂ ਵਿਚ ਸਿਰਫ਼ ਲਾਹੌਰ ਸ਼ਹਿਰ ਦੀ ਹੱਦ ਵਿਚ ਹੀ ਕਾਇਮ ਸੀ। ਸਮੁੱਚੇ ਰੂਪ ਵਿਚ ਹੁਣ ਪੰਜਾਬ 'ਚ ਸਿਰਫ਼ ਸਿੱਖਾਂ ਦੀ ਹੀ ਹਕੂਮਤ ਸੀ।

## ਤਿੰਨ ਸਾਲ ਵਿਚ ਲਾਹੌਰ ਦੇ 9 ਸੂਬੇਦਾਰ

ਬੇਗ਼ਮ ਕਾਰਨ ਦਿੱਲੀ ਦਰਬਾਰ ਅਤੇ ਅਹਿਮਦ ਸ਼ਾਹ ਵਿਚ ਸਾਜ਼ਿਸ਼ਾਂ ਦਾ ਮਾਹੌਲ ਚਲਦਾ ਰਿਹਾ। ਕਦੇ ਬੇਗ਼ਮ ਤਖ਼ਤ ਤੋਂ ਲਾਹ ਦਿੱਤੀ ਜਾਂਦੀ ਸੀ ਅਤੇ ਕਦੇ ਬਿਠਾ ਦਿੱਤੀ ਜਾਂਦੀ ਰਹੀ ਸੀ। ਇਹ ਮਾਹੌਲ ਲਗਾਤਾਰ ਤਿੰਨ ਸਾਲ ਚਲਦਾ ਰਿਹਾ। ਇਸ ਦੌਰਾਨ ਲਾਹੌਰ ਦੀ ਸੂਬੇਦਾਰੀ ਨੌਂ ਵਾਰ ਬਦਲੀ ਗਈ। ਮੀਰ ਮੰਨੂ ਦੇ ਮਰਨ 'ਤੇ ਬਾਲ-ਸੂਬੇਦਾਰ ਮੁਹੰਮਦ ਅਮੀਨ ਖ਼ਾਨ (ਨਵੰਬਰ 1753 ਤੋਂ ਮਈ 1754 ਤਕ), ਮੁਗ਼ਲਾਨੀ ਬੇਗ਼ਮ (ਮਈ 54 ਤੋਂ ਅਕਤੂਬਰ 54 ਤਕ), ਮੋਮਿਨ ਖ਼ਾਨ (ਅਕਤੂਬਰ ਤੋਂ ਦਸੰਬਰ 54 ਤਕ), ਖਵਾਜਾ ਮਿਰਜ਼ਾ (ਦਸੰਬਰ 54 ਤੋਂ ਜੁਲਾਈ 55 ਤਕ), ਮੁਗ਼ਲਾਨੀ ਬੇਗ਼ਮ (ਅਪਰੈਲ ਤੋਂ ਜੁਲਾਈ 55 ਤਕ), ਖਵਾਜਾ ਅਬਦੁੱਲਾ (ਜੁਲਾਈ ਤੋਂ ਸਤੰਬਰ 55 ਤਕ), ਅਦੀਨਾ ਬੇਗ (ਸਤੰਬਰ ਤੋਂ ਦਸੰਬਰ 55 ਤਕ), ਮੁਗ਼ਲਾਨੀ ਬੇਗ਼ਮ (ਜਨਵਰੀ ਤੋਂ ਮਾਰਚ 56 ਤਕ), ਅਦੀਨਾ ਬੇਗ਼ (ਮਾਰਚ ਤੋਂ ਅਕਤੂਬਰ 56 ਤਕ) ਲਾਹੌਰ ਦੇ ਸੂਬੇਦਾਰ ਰਹੇ। ਯਾਨਿ ਬੇਗ਼ਮ ਤਿੰਨ ਵਾਰ ਸੂਬੇਦਾਰ ਬਣੀ ਤੇ ਹਟਾਈ ਗਈ ਤੇ ਅਦੀਨਾ ਬੇਗ਼ ਦੋ ਵਾਰ ਸੂਬੇਦਾਰ ਬਣਿਆ। ਕਦੇ ਦਿੱਲੀ ਦਾ ਲਾਇਆ ਬੰਦਾ ਸੂਬੇਦਾਰ ਬਣਿਆ ਤੇ ਕਦੇ ਕਾਬੁਲ ਦਾ ਲਾਇਆ।

## ਅਹਿਮਦ ਸ਼ਾਹ ਦੁੱਰਾਨੀ ਦਾ ਚੌਥਾ ਹਮਲਾ

ਜਦੋਂ ਮੁਗ਼ਲਾਨੀ ਬੇਗਮ ਨੇ ਵੇਖਿਆ ਕਿ ਉਸ ਦੇ ਖ਼ਜ਼ਾਨੇ ਵਿਚ ਕੋਈ ਰਕਮ ਨਹੀਂ ਆ ਰਹੀ ਤਾਂ ਉਸ ਨੇ ਅਹਿਮਦ ਸ਼ਾਹ ਦੁਰਾਨੀ ਨੂੰ ਪੰਜਾਬ 'ਤੇ ਹਮਲਾ ਕਰਨ ਵਾਸਤੇ ਸੱਦਾ ਭੇਜਿਆ। ਜਦ ਇਸ ਦੀ ਖ਼ਬਰ ਦਿੱਲੀ ਸਰਕਾਰ ਨੂੰ ਮਿਲੀ ਤਾਂ ਉੱਥੋਂ ਦੇ ਵਜ਼ੀਰ ਗ਼ਾਜ਼ੀਉੱਦੀਨ ਨੇ ਫ਼ੌਜ ਭੇਜ ਕੇ ਮੁਗ਼ਲਾਨੀ ਬੇਗ਼ਮ ਅਤੇ ਉਸ ਦੀ ਧੀ ਉਮਦਾ ਬੇਗ਼ਮ ਨੂੰ ਗ੍ਰਿਫ਼ਤਾਰ ਕਰ ਲਿਆ ਅਤੇ ਅਦੀਨਾ ਬੇਗ਼ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿਤਾ। ਉਮਦਾ ਬੇਗ਼ਮ ਦੀ ਮੰਗਣੀ ਦਿੱਲੀ ਦੇ ਬਾਦਸ਼ਾਹ ਅਹਿਮਦ ਸ਼ਾਹ ਦੇ ਵਜ਼ੀਰ ਇਮਾਦ-ਉਲ-ਮੁਲਕ ਨਾਲ ਹੋ

ਚੁਕੀ ਸੀ। ਇਸ ਰਿਸ਼ਤੇ ਨੂੰ ਵਰਤ ਕੇ ਬੇਗ਼ਮ ਦਿੱਲੀ ਤੋਂ ਮਦਦ ਲੈਣਾ ਚਾਹੁੰਦੀ ਸੀ। ਇਸ ਹਾਲਤ ਵਿਚ ਬੇਗ਼ਮ ਦੇ ਮੁਖ਼ਾਲਿਫ਼ਾਂ ਨੇ ਵਜ਼ੀਰ ਨੂੰ ਪੱਟੀ ਪੜ੍ਹਾਈ ਕਿ ਬੇਗ਼ਮ ਆਪਣੀ ਧੀ ਦਾ ਵਿਆਹ ਅਹਿਮਦ ਸ਼ਾਹ ਦੁੱਰਾਨੀ ਦੇ ਮੁੰਡੇ ਨਾਲ ਕਰਨਾ ਚਾਹੁੰਦੀ ਹੈ। ਇਸ ਝੂਠੇ ਪਰਚਾਰ ਦੇ ਅਸਰ ਹੇਠਾਂ ਵਜ਼ੀਰ ਨੇ ਬੇਗ਼ਮ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਭੇਜ ਦਿੱਤਾ। ਮਗਰੋਂ ਉਸ ਨੇ ਦਾਜ ਦੇ ਲਾਲਚ ਹੇਠ ਮੁਗ਼ਲਾਨੀ ਬੇਗ਼ਮ ਦੀ ਕੁੜੀ ਨਾਲ ਸ਼ਾਦੀ ਕਰਨਾ ਮਨਜ਼ੂਰ ਕਰ ਲਿਆ। ਮੁਗ਼ਲਾਨੀ ਬੇਗ਼ਮ ਦੀ ਧੀ ਬਹੁਤ ਸਾਰੇ ਹੀਰੇ ਤੇ ਗਹਿਣੇ ਲੈ ਕੇ 4 ਮਾਰਚ 1756 ਦੇ ਦਿਨ ਦਿੱਲੀ ਪੁੱਜੀ। ਇਸ ਮਗਰੋਂ ਵਜ਼ੀਰ ਨੇ ਮੁਗ਼ਲਾਨੀ ਬੇਗ਼ਮ ਨੂੰ ਵੀ ਧੋਖੇ ਨਾਲ ਦਿੱਲੀ ਵਿਚ ਬੁਲਾ ਕੇ ਨਜ਼ਰਬੰਦ ਕਰ ਦਿੱਤਾ। ਮੁਗ਼ਲਾਨੀ ਬੇਗ਼ਮ ਨੇ ਇਸ ਦਾ ਬਹੁਤ ਬੁਰਾ ਮਨਾਇਆ। ਹੁਣ ਵਜ਼ੀਰ ਇਮਾਦ-ਉਲ-ਮੁਲਕ ਨੇ 30 ਲੱਖ ਰੁਪੈ ਸਾਲਾਨਾ ਮਾਮਲਾ ਦੇਣ ਦੀ ਸ਼ਰਤ 'ਤੇ ਅਦੀਨਾ ਬੇਗ਼ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ।

ਕੈਦ ਵਿੱਚੋਂ ਹੀ ਮੁਗ਼ਲਾਨੀ ਬੇਗ਼ਮ ਨੇ ਅਹਿਮਦ ਸ਼ਾਹ ਦੁੱਰਾਨੀ ਨਾਲ ਰਾਬਤਾ ਕਾਇਮ ਕੀਤਾ। ਬੇਗ਼ਮ ਕਿਉਂਕਿ ਅਹਿਮਦ ਸ਼ਾਹ ਨੂੰ ਆਪਣੀ ਵਫ਼ਾਦਾਰੀ ਦੇ ਚੁਕੀ ਸੀ, ਇਸ ਕਰ ਕੇ ਉਸ (ਸ਼ਾਹ) ਨੇ ਬੇਗ਼ਮ ਦੀ ਗ੍ਰਿਫ਼ਤਾਰੀ ਦਾ ਬਹੁਤ ਬੁਰਾ ਮਨਾਇਆ। ਪਹਿਲਾਂ ਤਾਂ ਉਸ ਨੇ ਅਕਤੂਬਰ 1756 ਵਿਚ ਦਿੱਲੀ ਦਰਬਾਰ ਨੂੰ ਖ਼ਤ ਲਿਖ ਕੇ ਇਨ੍ਹਾਂ ਨੂੰ ਰਿਹਾ ਕਰਨ ਵਾਸਤੇ ਕਿਹਾ ਪਰ ਜਦ ਉਨ੍ਹਾਂ ਉਸ ਦੇ ਹੁਕਮ 'ਤੇ ਅਮਲ ਨਾ ਕੀਤਾ ਤਾਂ ਉਸ ਨੇ ਦਿੱਲੀ 'ਤੇ ਹਮਲਾ ਕਰਨ ਦਾ ਫ਼ੈਸਲਾ ਕਰ ਲਿਆ। ਅਹਿਮਦ ਸ਼ਾਹ ਨੇ ਹਮਲੇ ਤੋਂ ਪਹਿਲਾਂ ਨਵੰਬਰ ਵਿਚ ਜੰਗਬਾਜ਼ ਖ਼ਾਨ ਦੀ ਅਗਵਾਈ ਵਿਚ ਅਗਾਊਂ ਫ਼ੌਜ ਲਾਹੌਰ ਵੱਲ ਤੋਰ ਦਿਤੀ। ਇਸ ਫ਼ੌਜ ਨੇ 25 ਨਵੰਬਰ ਨੂੰ ਲਾਹੌਰ 'ਤੇ ਕਬਜ਼ਾ ਕਰ ਲਿਆ। ਅਦੀਨਾ ਬੇਗ਼ ਪਹਿਲਾਂ ਹੀ ਲਾਹੌਰ ਛੱਡ ਕੇ ਚਲਾ ਗਿਆ ਸੀ। ਅਹਿਮਦ ਸ਼ਾਹ ਆਪ ਵੀ 20 ਦਸੰਬਰ 1756 ਦੇ ਦਿਨ ਲਾਹੌਰ ਪਹੁੰਚ ਗਿਆ। ਉਸ ਨੇ ਖਵਾਜਾ ਮਿਰਜ਼ਾ ਖ਼ਾਨ ਜਲੰਧਰੀ ਨੂੰ ਲਾਹੌਰ ਦਾ ਸੂਬੇਦਾਰ ਅਤੇ ਕਾਂਗੜੇ ਦੇ ਘੁਮੰਡ ਚੰਦ ਕਟੋਚ ਨੂੰ ਪਹਾੜੀ ਰਿਆਸਤਾਂ ਦਾ ਫ਼ੌਜਦਾਰ ਬਣਾ ਦਿਤਾ ਤੇ ਆਪ ਦਿੱਲੀ ਨੂੰ ਚਲ ਪਿਆ।

ਅਹਿਮਦ ਸ਼ਾਹ 1757 ਦੀ ਜਨਵਰੀ ਦੇ ਤੀਜੇ ਹਫ਼ਤੇ ਦਿੱਲੀ ਪਹੁੰਚ ਗਿਆ। ਮੁਗ਼ਲਾਂ ਨੇ ਉਸ ਦਾ ਟਾਕਰਾ ਤਾਂ ਕੀ ਕਰਨਾ ਸੀ, ਉਹ ਬੜੇ ਬੁਜ਼ਦਿਲਾਂ ਵਾਂਗ ਉਸ ਅੱਗੇ ਗਿੜਗਿੜਾਨ ਲਈ ਤਿਆਰ ਹੋ ਗਏ। ਹੁਣ ਦਿੱਲੀ ਦੇ ਹਾਕਮ ਅਹਿਮਦ ਸ਼ਾਹ ਨੂੰ ਬੜੀ ਹਲੀਮੀ ਨਾਲ ਮਿਲੇ ਅਤੇ ਵਜ਼ੀਰਾਂ ਅਤੇ ਅਮੀਰਾਂ ਨੇ ਹੱਥ ਬੰਨ੍ਹ ਕੇ ਉਸ ਨੂੰ ਨਿੱਘਾ 'ਜੀ ਆਇਆਂ' ਆਖਿਆ। ਹੋਰ ਤਾਂ ਹੋਰ ਬਾਦਸ਼ਾਹ ਆਲਮਗੀਰ ਦੂਜਾ ਵੀ 28 ਜਨਵਰੀ ਨੂੰ ਅਹਿਮਦ ਸ਼ਾਹ ਨੂੰ ਅੱਗੇ ਹੋ ਕੇ ਲੈਣ ਆਇਆ ਅਤੇ ਉਸ ਨੂੰ ਫ਼ਤਹਿਪੁਰੀ ਤੋਂ ਲਾਲ ਕਿਲ੍ਹੇ ਵਿਚ ਲੈ ਕੇ ਗਿਆ ਤੇ ਤਖ਼ਤ 'ਤੇ ਜਾ ਬਿਠਾਇਆ। ਸਾਰੇ ਵਜ਼ੀਰਾਂ ਤੇ ਅਮੀਰਾਂ ਨੇ ਅਹਿਮਦ ਸ਼ਾਹ ਨੂੰ ਬੜੇ ਤੋਹਫ਼ੇ ਪੇਸ਼ ਕੀਤੇ। ਅਹਿਮਦ ਸ਼ਾਹ ਨੇ ਤਰਸ ਕਰਦਿਆਂ ਬਾਦਸ਼ਾਹ ਨੂੰ ਤਾਂ ਕੁਝ ਨਾ ਕਿਹਾ ਪਰ ਉਸ ਨੇ ਦਿੱਲੀ ਵਿਚ ਖ਼ੂਬ ਲੁੱਟ ਮਚਾਈ। ਉਸ ਨੇ ਅਮੀਰਾਂ, ਵਜ਼ੀਰਾਂ, ਵਪਾਰੀਆਂ ਤੇ ਸ਼ਾਹੂਕਾਰਾਂ ਨੂੰ ਖ਼ੂਬ ਲੁੱਟਿਆ।

ਮੁਗ਼ਲਾਨੀ ਬੇਗ਼ਮ ਨੇ ਅਮੀਰਾਂ ਦੀ ਦੌਲਤ ਤੇ ਧੀਆਂ ਲੁਟਵਾਈਆਂ

ਮੁਗ਼ਲਾਨੀ ਬੇਗ਼ਮ ਨੇ ਅਹਿਮਦ ਸ਼ਾਹ ਨੂੰ ਆਪਣੇ ਸਾਰੇ ਦੁਸ਼ਮਣਾਂ ਹੀ ਨਹੀਂ ਬਲਕਿ ਦਿੱਲੀ ਦੇ ਹਰ ਅਮੀਰ ਵਜ਼ੀਰ ਦੀ ਦੌਲਤ ਬਾਰੇ ਜਾਣਕਾਰੀ ਦਿੱਤੀ ਤੇ ਸਾਹਮਣੇ ਬੈਠ ਕੇ ਉਨ੍ਹਾਂ ਦੇ ਘਰ ਲੁਟਵਾਏ। ਮੁਗ਼ਲਾਨੀ ਬੇਗ਼ਮ ਨੇ ਅਹਿਮਦ ਸ਼ਾਹ ਨੂੰ ਹਰ ਵੱਡੇ ਘਰ ਦੀਆਂ ਖ਼ੂਬਸੂਰਤ ਤੇ ਜਵਾਨ ਕੁੜੀਆਂ ਬਾਰੇ ਵੀ ਜਾਣਕਾਰੀ ਦਿੱਤੀ ਤੇ ਇਨ੍ਹਾਂ ਵਿਚੋਂ ਬਹੁਤੀਆਂ ਨੂੰ ਅਹਿਮਦ ਸ਼ਾਹ ਆਪਣੇ ਨਾਲ ਲੈ ਗਿਆ।

ਅਹਿਮਦ ਸ਼ਾਹ ਨੇ ਦਿੱਲੀ ਦੇ ਵਜ਼ੀਰਾਂ ਤੇ ਸਾਬਕਾ ਵਜ਼ੀਰਾਂ ਇਤਮਾਦ-ਉਲ-ਦੌਲਾ, ਕਮਰ-ਉਦ-ਦੀਨ ਖ਼ਾਨ (ਮੁਗ਼ਲਾਨੀ ਬੇਗ਼ਮ ਦਾ ਆਪਣਾ ਸਹੁਰਾ) ਦੇ ਘਰ ਵੀ ਬੁਰੀ ਤਰ੍ਹਾਂ ਲੁੱਟ ਲਏ। ਇਨ੍ਹਾਂ ਸਾਰਿਆਂ ਦੇ ਖ਼ਜ਼ਾਨੇ ਖ਼ਾਲੀ ਕਰਨ ਵਾਸਤੇ ਅਹਿਮਦ ਸ਼ਾਹ ਦੀ ਫ਼ੌਜ ਨੇ ਦੌਲਤ ਦੀ ਭਾਲ ਵਿਚ ਇਨ੍ਹਾਂ ਸਾਰਿਆਂ ਦੀਆਂ ਤਿਜੌਰੀਆਂ ਹੀ ਨਹੀਂ ਬਲਕਿ ਘਰਾਂ ਦੇ ਤਹਿਖ਼ਾਨੇ, ਤੇ ਹੋਰ ਸਾਰੀਆਂ ਥਾਂਵਾਂ, ਜਿੱਥੇ ਉਹ ਦੌਲਤ ਲੁਕਾ ਸਕਦੇ ਸਨ, ਪੁਟਵਾ ਕੇ ਸਾਰੀ ਦੌਲਤ ਲੁੱਟ ਲਈ। ਇਸ ਤੋਂ ਇਲਾਵਾ ਉਸ ਨੇ ਇਨ੍ਹਾਂ ਨੂੰ ਭਾਰੀ ਜੁਰਮਾਨੇ ਵੀ ਕੀਤੇ ਤੇ ਇਨ੍ਹਾਂ ਨੂੰ ਵਸੂਲ ਕਰਨ ਵਾਸਤੇ ਉਸ ਨੇ ਉਨ੍ਹਾਂ ਦੀਆਂ ਔਰਤਾਂ ਦੇ ਗਹਿਣੇ ਵੀ ਲੁਹਾ ਲਏ। ਇਸ ਸਾਰੀ ਲੁੱਟ ਵਿਚ ਮੁਗ਼ਲਾਨੀ ਬੇਗ਼ਮ ਨੇ ਬੜਾ ਰੋਲ ਅਦਾ ਕੀਤਾ। ਅਹਿਮਦ ਸ਼ਾਹ ਦੀ ਫ਼ੌਜ ਨੇ ਲੋਕਾਂ 'ਤੇ ਬੇਹੱਦ ਜ਼ੁਲਮ ਕੀਤੇ। ਦਿੱਲੀ ਦੇ ਲੋਕ ਤਕਰੀਬਨ ਕੰਗਾਲ ਹੀ ਹੋ ਗਏ ਸਨ। ਲੋਕਾਂ ਕੋਲ ਸਿਰਫ਼ ਖਾਣ-ਪੀਣ ਦਾ ਸਾਮਾਨ ਹੀ ਰਹਿ ਗਿਆ ਸੀ। (*ਤਾਰੀਖ਼ੇ ਹੁਸੈਨ ਸ਼ਾਹੀ*, ਸਫ਼ਾ 37, *ਸਿਆਰੁਲ ਮੁਤਾਖ਼ਰੀਨ*, ਜਿਲਦ 3, ਸਫ਼ਾ 54)। ਮੁਗ਼ਲਾਨੀ ਬੇਗ਼ਮ ਨੇ ਆਪਣੀ ਗ੍ਰਿਫ਼ਤਾਰੀ ਦਾ ਬਦਲਾ ਇੰਞ ਲਿਆ।

ਮਿਸਕੀਨ ਲਿਖਦਾ ਹੈ ਕਿ ਮੁਗ਼ਲਾਨੀ ਬੇਗ਼ਮ ਨੇ ਅਹਿਮਦ ਸ਼ਾਹ ਨੂੰ ਹੋਰ ਖ਼ੁਸ਼ ਕਰਨ ਵਾਸਤੇ ਖ਼ੁਦ ਆਪਣੀ ਦੌਲਤ ਵਿੱਚੋਂ ਵੀ ਅਹਿਮਦ ਸ਼ਾਹ ਨੂੰ ਕਈ ਥਾਲੀਆਂ ਭਰ ਕੇ ਹੀਰੇ ਜਵਾਹਰਾਤ ਤੋਹਫ਼ੇ ਵਜੋਂ ਭੇਟ ਕੀਤੇ। ਇਸ 'ਤੇ ਅਹਿਮਦ ਸ਼ਾਹ ਨੇ ਬੇਗ਼ਮ ਨੂੰ ਮੁਖ਼ਾਤਿਬ ਹੋ ਕੇ ਕਿਹਾ, "ਅਜ ਤੋਂ ਮੈਂ ਤੈਨੂੰ ਆਪਣੀ ਧੀ ਐਲਾਨ ਕਰਦਾ ਹਾਂ, ਪਰ ਮੈਂ ਤੈਨੂੰ (ਧੀ ਦੀ ਥਾਂ) ਆਪਣਾ ਪੁੱਤਰ ਕਿਹਾ ਕਰਾਂਗਾ ਤੇ ਤੈਨੂੰ 'ਸੁਲਤਾਨ ਮਿਰਜ਼ਾ' ਦਾ ਖ਼ਿਤਾਬ ਦੇਂਦਾ ਹਾਂ।" ਅਹਿਮਦ ਸ਼ਾਹ ਨੇ ਬੇਗ਼ਮ ਨੂੰ ਜੰਮੂ-ਕਸ਼ਮੀਰ ਅਤੇ ਜਲੰਧਰ ਦੋਆਬ ਦਾ ਸੂਬੇਦਾਰ ਬਣਾਉਣ ਦਾ ਐਲਾਣ ਕੀਤਾ। ਪਰ ਹੁਣ ਉਸ ਨੂੰ ਪਤਾ ਲਗ ਚੁਕਾ ਸੀ ਕਿ ਬੇਗ਼ਮ ਨੇ ਇਮਾਦ-ਉਲ-ਮੁਲਕ ਨਾਲ ਰਾਬਤਾ ਬਣਾ ਕੇ ਮਦਦ ਮੰਗੀ ਸੀ; ਇਸ ਕਰ ਕੇ ਉਸ ਨੇ ਬੇਗ਼ਮ ਨੂੰ ਇਨ੍ਹਾਂ ਇਲਾਕਿਆਂ ਦੀ ਸੂਬੇਦਾਰੀ ਵੀ ਨਾ ਦਿੱਤੀ।

ਅਹਿਮਦ ਸ਼ਾਹ ਨੇ ਜਾਣ ਤੋਂ ਪਹਿਲਾਂ ਸਾਹਰਿੰਦ ਤੇ ਲਾਹੌਰ ਦੇ ਸੂਬੇ ਆਪਣੀ ਹਕੂਮਤ ਵਿਚ ਸ਼ਾਮਿਲ ਕਰ ਲਏ ਅਤੇ ਇਸ ਸਾਰੇ ਇਲਾਕੇ ਦੀ ਹਕੂਮਤ ਆਪਣੇ ਪੁੱਤਰ ਤੈਮੂਰ ਨੂੰ ਸੌਂਪ ਦਿੱਤੀ। ਹੁਣ ਮੁਗ਼ਲਾਨੀ ਬੇਗ਼ਮ ਕੰਗਾਲ ਵੀ ਹੋ ਚੁਕੀ ਸੀ ਅਤੇ ਉਸ ਦਾ ਭਵਿੱਖ ਰੁਲ ਗਿਆ ਸੀ। ਹੁਣ ਉਸ ਦੀ ਕੋਈ ਹਸਤੀ ਨਹੀਂ ਸੀ। ਉਸ ਨੇ ਅਗਲੇ 22 ਸਾਲ ਜੰਮੂ ਵਿਚ ਇਕ ਵਿਚਾਰੀ ਗ਼ਰੀਬੜੀ ਜਹੀ ਔਰਤ ਵਾਂਗ ਗੁਜ਼ਾਰੇ। (ਮਿਸਕੀਨ, *ਤਹਿਮਾਸਨਾਮਾ*, ਸਫ਼ਾ 138, *ਇਮਾਮ-ਉਦ-ਦੀਨ ਹੁਸੈਨੀ, ਤਾਰੀਖ਼ੇ ਹੁਸੈਨ ਸ਼ਾਹੀ*, ਸਫ਼ਾ 37)।

## ਅਹਿਮਦ ਸ਼ਾਹ ਵੱਲੋਂ ਭਰਤਪੁਰ, ਮਥਰਾ, ਬਿੰਦਰਾਬਨ, ਗੋਕੁਲ ਦੀ ਲੁੱਟ

ਦਿੱਲੀ ਨੂੰ ਲੁੱਟਣ ਤੋਂ ਬਾਅਦ ਅਹਿਮਦ ਸ਼ਾਹ ਨੇ ਭਰਤਪੁਰ ਰਿਆਸਤ ਵੱਲ ਮੂੰਹ ਕਰ ਲਿਆ। ਪਰ ਜਾਟ ਰਾਜੇ ਸੂਰਜ ਮੱਲ ਨੇ ਹਥਿਆਰ ਸੁੱਟਣ ਤੋਂ ਨਾਂਹ ਕਰ ਦਿਤੀ। ਇਸ 'ਤੇ ਅਹਿਮਦ ਸ਼ਾਹ ਨੇ ਆਪਣੇ ਜਰਨੈਲ ਜਹਾਨ ਖ਼ਾਨ ਨੂੰ ਭਰਤਪੁਰ ਸ਼ਹਿਰ ਨੂੰ ਲੁੱਟਣ ਮਗਰੋਂ ਅੱਗ ਲਾਉਣ ਦਾ ਹੁਕਮ ਜਾਰੀ ਕਰ ਦਿਤਾ। ਹੁਣ ਦਿੱਲੀ ਵਾਂਗ ਭਰਤਪੁਰ ਵੀ ਤਬਾਹ ਹੋ ਚੁਕਾ ਸੀ।

ਭਰਤਪੁਰ ਨੂੰ ਕੱਖੋਂ ਹੌਲਾ ਕਰਨ ਮਗਰੋਂ ਅਹਿਮਦ ਸ਼ਾਹ ਨੇ ਮਥਰਾ 'ਤੇ ਹਮਲਾ ਕਰ ਦਿਤਾ। ਉਨ੍ਹੀਂ ਦਿਨੀਂ ਇਕ ਲੱਖ ਤੋਂ ਵਧ ਹਿੰਦੂ 4 ਮਾਰਚ ਦੇ ਦਿਨ ਹੋਲੀ ਦਾ ਤਿਉਹਾਰ ਮਨਾਉਣ ਵਾਸਤੇ ਮਥਰਾ ਵਿਚ ਪੁੱਜੇ ਹੋਏ ਸਨ। ਅਹਿਮਦ ਸ਼ਾਹ ਨੇ ਆਪਣੀ ਫ਼ੌਜ ਨੂੰ ਹਿੰਦੂਆਂ ਦੇ ਕਤਲੇਆਮ ਦਾ ਹੁਕਮ ਦੇ ਦਿਤਾ। ਹਜ਼ਾਰਾਂ ਹਿੰਦੂ, ਜਿਨ੍ਹਾਂ ਵਿਚ ਕਈ ਹਜ਼ਾਰ ਪੁਜਾਰੀ ਵੀ ਸਨ, ਬੇਰਹਿਮੀ ਨਾਲ ਕਤਲ ਕਰ ਦਿਤੇ ਗਏ। ਸੜਕਾਂ ਖ਼ੂਨ ਨਾਲ ਲਾਲੋ-ਲਾਲ ਹੋਈਆਂ ਪਈਆਂ ਸਨ। ਇੰਜ ਜਾਪਦਾ ਸੀ ਕਿ ਜਿਵੇਂ ਮਥਰਾ ਦੀਆਂ ਗਲੀਆਂ ਹਿੰਦੂਆਂ ਦੇ ਖ਼ੂਨ ਨਾਲ ਧੋਤੀਆਂ ਗਈਆਂ ਹੋਣ। ਇਸ ਮਗਰੋਂ ਅਹਿਮਦ ਸ਼ਾਹ ਨੇ ਮੰਦਰਾਂ ਵਿਚ ਪਈਆਂ ਕੀਮਤੀ ਮੂਰਤੀਆਂ ਲੁੱਟ ਲਈਆਂ ਅਤੇ ਮੰਦਰ ਢਾਹ ਅਤੇ ਸਾੜ ਦਿਤੇ। *ਸਿਰਫ਼ ਹਿੰਦੂ ਹੀ ਨਹੀਂ, ਇਸ ਇਲਾਕੇ ਦੇ ਅਮੀਰ ਮੁਸਲਮਾਨਾਂ (ਖ਼ਾਸ ਕਰ ਕੇ ਸੁਨਿਆਰਿਆਂ ਤੇ ਵਪਾਰੀਆਂ ਨੂੰ ਵੀ ਅਹਿਮਦ ਸ਼ਾਹ ਨੇ ਖ਼ੂਬ ਲੁੱਟਿਆ* ਇਸ ਤੋਂ ਦੋ ਦਿਨ ਮਗਰੋਂ ਇਹੀ ਕਤਲੇਆਮ ਬਿੰਦਰਾਬਨ (ਵ੍ਰਿੰਦਾਵਨ) ਅਤੇ ਗੋਕੁਲ ਵਿਚ ਵੀ ਦੋਹਰਾਇਆ ਗਿਆ।

ਇਸ ਵਹਿਸ਼ੀਆਨਾ ਕਤਲੇਆਮ ਅਤੇ ਲੁੱਟਮਾਰ ਮਗਰੋਂ ਅਹਿਮਦ ਸ਼ਾਹ ਫਿਰ ਦਿੱਲੀ ਨੂੰ ਮੁੜ ਗਿਆ। ਦਿੱਲੀ ਵਿਚ ਉਸ ਨੇ ਆਪਣੇ ਪੁੱਤਰ ਤੈਮੂਰ ਦੀ ਸ਼ਾਦੀ 14 ਫ਼ਰਵਰੀ 1757 ਦੇ ਦਿਨ ਬਾਦਸ਼ਾਹ ਆਲਮਗੀਰ ਦੀ ਧੀ ਅਫ਼ਰੋਜ਼ ਬਾਨੋ ਬੇਗ਼ਮ ਨਾਲ ਕੀਤੀ। ਮੁੜਨ ਤੋਂ ਪਹਿਲਾਂ ਅਹਿਮਦ ਸ਼ਾਹ ਨੇ ਆਪ ਵੀ ਗੱਦੀ ਤੋਂ ਲਾਹੇ ਬਾਦਸ਼ਾਹ ਅਹਿਮਦ ਸ਼ਾਹ (ਬਾਦਸ਼ਾਹਤ ਦਾ ਸਮਾਂ 1748-1754) ਦੀ 16 ਸਾਲਾ ਧੀ ਹਜ਼ਰਤ ਬੇਗ਼ਮ ਨਾਲ ਸ਼ਾਦੀ ਕਰਵਾ ਲਈ। ਇਸ ਮਗਰੋਂ ਦੋ ਮਹੀਨੇ ਉਹ ਦਿੱਲੀ ਰਿਹਾ ਅਤੇ ਫਿਰ ਅਫ਼ਗ਼ਾਨਿਸਤਾਨ ਵੱਲ ਵਾਪਿਸ ਟੁਰ ਪਿਆ। ਉਸ ਦੇ ਨਾਲ ਦੋ ਮੁਗ਼ਲ ਬਾਦਸ਼ਾਹਾਂ ਦੀਆਂ ਧੀਆਂ, ਬਾਦਸ਼ਾਹ ਦੇ ਹਰਮ ਦੀਆਂ 17 ਔਰਤਾਂ, ਚਾਰ ਸੌ ਤੋਂ ਵਧ ਗੋਲੀਆਂ ਅਤੇ ਦਸ ਤੋਂ ਪੰਦਰਾਂ ਕਰੋੜ ਰੁਪੈ ਦੀ ਦੌਲਤ ਵੀ ਸੀ।

ਅਹਿਮਦ ਸ਼ਾਹ ਸ਼ਾਇਦ ਅਜੇ ਵਾਪਿਸ ਵਤਨ ਨਾ ਮੁੜਦਾ ਜੇ ਕਰ ਹੈਜ਼ੇ ਦੀ ਬੀਮਾਰੀ ਨਾ ਫ਼ੈਲਦੀ। ਇਸ ਬੀਮਾਰੀ ਨਾਲ ਅਹਿਮਦ ਸ਼ਾਹ ਦੇ ਫ਼ੌਜੀਆਂ ਵਿੱਚੋਂ ਹਰ ਰੋਜ਼ ਸੌ-ਡੇਢ ਸੌ ਸਿਪਾਹੀ ਮਰਨ ਲਗ ਪਏ। ਇਸ ਕਰ ਕੇ ਮਜਬੂਰੀ ਵਿਚ ਉਸ ਨੇ ਵਤਨ ਵਾਪਿਸ ਮੁੜਨ ਦਾ ਫ਼ੈਸਲਾ ਕਰ ਲਿਆ। ਅਖ਼ੀਰ 2 ਅਪਰੈਲ 1757 ਦੇ ਦਿਨ ਅਹਿਮਦ ਸ਼ਾਹ ਦਿੱਲੀ ਤੋਂ ਚੱਲ ਪਿਆ।

ਦਿੱਲੀ ਤੋਂ ਵਤਨ ਮੁੜ ਜਾਣ ਤੋਂ ਪਹਿਲਾਂ ਅਹਿਮਦ ਸ਼ਾਹ ਨੇ ਲੁੱਟ ਦਾ ਸਾਰਾ ਮਾਲ 28000 ਗੱਡਿਆਂ, ਬਲਦਾਂ, ਖੋਤਿਆਂ, ਖੱਚਰਾਂ, ਅਤੇ ਘੋੜਿਆਂ 'ਤੇ ਲੱਦ ਕੇ ਸਿੱਧਾ ਆਪਣੇ

ਵਤਨ ਵੱਲ ਟੋਰ ਦਿੱਤਾ। ਅਹਿਮਦ ਸ਼ਾਹ ਨੇ ਦਿੱਲੀ ਵਿਚ ਕਿਸੇ ਦੇ ਘਰ ਵਿਚ ਇਕ ਵੀ ਹਾਥੀ, ਘੋੜਾ, ਊਠ, ਖੱਚਰ ਹੀ ਨਹੀਂ ਬਲਕਿ ਇਕ ਵੀ ਖੋਤਾ ਤਕ ਨਹੀਂ ਸੀ ਰਹਿਣ ਦਿੱਤਾ ਤੇ ਸਾਰਿਆਂ 'ਤੇ ਸਾਮਾਨ ਲੱਦਿਆ ਹੋਇਆ ਸੀ। ਅਹਿਮਦ ਸ਼ਾਹ ਦੀ ਸਾਰੀ ਅੱਸੀ ਹਜ਼ਾਰ ਫ਼ੌਜ ਪੈਦਲ ਜਾ ਰਹੀ ਸੀ ਅਤੇ ਸਵਾਰੀ ਦਾ ਹਰ ਜਾਨਵਰ ਲੁੱਟ ਦੇ ਮਾਲ ਨਾਲ ਲੱਦਿਆ ਹੋਇਆ ਸੀ। (*ਸਿਆਰੁਲ ਮੁਤਾਖ਼ਰੀਨ*, ਜਿਲਦ ਤੀਜੀ, ਸਫ਼ਾ 53, *ਲੇਟਰ ਮੁਗ਼ਲਜ਼*, ਜਿਲਦ ਦੂਜੀ, ਸਫ਼ੇ 82-136, ਸਿਲੈਕਸ਼ਨਜ਼ ਫ਼ਰਾਮ ਪੇਸ਼ਵਾ ਦਫ਼ਤਰ, ਜਿਲਦ 11, ਨੰਬਰ 70))।

ਇਸ ਖ਼ਜ਼ਾਨੇ ਦੇ ਨਾਲ ਉਸ ਦਾ ਪੁੱਤਰ ਤੈਮੂਰ ਅਤੇ ਹਜ਼ਾਰਾਂ ਸਿਪਾਹੀ ਵੀ ਗਏ। ਜਦੋਂ ਖ਼ਜ਼ਾਨੇ ਵਾਲਾ ਕਾਫ਼ਲਾ ਸਾਹਰਿੰਦ ਲੰਘ ਕੇ ਸਨੌਰ ਕੋਲ ਪੁੱਜਾ ਤਾਂ ਖਾਲਸਾ ਫ਼ੌਜਾਂ ਨੇ (ਇਕ ਸੋਮੇ ਮੁਤਾਬਿਕ ਆਲਾ ਸਿੰਘ ਪਟਿਆਲਾ ਨੇ) ਉਸ 'ਤੇ ਹਮਲਾ ਕਰ ਦਿੱਤਾ ਤੇ ਅਹਿਮਦ ਸ਼ਾਹ ਦੀ ਲੁੱਟ ਦੇ ਮਾਲ ਦਾ ਇਕ ਹਿੱਸਾ ਖੋਹ ਲਿਆ। ਇਸ ਮਗਰੋਂ ਸਿੱਖਾਂ ਨੇ ਇਸ ਕਾਫ਼ਲੇ 'ਤੇ ਮਲੇਰਕੋਟਲੇ ਕੋਲ ਇਕ ਵਾਰ ਫੇਰ ਹਮਲਾ ਕੀਤਾ। ਉਂਵ ਸਿੱਖ ਝਨਾਂ ਦਰਿਆ ਤਕ ਅਫ਼ਗ਼ਾਨਾਂ ਦੇ ਕਾਫ਼ਲੇ 'ਤੇ ਹਮਲਾ ਕਰ ਇਸ ਦਾ ਮਾਲ ਲੁੱਟ ਕੇ ਲੁੱਟ ਦੇ ਮਾਲ ਦਾ ਭਾਰ ਘਟਾਉਂਦੇ ਰਹੇ। ਇਸ ਐਕਸ਼ਨ 'ਤੇ ਤੈਮੂਰ ਬਹੁਤ ਗੁੱਸੇ ਵਿਚ ਆਇਆ ਅਤੇ ਉਸ ਨੇ ਸਿੱਖਾਂ ਤੋਂ ਬਦਲਾ ਲੈਣ ਦਾ ਫ਼ੈਸਲਾ ਕੀਤਾ।

## ਕਰਤਾਰਪੁਰ (ਜਲੰਧਰ 'ਤੇ ਹਮਲਾ)

ਜਦ ਤੈਮੂਰ ਤੇ ਅਹਿਮਦ ਸ਼ਾਹ ਦਾ ਜਰਨੈਲ ਜਹਾਨ ਖ਼ਾਨ ਜਲੰਧਰ ਪੁੱਜੇ ਤਾਂ ਜਲੰਧਰ ਦੇ ਫ਼ੌਜਦਾਰ ਨਾਸਰ ਅਲੀ ਨੇ ਉਸ ਨੂੰ ਸਾਹਰਿੰਦ ਨੇੜੇ ਸਿੱਖਾਂ ਵੱਲੋਂ ਲੁੱਟ ਮਾਰ ਦਾ ਬਦਲਾ ਲੈਣ ਵਾਸਤੇ ਕਰਤਾਰਪੁਰ 'ਤੇ ਹਮਲਾ ਕਰਨ ਵਾਸਤੇ ਸਲਾਹ ਦਿਤੀ। ਉਸ ਵੇਲੇ ਕਰਤਾਰਪੁਰ ਵਿਚ ਵਡਭਾਗ ਸਿੰਘ (ਧੀਰ ਮੱਲ ਦੀ ਚੌਥੀ ਪੀੜ੍ਹੀ) ਰਹਿ ਰਿਹਾ ਸੀ ਅਤੇ ਭਾਈ ਗੁਰਦਾਸ ਦੀ ਕਲਮ ਨਾਲ ਲਿਖਿਆ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਵੀ ਉਸ ਕੋਲ ਹੀ ਸੀ। ਤੈਮੂਰ ਨੇ ਇਸ ਨਗਰ 'ਤੇ ਹਮਲਾ ਕਰ ਕੇ, ਲੋਕਾਂ ਦਾ ਕਤਲੇਆਮ ਅਤੇ ਲੁੱਟ-ਮਾਰ ਕਰਨ ਮਗਰੋਂ ਇਸ ਸ਼ਹਿਰ ਨੂੰ ਅੱਗ ਲਾ ਦਿਤੀ। ਇਸ ਅੱਗ ਵਿਚ ਗੁਰਦੁਆਰਾ ਥੰਮ੍ਹ ਸਾਹਿਬ ਅਤੇ ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਸਰੂਪ (ਭਾਈ ਗੁਰਦਾਸ ਲਿਖਤ)* ਵੀ ਸੜ ਗਏ। ਇਸ ਮੌਕੇ 'ਤੇ ਵਡਭਾਗ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਉਸ 'ਤੇ ਬਹੁਤ ਤਸ਼ੱਦਦ ਕੀਤਾ ਗਿਆ। (ਇਕ ਰਾਤ ਨੂੰ ਉਸ ਦੇ ਕੁਝ ਚੇਲੇ ਉਸ ਨੂੰ ਹਿਰਾਸਤ ਵਿਚੋਂ ਕੱਢ ਕੇ ਮੌਜੂਦਾ ਹਿਮਾਂਚਲ ਦੇ ਪਿੰਡ ਮੈੜੀ ਵਿਚ ਲੈ ਗਏ। ਉਹ ਏਨਾ ਡਰ ਗਿਆ ਕਿ ਮੁੜ ਕੇ ਮੈੜੀ ਪਿੰਡ 'ਚੋਂ ਕਿਤੇ ਨਹੀਂ ਗਿਆ ਤੇ ਦਹਿਸ਼ਤ ਨਾਲ ਦਹਿਲਿਆ ਹੋਇਆ ਉਹ ਛੇਤੀ ਹੀ ਮਰ ਗਿਆ)।

*(*ਮਗਰੋਂ ਧੀਰਮੱਲੀਆਂ ਨੇ ਕੁਝ ਪੁਰਾਣੀਆਂ ਹੱਥ ਲਿਖਤ ਬੀੜਾਂ ਹਾਸਿਲ ਕੀਤੀਆਂ, ਜਿਹੜੀਆਂ ਕਿ ਬੰਨੋ ਵਾਲੀ ਖਾਰੀ ਬੀੜ ਦੀਆਂ ਨਕਲਾਂ ਹਨ। ਜਿਹੜਾ ਸਰੂਪ ਉਹ ਭਾਈ ਗੁਰਦਾਸ ਦਾ ਲਿਖਿਆ ਹੋਣ ਦਾ ਦਾਅਵਾ ਕਰਦੇ ਹਨ ਉਹ ਦਰਅਸਲ ਇਨ੍ਹਾਂ ਵਿਚੋਂ ਹੀ ਕੋਈ ਬੀੜ ਹੈ। ਪਰ ਇਹ ਗੱਲ ਦਿਲਚਸਪ ਹੈ ਕਿ ਉਹ ਕਦੇ ਕਿਸੇ ਇਕ ਬੀੜ ਤੇ ਕਦੇ ਦੂਜੀ ਬੀੜ ਨੂੰ ਭਾਈ ਗੁਰਦਾਸ ਦੀ ਬਣਾ ਦੇਂਦੇ ਹਨ*)।

ਇਸ ਮਗਰੋਂ ਤੈਮੂਰ ਨੇ ਗੋਇੰਦਵਾਲ ਤੋਂ ਬਿਆਸ ਦਰਿਆ ਦਾ ਪੱਤਣ ਪਾਰ ਕੀਤਾ ਅਤੇ ਲਾਹੌਰ ਚਲਾ ਗਿਆ। ਕੁਝ ਦਿਨਾਂ ਬਾਅਦ ਅਹਿਮਦ ਸ਼ਾਹ ਵੀ ਲਾਹੌਰ ਪਹੁੰਚ ਗਿਆ। ਅਹਿਮਦ ਸ਼ਾਹ ਬਹੁਤੀ ਦੇਰ ਲਾਹੌਰ ਵਿਚ ਨਹੀਂ ਠਹਿਰਿਆ ਅਤੇ ਲੁੱਟ ਦਾ ਮਾਲ ਲੈ ਕੇ ਅਫ਼ਗਾਨਿਸਤਾਨ ਵਲ ਨੂੰ ਰਵਾਨਾ ਹੋ ਗਿਆ। ਇਸ ਪਿੱਛੋਂ ਵੀ ਖਾਲਸਾ ਫ਼ੌਜਾਂ ਅਹਿਮਦ ਸ਼ਾਹ ਦੀ ਵਹੀਰ 'ਤੇ ਗੁਰੀਲਾ ਹਮਲਾ ਕਰਦੀਆਂ ਰਹੀਆਂ ਤੇ ਇਹ ਹਮਲੇ ਉਦੋਂ ਤਕ ਜਾਰੀ ਰਹੇ, ਜਦੋਂ ਤਕ ਅਹਿਮਦ ਸ਼ਾਹ ਦੀਆਂ ਫ਼ੌਜਾਂ ਝਨਾਂ ਦਰਿਆ ਪਾਰ ਨਾ ਕਰ ਗਈਆਂ।

## ਤੈਮੂਰ ਅਤੇ ਜਹਾਨ ਖ਼ਾਨ ਦੇ ਲਾਹੌਰ 'ਚ ਡੇਰੇ

ਅਹਿਮਦ ਸ਼ਾਹ ਨੇ ਅਫ਼ਗਾਨਿਸਤਾਨ ਵਾਪਿਸ ਪਰਤਣ ਤੋਂ ਪਹਿਲਾਂ ਸਾਹਰਿੰਦ, ਲਾਹੌਰ ਤੇ ਮੁਲਤਾਨ ਨੂੰ ਆਪਣੇ ਰਾਜ ਵਿਚ ਮਿਲਾਉਣ ਦਾ ਐਲਾਨ ਕਰ ਦਿਤਾ ਸੀ। ਉਸ ਨੇ ਨਜੀਬ-ਉਦ-ਦੌਲਾ ਨੂੰ ਸਾਹਰਿੰਦ ਦਾ ਸੂਬੇਦਾਰ ਬਣਾ ਦਿੱਤਾ। ਇਸੇ ਤਰ੍ਹਾਂ ਉਸ ਨੇ ਆਪਣੇ ਪੁੱਤਰ ਤੈਮੂਰ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿਤਾ ਤੇ ਜਹਾਨ ਖ਼ਾਨ ਨੂੰ ਉਸ ਦਾ ਡਿਪਟੀ ਥਾਪ ਦਿਤਾ। ਅਹਿਮਦ ਸ਼ਾਹ ਨੇ ਤੈਮੂਰ ਨੂੰ ਦਸ ਹਜ਼ਾਰ ਫ਼ੌਜੀ ਵੀ ਦਿੱਤਾ ਅਤੇ ਹੋਰ ਫ਼ੌਜ ਭਰਤੀ ਕਰਨ ਵਾਸਤੇ ਵੀ ਕਿਹਾ।

ਅਹਿਮਦ ਸ਼ਾਹ ਨੇ ਜੰਮੂ ਦੇ ਡੋਗਰੇ ਰਾਜੇ ਰਣਜੀਤ ਦੇਵ ਦੀ ਡਿਊਟੀ ਲਾਈ ਕਿ ਉਹ ਤੈਮੂਰ ਦੀ ਮਦਦ ਕਰੇ। ਇਸ ਮਦਦ ਬਦਲੇ ਉਸ ਨੂੰ ਸਿਆਲਕੋਟ ਜ਼ਿਲ੍ਹੇ ਦੇ ਜ਼ਫ਼ਰਵਾਲ, ਸਨਖਤੀਆ ਤੇ ਔਰੰਗਾਬਾਦ ਦੇ ਇਲਾਕੇ ਈਨਾਮ ਵਿਚ ਦੇ ਦਿਤੇ।

ਭਾਵੇਂ ਅਹਿਮਦ ਸ਼ਾਹ ਨੇ ਤੈਮੂਰ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿਤਾ ਸੀ ਪਰ ਉਸ ਦੀ ਹਕੂਮਤ ਸਿਰਫ਼ ਲਾਹੌਰ ਜਾਂ ਇਸ ਦੇ ਨੇੜੇ-ਨੇੜੇ ਦੇ ਇਲਾਕੇ ਵਿਚ.ਹੀ ਸੀ। ਬਾਕੀ ਪੰਜਾਬ ਵਿਚ ਤਾਂ ਸਿੱਖਾਂ ਦਾ ਬੋਲ-ਬਾਲਾ ਸੀ। ਅਹਿਮਦ ਸ਼ਾਹ ਦੇ ਅਫ਼ਗਾਨਿਸਤਾਨ ਰਵਾਨਾ ਹੁੰਦਿਆਂ ਹੀ ਸਿੱਖਾਂ ਨੇ ਫੇਰ ਸਾਰੇ ਇਲਾਕਿਆਂ ਤੇ ਕਬਜ਼ਾ ਕਰ ਲਿਆ। ਤੈਮੂਰ ਸਿਰਫ਼ ਫ਼ੌਜ ਨੂੰ ਨਾਲ ਲਿਜਾ ਕੇ ਹੀ ਸੂਬੇਦਾਰੀ ਦਾ ਰੋਅਬ ਦਿਖਾ ਸਕਦਾ ਸੀ, ਪਰ ਉਸ ਦੀ ਫ਼ੌਜ ਦੇ ਜਾਣ ਮਗਰੋਂ ਉਸ ਦੀ ਹਕੂਮਤ ਖ਼ਤਮ ਹੋ ਜਾਂਦੀ ਸੀ। ਹੁਣ ਤੈਮੂਰ ਨੇ ਵੀ ਸਿੱਖਾਂ ਨੂੰ ਖ਼ਤਮ ਕਰਨ ਦੇ ਹੁਕਮ ਜਾਰੀ ਕਰ ਦਿੱਤੇ। ਤੈਮੂਰ ਦੇ ਹੁਕਮਾਂ ਅਤੇ ਜਹਾਨ ਖ਼ਾਨ ਦੀ ਅਗਵਾਈ ਹੇਠ ਦੁਰਾਨੀ ਦੀਆਂ ਫ਼ੌਜਾਂ ਨੇ ਸਿੱਖਾਂ ਦੀ ਫੜੋ-ਫੜੀ ਸ਼ੁਰੂ ਕਰ ਦਿੱਤੀ ਤੇ ਬਹੁਤ ਸਾਰੇ ਸਿੱਖ ਸ਼ਹੀਦ ਕਰ ਦਿੱਤੇ।

## ਤੈਮੂਰ ਵਲੋਂ ਗੁਰੂ ਦਾ ਚੱਕ (ਅੰਮ੍ਰਿਤਸਰ) 'ਤੇ ਕਬਜ਼ਾ

ਅਹਿਮਦ ਸ਼ਾਹ ਦੇ ਜਾਣ ਮਗਰੋਂ ਤੈਮੂਰ ਨੇ ਸਿੱਖਾਂ ਵੱਲੋਂ ਆਪਣਾ ਲੁੱਟ ਦਾ ਮਾਲ ਖੋਹੇ ਜਾਣ ਬਦਲੇ ਉਨ੍ਹਾਂ ਨੂੰ ਹੋਰ ਸਜ਼ਾ ਦੇਣ ਦਾ ਫ਼ੈਸਲਾ ਕੀਤਾ। ਮਈ 1757 ਵਿਚ ਤੈਮੂਰ ਨੇ ਅੰਮ੍ਰਿਤਸਰ 'ਤੇ ਹਮਲਾ ਕਰ ਕੇ ਇਸ ਨੂੰ ਆਪਣੇ ਕਬਜ਼ੇ ਵਿਚ ਲੈ ਲਿਆ। ਉਸ ਨੇ ਰਾਮ ਰੌਣੀ (ਕਿਲ੍ਹਾ) ਅਤੇ ਦਰਬਾਰ ਸਾਹਿਬ ਨੂੰ ਢਾਹ ਦਿੱਤਾ ਤੇ ਅੰਮ੍ਰਿਤਸਰ ਸਰੋਵਰ ਨੂੰ ਮਲਬੇ ਨਾਲ ਪੂਰ ਦਿੱਤਾ।

## ਬਾਬਾ ਦੀਪ ਸਿੰਘ ਤੇ ਹਜ਼ਾਰਾਂ ਸਿੱਖਾਂ ਦੀਆਂ ਸ਼ਹੀਦੀਆਂ (11 ਨਵੰਬਰ 1757)

ਦਰਬਾਰ ਸਾਹਿਬ ਢਾਹੁਣ ਮਗਰੋਂ ਵੀ ਤੈਮੂਰ ਨੇ ਸੈਂਕੜੇ ਅਫ਼ਗ਼ਾਨ ਫ਼ੌਜਾਂ ਨੂੰ ਅੰਮ੍ਰਿਤਸਰ ਵਿਚ ਹੀ ਰਹਿਣ ਦਿਤਾ ਅਤੇ ਇੱਥੇ ਇਕ ਪੱਕੀ ਚੌਂਕੀ ਬਿਠਾ ਦਿਤੀ। ਇਹ ਫ਼ੌਜੀ ਦਰਬਾਰ ਸਾਹਿਬ ਦੀ ਬੇਅਦਬੀ ਕਰਦੇ ਸਨ। ਉਨ੍ਹਾਂ ਦਿਨਾਂ ਵਿਚ 'ਦੀਪ ਸਿੰਘ ਦੀ ਮਿਸਲ' ਦਾ ਡੇਰਾ ਤਲਵੰਡੀ ਸਾਬੋ ਵਿਚ ਸੀ (ਦੀਪ ਸਿੰਘ ਦੀ ਸ਼ਹੀਦੀ ਮਗਰੋਂ ਇਸ ਮਿਸਲ ਦਾ ਨਾਂ ਮਿਸਲ ਸ਼ਹੀਦਾਂ ਜਾਣਿਆ ਜਾਣ ਲਗ ਪਿਆ ਸੀ)। ਅਹਿਮਦ ਸ਼ਾਹ ਅਤੇ ਤੈਮੂਰ ਵੱਲੋਂ ਸਿੱਖਾਂ 'ਤੇ ਜ਼ੁਲਮ ਕਰਨ ਅਤੇ ਦਰਬਾਰ ਸਾਹਿਬ ਅਤੇ ਅੰਮ੍ਰਿਤਸਰ ਸਰੋਵਰ ਦੀ ਬੇਅਦਬੀ ਕਰਨ ਦੀ ਖ਼ਬਰ ਜਦੋਂ ਦੀਪ ਸਿੰਘ ਤਕ ਪੁੱਜੀ ਤਾਂ ਉਨ੍ਹਾਂ ਨੇ ਦੁਰਾਨੀ ਦੀ ਫ਼ੌਜ ਨਾਲ ਦੋ-ਹੱਥ ਕਰਨ ਦਾ ਫ਼ੈਸਲਾ ਕਰ ਲਿਆ।

***ਚੇਤੇ ਰਹੇ ਕਿ ਪੁਰਾਣੀਆਂ ਲਿਖਤਾਂ ਵਿਚ ਦੀਪ ਸਿੰਘ ਨੂੰ ਇਕ ਜਰਨੈਲ ਤੇ ਇਸ ਮਿਸਲ ਦਾ ਮੁਖੀ ਲਿਖਿਆ ਮਿਲਦਾ ਹੈ। ਉਸ ਨੂੰ ਕਿਤੇ ਵੀ ਕਿਸੇ ਟਕਸਾਲ ਦਾ ਮੁਖੀ ਨਹੀਂ ਲਿਖਿਆ ਗਿਆ (ਕਿਸੇ ਲਿਖਤ ਵਿਚ ਉਸ ਨੂੰ 'ਬਾਬਾ' ਵੀ ਨਹੀਂ ਲਿਖਿਆ ਮਿਲਦਾ)। ਪੁਰਾਣੀਆਂ ਲਿਖਤਾਂ ਵਿਚ ਤਾਂ ਕੀ ਮਹਾਨ ਕੋਸ਼, ਜੋ 1930 ਵਿਚ ਛਪਿਆ ਸੀ, ਵਿਚ ਵੀ 'ਦਮਦਮੀ ਟਕਸਾਲ' ਲਫ਼ਜ਼ ਵੀ ਕਿਤੇ ਨਹੀਂ ਮਿਲਦਾ। ਇਹ ਲਫ਼ਜ਼ 1970 ਤੋਂ ਮਗਰੋਂ ਘੜਿਆ ਗਿਆ ਸੀ।***

ਨਵੰਬਰ 1757 ਦੇ ਸ਼ੁਰੂ ਵਿਚ ਦੀਪ ਸਿੰਘ ਆਪਣੇ ਕੁਝ ਸਾਥੀਆਂ ਸਣੇ ਤਲਵੰਡੀ ਸਾਬੋ ਤੋਂ ਅੰਮ੍ਰਿਤਸਰ ਵੱਲ ਚਲ ਪਏ। ਤਲਵੰਡੀ ਸਾਬੋ ਤੋਂ ਚਲ ਕੇ ਆਪ ਜਾਗਾ, ਬਾਹਮਣ, ਨਾਹਨਵਾਲਾ, ਬੰਡੋਕੇ, ਗੁਰੂ ਚੌਂਤਰਾ, ਫੂਲ, ਮਹਿਰਾਜ, ਦਰਾਜ, ਭੁੱਚੋ, ਗੋਵਿੰਦਪੁਰ, ਕੋਟ ਕਪੂਰਾ ਤੇ ਮਾਲਵੇ ਦੇ ਕਈ ਪਿੰਡਾਂ 'ਚੋਂ ਹੁੰਦੇ ਹੋਏ, ਹਰੀਕੇ ਦੇ ਪੱਤਣ ਤੋਂ ਮਾਝੇ ਵਿਚ ਦਾਖਿਲ ਹੋਏ ਤੇ ਗੁਰੂ ਦਾ ਚੱਕ ਵੱਲ ਚਲਦੇ ਗਏ। ਰਸਤੇ ਵਿਚ ਹਰ ਥਾਂ ਤੋਂ ਸਿੱਖ ਬਾਬਾ ਦੀਪ ਸਿੰਘ ਦੇ ਜਥੇ ਵਿਚ ਸ਼ਾਮਿਲ ਹੁੰਦੇ ਗਏ। ਤਰਨਤਾਰਨ ਦੇ ਨੇੜੇ ਪੁੱਜਣ ਤਕ ਇਹ ਜਥਾ ਕਾਫ਼ੀ ਵੱਡਾ ਹੋ ਚੁੱਕਾ ਸੀ। ਮੀਰ ਮੰਨੂ ਦਾ ਗੁਲਾਮ ਤਹਿਮਾਸ ਖ਼ਾਨ ਮਿਸਕੀਨ ਇਸ ਫ਼ੌਜ ਦੀ ਗਿਣਤੀ 1000 ਦਸਦਾ ਹੈ ਜੋ ਕਿ ਸਹੀ ਨਹੀਂ ਹੈ। ਸਿੱਖ ਸੋਮਿਆਂ ਮੁਤਾਬਿਕ ਪੰਜ ਤੋਂ ਸੱਤ ਹਜ਼ਾਰ ਸਿੱਖ ਇਸ ਜੱਥੇ ਵਿਚ ਸ਼ਾਮਿਲ ਸਨ। ਦਰਬਾਰ ਸਾਹਿਬ ਦੀ ਬੇਹੁਰਮਤੀ ਰੋਕਣ ਵਾਸਤੇ ਆਏ ਇਹ ਸਿੱਖ "ਸੀਸ ਤਲੀ 'ਤੇ ਰੱਖ ਕੇ" ਆਏ ਸਨ। ਉਨ੍ਹਾਂ ਦਾ ਤਾਂ ਨਿਸ਼ਾਨਾ ਹੀ ਇਹੀ ਸੀ ਕਿ ਜਾਂ ਤਾਂ ਦਰਬਾਰ ਸਾਹਿਬ ਨੂੰ ਅਫ਼ਗ਼ਾਨਾਂ ਤੋਂ ਆਜ਼ਾਦ ਕਰਵਾ ਲੈਣਾ ਹੈ ਜਾਂ ਫਿਰ ਸ਼ਹੀਦ ਹੋ ਜਾਣਾ ਹੈ।

ਬਾਬਾ ਦੀਪ ਸਿੰਘ ਦੀ ਅੰਮ੍ਰਿਤਸਰ ਵਲ ਰਵਾਨਗੀ ਦਾ ਪਤਾ ਅਫ਼ਗ਼ਾਨ ਜਰਨੈਲ ਜਹਾਨ ਖ਼ਾਨ ਨੂੰ ਵੀ ਲਗ ਗਿਆ। ਉਸ ਦੀ ਫ਼ੌਜ ਨੇ ਵੀ ਅੰਮ੍ਰਿਤਸਰ ਵਲ ਕੂਚ ਕਰ ਦਿਤਾ। ਅਫ਼ਗ਼ਾਨ ਫ਼ੌਜਾਂ ਸਿੱਖਾਂ ਦਾ ਜੱਥਾ ਦਰਬਾਰ ਸਾਹਿਬ ਨੇੜੇ ਪੁੱਜਣ ਤੋਂ ਪਹਿਲਾਂ ਹੀ, ਹਾਜੀ ਅਤਾਈ ਖ਼ਾਨ ਦੀ ਅਗਵਾਈ ਵਿਚ, ਉਨ੍ਹਾਂ ਦਾ ਰਾਹ ਰੋਕਣ ਵਾਸਤੇ ਤਿਆਰ ਖੜੀਆਂ ਸਨ। ਇਸ ਤੋਂ ਇਲਾਵਾ ਪੱਟੀ ਦੇ ਫ਼ੌਜਦਾਰ ਕਾਸਿਮ ਖ਼ਾਨ ਦੀ ਫ਼ੌਜ ਵੀ ਇਨ੍ਹਾਂ ਦੇ ਨਾਲ ਆ

ਰਲੀ ਸੀ। 11 ਨਵੰਬਰ 1757 ਦੇ ਦਿਨ ਅੰਮ੍ਰਿਤਸਰ ਵਿਚ ਲਹੂ-ਵੀਟਵੀਂ ਲੜਾਈ ਹੋਈ। (ਮਿਸਕੀਨ, ਸਫ਼ਾ 162-65)।

ਇਸ ਲੜਾਈ ਵਿਚ ਸਿੱਖ ਅਤੇ ਅਫ਼ਗਾਨ ਦੋਵੇਂ ਜੀਅ-ਜਾਨ ਨਾਲ ਲੜੇ। ਇਕ ਸੋਮੇ ਮੁਤਾਬਿਕ ਇਸ ਲੜਾਈ ਵਿਚ ਬਹੁਤ ਸਾਰੇ ਅਫ਼ਗਾਨ ਸਿਪਾਹੀ ਮਾਰੇ ਗਏ ਤੇ ਸਾਰੇ ਦੇ ਸਾਰੇ ਸਿੱਖ ਵੀ ਸ਼ਹੀਦ ਹੋ ਗਏ। ਸ਼ਹੀਦ ਹੋਣ ਵਾਲਿਆਂ ਵਿਚ ਬਾਬਾ ਦੀਪ ਸਿੰਘ ਵੀ ਸਨ, ਜਿਨ੍ਹਾਂ ਨੇ ਵਡੇਰੀ ਉਮਰ ਹੋਣ ਦੇ ਬਾਵਜੂਦ ਬੜੀ ਬਹਾਦਰੀ ਨਾਲ ਖੰਡਾ ਚਲਾਇਆ। ਉਹ ਲੜਦੇ-ਲੜਦੇ ਦਰਬਾਰ ਸਾਹਿਬ ਵੱਲ ਵਧਦੇ ਗਏ। ਗੁਰਦੁਆਰਾ ਸ਼ਹੀਦਾਂ ਲਾਗੇ ਉਨ੍ਹਾਂ ਦੀ ਗਰਦਨ 'ਤੇ ਤਲਵਾਰ ਦਾ ਇਕ ਜ਼ੋਰ ਦਾ ਵਾਰ ਹੋਇਆ, ਜਿਸ ਨਾਲ ਉਨ੍ਹਾਂ ਦੀ ਧੌਣ ਕਾਫ਼ੀ ਹੱਦ ਤਕ ਕੱਟੀ ਗਈ, ਪਰ ਉਹ ਇਕ ਹੱਥ ਨਾਲ ਸਿਰ ਤੇ ਗਰਦਨ ਨੂੰ ਸੰਭਾਲਦੇ ਹੋਏ ਦੂਜੇ ਹੱਥ ਨਾਲ ਖੰਡਾ ਚਲਾਉਂਦੇ ਗਏ। *(ਬਾਬਾ ਦੀਪ ਸਿੰਘ ਨੂੰ ਵੇਖ ਕੇ ਅਫ਼ਗਾਨ ਬਹੁਤ ਡਰੇ ਕਿ ਇਕ ਸਿੱਖ ਕੱਟੀ ਹੋਈ ਗਰਦਨ ਦੇ ਬਾਵਜੂਦ ਆਹੂ ਲਾਹ ਰਿਹਾ ਹੈ। ਇਸ ਨਾਲ ਅਫ਼ਗਾਨ ਫ਼ੌਜਾਂ ਵਿਚ ਦਹਿਸ਼ਤ ਫ਼ੈਲ ਗਈ)*। ਅਖ਼ੀਰ ਅੰਮ੍ਰਿਤਸਰ ਸਰੋਵਰ ਦੀ ਦੱਖਣੀ ਬਾਹੀ ਕੋਲ ਆ ਕੇ ਬਾਬਾ ਦੀਪ ਸਿੰਘ ਡਿੱਗ ਪਏ ਤੇ ਸ਼ਹੀਦ ਹੋ ਗਏ। ਜਦ ਸਾਰੇ ਸਿੱਖ ਸ਼ਹੀਦ ਹੋ ਗਏ ਤਾਂ ਵੀ ਅਫ਼ਗਾਨ ਡਰੇ ਰਹੇ ਤੇ ਇਹ ਸੋਚਦੇ ਰਹੇ ਕਿ ਕਿਤੇ ਸਿੱਖ ਫਿਰ ਜਿਊਂਦੇ ਹੀ ਨਾ ਹੋ ਜਾਣ। ਅਫ਼ਗਾਨ ਸੋਚਦੇ ਸਨ ਕਿ ਜਿਹੜੇ ਏਨੀ ਜ਼ਿਆਦਾ ਕੱਟੀ ਹੋਈ ਧੌਣ ਦੇ ਬਾਵਜੂਦ ਏਨੇ ਪਠਾਣ ਮਾਰ ਸਕਦੇ ਹਨ ਉਹ ਲਾਸ਼ਾਂ ਵਿਚੋਂ ਫੇਰ ਵੀ ਉਠ ਸਕਦੇ ਹਨ। ਉਨ੍ਹਾਂ ਨੇ ਬੰਦਾ ਸਿੰਘ ਬਹਾਦਰ ਦੀ ਗ਼ੈਬੀ ਤਾਕਤ ਦੀਆਂ ਕਹਾਣੀਆਂ ਸੁਣੀਆਂ ਹੋਈਆਂ ਸਨ। **ਬਾਬਾ ਦੀਪ ਸਿੰਘ ਦੀ ਇਸ ਬਹਾਦਰੀ ਤੋਂ "ਸਿਰ ਤਲੀ 'ਤੇ ਰੱਖ ਕੇ ਲੜਨ" ਵਾਲੇ ਮੁਹਾਵਰੇ ਦੀ ਇਹ ਅਤਿਕਥਨੀ ਗੱਲ ਵੀ ਚਲ ਪਈ ਕਿ ਉਨ੍ਹਾਂ ਦੀ ਧੌਣ ਬਿਲਕੁਲ ਕੱਟੀ ਗਈ ਸੀ ਤੇ ਉਨ੍ਹਾਂ ਆਪਣਾ ਸੀਸ ਹੱਥ 'ਤੇ ਰੱਖ ਕੇ ਬਾਕੀ ਦੀ ਲੜਾਈ ਲੜੀ।** ***ਮਗਰੋਂ ਕਲਾਕਾਰਾਂ ਨੇ ਕਾਲਪਨਿਕ ਤਸਵੀਰਾਂ ਬਣਾ ਲਈਆਂ ਜਿਸ ਵਿਚ ਬਾਬਾ ਦੀਪ ਸਿੰਘ ਨੇ ਇਕ ਹੱਥ ਦੀ ਤਲੀ 'ਤੇ ਸਿਰ ਰੱਖਿਆ ਹੋਇਆ ਸੀ ਤੇ ਦੂਜੇ ਹੱਥ ਵਿਚ ਖੰਡਾ ਫੜਿਆ ਹੋਇਆ ਸੀ।***

ਬਾਬਾ ਦੀਪ ਸਿੰਘ ਦੀ ਸ਼ਹੀਦੀ ਦੇ ਸਾਕੇ ਦਾ ਜ਼ਿਕਰ ਰਤਨ ਸਿੰਘ ਭੰਗੂ ਨੇ ਬਿਲਕੁਲ ਹੀ ਨਹੀਂ ਕੀਤਾ। ਗਿਆਨੀ ਗਿਆਨ ਸਿੰਘ ਨੇ ਬਾਬਾ ਦੀਪ ਸਿੰਘ ਦਾ ਜ਼ਿਕਰ 'ਪੰਥ ਪ੍ਰਕਾਸ਼' ਵਿਚ, ਚੋਖੀ ਤਫ਼ਸੀਲ ਨਾਲ, ਸਫ਼ਾ 910 ਤੋਂ 925 ਤਕ ਕੀਤਾ ਹੈ। ਗਿਆਨੀ ਗਿਆਨ ਸਿੰਘ ਮੁਤਾਬਿਕ ਹੀਰਾ ਸਿੰਘ, ਗੰਡਾ ਸਿੰਘ, ਲਹਿਣਾ ਸਿੰਘ, ਗੋਪਾਲ ਸਿੰਘ, ਰਣ ਸਿੰਘ, ਭਾਗ ਸਿੰਘ, ਦਿਆਲ ਸਿੰਘ, ਨੱਥਾ ਸਿੰਘ ਮਾਹਲ, ਨਿਹਾਲ ਸਿੰਘ, ਬਾਲ ਸਿੰਘ ਚਾਹਲ, ਤਾਰਾ ਸਿੰਘ ਕੰਗ, ਸੁਧਾ ਸਿੰਘ, ਬਿਸਾਲਾ ਸਿੰਘ ਵਗ਼ੈਰਾ ਵੀ ਇਸ ਲੜਾਈ ਵਿਚ ਕਮਾਲ ਦੀ ਬਹਾਦਰੀ ਦਿਖਾਉਣ ਤੇ ਸ਼ਹੀਦ ਹੋਣ ਵਾਲਿਆਂ ਵਿਚ ਸ਼ਾਮਿਲ ਸਨ। ਇਕ ਹੋਰ ਸੋਮਾ ਰਾਮ ਸਿੰਘ, ਸੱਜਣ ਸਿੰਘ, ਬਹਾਦਰ ਸਿੰਘ, ਕੌਰ ਸਿੰਘ, ਮੰਨਾ ਸਿੰਘ, ਸੰਤ ਸਿੰਘ ਤੇ ਅੱਘੜ ਸਿੰਘ ਦੇ ਨਾਂ ਵੀ ਸ਼ਹੀਦ ਆਗੂਆਂ ਵਿਚ ਸ਼ਾਮਿਲ ਕਰਦਾ ਹੈ। ਇਨ੍ਹਾਂ ਸ਼ਹੀਦੀਆਂ ਦੀ ਯਾਦ ਵਿਚ ਰਾਮ ਰੌਣੀ ਕਿਲ੍ਹੇ ਵਾਲੀ ਥਾਂ 'ਤੇ (ਗੁਰਦੁਆਰਾ ਸ਼ਹੀਦਾਂ) ਅਤੇ ਕਟੜਾ ਰਾਮਗੜ੍ਹੀਆ ਤੇ ਗੁਰੂ ਦਾ ਬਾਗ਼ ਗੁਰਦੁਆਰੇ ਬਣੇ ਹੋਏ ਹਨ।

ਇਹ ਗੱਲ ਇਤਫ਼ਾਕ ਦੀ ਹੈ ਕਿ ਜਦੋਂ ਬਾਬਾ ਦੀਪ ਸਿੰਘ ਦੀ ਅਗਵਾਈ ਵਿਚ ਸਿੱਖ ਦਰਬਾਰ ਸਾਹਿਬ ਦਾ ਅਦਬ ਕਾਇਮ ਰੱਖਣ ਵਾਸਤੇ ਅਤੇ ਸਿੱਖ ਆਪਣੀ ਖ਼ੁਦਮੁਖ਼ਤਿਆਰੀ ਵਾਸਤੇ ਲੜ ਰਹੇ ਸਨ, ਉਸ ਵੇਲੇ ਅੰਗਰੇਜ਼ ਵੀ ਦੱਖਣ-ਏਸ਼ੀਆਈ ਜਜ਼ੀਰੇ (ਸਬ ਕਾਂਟੀਨੈਂਟ) 'ਚ ਆਪਣੀ ਹਕੂਮਤ ਕਾਇਮ ਕਰਨ ਵਾਸਤੇ ਬੜੀਆਂ ਤੇਜ਼ ਪੁਲਾਂਘਾਂ ਪੁੱਟ ਰਹੇ ਸਨ। ਬਾਬਾ ਦੀਪ ਸਿੰਘ ਜੀ ਸ਼ਹੀਦੀ ਤੋਂ ਤਿੰਨ ਦਿਨ ਬਾਅਦ 14 ਨਵੰਬਰ 1757 ਦੇ ਦਿਨ ਪਲਾਸੀ ਵਿਚ ਹੋਈ ਲੜਾਈ ਵਿਚ ਅੰਗੇਰਜ਼ਾਂ (ਈਸਟ ਇੰਡੀਆ ਕੰਪਨੀ) ਦੀ ਜਿੱਤ ਮਗਰੋਂ ਇਹ ਜਜ਼ੀਰਾ ਅੰਗਰੇਜ਼ਾਂ ਅਤੇ ਸਿੱਖਾਂ ਦੇ ਬੋਲਬਾਲੇ ਦੀ ਉਡੀਕ ਕਰ ਰਿਹਾ ਸੀ। *ਦੋਹਾਂ ਵਿਚ ਫ਼ਰਕ ਇਹ ਸੀ ਕਿ ਅੰਗਰੇਜ਼ ਵਿਦੇਸ਼ੀ ਜਰਵਾਣੇ ਤੇ ਲੁਟੇਰੇ ਸਨ ਤੇ ਸਿੱਖ ਆਪਣੇ ਮੁਲਕ ਨੂੰ ਆਜ਼ਾਦ ਕਰਵਾਉਣ ਵਾਸਤੇ ਜੂਝ ਰਹੇ ਸਿਰਲੱਥ ਯੋਧੇ ਸਨ। ਇਨ੍ਹਾਂ ਤੋਂ ਇਲਾਵਾ ਇਕ ਤੀਜੀ ਧਿਰ ਮਰਹੱਟੇ ਵੀ ਸਨ, ਜਿਨ੍ਹਾਂ ਦੀ ਮੰਜ਼ਿਲ ਤਾਕਤ ਤੇ ਦੌਲਤ ਹਾਸਿਲ ਕਰਨਾ ਸੀ, ਨਾ ਕਿ ਮੁਗ਼ਲਾਂ, ਪਠਾਣਾਂ ਜਾਂ ਅੰਗਰੇਜ਼ਾਂ ਨੂੰ ਮੁਲਕ 'ਚੋਂ ਬਾਹਰ ਕੱਢਣਾ।*

## ਸਿੱਖਾਂ ਤੇ ਅਦੀਨਾ ਬੇਗ ਦੀ ਸਾਂਝੀ ਫ਼ੌਜ ਵੱਲੋਂ ਅਫ਼ਗਾਨਾਂ ਨਾਲ ਟੱਕਰ

ਇਨ੍ਹਾਂ ਦਿਨਾਂ ਵਿਚ ਅਹਿਮਦ ਸ਼ਾਹ ਨੇ ਆਪਣੇ ਜਰਨੈਲ ਜਹਾਨ ਖ਼ਾਨ ਰਾਹੀਂ ਅਦੀਨਾ ਬੇਗ ਨੂੰ ਸੁਨੇਹਾ ਭੇਜਿਆ ਕਿ ਉਹ ਜਲੰਧਰ ਦੀ ਫ਼ੌਜਦਾਰੀ ਸੰਭਾਲ ਲਵੇ। ਅਦੀਨਾ ਲਾਹੌਰ ਜਾਣ ਤੋਂ ਡਰਦਾ ਸੀ। ਇਸ ਕਰ ਕੇ ਉਸ ਨੇ ਲਾਹੌਰ ਜਾਣ ਤੋਂ ਨਾਂਹ ਕਰ ਦਿੱਤੀ। ਉਸ ਨੂੰ ਸ਼ੱਕ ਸੀ ਕਿ ਜਹਾਨ ਖ਼ਾਨ ਉਸ ਨੂੰ ਗ੍ਰਿਫ਼ਤਾਰ ਕਰ ਲਵੇਗਾ। ਹੁਣ, ਜਹਾਨ ਖ਼ਾਨ ਅਦੀਨਾ ਬੇਗ ਨੂੰ ਉਸ ਦੀ ਇਸ ਗੁਸਤਾਖ਼ੀ ਦੀ ਸਜ਼ਾ ਦੇਣੀ ਚਾਹੁੰਦਾ ਸੀ। ਇਸ ਕਰ ਕੇ ਉਸ ਨੇ ਆਪਣੇ ਜੂਨੀਅਰ ਜਰਨੈਲ ਮੁਰਾਦ ਖ਼ਾਨ ਨੂੰ ਪੰਜ ਹਜ਼ਾਰ ਫ਼ੌਜ ਦੇ ਕੇ ਅਦੀਨਾ ਨੂੰ ਗ੍ਰਿਫ਼ਤਾਰ ਕਰਨ ਵਾਸਤੇ ਭੇਜ ਦਿੱਤਾ। ਮੁਰਾਦ ਖ਼ਾਨ ਦੀ ਮਦਦ ਵਾਸਤੇ ਸਾਹਰਿੰਦ ਅਤੇ ਨਾਹਨ ਦੀ ਫ਼ੌਜ ਵੀ ਆ ਗਈ। ਜਦ ਅਦੀਨਾ ਬੇਗ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਪਹਾੜਾਂ ਵੱਲ ਨੱਸ ਗਿਆ। ਇਸ 'ਤੇ ਜਹਾਨ ਖ਼ਾਨ ਨੇ ਸਰਫ਼ਰਾਜ਼ ਖ਼ਾਨ ਨੂੰ ਜਲੰਧਰ ਦਾ ਫ਼ੌਜਦਾਰ ਬਣਾ ਦਿੱਤਾ। ਹੁਣ ਅਦੀਨਾ ਬੇਗ ਨੇ ਸਿੱਖਾਂ ਤੋਂ ਮਦਦ ਮੰਗੀ। ਅਦੀਨਾ ਬੇਗ ਨੇ ਸਿੱਖਾਂ ਨਾਲ ਕਈ ਵਾਰ ਸਮਝੌਤੇ ਕੀਤੇ ਸਨ ਤੇ ਕੰਮ ਮੁੱਕਣ ਪਿੱਛੋਂ ਉਹ ਸਿੱਖਾਂ ਦੇ ਹੀ ਪਿੱਛੇ ਪੈ ਜਾਂਦਾ ਸੀ, ਪਰ ਫਿਰ ਵੀ ਸਿੱਖ ਉਸ ਦੀ ਮਦਦ ਕਰਨ ਵਾਸਤੇ ਰਾਜ਼ੀ ਹੋ ਗਏ। (ਬਰਾਊਨ, ਸਫ਼ਾ 17, ਮਾਲਕਮ, ਸਫ਼ਾ 92, ਫ਼ਾਰਸਟਰ, ਜਿਲਦ ਪਹਿਲੀ, ਸਫ਼ਾ 314)।

ਅਦੀਨਾ ਬੇਗ ਬਹੁਤ ਚੁਸਤ ਚਾਲਾਕ ਸੀ। ਉਸ ਬਾਰੇ ਇਮਾਦ-ਉਤ-ਸਾਦਾਤ ਦਾ ਲੇਖਕ ਲਿਖਦਾ ਹੈ ਕਿ *ਉਹ ਇਕ ਪਾਸੇ ਤਾਂ ਦੁੱਰਾਨੀਆਂ ਦੇ ਚਿਹਰਿਆਂ ਤੋਂ ਮੱਖੀਆਂ ਉਡਾਉਂਦਾ ਸੀ ਤੇ ਦੂਜੇ ਪਾਸੇ ਸਿੱਖਾਂ ਦੀ ਦਾਹੜੀ ਤੋਂ ਘੱਟਾ ਉਡਾਉਂਦਾ ਸੀ।* (*ਇਮਾਦ-ਉਤ ਸਾਦਾਤ*, ਸਫ਼ਾ 72)।

## ਮਾਹਿਲਪੁਰ ਦੀ ਲੜਾਈ ਤੇ ਸਿੱਖਾਂ ਦੀ ਜਿੱਤ

ਅਦੀਨਾ-ਸਿੱਖ ਫ਼ਰੰਟ ਨੇ ਅਫ਼ਗਾਨਾਂ ਨਾਲ ਪਹਿਲੀ ਟੱਕਰ ਮਾਹਿਲਪੁਰ

(ਹੁਸ਼ਿਆਰਪੁਰ) ਵਿਚ ਲਈ। ਅਫ਼ਗਾਨ ਫ਼ੌਜ ਦੀ ਅਗਵਾਈ ਬੁਲੰਦ ਖ਼ਾਨ ਤੇ ਮੁਰਾਦ ਖ਼ਾਨ ਕਰ ਰਹੇ ਸਨ। ਇਸ ਲੜਾਈ ਵਿਚ ਸਿੱਖਾਂ ਵਾਸਤੇ ਅਫ਼ਗਾਨਾਂ ਤੇ ਅਦੀਨਾ ਬੇਗ਼ ਦੀਆਂ ਫ਼ੌਜਾਂ ਵਿਚ ਫ਼ਰਕ ਕਰਨਾ ਮੁਸ਼ਕਿਲ ਹੋ ਗਿਆ ਜਿਸ ਕਾਰਨ ਸਿੱਖਾਂ ਨੇ ਅਦੀਨਾ ਬੇਗ਼ ਦੀਆਂ ਫ਼ੌਜਾਂ ਨੂੰ ਹਦਾਇਤ ਦਿੱਤੀ ਕਿ ਉਹ ਆਪਣੇ ਸਿਰਾਂ 'ਤੇ ਘਾਹ ਜਾਂ ਹੋਰ ਪੱਤੇ ਬੰਨ੍ਹ ਲੈਣ। ਇਸ ਲੜਾਈ ਵਿਚ ਬੁਲੰਦ ਖ਼ਾਨ ਮਾਰਿਆ ਗਿਆ। ਡਰ ਦਾ ਮਾਰਾ ਮੁਰਾਦ ਖ਼ਾਨ ਚੋਰੀ ਉਥੋਂ ਚਲਾ ਗਿਆ ਤੇ ਆਗੂ-ਹੀਣ ਫ਼ੌਜ ਬਹੁਤੀ ਦੇਰ ਸਿੱਖਾਂ ਦੀ ਤਾਅਬ ਨਾ ਝੱਲ ਸਕੀ ਤੇ ਮੈਦਾਨ ਛੱਡ ਕੇ ਭੱਜ ਗਈ। ਇਹ ਘਟਨਾ ਪਹਿਲੀ ਦਸੰਬਰ 1757 ਦੀ ਹੈ।

ਇਸ ਜਿੱਤ ਮਗਰੋਂ ਅਦੀਨਾ ਬੇਗ਼ ਨੇ ਸਿੱਖਾਂ ਦਾ ਸ਼ੁਕਰੀਆ ਅਦਾ ਕੀਤਾ। ਸਿੱਖਾਂ ਨੇ ਉਸ ਨੂੰ ਕਿਹਾ ਕਿ ਉਹ ਕਰਤਾਰਪੁਰ ਨੂੰ ਸਾੜਨ ਵਾਲੇ ਨਾਸਿਰ ਅਲੀ ਨੂੰ ਸਜ਼ਾ ਦੇਣਾ ਚਾਹੁੰਦੇ ਹਨ। ਅਦੀਨਾ ਬੇਗ਼ ਨੇ ਉਨ੍ਹਾਂ ਨੂੰ ਦਸਿਆ ਕਿ ਨਾਸਰ ਅਲੀ ਤਾਂ ਮਰ ਚੁਕਾ ਹੈ। ਸਿੱਖਾਂ ਨੇ ਅਦੀਨਾ ਬੇਗ ਦੀ ਚਾਲਾਕੀ ਨੂੰ ਤਾੜ ਲਿਆ ਪਰ ਫ਼ੈਸਲਾ ਕੀਤਾ ਕਿ ਉਹ ਜਲੰਧਰ 'ਤੇ ਹਮਲਾ ਜ਼ਰੂਰ ਕਰਨਗੇ। ਅਦੀਨਾ ਸਿੱਖਾਂ ਨਾਲ ਵਿਗਾੜਨਾ ਨਹੀਂ ਸੀ ਚਾਹੁੰਦਾ। ਇਸ ਕਰ ਕੇ ਉਹ ਚੁੱਪ ਰਿਹਾ।

### ਸਿੱਖਾਂ ਦਾ ਜਲੰਧਰ 'ਤੇ ਕਬਜ਼ਾ

**ਅਦੀਨਾ ਬੇਗ਼ ਦੇ ਜਵਾਬ ਦੀ ਇੰਤਜ਼ਾਰ ਕੀਤੇ ਬਿਨਾਂ ਹੀ ਸਿੱਖਾਂ ਨੇ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਜਲੰਧਰ 'ਤੇ ਹਮਲਾ ਕੀਤਾ। ਸਿੱਖਾਂ ਦਾ ਟਾਕਰਾ ਕਰਨ ਵਾਸਤੇ ਅਫ਼ਗਾਨ ਜਰਨੈਲ ਸੱਦਾਤ ਖ਼ਾਨ ਅਫ਼ਰੀਦੀ ਫ਼ੌਜ ਲੈ ਕੇ ਆਇਆ ਪਰ ਸਿੱਖਾਂ ਹੱਥੋਂ ਮਾਰਿਆ ਗਿਆ। ਇਸ ਮਗਰੋਂ ਸਿੱਖਾਂ ਨੇ ਨਾਸਿਰ ਅਲੀ ਦੀ ਕਬਰ ਲੱਭ ਕੇ ਉਸ ਦੀ ਲਾਸ਼ ਨੂੰ ਕੱਢ ਕੇ ਸਾੜਿਆ ਤੇ ਇੰਵ ਉਸ ਨੂੰ ਕਰਤਾਰਪੁਰ ਦੇ ਗੁਰਦੁਆਰੇ ਅਤੇ ਗੁਰੂ ਗ੍ਰੰਥ ਸਾਹਿਬ ਦਾ, ਭਾਈ ਗੁਰਦਾਸ ਦਾ ਲਿਖਿਆ, ਪਹਿਲਾ ਸਰੂਪ ਸਾੜਨ ਦੀ ਸਜ਼ਾ ਦਿੱਤੀ। (ਇਕ ਮੁਸਲਮਾਨ ਵਾਸਤੇ ਸਭ ਤੋਂ ਵੱਡੀ ਸਜ਼ਾ ਉਸ ਦੀ ਲਾਸ਼ ਦਾ ਸੜਨਾ ਹੈ)।** ਅਦੀਨਾ ਬੇਗ਼ ਨੇ ਸਿੱਖਾਂ ਨੂੰ 3 ਲੱਖ 25 ਹਜ਼ਾਰ ਰੁਪੈ ਦੇ ਕੇ ਜਲੰਧਰ ਦੀ ਲੁੱਟ ਮਾਰ ਕਰਨੋਂ ਰੋਕ ਲਿਆ। ਇਸ ਮਗਰੋਂ ਇਹ ਸਿੱਖ ਜੱਥੇ ਲਾਹੌਰ ਵੀ ਗਏ ਤੇ ਉੱਥੇ ਵੀ ਕਈ ਦਿਨ ਜ਼ਾਲਮ ਮੁਗ਼ਲਾਂ ਦੇ ਖ਼ਜ਼ਾਨਿਆਂ ਦੀ ਲੁੱਟ-ਮਾਰ ਕਰਦੇ ਰਹੇ।

ਜਦ ਤੈਮੂਰ ਖ਼ਾਨ ਨੂੰ ਸਿੱਖਾਂ ਵੱਲੋਂ ਜਲੰਧਰ 'ਤੇ ਕਬਜ਼ਾ ਕਰਨ ਦੀ ਖ਼ਬਰ ਮਿਲੀ ਤਾਂ ਉਸ ਨੇ ਖਵਾਜਾ ਉਬੈਦ-ਉਲਾ-ਖ਼ਾਨ ਦੀ ਅਗਵਾਈ ਵਿਚ 25 ਹਜ਼ਾਰ ਫ਼ੌਜੀ ਸਿੱਖਾਂ 'ਤੇ ਹਮਲਾ ਕਰਨ ਵਾਸਤੇ ਭੇਜੇ। ਇਸ ਫ਼ੌਜ ਦੀ ਸਿੱਖਾਂ ਨਾਲ ਸਿਰਫ਼ ਇਕ ਟੱਕਰ ਹੋਈ ਜਿਸ ਵਿਚ ਉਹ (ਅਫ਼ਗਾਨ) ਬੁਰੀ ਤਰ੍ਹਾਂ ਹਾਰ ਗਏ ਤੇ ਆਪਣਾ ਚੋਖਾ ਨੁਕਸਾਨ ਕਰਵਾ ਕੇ ਲਾਹੌਰ ਨੂੰ ਪਰਤ ਗਏ। ਇਹ ਘਟਨਾ ਦਸੰਬਰ 1757 ਤੇ ਜਨਵਰੀ 1758 ਦੇ ਵਿਚਕਾਰ ਦੀ ਹੈ। ਇਸ ਮਗਰੋਂ ਸਿੱਖ ਬਿਆਸ ਪਾਰ ਕਰ ਗਏ ਤੇ ਉਨ੍ਹਾਂ ਨੇ ਬਟਾਲਾ ਅਤੇ ਕਲਾਨੌਰ 'ਤੇ ਕਬਜ਼ਾ ਕਰ ਲਿਆ ਤੇ ਲਾਹੌਰ ਦੇ ਨੇੜੇ ਵੀ ਪਹੁੰਚ ਗਏ। (ਪੇਸ਼ਵਾ, ਜਿਲਦ ਦੂਜੀ, ਸਫ਼ਾ 83)।

## ਅਦੀਨਾ ਬੇਗ, ਮਰਹੱਟਿਆਂ ਤੇ ਸਿੱਖਾਂ ਦਾ ਸਾਹਰਿੰਦ 'ਤੇ ਹਮਲਾ

ਹੁਣ ਅਦੀਨਾ ਬੇਗ ਡਰਦਾ ਸੀ ਕਿ ਅਹਿਮਦ ਸ਼ਾਹ ਯਕੀਨਨ ਉਸ 'ਤੇ ਹਮਲਾ ਕਰੇਗਾ। ਇਹ ਸੋਚ ਕੇ ਉਸ ਨੇ ਮਰਹੱਟਾ ਆਗੂ ਰਾਘੋ ਨਾਥ ਰਾਓ ਨਾਲ ਵੀ ਰਾਬਤਾ ਬਣਾਇਆ। ਅਦੀਨਾ ਬੇਗ ਨੇ ਰਾਓ ਨੂੰ ਇਕ ਲੱਖ ਰੁਪੈ ਰੋਜ਼ ਦੇਣ ਦੇ ਵਾਅਦੇ ਨਾਲ ਲਾਹੌਰ 'ਤੇ ਹਮਲਾ ਕਰਨ ਵਾਸਤੇ ਮਨਾ ਲਿਆ। ਦਿੱਲੀ ਦੇ ਕਮਜ਼ੋਰ ਮੁਗ਼ਲ ਬਾਦਸ਼ਾਹ ਆਲਮਗੀਰ ਦੂਜਾ ਨੇ ਵੀ ਇਸ ਐਕਸ਼ਨ ਦੀ ਹਿਮਾਇਤ ਕੀਤੀ। ਪੰਜਾਬ ਆ ਕੇ ਅਦੀਨਾ ਬੇਗ ਨੇ ਸਿੱਖਾਂ ਤੋਂ ਫੇਰ ਮਦਦ ਮੰਗੀ। ਮਾਰਚ 1758 ਵਿਚ ਮਰਹੱਟੇ, ਸਿੱਖ ਅਤੇ ਅਦੀਨਾ ਬੇਗ ਇਕੱਠੇ ਹੋ ਗਏ ਤੇ ਉਨ੍ਹਾਂ ਨੇ ਪੰਜਾਬ ਦੀ ਸਰਜ਼ਮੀ 'ਚੋਂ ਅਫ਼ਗਾਨਾਂ ਨੂੰ ਕੱਢਣ ਦਾ ਐਕਸ਼ਨ ਸ਼ੁਰੂ ਕੀਤਾ। ਇਸ ਸਾਂਝੇ ਫ਼ਰੰਟ ਵਿਚ ਸਭ ਤੋਂ ਵੱਧ ਫ਼ੌਜ ਮਰਹੱਟਿਆਂ ਦੀ ਸੀ। ਇਸ ਦੀ ਗਿਣਤੀ ਵੀਹ ਹਜ਼ਾਰ ਸੀ, ਸਿੱਖ ਫ਼ੌਜਾਂ ਦੀ ਗਿਣਤੀ ਦਸ ਹਜ਼ਾਰ ਸੀ ਤੇ ਅਦੀਨਾ ਬੇਗ ਕੋਲ ਦਸ ਤੋਂ ਬਾਰ੍ਹਾਂ ਹਜ਼ਾਰ ਫ਼ੌਜੀ ਸਨ।

ਮਰਹੱਟੇ 5 ਮਾਰਚ ਨੂੰ ਅੰਬਾਲਾ, 6 ਨੂੰ ਰਾਜਪੁਰਾ ਅਤੇ 7 ਨੂੰ (ਰਾਜਪੁਰਾ ਦੇ ਨੇੜੇ) ਸਰਾਏ ਬਣਜਾਰਾ ਪੁੱਜ ਗਏ। ਇਸ ਵੇਲੇ ਤਕ ਸਿੱਖ ਅਤੇ ਅਦੀਨਾ ਬੇਗ ਦੀਆਂ ਫ਼ੌਜਾਂ ਵੀ ਸਾਹਰਿੰਦ ਦੇ ਨੇੜੇ ਪੁੱਜ ਚੁਕੀਆਂ ਸਨ। 8 ਮਾਰਚ 1758 ਦੇ ਦਿਨ ਇਨ੍ਹਾਂ ਤਿੰਨਾਂ ਫ਼ੌਜਾਂ ਨੇ ਸਾਹਰਿੰਦ ਸ਼ਹਿਰ ਤੇ ਹਮਲਾ ਕਰ ਦਿੱਤਾ। ਏਡੀ ਵੱਡੀ ਫ਼ੌਜ ਤੋਂ ਡਰਦਾ ਅਫ਼ਗਾਨ ਸੂਬੇਦਾਰ ਅਬੁਦ ਸਮਦ ਖ਼ਾਨ (ਦੂਜਾ) ਸਾਹਰਿੰਦ ਦੇ ਕਿਲ੍ਹੇ ਵਿਚ ਜਾ ਵੜਿਆ। ਕੁਝ ਦਿਨ ਕਿਲ੍ਹੇ ਵਿਚ ਬੰਦ ਰਹਿਣ ਮਗਰੋਂ ਅਬੁਦ ਸਮਦ ਅਤੇ ਉਸ ਦਾ ਸਾਥੀ ਜਰਨੈਲ ਜੰਗਬਾਜ਼ ਖ਼ਾਨ ਚੋਰੀ ਕਿਲ੍ਹੇ ਵਿੱਚੋਂ ਨਿਕਲ ਕੇ ਸਾਹਰਿੰਦ ਛੱਡ ਕੇ ਭੱਜ ਗਏ। 21 ਮਾਰਚ ਦੇ ਦਿਨ ਸਿੱਖ ਤੇ ਅਫ਼ਗਾਨ ਫ਼ੌਜਾਂ ਸਾਹਰਿੰਦ ਵਿਚ ਦਾਖ਼ਿਲ ਹੋ ਗਈਆਂ।

**ਸਿੱਖਾਂ ਨੂੰ ਸਾਹਰਿੰਦ ਦਾ ਚੰਗੀ ਤਰ੍ਹਾਂ ਪਤਾ ਸੀ ਇਸ ਕਰ ਕੇ ਸਾਹਰਿੰਦ'ਤੇ ਕਬਜ਼ੇ ਵੇਲੇ ਸਭ ਤੋਂ ਵੱਧ ਮਾਲ ਉਨ੍ਹਾਂ ਨੂੰ ਹੀ ਲੱਭਿਆ। ਜਦੋਂ ਮਰਹੱਟਿਆਂ ਨੂੰ ਇਹ ਪੱਤਾ ਲਗਾ ਤਾਂ ਉਹ ਬੜੇ ਔਖੇ ਹੋਏ। ਉਨ੍ਹਾਂ ਨੇ ਸਿੱਖਾਂ ਤੋਂ ਇਹ ਦੌਲਤ ਖੋਹਣ ਦੀ ਕੋਸ਼ਿਸ਼ ਕੀਤੀ,** ***ਪਰ ਸਿੱਖ ਜਰਨੈਲਾਂ ਨੇ ਸਿਆਣਪ ਤੋਂ ਕੰਮ ਲੈਂਦੇ ਹੋਏ, ਸਾਰਾ ਮਾਲ ਪਹਿਲਾਂ ਹੀ ਆਪਣੇ ਟਿਕਾਣਿਆਂ ਵੱਲ ਭੇਜ ਦਿੱਤਾ ਸੀ।*** ਇਕ ਸੋਮੇ ਮੁਤਾਬਿਕ ਅਦੀਨਾ ਬੇਗ ਨੇ ਸਿੱਖਾਂ ਨੂੰ ਮਰਹੱਟਿਆਂ ਦੇ ਹਮਲੇ ਬਾਰੇ ਪਹਿਲੋਂ ਹੀ ਦਸ ਦਿੱਤਾ ਸੀ ਤੇ ਇਸ ਕਰ ਕੇ ਉਨ੍ਹਾਂ ਸਾਰਾ ਮਾਲ-ਮੱਤਾ ਪਹਿਲਾਂ ਹੀ ਬੰਨੇ ਕਰ ਦਿੱਤਾ ਸੀ ਤੇ ਮਰਹੱਟਿਆਂ ਦਾ ਮੁਕਾਬਲਾ ਕਰਨ ਵਾਸਤੇ ਤਿਆਰ ਹੋ ਗਏ ਸਨ (ਮਾਲਕਮ, *ਸਕੈਚ ਆਫ਼ ਦ ਸਿੱਖਜ਼*, ਸਫ਼ਾ 95)। **ਦਰਅਸਲ ਸਿੱਖ ਮਰਹੱਟਿਆਂ ਨੂੰ ਵੀ ਵਿਦੇਸ਼ੀ ਸਮਝਦੇ ਸਨ ਤੇ ਉਨ੍ਹਾਂ ਤੋਂ ਵੀ ਪੰਜਾਬ ਦੀ ਦੌਲਤ ਬਚਾਉਣਾ ਚਾਹੁੰਦੇ ਸਨ।**

ਸਾਹਰਿੰਦ 'ਤੇ ਕਬਜ਼ੇ ਮਗਰੋਂ ਇਹ ਤਿੰਨੇ ਫ਼ੌਜਾਂ ਲਾਹੌਰ ਵੱਲ ਨੂੰ ਚਲ ਪਈਆਂ। ਜਦ ਜਹਾਨ ਖ਼ਾਨ ਨੂੰ ਪਤਾ ਲੱਗਾ ਤਾਂ ਉਹ ਦੋ ਹਜ਼ਾਰ ਫ਼ੌਜ ਲੈ ਕੇ ਲਾਹੌਰ ਤੋਂ ਬਾਹਰ ਨਿਕਲਿਆ ਤੇ ਉਹ ਸੂਹਾਂ ਲੈਂਦਾ ਰਿਹਾ ਪਰ ਡਰਦਾ-ਮਾਰਾ ਲਾਹੌਰ ਤੋਂ ਬਹੁਤੀ ਦੂਰ ਨਾ ਗਿਆ। ਜਦ ਉਸ ਨੂੰ ਤਿੰਨਾਂ ਫ਼ੌਜਾਂ ਦੀ ਤਾਕਤ ਦਾ ਪਤਾ ਲੱਗਾ ਤਾਂ ਉਸ ਨੇ ਲਾਹੌਰ ਤੋਂ ਭੱਜਣ ਦੀ ਤਿਆਰੀ

ਕਰ ਲਈ। 9 ਅਪਰੈਲ ਨੂੰ ਉਸ ਨੇ ਆਪਣੇ ਟੱਬਰ ਨੂੰ ਲਾਹੌਰ ਚੋਂ ਕੱਢ ਕੇ ਸ਼ਾਹਦਰਾ ਭੇਜ ਦਿੱਤਾ ਤੇ ਫਿਰ ਅਗਲੇ ਦਿਨ ਆਪ ਵੀ ਲਾਹੌਰ ਛੱਡ ਗਿਆ। ਮਗਰੋਂ ਸਿੱਖਾਂ ਤੇ ਮਰਹੱਟਿਆਂ ਦੀ ਫ਼ੌਜ ਨੇ ਉਸ ਦਾ ਪਿੱਛਾ ਕੀਤਾ ਪਰ ਰਾਤ ਦੇ ਹਨੇਰੇ ਵਿਚ ਉਹ ਆਪ ਤਾਂ ਦੌੜ ਗਿਆ, ਪਰ ਉਸ ਦੇ ਬਹੁਤ ਸਾਰੇ ਅਫ਼ਗਾਨ ਫ਼ੌਜੀ ਗ੍ਰਿਫ਼ਤਾਰ ਕਰ ਲਏ ਗਏ।

**ਅਦੀਨਾ ਬੇਗ, ਮਰਹੱਟਿਆਂ ਤੇ ਸਿੱਖਾਂ ਦਾ ਲਾਹੌਰ 'ਤੇ ਕਬਜ਼ਾ**

11 ਅਪਰੈਲ 1758 ਦੇ ਦਿਨ ਇਸ ਤਿਕੜੀ (ਸਿੱਖ, ਮਰਹੱਟੇ, ਅਦੀਨਾ ਬੇਗ) ਨੇ ਲਾਹੌਰ 'ਤੇ ਵੀ ਕਬਜ਼ਾ ਕਰ ਲਿਆ। ਇਸ ਲੜਾਈ ਵਿਚ ਹਜ਼ਾਰਾਂ ਅਫ਼ਗਾਨ ਫ਼ੌਜੀ ਮਾਰੇ ਗਏ ਤੇ ਤਕਰੀਬਨ 200 ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਕ ਤਾਰੀਖ਼ਦਾਨ ਮੁਤਾਬਿਕ *ਇਨ੍ਹਾਂ ਅਫ਼ਗਾਨ ਸਿਪਾਹੀਆਂ ਨੂੰ ਅੰਮ੍ਰਿਤਸਰ ਲਿਜਾਇਆ ਗਿਆ ਅਤੇ ਉਨ੍ਹਾਂ ਹੱਥੋਂ ਅੰਮ੍ਰਿਤਸਰ ਸਰੋਵਰ 'ਚ ਉਨ੍ਹਾਂ ਵਲੋਂ ਹੀ ਸਿਰਫ਼ ਇਕ ਸਾਲ ਪਹਿਲਾਂ ਸੁੱਟਿਆ ਮਲਬਾ ਕਢਵਾਇਆ ਗਿਆ।* (ਬੁਧ ਸਿੰਘ ਅਰੋੜਾ, *ਰਿਸਾਲਾ-ਇ-ਨਾਨਕ ਸ਼ਾਹ*, ਸਫ਼ਾ 19)। ਇਨ੍ਹਾਂ ਦਿਨਾਂ ਵਿਚ ਦਰਬਾਰ ਸਹਿਬ ਦੀ ਕਾਰ-ਸੇਵਾ ਚਲ ਰਹੀ ਸੀ ਜਿਸ ਵਿਚ ਚੜ੍ਹਤ ਸਿੰਘ ਸੁਕਰਚੱਕੀਆ, ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ, ਤਾਰਾ ਸਿੰਘ ਗ਼ੈਬਾ, ਹਰੀ ਸਿੰਘ-ਲਹਿਣਾ ਸਿੰਘ-ਗੁੱਜਰ ਸਿੰਘ- ਝੰਡਾ ਸਿੰਘ (ਤਿੰਨਾਂ ਭੰਗੀਆਂ) ਤੇ 15 ਹਜ਼ਾਰ ਸਿੱਖਾਂ ਨੇ ਹਿੱਸਾ ਲਿਆ।

ਲਾਹੌਰ 'ਤੇ ਕਬਜ਼ਾ ਕਰਨ ਮਗਰੋਂ ਅਦੀਨਾ ਬੇਗ਼ ਨੇ ਲਾਹੌਰ ਵਿਚ ਇਕ ਜਲਸਾ ਕੀਤਾ। ਇਸ ਜਲਸੇ ਵਾਸਤੇ ਇਕ ਖ਼ਾਸ ਸ਼ਾਹੀ ਸਟੇਜ ਬਣਾਈ ਗਈ ਜਿਸ ਦੇ ਬਣਾਉਣ 'ਤੇ ਇਕ ਲੱਖ (ਉਦੋਂ ਦੇ) ਰੁਪੈ ਖ਼ਰਚ ਆਏ। ਸ਼ਾਲੀਮਾਰ ਬਾਗ਼ ਦੇ ਫ਼ੁਹਾਰਿਆਂ ਵਿਚ ਗ਼ੁਲਾਬ ਦਾ ਅਰਕ ਭਰ ਕੇ ਉਨ੍ਹਾਂ ਨੂੰ ਚਲਾਇਆ ਗਿਆ। ਸ਼ਹਿਰ ਵਿਚ ਹਰ ਪਾਸੇ ਦੀਵੇ ਜਗਾ ਕੇ ਰੌਸ਼ਨੀ ਕੀਤੀ ਗਈ। ਇਸ ਸਟੇਜ 'ਤੇ ਰਾਘੋ ਨਾਥ ਮਰਹੱਟੇ ਨੂੰ ਬਾਦਸ਼ਾਹਾਂ ਵਾਲਾ ਮਾਣ ਦਿੱਤਾ ਗਿਆ। ਇਸ ਸਾਰਾ ਕੁਝ ਦੇ ਬਾਵਜੂਦ ਰਾਘੋ ਨਾਥ ਲਾਹੌਰ ਵਿਚ ਠਹਿਰਨਾ ਨਹੀਂ ਚਾਹੁੰਦਾ ਸੀ। ਸ਼ਾਇਦ ਉਸ ਨੂੰ ਅਹਿਮਦ ਸ਼ਾਹ ਤੋਂ ਡਰ ਲਗਦਾ ਸੀ। ਇਸ ਕਰ ਕੇ ਉਸ ਨੇ ਅਦੀਨਾ ਬੇਗ਼ ਨੂੰ ਸਭ ਕੁਝ ਸੌਂਪ ਦਿੱਤਾ ਤੇ ਉਸ ਨਾਲ ਲਾਹੌਰ ਬਾਰੇ ਸਮਝੌਤਾ ਕਰ ਲਿਆ। ਸਮਝੌਤੇ ਮੁਤਾਬਿਕ ਅਦੀਨਾ ਬੇਗ ਲਾਹੌਰ ਦਾ ਸੂਬੇਦਾਰ ਬਣਿਆ ਅਤੇ ਉਸ ਨੇ ਹਰ ਸਾਲ 75 ਲੱਖ ਰੁਪਏ ਮਰਹੱਟਿਆਂ ਨੂੰ ਦੇਣਾ ਮੰਨ ਲਿਆ। 10 ਮਈ 1758 ਨੂੰ ਰਾਘੋ ਨਾਥ ਪੰਜਾਬ ਤੋਂ ਵਾਪਿਸ ਚਲ ਪਿਆ। (ਮਿਸਕੀਨ, *ਤਹਿਮਾਸਨਾਮਾ*, ਸਫ਼ਾ 67, 81-83, ਅਹਿਮਦ ਸ਼ਾਹ ਬਟਾਲੀਆ, ਸਫ਼ਾ 37, *ਸਿਲੈਕਸ਼ਨਜ਼ ਫ਼ਰਾਮ ਦ ਪੇਸ਼ਵਾ*, ਦਫ਼ਤਰ 36, ਸਫ਼ਾ 220)।

ਉਨ੍ਹੀਂ ਦਿਨੀਂ ਤਿੰਨ ਧੜੇ ਆਪਣੇ ਆਪ ਨੂੰ ਪੰਜਾਬ ਦੇ ਹਾਕਮ ਅਖਵਾਉਂਦੇ ਸਨ: ਅਫ਼ਗਾਨ, ਮੁਗ਼ਲ ਅਤੇ ਮਰਹੱਟੇ। ਪਰ ਅਫ਼ਗਾਨ ਭਜਾਏ ਜਾ ਚੁਕੇ ਸਨ, ਮਰਹੱਟੇ ਪੈਸੇ ਵਸੂਲ ਕਰ ਕੇ ਪੰਜਾਬ ਵਿਚੋਂ ਚਲੇ ਗਏ ਸਨ ਤੇ ਮੁਗ਼ਲ ਅਫ਼ਗਾਨਾਂ ਤੋਂ ਡਰਦੇ ਪੰਜਾਬ ਵੱਲ ਮੂੰਹ ਨਹੀਂ ਸਨ ਕਰਦੇ। ਇਸ ਕਰ ਕੇ ਪੰਜਾਬ ਦੇ ਅਸਲ ਹਾਕਮ ਇਨ੍ਹਾਂ ਤਿੰਨਾਂ ਵਿਚੋਂ ਕੋਈ

ਵੀ ਨਹੀਂ ਸੀ ਬਲਕਿ ਸਿਰਫ਼ ਅਦੀਨਾ ਬੇਗ ਅਤੇ ਸਿੱਖ ਹੀ ਸਨ। ਲਾਹੌਰ ਵਿਚ ਭਾਵੇਂ ਅਦੀਨਾ ਬੇਗ ਦਾ ਕਬਜ਼ਾ ਸੀ, ਪਰ ਅਮਲੀ ਤੌਰ ’ਤੇ ਬਾਕੀ ਦੇ ਪੰਜਾਬ ’ਚ ਸਿੱਖਾਂ ਦਾ ਹੀ ਬੋਲ-ਬਾਲਾ ਸੀ। ਇਹ ਦੋਵੇਂ ਹੁਣ ਪੰਜਾਬ ਦੀ ਪੂਰੀ ਸਿਰਦਾਰੀ ਵਾਸਤੇ ਇਕ ਦੂਜੇ ਤੋਂ ਅੱਗੇ ਨਿਕਲ ਜਾਣ ਦੀਆਂ ਕੋਸ਼ਿਸ਼ਾਂ ਕਰ ਰਹੇ ਸਨ।

**ਅਦੀਨਾ ਬੇਗ਼ ਦੀ ਫੇਰ ਸਿੱਖਾਂ ਦੇ ਖ਼ਿਲਾਫ਼ ਜੰਗ**

ਲਾਹੌਰ ’ਤੇ ਪੂਰੀ ਤਰ੍ਹਾਂ ਕਾਬਜ਼ ਹੋ ਜਾਣ ਮਗਰੋਂ ਅਦੀਨਾ ਬੇਗ਼ ਨੇ ਆਪਣੇ ਜੁਆਈ ਖਵਾਜਾ ਮਿਰਜ਼ਾ ਖ਼ਾਨ ਨੂੰ ਲਾਹੌਰ ਦਾ ਨਾਇਬ (ਡਿਪਟੀ) ਸੂਬੇਦਾਰ ਬਣਾ ਦਿੱਤਾ ਤੇ ਆਪ ਜਲੰਧਰ ਚਲਾ ਗਿਆ। ਅਦੀਨਾ ਬੇਗ਼ ਨੇ ਸਾਹਰਿੰਦ ਦੀ ਸੂਬੇਦਾਰੀ ਸੱਦੀਕ ਬੇਗ਼ ਨੂੰ ਸੌਂਪ ਦਿੱਤੀ।

ਹੁਣ ਅਹਿਸਾਨ-ਫ਼ਰਾਮੋਸ਼ ਅਦੀਨਾ ਬੇਗ ਨੇ ਸਿੱਖਾਂ ਤੇ ਇਕ ਵੱਡਾ ਹਮਲਾ ਕਰਨ ਦੀ ਪਲਾਨ ਬਣਾਈ। ਉਸ ਕੋਲ ਸਿਰਫ਼ ਦਸ-ਬਾਰ੍ਹਾਂ ਹਜ਼ਾਰ ਫ਼ੌਜ ਸੀ। ਉਸ ਨੇ ਸਿੱਖਾਂ ਨੂੰ ਖ਼ਤਮ ਕਰਨ ਵਾਸਤੇ ਗੱਖੜ, ਜੰਜੂਆ, ਵੜੈਚ, ਰੰਧਾਵਾ ਤੇ ਘੇਬ ਇਲਾਕੇ ਦੇ ਜੱਟਾਂ, ਪਠਾਣਾਂ ਅਤੇ ਡੋਗਰਿਆਂ ਦੀ 15 ਹਜ਼ਾਰ ਨਵੀਂ ਫ਼ੌਜ ਭਰਤੀ ਕੀਤੀ। ਇਸ ਫ਼ੌਜ ਨੇ ਦੀਵਾਨ ਹੀਰਾ ਮੱਲ ਅਤੇ ਜੰਡਿਆਲਾ ਦੇ ਆਕਲ ਦਾਸ (ਹਰਭਗਤ) ਨਿਰੰਜਨੀਆ ਦੇ ਹੁਕਮਾਂ ਅਤੇ ਅਗਵਾਈ ਹੇਠ ਕੰਮ ਕਰਨਾ ਸੀ।

ਅਖ਼ੀਰ 1758 ਦੀਆਂ ਗਰਮੀਆਂ ਵਿਚ ਇਕ ਦਿਨ ਇਸ ਫ਼ੌਜ ਅਤੇ ਸਿੱਖਾਂ ਵਿਚਕਾਰ ਕਾਦੀਆਂ (ਜ਼ਿਲ੍ਹਾ ਗੁਰਦਾਸਪੁਰ) ਕੋਲ ਇਕ ਟੱਕਰ ਹੋ ਗਈ। ਇਸ ਲੜਾਈ ਵਿਚ ਹੀਰਾ ਮੱਲ ਮਾਰਿਆ ਗਿਆ ਤੇ ਹਰਭਗਤ ਨਿਰੰਜਨੀਆ ਮੈਦਾਨ ਚੋਂ ਭੱਜ ਗਿਆ। ਜੇਤੂ ਖਾਲਸਾ ਫ਼ੌਜਾਂ ਨੇ ਭੱਜੀ ਜਾਂਦੀ ਫ਼ੌਜ ਦੇ ਅਸਲੇ ਦੀ ਵੱਡੀ ਖੇਪ ਆਪਣੇ ਕਬਜ਼ੇ ਵਿਚ ਲੈ ਲਈ। ਇਨ੍ਹੀਂ ਦਿਨੀਂ ਹੀ (ਅਗਸਤ 1758 ਵਿਚ) ਇਕ ਝੜਪ ਵਿਚ ਲਾਹੌਰ ਦੇ ਨਾਇਬ ਸੂਬੇਦਾਰ ਖਵਾਜਾ ਮਿਰਜ਼ਾ ਜਾਨ ਦੇ ਇਕ ਜਰਨੈਲ ਗੁਲਸ਼ੇਰ ਖ਼ਾਨ ਨੂੰ ਵੀ ਸਿੱਖਾਂ ਨੇ, ਜੱਸਾ ਸਿੰਘ ਆਹਲੂਵਾਲੀਆ ਤੇ ਜੈ ਸਿੰਘ ਕਨ੍ਹਈਆ ਦੀ ਅਗਵਾਈ ਵਿਚ, ਮਾਰ ਮੁਕਾਇਆ।

ਹੁਣ ਅਦੀਨਾ ਬੇਗ ਨੇ ਮੀਰ ਮੰਨੂ ਵਾਂਗ ਸਿੱਖਾਂ ਦਾ ਕਤਲੇਆਮ ਕਰਨ ਦੇ ਹੁਕਮ ਜਾਰੀ ਕਰ ਦਿੱਤੇ (ਅਹਿਮਦ ਸ਼ਾਹ ਬਟਾਲੀਆ, ਅਪੈਂਡਕਸ)। ਇਸ ਦੌਰ ਵਿਚ ਬਹੁਤ ਸਾਰੇ ਸਿਖ ਕਤਲ ਕੀਤੇ ਗਏ। ਬਹੁਤ ਸਾਰੇ ਚੌਧਰੀਆਂ ਨੇ ਉਸ ਦਾ ਸਾਥ ਦਿੱਤਾ। ਇਨ੍ਹਾਂ ਵਿੱਚੋਂ ਮੁਖ ਸ਼ਨ: ਚੌਧਰੀ ਰਣਜੀਤ ਦੇਵ (ਜੰਮੂ), ਪੀਰ ਮੁਹੰਮਦ ਚੱਠਾ ਤੇ ਇੱਜ਼ਤ ਬਖ਼ਸ਼ ਭੱਟੀ (ਰਾਵੀ ਤੇ ਝਨਾਂ ਵਿਚਕਾਰਲਾ ਇਲਾਕਾ), ਘੁਮੰਡ ਚੰਦ (ਕਾਂਗੜਾ), ਮਿਰਜ਼ਾ ਮੁਹੰਮਦ (ਕਾਦੀਆਂ), ਰਾਏ ਇਬਰਾਹੀਮ (ਕਪੂਰਥਲਾ), ਚੌਧਰੀ ਰਹਿਮਤ ਖ਼ਾਨ ਵੜੈਚ (ਝਨਾਂ ਤੇ ਜਿਹਲਮ ਵਿਚਕਾਰ) ਅਤੇ ਰਾਹੋਂ, ਦਸੂਹਾ, ਫ਼ਗਵਾੜਾ, ਕਸੂਰ ਤੇ ਸਿੰਧ ਸਾਗਰ ਦੇ ਇਲਾਕੇ ਦੇ ਗੱਖੜ, ਘੇਬੇ ਤੇ ਜੰਜੂਏ ਵਗ਼ੈਰਾ। ਅਦੀਨਾ ਬੇਗ਼ ਨੇ ਇਨ੍ਹਾਂ ਸਾਰਿਆਂ ਨੂੰ ਸਿੱਖਾਂ ਦੇ ਕਤਲੇਆਮ ਵਾਸਤੇ ਹਦਾਇਤਾਂ ਦਿੱਤੀਆਂ। ਅਦੀਨਾ ਬੇਗ਼ ਨੇ ਇਕ ਹਜ਼ਾਰ ਤਰਖਾਣਾਂ ਨੂੰ ਪੰਜਾਬ ਦੇ ਜੰਗਲ ਵੱਢਣ ਵਾਸਤੇ ਤਾਈਨਾਤ ਕੀਤਾ ਤਾਂ ਜੋ ਸਿੱਖਾਂ ਦੀਆਂ ਛੁਪਣਗਾਹਾਂ

ਖ਼ਤਮ ਕੀਤੀਆਂ ਜਾ ਸਕਣ। ਇਸ ਦੇ ਨਾਲ ਹੀ ਉਸ ਨੇ ਅਜ਼ੀਜ਼ ਬਖ਼ਸ਼ੀ ਨੂੰ ਹਜ਼ਾਰਾਂ ਫ਼ੌਜੀ ਦੇ ਕੇ ਸਿੱਖਾਂ ਦੀ ਭਾਲ ਵਿਚ ਟੋਰ ਦਿੱਤਾ। (ਮਿਸਕੀਨ, ਸਫ਼ਾ 167, ਅਲੀ-ਉਦ-ਦੀਨ, ਸਫ਼ਾ 118 ਬੀ, 119 ਏ)।

ਅਹਿਮਦ ਸ਼ਾਹ ਬਟਾਲੀਆ (ਸਫ਼ਾ 981-82) ਇਨ੍ਹਾਂ ਦਿਨਾਂ ਵਿਚ ਸਿੱਖਾਂ ਦੀਆਂ ਦੋ ਵੱਡੀਆਂ ਹਾਰਾਂ ਦਾ ਜ਼ਿਕਰ ਕਰਦਾ ਹੈ। ਪਹਿਲੀ ਹਾਰ ਉਦੋਂ ਹੋਈ ਜਦ ਉਨ੍ਹਾਂ ਨੂੰ ਗੁਰੂ ਦਾ ਚੱਕ ਵਿਚ ਰਾਮ ਰੌਣੀ ਵਿਚ ਅਜ਼ੀਜ਼ ਬਖ਼ਸ਼ੀ ਨੇ ਘੇਰ ਲਿਆ। ਇਸ ਮੌਕੇ 'ਤੇ ਬਹੁਤ ਸਾਰੇ ਸਿੱਖ ਮਾਰੇ ਗਏ ਤੇ ਕੁਝ ਗ੍ਰਿਫ਼ਤਾਰ ਵੀ ਹੋਏ। ਦੂਜੀ ਵਾਰ ਸਿੱਖਾਂ ਨੂੰ ਸਾਹਰਿੰਦ ਦੇ ਨੇੜੇ ਵੀ ਬੁਰੀ ਤਰ੍ਹਾਂ ਮਾਰ ਪਈ। ਇਨ੍ਹਾਂ ਹਾਰਾਂ ਦਾ ਕਾਰਨ ਦੁਸ਼ਮਣ ਦੀ ਫ਼ੌਜ ਦੀ ਗਿਣਤੀ ਦਾ ਬਹੁਤ ਵਧ ਹੋਣਾ ਅਤੇ ਉਨ੍ਹਾਂ ਕੋਲ ਵਧੀਆ ਹਥਿਆਰ ਹੋਣਾ ਸੀ। ਪਰ ਇਨ੍ਹਾਂ ਹਾਰਾਂ ਨੇ ਵੀ ਸਿੱਖਾਂ ਦੇ ਹੌਸਲੇ ਨਾ ਡਿਗਣ ਦਿੱਤੇ।

### ਅਦੀਨਾ ਬੇਗ ਦੀ ਮੌਤ ਅਤੇ ਸਿੱਖਾਂ ਦੇ ਬੋਲ ਬਾਲੇ

ਅਦੀਨਾ ਬੇਗ ਦੇ ਜ਼ੁਲਮਾਂ ਦਾ ਦੌਰ ਸਿਰਫ਼ ਕੁਝ ਹਫ਼ਤੇ ਹੀ ਚਲ ਸਕਿਆ। 10 ਸਤੰਬਰ (ਇਕ ਸੋਮਾ 15 ਸਤੰਬਰ ਲਿਖਦਾ ਹੈ) 1758 ਦੇ ਦਿਨ ਅਦੀਨਾ ਬੇਗ ਦੀ ਅਚਾਣਕ ਮੌਤ ਹੋ ਗਈ। ਹੁਣ ਸਿਰਫ਼ ਸਿੱਖ ਹੀ ਪੰਜਾਬ ਦੇ ਹਾਕਮ ਸਨ।

ਪਰ, ਇਸ ਮਗਰੋਂ ਵੀ ਸਿੱਖਾਂ ਤੇ ਅਫ਼ਗਾਨਾਂ ਤੇ ਮੁਗ਼ਲਾਂ ਵਿਚ ਕੁਝ ਛੋਟੀਆਂ-ਵੱਡੀਆਂ ਲੜਾਈਆਂ ਹੋਈਆਂ। ਖਵਾਜਾ ਮਿਰਜ਼ਾ ਜਾਨ ਜੋ ਅਦੀਨਾ ਬੇਗ ਹੇਠ ਲਾਹੌਰ ਦਾ ਨਾਇਬ ਸੂਬੇਦਾਰ ਸੀ, ਉਸ ਨੇ ਆਪਣੇ-ਆਪ ਨੂੰ ਪੂਰਾ ਸੂਬੇਦਾਰ ਐਲਾਣ ਦਿੱਤਾ। ਉਸ ਨੇ ਆਪਣੇ ਭਰਾ ਖਵਾਜਾ ਮੁਹੰਮਦ ਸਈਅਦ ਨੂੰ ਲਾਹੌਰ ਦਾ ਫ਼ੌਜਦਾਰ ਬਣਾ ਦਿੱਤਾ। ਮਿਰਜ਼ਾ ਜਾਨ ਦੇ ਲਾਹੌਰ ਤੋਂ ਬਾਹਰ ਹੋਣ ਦੀ ਸੂਰਤ ਵਿਚ ਉਸ ਨੇ ਨਾਇਬ ਸੂਬੇਦਾਰ ਵਜੋਂ ਵੀ ਵਿਚਰਨਾ ਸੀ। ਮੁਹੰਮਦ ਸਈਅਦ ਨੇ ਵੀ ਸਿੱਖਾਂ 'ਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ। ਜਦ ਜੱਸਾ ਸਿੰਘ ਆਹਲੂਵਾਲੀਆ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਫ਼ੌਜ ਲੈ ਕੇ ਲਾਹੌਰ ਨੂੰ ਚਲ ਪਿਆ ਅਤੇ ਮੁਜੰਗ ਦੇ ਇਲਾਕੇ (ਹੁਣ ਸ਼ਹਿਰ ਦਾ ਹੀ ਇਕ ਹਿੱਸਾ) ਵਿਚ ਮੋਰਚੇ ਲਾ ਲਏ। ਜਦ ਜੱਸਾ ਸਿੰਘ ਦੀ ਫ਼ੌਜ ਦੀ ਆਮਦ ਦਾ ਪਤਾ ਖਵਾਜਾ ਮੁਹੰਮਦ ਸਈਅਦ ਨੂੰ ਲੱਗਾ ਤਾਂ ਉਹ ਫ਼ੌਜ ਲੈ ਕੇ ਮੁਜੰਗ ਪੁੱਜਾ ਪਰ ਬੁਰੀ ਤਰ੍ਹਾਂ ਹਾਰ ਕੇ ਭੱਜ ਕੇ ਕਿਲ੍ਹੇ ਵਿਚ ਜਾ ਵੜਿਆ। ਇਨ੍ਹੀਂ ਦਿਨੀਂ ਮਰਹੱਟਾ ਸਾਬਾਜੀ ਪਾਟਿਲ ਵੀ ਲਾਹੌਰ ਵਿਚ ਸੀ। ਉਸ ਨੇ ਖਵਾਜਾ ਮਿਰਜ਼ਾ ਜਾਨ ਦੇ ਪੁਰਾਣੇ ਦੁਸ਼ਮਣਾਂ ਕਿਜ਼ਲਬਖ਼ਸ਼ ਖ਼ਾਨ, ਸਾਲੇਹ ਖ਼ਾਨ ਤੇ ਅਹਿਮਦ ਖ਼ਾਨ ਨਾਲ ਸਾਜ਼-ਬਾਜ਼ ਕਰ ਕੇ ਉਨ੍ਹਾਂ ਰਾਹੀਂ ਖ਼ਵਾਜਾ ਮਿਰਜ਼ਾ ਖ਼ਾਨ ਨੂੰ ਕੈਦ ਕਰ ਲਿਆ ਤੇ ਉਸ ਦੇ ਭਰਾ ਖਵਾਜਾ ਮੁਹੰਮਦ ਸਈਅਦ ਨੂੰ ਖੋਤੇ 'ਤੇ ਬਿਠਾ ਕੇ ਲਾਹੌਰ ਵਿਚ ਜਲੂਸ ਕੱਢਿਆ। ਲੋਕਾਂ ਨੇ ਖਵਾਜਾ ਮੁਹੰਮਦ ਸਈਅਦ ਦੇ ਸਿਰ 'ਤੇ ਗੰਦਗੀ ਸੁੱਟ ਕੇ ਉਸ ਤੋਂ ਬਦਲਾ ਲਿਆ। ਅਖ਼ੀਰ ਸਾਬਾਜੀ ਪਾਟਿਲ ਨੇ ਦੋਹਾਂ ਭਰਾਵਾਂ ਨੂੰ ਇਸ ਸ਼ਰਤ 'ਤੇ ਰਿਹਾ ਕਰ ਦਿੱਤਾ ਕਿ ਉਹ ਮੁਲਕ ਛੱਡ ਕੇ ਚਲੇ ਜਾਣ। ਹੁਣ ਮਰਹੱਟਿਆਂ ਨੇ ਕਿਜ਼ਲਬਖ਼ਸ਼ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਬਣਾ ਦਿੱਤਾ। (ਅਲਾ-ਉਦ-ਦੀਨ, *ਇਬਰਤਨਾਮਾ*, ਸਫ਼ਾ 221)। ਇਕ ਹੋਰ

ਸੋਮੇ ਮੁਤਾਬਿਕ ਮਿਰਜ਼ਾ ਤਾਹਿਰ ਬੇ.ਗ ਨੂੰ ਸੂਬੇਦਾਰ ਲਾਇਆ ਗਿਆ ਸੀ। (ਸੋਹਨ ਲਾਲ ਸੂਰੀ, ਜਿਲਦ ਪਹਿਲੀ, ਸਫ਼ਾ 147)।

ਅਦੀਨਾ ਬੇਗ ਦੇ ਮਰਨ ਮਗਰੋਂ, 31 ਅਕਤੂਬਰ 1758 ਦੇ ਦਿਨ, ਸਰਬੱਤ ਖਾਲਸਾ ਦਾ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਇਕੱਠ ਵਿਚ ਗੁਰਮਤਾ ਕੀਤਾ ਗਿਆ ਕਿ ਹਰ ਇਕ ਮਿਸਲ ਦੀ 'ਰਾਖੀ' ਹੇਠਲਾ ਇਲਾਕਾ ਉਸ ਮਿਸਲ ਦੀ ਰਿਆਸਤ ਮੰਨੀ ਜਾਵੇਗੀ। ਇਹ ਵੀ ਗੁਰਮਤਾ ਕੀਤਾ ਗਿਆ ਕਿ ਸਾਰੀਆਂ ਸਿੱਖ ਮਿਸਲਾਂ ਅਕਾਲ ਤਖ਼ਤ ਸਾਹਿਬ ਦੇ ਨਾਂ 'ਤੇ ਹਕੂਮਤ ਕਰਨਗੀਆਂ। ਭਾਵੇਂ ਸਾਰੀਆਂ ਮਿਸਲਾਂ ਆਜ਼ਾਦ ਅਤੇ ਖ਼ੁਦਮੁਖ਼ਤਿਆਰ ਹੋਣਗੀਆਂ ਪਰ ਸਿਰਦਾਰੀ ਸਮੁੱਚੇ ਸਰਬੱਤ ਖਾਲਸਾ ਦੀ ਹੀ ਮੰਨੀ ਜਾਵੇਗੀ। ਮਿਸਲਾਂ ਦੇ ਆਪਸੀ ਝਗੜਿਆਂ ਦਾ ਫ਼ੈਸਲਾ ਅਕਾਲ ਤਖ਼ਤ ਸਾਹਿਬ 'ਤੇ ਸਰਬੱਤ ਖਾਲਸਾ ਕਰਿਆ ਕਰੇਗਾ। ਜੱਸਾ ਸਿੰਘ ਆਹਲੂਵਾਲੀਆ ਸਰਬੱਤ ਖਾਲਸਾ ਦੇ ਅਤੇ ਦਲ ਖਾਲਸਾ (ਖਾਲਸਾ ਫ਼ੌਜ) ਦੇ ਸਮੁੱਚੇ ਜਥੇਦਾਰ ਹੋਣਗੇ।

ਇਨ੍ਹਾਂ ਦਿਨਾਂ ਵਿਚ ਸਾਹਰਿੰਦ ਦੇ ਫ਼ੌਜਦਾਰ ਸਦੀਕ ਬੇ.ਗ ਨੇ ਸਿੱਖਾਂ ਨਾਲ ਸਮਝੌਤਾ ਕਰ ਲਿਆ ਹੋਇਆ ਸੀ ਕਿ ਉਹ ਉਨ੍ਹਾਂ (ਸਿੱਖਾਂ) ਨੂੰ ਹਰ ਛਿਮਾਹੀ ਤਾਵਾਨ (ਟੈਕਸ, ਨਜ਼ਰਾਨਾ) ਤਾਰਿਆ ਕਰੇਗਾ ਤੇ ਇਹ ਅਗਾਊਂ ਦਿੱਤਾ ਜਾਇਆ ਕਰੇਗਾ। ਸਦੀਕ ਬੇ.ਗ ਨੇ ਪਹਿਲੀ ਕਿਸ਼ਤ ਤਾਂ ਦੇ ਦਿੱਤੀ ਪਰ ਜਦ ਮਾਰਚ ਦੇ ਸ਼ੁਰੂ ਵਿਚ ਸਿੱਖਾਂ ਨੇ ਆਪਣੇ ਏਲਚੀ ਭੇਜ ਕੇ ਤਾਵਾਨ ਮੰਗਿਆ ਤਾਂ ਉਸ ਨੇ ਉਨ੍ਹਾਂ ਸਿੱਖ ਨੁਮਾਇੰਦਿਆਂ ਨੂੰ ਖ਼ਾਲੀ ਹੱਥ ਤੋਰ ਦਿੱਤਾ। ਇਸ 'ਤੇ ਸਿੱਖ ਫ਼ੌਜਾਂ ਅਨੰਦਪੁਰ ਸਾਹਿਬ ਵੱਲ ਆ ਗਈਆਂ ਤਾਂ ਜੋ ਸਦੀਕ ਬੇ.ਗ ਤੋਂ ਰਕਮ ਹਾਸਿਲ ਕੀਤੀ ਜਾਵੇ ਜਾਂ ਉਸ 'ਤੇ ਹਮਲਾ ਕੀਤਾ ਜਾਵੇ। ਇਕ ਦਿਨ ਉਨ੍ਹਾਂ ਨੂੰ ਸਦੀਕ ਬੇ.ਗ ਦੇ ਅਹਿਦੀਏ ਲੋਕਾਂ ਤੋਂ ਮਾਮਲਾ ਇਕੱਠਾ ਕਰਦੇ ਨਜ਼ਰ ਆਏ। ਸਿੱਖਾਂ ਨੇ ਉਨ੍ਹਾਂ ਤੋਂ ਸਾਰੀ ਰਕਮ ਖੋਹ ਲਈ।

## ਸਦੀਕ ਬੇ.ਗ ਵੱਲੋਂ ਸਿੱਖਾਂ 'ਤੇ ਹਮਲਾ

ਜਦ ਇਸ ਦੀ ਖ਼ਬਰ ਸਦੀਕ ਬੇ.ਗ ਨੂੰ ਮਿਲੀ ਤਾਂ ਉਸ ਨੇ ਸਿੱਖਾਂ 'ਤੇ ਹਮਲਾ ਕਰਨ ਦਾ ਫ਼ੈਸਲਾ ਕੀਤਾ। ਸਿੱਖ 13-14 ਮਾਰਚ 1759 ਦੇ ਦਿਨ ਅਨੰਦਪੁਰ ਵਿਚ ਹੋਲਾ ਮਹੱਲਾ ਮਨਾਉਣ ਵਾਸਤੇ ਇਕੱਠੇ ਹੋਏ-ਹੋਏ ਸਨ। ਸਦੀਕ ਬੇ.ਗ ਨੇ ਅਚਾਣਕ ਸਿੱਖਾਂ 'ਤੇ ਹਮਲਾ ਕਰ ਦਿੱਤਾ ਜਿਸ ਨਾਲ ਬਹੁਤ ਸਾਰੇ ਸਿੱਖ ਪਰਵਾਰ ਮਾਰੇ ਗਏ। ਹੋਰ ਤਾਂ ਹੋਰ ਜੱਸਾ ਸਿੰਘ ਆਹਲੂਵਾਲੀਆ ਆਪ ਵੀ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ।

ਸਦੀਕ ਬੇ.ਗ ਨੇ ਸਿੱਖਾਂ 'ਤੇ ਹਮਲਾ ਤਾਂ ਕਰ ਲਿਆ ਪਰ ਉਹ ਅੰਦਰੋਂ-ਅੰਦਰੀਂ ਡਰ ਵੀ ਬਹੁਤ ਰਿਹਾ ਸੀ। ਉਸ ਨੇ ਆਪਣੇ ਵਕੀਲ ਨੂੰ ਜੱਸਾ ਸਿੰਘ ਕੋਲ ਭੇਜ ਕੇ ਮੁਆਫ਼ੀ ਮੰਗੀ ਤੇ ਅੱਗੇ ਤੋਂ ਤਾਵਾਨ ਸਹੀ ਸਮੇਂ 'ਤੇ ਪਹੁੰਚਾਉਣ ਦਾ ਵਾਇਦਾ ਕੀਤਾ। ਸਿੱਖ ਆਗੂਆਂ ਨੇ ਉਸ ਨੂੰ ਮੁਆਫ਼ ਕਰ ਦਿੱਤਾ ਤੇ ਅੱਗੇ ਤੋਂ ਖ਼ਬਰਦਾਰ ਰਹਿਣ ਵਾਸਤੇ ਕਿਹਾ।

## ਬਿਸ਼ੰਭਰ ਦਾਸ (ਸ਼ੰਭੂ ਦਾਸ) ਤੇ ਰਾਜਾ ਭੂਪ ਚੰਦ ਦਾ ਹਮਲਾ

ਹੁਣ ਭਾਵੇਂ ਤਕਰੀਬਨ ਸਾਰਾ ਸਿੱਖ ਹੋਮਲੈਂਡ ਹੀ ਮੁਗ਼ਲਾਂ ਤੇ ਅਫ਼ਗਾਨਾਂ ਤੋਂ

ਆਜ਼ਾਦ ਕਰਵਾਇਆ ਜਾ ਚੁੱਕਾ ਸੀ, ਪਰ ਅਜੇ ਵੀ ਜਲੰਧਰ-ਦੋਆਬ ਦੇ ਇਲਾਕੇ ਵਿਚ ਇਕ ਹਿੰਦੂ ਜਾਗੀਰਦਾਰ ਬਿਸ਼ੰਭਰ ਦਾਸ (ਜੋ ਮਰ ਚੁਕੇ ਅਦੀਨਾ ਬੇਗ ਦਾ ਵੱਡਾ ਵਜ਼ੀਰ ਸੀ) ਹਕੂਮਤ ਕਰ ਰਿਹਾ ਸੀ। ਉਸ ਨੇ ਸਿੱਖਾਂ ਨੂੰ ਹਰਾ ਕੇ ਪੰਜਾਬ ਦੀ ਸਮੁੱਚੀ ਹਕੂਮਤ ਸੰਭਾਲਣ ਦੀ ਨੀਅਤ ਨਾਲ 25-30 ਹਜ਼ਾਰ ਦੀ ਹਿੰਦੂ-ਮੁਸਲਮਾਨਾਂ ਦੀ ਸਾਂਝੀ ਫ਼ੌਜ ਤਿਆਰ ਕੀਤੀ। ਬਿਸ਼ੰਭਰ ਦਾਸ ਦੀ ਇਸ ਫ਼ੌਜ ਅਤੇ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖ ਫ਼ੌਜਾਂ ਵਿਚਕਾਰ ਇਕ ਟੱਕਰ ਉੜਮੁੜ-ਟਾਂਡਾ ਦੇ ਨੇੜੇ ਹੋਈ। ਇਸ ਲੜਾਈ ਵਿਚ ਬਿਸ਼ੰਭਰ ਦਾਸ ਨੇ ਬਹਾਦਰੀ ਦੇ ਖ਼ੂਬ ਜੌਹਰ ਦਿਖਾਏ। ਉਸ ਨੇ ਸਿੱਖਾਂ 'ਤੇ ਲਗਾਤਾਰ ਤੀਰਾਂ ਦੀ ਬੌਛਾੜ ਨਾਲ ਹਮਲਾ ਕਰੀ ਰੱਖਿਆ। ਦੂਜੇ ਪਾਸੇ ਜੱਸਾ ਸਿੰਘ ਨੇ ਵੀ ਤੀਰਾਂ ਦਾ ਮੀਂਹ ਵਰ੍ਹਾ ਦਿੱਤਾ। ਅਖ਼ੀਰ ਜੱਸਾ ਸਿੰਘ ਦੇ ਇਕ ਤੀਰ ਨਾਲ ਬਿਸ਼ੰਭਰ ਦਾਸ ਮਾਰਿਆ ਗਿਆ। (*ਸਿਆਰੁਲ ਮੁਤਾਖ਼ਰੀਨ*, ਜਿਲਦ ਤੀਜੀ, ਸਫ਼ਾ 377)।

ਬਿਸ਼ੰਭਰ ਦਾਸ ਦੀ ਮੌਤ ਤੋਂ ਮਗਰੋਂ ਵੀ ਉਸ ਦੇ ਸਾਥੀ ਰਾਜਾ ਭੂਪ ਚੰਦ ਨੇ ਦਿਲ ਨਹੀਂ ਛੱਡਿਆ ਅਤੇ ਉਸ ਨੇ ਤਲਵਾਰ ਦੇ ਖ਼ੂਬ ਜੌਹਰ ਦਿਖਾਏ। ਉਹ ਅਤੇ ਉਸ ਦੇ ਸਾਥੀ ਜੀਅ ਜਾਨ ਨਾਲ ਲੜੇ। ਇਕ ਵਾਰ ਤਾਂ ਭੂਪ ਚੰਦ ਤੇ ਜੱਸਾ ਸਿੰਘ ਆਹਮੋ-ਸਾਹਮਣੇ ਵੀ ਆ ਗਏ। ਭੂਪ ਚੰਦ ਨੇ ਤਲਵਾਰ ਦਾ ਇਕ ਜ਼ਬਰਦਸਤ ਵਾਰ ਜੱਸਾ ਸਿੰਘ 'ਤੇ ਕੀਤਾ ਜੋ ਜੱਸਾ ਸਿੰਘ ਦੇ ਘੋੜੇ ਦੀ ਧੌਣ 'ਤੇ ਵੱਜਾ। ਇਸ 'ਤੇ ਜੱਸਾ ਸਿੰਘ ਨੇ ਪਰਤਵਾਂ ਵਾਰ ਕੀਤਾ ਜਿਸ ਨਾਲ ਭੂਪ ਚੰਦ ਦੀ ਇਕ ਬਾਂਹ ਬਿਲਕੁਲ ਕੱਟੀ ਗਈ ਤੇ ਉਹ ਜ਼ਮੀਨ 'ਤੇ ਡਿੱਗ ਪਿਆ ਤੇ ਉਸ ਦੀ ਮੌਤ ਹੋ ਗਈ। ਇਸ ਮਗਰੋਂ ਉਸ ਦੀ ਫ਼ੌਜ ਡਰ ਕੇ ਭੱਜ ਗਈ। (*ਜੱਸਾ ਸਿੰਘ ਨੇ ਇਨ੍ਹਾਂ ਦੋਹਾਂ ਦੀ ਬਹਾਦਰੀ ਦੀ ਸਿਫ਼ਤ ਕਰਦਿਆਂ ਉਨ੍ਹਾਂ ਦੀਆਂ ਲਾਸ਼ਾਂ 'ਤੇ ਖ਼ੂਬਸੂਰਤ ਦੁਸ਼ਾਲੇ ਪਾਏ*)। ਇਸ ਮੌਕੇ 'ਤੇ ਵੀ ਸਿੱਖਾਂ ਦੇ ਹੱਥ ਚੋਖਾ ਮਾਲ ਅਸਬਾਬ ਆਇਆ। ਬਿਸ਼ੰਭਰ ਦਾਸ ਤੇ ਭੂਪ ਚੰਦ ਦੀ ਮੌਤ ਮਗਰੋਂ ਹੁਣ ਸਾਰੇ ਸੂਬੇ ਅਤੇ ਇਸ ਦੇ ਆਲੇ-ਦੁਆਲੇ ਸਿੱਖਾਂ ਨੂੰ ਚੈਲੰਜ ਕਰਨ ਵਾਲੀ ਕੋਈ ਤਾਕਤ ਨਹੀਂ ਬਚੀ ਸੀ। (ਬਖ਼ਤ ਮੱਲ, *ਖ਼ਾਲਸਾਨਾਮਾ*, ਸਫ਼ਾ 91, ਸੋਹਨ ਲਾਲ ਸੂਰੀ, *ਉਮਦਾਤੁਤ ਤਵਾਰੀਖ਼*, ਜਿਲਦ ਪਹਿਲੀ, ਸਫ਼ਾ 149)।

## ਦਰਬਾਰ ਸਾਹਿਬ ਕੰਪਲੈਕਸ ਦੀ ਮੁੜ ਉਸਾਰੀ

ਆਪਣੀ ਅਮਲੀ ਹਕੂਮਤ ਕਾਇਮ ਹੋਣ ਮਗਰੋਂ ਸਿੱਖਾਂ ਨੇ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ ਸ਼ੁਰੂ ਕੀਤੀ। ਸਾਰੀਆਂ ਮਿਸਲਾਂ ਨੇ ਹੀ ਨਹੀਂ ਬਲਕਿ ਹਰ ਇਕ ਸਿੱਖ ਨੇ ਆਪਣੀ ਔਕਾਤ ਮੁਤਾਬਿਕ ਹਿੱਸਾ ਪਾਇਆ। ਅਕਾਲ ਤਖ਼ਤ ਸਾਹਿਬ ਵਲੋਂ ਸਾਰੇ ਸਿੱਖਾਂ ਨੂੰ ਖ਼ਤ ਭੇਜੇ ਗਏ ਕਿ ਉਹ ਇਸ ਉਸਾਰੀ ਵਿਚ ਆਪਣਾ ਹਿੱਸਾ ਪਾਉਣ। ਇਹ ਹੁਕਮਨਾਮੇ ਸਰਬਤ ਖਾਲਸਾ ਵਲੋਂ ਜਾਰੀ ਕੀਤੇ ਗਏ ਸਨ। ਸਰਬੱਤ ਖਾਲਸਾ ਵਲੋਂ ਜਾਰੀ ਕੀਤੇ ਇਹੋ ਜਿਹੇ ਇਕ ਖ਼ਤ (ਜੋ ਪਟਨਾ ਦੀ ਸੰਗਤ ਨੂੰ 10 ਮਈ 1759 ਦੇ ਦਿਨ ਭੇਜਿਆ ਗਿਆ ਸੀ) ਦੇ ਲਫ਼ਜ਼ ਸਨ:

"*ਅਕਾਲ ਪੁਰਖ ਜੀ ਦੇ ਖਾਲਸੇ ਜੀ ਦਾ ਬਚਨ ਹੈ। ਭਾਈ ਆਇਆ। ਭਾਈ ਮਿਹਰ ਸਿੰਘ। ਭਾਈ*

*ਮਹਿਬੂਬ ਹੋਰ ਸਮੂਹ ਪਟਨੇ ਦੀ ਪਾਸੋਂ ਵਾਹਿਗੁਰੂ ਜੀ ਦੀ ਫ਼ਤੇ ਬੋਲੀ ਹੈ ਬੁਲਾਵਣੀ। ਉਪਰੰਦਿ ਰੁਪਏ ਸਵਾ ਸਉ 125/- ਅਖਰੀ ਰੁਪੈ ਸਵਾ ਸਉ ਭਾਈ ਦਿਆਲ ਸਿੰਘ ਆਇਆ ਹੈ ਭਾਈ ਦਿਆਲ ਸਿੰਘ ਜੋਗ ਦੇਵਣੇ। ਤੁਹਾਡੀ ਗੁਰੂ ਖਾਲਸੇ ਨਾਲਿ ਬਨਿਆਉਗੁ। ਗੁਰੂ ਕਿਰਤ ਬਰਕਤਿ ਕਰੁਗ। ਹੋਰ ਦਸਵੰਧ* ਚਲੀਹਾ** ਕਾਰ ਭੇਟ ਅਰਦਾਸ ਜੋ ਕੁਛ ਗੁਰ ਕੇ ਨਿਮਿਤ ਕਾ ਹੋਵੈ ਸੋ ਦੀਪ ਮਾਲਾ ਉਤੇ ਲੈ ਆਵਣਾ। ਕਉਡੀ ਹਰਿਮੰਦਰ ਜੀ ਉਪਰ ਲਗੁਗ। ਅਸਾਨੂੰ ਖੁਸ਼ੀ ਹੋਗ। ਸੰਮਤ 1816 ਵਿਸਾਖ ਦਿਨ 31"*

*ਦਸਵੰਧ=ਆਮਦਨ ਦਾ ਦਸਵਾਂ ਹਿੱਸਾ, **ਚਾਲੀਹਾ=ਆਮਦਨ ਦਾ ਚਾਲ੍ਹੀਵਾਂ ਹਿੱਸਾ।

ਸਤੰਬਰ 1759 ਵਿਚ ਮਰਹੱਟਿਆਂ ਨੇ ਇਕ ਵਾਰ ਫੇਰ ਪੰਜਾਬ ਵੱਲ ਮੂੰਹ ਕੀਤਾ। ਮਰਹੱਟੇ ਅਪਰੈਲ 1758 ਵਿਚ ਅਦੀਨਾ ਬੇਗ ਵਲੋਂ ਮੰਨੇ ਗਏ ਸਾਲਾਨਾ 75 ਲੱਖ ਰੁਪਏ ਵਸੂਲ ਕਰਨਾ ਚਾਹੁੰਦੇ ਸਨ। ਸਿੱਖਾਂ ਨੇ ਮਰਹੱਟਿਆਂ ਨਾਲ ਟੱਕਰ ਨਾ ਲੈਣ ਦਾ ਫ਼ੈਸਲਾ ਕੀਤਾ, ਕਿਉਂਕਿ ਮਰਹੱਟੇ ਸਿੱਧਾ ਲਾਹੌਰ ਵਲ ਵਧ ਰਹੇ ਸਨ ਅਤੇ ਸਿੱਖਾਂ ਨਾਲ ਜਾਂ ਕਿਤੇ ਹੋਰ ਛੇੜ-ਛਾੜ ਨਹੀਂ ਸਨ ਕਰ ਰਹੇ। **ਜਦੋਂ ਮਰਹੱਟੇ ਲਾਹੌਰ ਦੇ ਨੇੜੇ ਪੁੱਜੇ ਤਾਂ ਉਨ੍ਹਾਂ ਨੂੰ ਖ਼ਬਰ ਮਿਲੀ ਕਿ ਅਹਿਮਦ ਸ਼ਾਹ ਦੁਰਾਨੀ ਵੀ ਇਕ ਵੱਡੀ ਫ਼ੌਜ ਲੈ ਕੇ ਲਾਹੌਰ ਵਲ ਵਧ ਰਿਹਾ ਹੈ। ਇਸ 'ਤੇ ਮਰਹੱਟੇ ਡਰ ਕੇ ਚੁਪ-ਚਾਪ ਵਾਪਿਸ ਪਰਤ ਪਏ।**

## ਅਹਿਮਦ ਸ਼ਾਹ ਦੁੱਰਾਨੀ ਦਾ ਪੰਜਵਾਂ ਹਮਲਾ

ਅਦੀਨਾ ਬੇਗ, ਸਿੱਖਾਂ ਅਤੇ ਮਰਹੱਟਿਆਂ ਵੱਲੋਂ ਜਹਾਨ ਖ਼ਾਨ ਤੋਂ ਲਾਹੌਰ ਖੋਹਣ ਦਾ ਅਹਿਮਦ ਸ਼ਾਹ ਨੂੰ ਬੜਾ ਗੁੱਸਾ ਸੀ। ਉਹ ਇਨ੍ਹਾਂ ਤਿੰਨਾਂ 'ਤੇ ਭਰਪੂਰ ਵਾਰ ਕਰਨਾ ਚਾਹੁੰਦਾ ਸੀ। ਇਸ ਕਰ ਕੇ ਉਸ ਨੇ ਅਕਤੂਬਰ 1759 ਵਿਚ ਪੰਜਵੀਂ ਵਾਰ ਪੰਜਾਬ ਵੱਲ ਮੂੰਹ ਕਰ ਲਿਆ। ਉਸ ਦੇ ਆਉਣ ਦੀ ਖ਼ਬਰ ਮਿਲਣ 'ਤੇ ਸਿੱਖ ਇਕ ਵਾਰ ਫੇਰ ਛੁਪਣਗਾਹਾਂ ਵੱਲ ਨਿਕਲ ਗਏ। ਅਹਿਮਦ ਸ਼ਾਹ ਸਿੱਖਾਂ ਦਾ ਪਿੱਛਾ ਨਹੀਂ ਸੀ ਕਰਨਾ ਚਾਹੁੰਦਾ। ਉਸ ਦਾ ਦੂਜਾ ਸ਼ਿਕਾਰ ਅਦੀਨਾ ਬੇਗ਼ ਮਰ ਚੁਕਾ ਸੀ। ਉਸ ਨੇ ਜ਼ਰਚੀਂ ਕਰੀਮ ਦਾਦਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਅਤੇ ਘੁਮੰਡ ਚੰਦ ਕਾਂਗੜਾ ਨੂੰ ਜਲੰਧਰ-ਦੋਆਬ ਦਾ ਫ਼ੌਜਦਾਰ ਬਣਾ ਦਿੱਤਾ। ਹੁਣ ਉਹ ਸਭ ਤੋਂ ਪਹਿਲਾਂ ਮਰਹੱਟਿਆਂ ਨੂੰ ਸਬਕ ਦੇਣਾ ਚਾਹੁੰਦਾ ਸੀ। ਮਰਹੱਟਿਆਂ ਕੋਲ ਦੋ ਲੱਖ ਫ਼ੌਜ ਸੀ, ਪਰ ਇਧਰ ਅਹਿਮਦ ਸ਼ਾਹ ਕੋਲ ਵੀ ਇਕ ਬੜਾ ਵੱਡਾ ਫ਼ੌਜੀ ਦਲ ਸੀ।

## ਦੁੱਰਾਨੀ ਦੀ ਫ਼ੌਜ ਤੇ ਸਿੱਖਾਂ ਵਿਚ ਲੜਾਈ (ਅਕਤੂਬਰ 1759)

25 ਅਕਤੂਬਰ ਦੇ ਦਿਨ ਅਹਿਮਦ ਸ਼ਾਹ ਨੇ ਅਟਕ ਦਰਿਆ ਪਾਰ ਕੀਤਾ। ਲਾਹੌਰ ਵਿਚ ਆਪ ਦਾਖ਼ਿਲ ਹੋਣ ਤੋਂ ਪਹਿਲਾਂ ਉਸ ਨੇ ਆਪਣੇ ਜਰਨੈਲ ਜਹਾਨ ਖ਼ਾਨ ਦੀ ਅਗਵਾਈ ਹੇਠ ਇਕ ਵੱਡੀ ਫ਼ੌਜ ਉਸ ਦਾ ਰਸਤਾ ਸਾਫ਼ ਕਰਨ ਵਾਸਤੇ ਭੇਜ ਦਿੱਤੀ। ਜਹਾਨ ਖ਼ਾਨ ਦੀ ਆਮਦ ਦਾ ਪਤਾ ਸਿੱਖ ਜਰਨੈਲਾਂ ਨੂੰ ਲਗ ਗਿਆ। ਇਨ੍ਹਾਂ ਦਿਨਾਂ ਵਿਚ (20 ਅਕਤੂਬਰ 1759) ਜੱਸਾ ਸਿੰਘ ਆਹਲੂਵਾਲੀਆ, ਚੜ੍ਹਤ ਸਿੰਘ ਸੁਕਰਚੱਕ, ਜੈ ਸਿੰਘ ਕਨ੍ਹਈਆ, ਗੁੱਜਰ ਸਿੰਘ ਭੰਗੀ, ਲਹਿਣਾ ਸਿੰਘ ਭੰਗੀ ਤੇ ਕਈ ਹੋਰ ਜਰਨੈਲ ਗੁਰੂ-ਦਾ-ਚੱਕ (ਅੰਮ੍ਰਿਤਸਰ) ਵਿਚ ਆਏ ਹੋਏ ਸਨ। ਸਿੱਖ ਜਰਨੈਲਾਂ ਨੇ ਗੁਰਮਤਾ ਕੀਤਾ ਕਿ ਅਹਿਮਦ ਸ਼ਾਹ ਨਾਲ ਸਿੱਧੀ ਟੱਕਰ ਲਈ ਜਾਵੇ ਤੇ ਇਸ ਦੇ ਐਕਸ਼ਨ ਵਜੋਂ ਉਸ ਦੀ ਫ਼ੌਜ 'ਤੇ ਲਾਹੌਰ ਵਿਚ ਅਚਾਣਕ ਹਮਲਾ

ਕਰ ਦਿੱਤਾ ਜਾਵੇ। ਅਕਤੂਬਰ ਦੇ ਆਖ਼ਰੀ ਹਫ਼ਤੇ ਜਾਂ ਨਵੰਬਰ ਦੇ ਪਹਿਲੇ ਹਫ਼ਤੇ ਸਿੱਖ ਫ਼ੌਜਾਂ ਨੇ ਇਕ ਰਾਤ ਲਾਹੌਰ ਵਲ ਕੂਚ ਕਰ ਦਿੱਤਾ ਤੇ ਸ਼ਾਲੀਮਾਰ ਬਾਗ਼ ਤਕ ਪਹੁੰਚ ਗਏ ਤੇ ਅਹਿਮਦ ਸ਼ਾਹ ਦੀ ਫ਼ੌਜ 'ਤੇ ਹਮਲਾ ਕਰ ਦਿੱਤਾ। ਅਫ਼ਗਾਨ ਫ਼ੌਜਾਂ ਸਿੱਖਾਂ ਦੇ ਅਚਾਣਕ ਹਮਲੇ 'ਤੇ ਬੌਂਦਲ ਗਈਆਂ ਤੇ ਡਰ ਕੇ ਸ਼ਹਿਰ ਵੱਲ ਨੂੰ ਭੱਜ ਪਈਆਂ। ਸਿੱਖ ਫ਼ੌਜਾਂ ਨੇ ਬੇਗ਼ਮਪੁਰਾ ਤਕ ਉਨ੍ਹਾਂ ਦਾ ਪਿੱਛਾ ਕੀਤਾ। ਇਸ ਹਮਲੇ ਵਿਚ ਸਿੱਖ ਫ਼ੌਜਾਂ ਨੇ ਅਹਿਮਦ ਸ਼ਾਹ ਦੇ ਫ਼ੌਜੀਆਂ ਦੇ ਬਹੁਤ ਸਾਰੇ ਘੋੜੇ, ਖੱਚਰ ਤੇ ਅਸਲਾ ਖੋਹ ਲਏ।

ਜਦ ਅਹਿਮਦ ਸ਼ਾਹ ਨੂੰ ਸਿੱਖਾਂ ਦੇ ਐਕਸ਼ਨ ਦਾ ਪਤਾ ਲੱਗਾ ਤਾਂ ਉਸ ਨੇ ਜਹਾਨ ਖ਼ਾਨ ਨੂੰ ਸਿੱਖਾਂ ਦਾ ਪਿੱਛਾ ਕਰਨ ਵਾਸਤੇ ਭੇਜਿਆ। ਸਿੱਖ ਜਰਨੈਲਾਂ ਨੂੰ ਇਸ ਦੀ ਪਹਿਲਾਂ ਹੀ ਆਸ ਸੀ। ਦਰਅਸਲ ਉਨ੍ਹਾਂ ਨੇ ਇਹ ਜਾਲ ਜਾਣ ਬੁਝ ਕੇ ਵਿਛਾਇਆ ਸੀ ਤਾਂ ਜੋ ਅਫ਼ਗਾਨ ਫ਼ੌਜਾਂ ਉਨ੍ਹਾਂ ਦਾ ਪਿੱਛਾ ਕਰਨ ਤੇ ਉਹ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਜ਼ਾ ਦੇ ਸਕਣ। ਲਾਹੌਰ ਤੋਂ ਥੋੜ੍ਹੀ ਦੂਰ ਜਾ ਕੇ ਸਿੱਖ ਫ਼ੌਜਾਂ ਨੂੰ ਅਹਿਮਦ ਸ਼ਾਹ ਦੀ ਫ਼ੌਜ ਦੇ ਆਉਣ ਦਾ ਪਤਾ ਲਗ ਗਿਆ। ਉਨ੍ਹਾਂ ਨੇ ਸਿੱਖ ਫ਼ੌਜਾਂ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ। ਇਕ ਪਾਸੇ ਜੱਸਾ ਸਿੰਘ ਤੇ ਜੈ ਸਿੰਘ ਦੇ ਜੱਥੇ ਸਨ ਤੇ ਦੂਜੇ ਪਾਸੇ ਚੜ੍ਹਤ ਸਿੰਘ, ਗੁੱਜਰ ਸਿੰਘ ਤੇ ਲਹਿਣਾ ਸਿੰਘ ਦੇ ਜੱਥੇ। ਜਦ ਅਫ਼ਗਾਨ ਫ਼ੌਜਾਂ ਨੇੜੇ ਆਈਆਂ ਤਾਂ ਸਿੱਖ ਫ਼ੌਜਾਂ ਨੇ ਉਨ੍ਹਾਂ 'ਤੇ ਦੋਹਾਂ ਪਾਸਿਆਂ ਤੋਂ ਹਮਲਾ ਕਰ ਦਿੱਤਾ। ਜਦ ਅਫ਼ਗਾਨ ਇਕ ਪਾਸੇ ਵਧਣ ਤਾਂ ਦੂਜੇ ਪਾਸਿਓਂ ਸਿੱਖ ਫ਼ੌਜਾਂ ਹਮਲਾ ਤੇਜ਼ ਕਰ ਦੇਂਦੀਆਂ ਸਨ। ਇੰਞ ਅਫ਼ਗਾਨ ਫ਼ੌਜਾਂ ਦਾ ਬਹੁਤ ਨੁਕਸਾਨ ਹੋ ਰਿਹਾ ਸੀ। ਇਹ ਲੜਾਈ ਹਨੇਰਾ ਪੈਣ ਤਕ ਚਲਦੀ ਰਹੀ ਸੀ। ਇਸ ਲੜਾਈ ਵਿਚ ਜਹਾਨ ਖ਼ਾਨ ਆਪ ਵੀ ਜ਼ਖ਼ਮੀ ਹੋ ਗਿਆ ਤੇ ਦੋ ਹਜ਼ਾਰ ਤੋਂ ਵਧ ਅਫ਼ਗਾਨ ਫ਼ੌਜੀ ਮਾਰੇ ਗਏ ਤੇ ਕੁਝ ਕੂ ਸਿੱਖ ਵੀ ਸ਼ਹੀਦ ਹੋਏ। ਇਸ ਮਗਰੋਂ ਸਿੱਖ ਫ਼ੌਜਾਂ ਅਹਿਮਦ ਸ਼ਾਹ ਦੇ ਅਗਲੇ ਪੜਾਅ 'ਤੇ ਹਮਲਾ ਕਰਨ ਦੀ ਤਿਆਰੀ ਵਾਸਤੇ ਫ਼ਤਹਿਬਾਦ-ਗੋਇੰਦਵਾਲ ਵਲ ਚਲੀਆਂ ਗਈਆਂ ਜਿੱਥੋਂ ਅਹਿਮਦ ਸ਼ਾਹ ਵੱਲੋਂ ਦਰਿਆ ਦਾ ਪੱਤਣ ਪਾਰ ਕਰਨ ਦੀ ਆਸ ਸੀ। {ਵੀ. ਕੇ. ਰਾਜਵਾੜੇ, *ਮਾਰਾਠਾਨਚਾ ਇਤਿਹਾਸਿਚਿਨ ਸਦਾਨੇ* (ਅੰਗਰੇਜ਼ੀ ਤਰਜਮਾ), ਛੇਵੀਂ ਜਿਲਦ, ਸਫ਼ਾ 146}।

ਅਹਿਮਦ ਸ਼ਾਹ ਨੂੰ ਆਪਣੀ ਫ਼ੌਜ ਦੇ ਨੁਕਸਾਨ ਦਾ ਬੜਾ ਦੁਖ ਹੋਇਆ ਪਰ ਉਹ ਸਿੱਖਾਂ ਨਾਲ ਟੱਕਰ ਲੈਣ ਦੀ ਬਜਾਇ ਪਹਿਲਾਂ ਮਰਹੱਟਿਆਂ ਤੋਂ ਬਦਲਾ ਲੈਣਾ ਚਾਹੁੰਦਾ ਸੀ। ਉਸ ਨੇ ਆਪਣੇ ਜਰਨੈਲ ਸ਼ਾਹ ਵਲੀ ਖ਼ਾਨ ਦੇ ਭਰਾ ਜ਼ਹਚੀ ਕਰੀਮ ਦਾਦ ਖ਼ਾਨ ਨੂੰ ਲਾਹੌਰ ਦਾ ਸੂਬੇਦਾਰ ਤੇ ਹਮੀਦ ਖ਼ਾਨ ਨੂੰ ਉਸ ਦਾ ਨਾਇਬ (ਡਿਪਟੀ) ਬਣਾ ਦਿੱਤਾ। 20 ਨਵੰਬਰ 1759 ਨੂੰ ਉਸ ਨੇ ਗੋਇੰਦਵਾਲ ਤੋਂ ਬਿਆਸ ਦਰਿਆ ਪਾਰ ਕੀਤਾ ਤੇ ਦਿੱਲੀ ਵਲ ਨੂੰ ਚਲ ਪਿਆ। ਅਜੇ ਉਹ ਰਾਹ ਵਿਚ ਹੀ ਸੀ ਕਿ ਦਿੱਲੀ ਵਿਚ 29 ਨਵੰਬਰ ਦੇ ਦਿਨ ਵਜ਼ੀਰ ਇਮਾਦੁਲ-ਮੁਲਕ ਗ਼ਾਜ਼ੀ-ਉਦ-ਦੀਨ ਨੇ ਸਾਜ਼ਿਸ਼ ਕਰ ਕੇ ਮੁਗ਼ਲ ਬਾਦਸ਼ਾਹ ਆਲਮਗੀਰ ਨੂੰ ਕਤਲ ਕਰਵਾ ਦਿੱਤਾ। (ਇਸ ਮਗਰੋਂ ਆਲਮਗੀਰ ਦੂਜੇ ਦਾ ਪੁੱਤਰ ਸ਼ਾਹ ਆਲਮ ਦੂਜਾ, ਨਵਾਂ ਬਾਦਸ਼ਾਹ ਬਣਿਆ। ਉਹ ਉਸ ਵੇਲੇ ਬਿਹਾਰ ਵਿਚ ਸੀ ਤੇ ਅਹਿਮਦ ਸ਼ਾਹ ਤੋਂ ਡਰਦਾ ਦਿੱਲੀ ਨਹੀਂ ਸੀ ਆ ਰਿਹਾ)।

ਜਿਸ ਵੇਲੇ ਅਹਿਮਦ ਸ਼ਾਹ ਪਾਣੀਪਤ ਵਿਚ ਮਰਹੱਟਿਆਂ 'ਤੇ ਹਮਲੇ ਦੀ ਤਿਆਰੀ ਕਰ ਰਿਹਾ ਸੀ, ਲਾਹੌਰ ਵਿਚ ਜ਼ਰਚੀਂ ਕਰੀਮ ਦਾਦ ਖ਼ਾਨ ਸੂਬੇਦਾਰ ਸੀ। ਕੁਝ ਚਿਰ ਮਗਰੋਂ ਅਹਿਮਦ ਸ਼ਾਹ ਨੇ ਉਸ ਨੂੰ ਪਾਣੀਪਤ ਬੁਲਾ ਲਿਆ ਤੇ ਸਰਬੁਲੰਦ ਖ਼ਾਨ ਨੂੰ ਉਸ ਦੀ ਥਾਂ ਲਾਹੌਰ ਦਾ ਸੂਬੇਦਾਰ ਲਾ ਦਿੱਤਾ। ਸਰਬੁਲੰਦ ਖ਼ਾਨ ਸਿੱਖਾਂ ਤੋਂ ਡਰਦਾ ਲਾਹੌਰ ਦੀ ਥਾਂ ਜਲੰਧਰ ਬੈਠਾ ਰਿਹਾ ਤੇ ਉਸ ਨੇ ਆਪਣੇ ਨਾਇਬ ਸਾਦਾਤ ਖ਼ਾਨ ਨੂੰ ਲਾਹੌਰ ਭੇਜ ਦਿੱਤਾ। ਇਸ ਮੌਕੇ 'ਤੇ ਸਿੱਖਾਂ ਨੇ ਲਾਹੌਰ ਦੇ ਆਲੇ-ਦੁਆਲੇ ਮਾਮਲਾ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ ਪਰ ਸਾਦਾਤ ਖ਼ਾਨ ਕੋਲ ਉਨ੍ਹਾਂ ਨੂੰ ਰੋਕਣ ਦੀ ਜੁਰਅਤ ਨਹੀਂ ਸੀ। ਅਖ਼ੀਰ ਡਰਦਾ ਮਾਰਾ ਉਹ ਅਸਤੀਫ਼ਾ ਦੇ ਕੇ ਚਲਾ ਗਿਆ। ਇਸ 'ਤੇ ਸਰਬੁਲੰਦ ਖ਼ਾਨ ਨੇ ਇਕ ਹਿੰਦੂ ਦੀਵਾਨ ਸੂਰਤ ਸਿੰਘ ਨੂੰ ਚਾਰਜ ਦੇ ਦਿੱਤਾ। ਸੂਰਤ ਸਿੰਘ ਵੀ ਸਿੱਖਾਂ ਨੂੰ ਰੋਕ ਨਾ ਸਕਿਆ। ਹੁਣ ਉਸ ਦੀ ਥਾਂ 'ਤੇ ਮੋਮਿਨ ਖ਼ਾਨ ਕਸੂਰੀਆ ਦੇ ਪੁੱਤਰ ਮੀਰ ਮੁਹੰਮਦ ਖ਼ਾਨ ਨੂੰ ਲਾਇਆ ਗਿਆ। ਇਸ ਵੇਲੇ ਚਾਰ ਮਹਲ ਦਾ ਫ਼ੌਜਦਾਰ ਰੁਸਤਮ ਖ਼ਾਨ ਸੱਦੋਜ਼ਈ ਸੀ ਜੋ ਸਿਆਲਕੋਟ ਵਿਚ ਤਾਈਨਾਤ ਸੀ। ਸਿੱਖ ਫ਼ੌਜਾਂ ਨੇ ਇਨ੍ਹਾਂ ਦੋਹਾਂ ਨੂੰ ਹੀ ਵਖ਼ਤ ਪਾਈ ਰੱਖਿਆ।

## ਰੁਸਤਮ ਖ਼ਾਨ ਸੱਦੋਜ਼ਈ ਨੂੰ ਕੈਦ ਕਰਨਾ

ਅਕਤੂਬਰ 1760 ਵਿਚ ਇਕ ਦਿਨ ਰੁਸਤਮ ਖ਼ਾਨ, ਫ਼ੌਜਦਾਰ ਚਾਰ ਮਹਲ, ਨੂੰ ਖ਼ਬਰ ਮਿਲੀ ਕਿ 50 ਕੂ ਸਿੱਖ ਸਿਆਲਕੋਟ ਦੇ ਨੇੜੇ ਮਾਮਲਾ ਵਸੂਲ ਰਹੇ ਹਨ। ਰੁਸਤਮ ਖ਼ਾਨ ਨੇ ਡੇਢ-ਕੂ ਸੌ ਘੋੜਸਵਾਰ ਫ਼ੌਜੀ ਨਾਲ ਲਏ ਅਤੇ ਸਿੱਖਾਂ ਦੇ ਪਿੱਛੇ ਚਲ ਪਿਆ। ਸਿਆਲਕੋਟ ਤੋਂ 10 ਕਿਲੋਮੀਟਰ ਦੂਰ ਉਸ ਨੇ ਸਿੱਖਾਂ 'ਤੇ ਹਮਲਾ ਕਰ ਦਿੱਤਾ। ਸਿੱਖਾਂ ਨੇ ਵੀ ਉਸ ਦਾ ਡਟ ਕੇ ਮੁਕਾਬਲਾ ਕੀਤਾ।

ਗਿਣਤੀ ਵਿਚ ਤ੍ਰਿੰਨ ਗੁਣਾ ਹੋਣ ਦੇ ਬਾਵਜੂਦ ਵੀ ਅਫ਼ਗ਼ਾਨ ਫ਼ੌਜਾਂ ਦਾ ਬੜਾ ਨੁਕਸਾਨ ਹੋਇਆ। ਰੁਸਤਮ ਖ਼ਾਨ ਘਬਰਾ ਕੇ ਨੇੜੇ ਦੇ ਇਕ ਕਿਲ੍ਹੇ ਵਿਚ ਜਾ ਵੜਿਆ। ਸਿੱਖਾਂ ਨੇ ਇਸ ਕਿਲ੍ਹੇ ਨੂੰ ਵੀ ਘੇਰਾ ਪਾ ਲਿਆ। ਅਖ਼ੀਰ ਉਨ੍ਹਾਂ ਰੁਸਤਮ ਖ਼ਾਨ ਤੇ ਉਸ ਦੇ ਬਚੇ-ਖੁਚੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ। ਗ੍ਰਿਫ਼ਤਾਰਾਂ ਵਿਚ ਮੀਰ ਮੰਨੂ ਤੇ ਮੁਰਾਦ ਬੇਗ਼ਮ ਦਾ ਗ਼ੁਲਾਮ ਮਿਸਕੀਨ (ਜਿਸ ਨੇ ਮਗਰੋਂ *'ਤਹਿਮਾਸਨਾਮਾ'* ਨਾਂ ਦੀ ਪੰਜਾਬ ਦੀ ਤਵਾਰੀਖ਼ ਵੀ ਲਿਖੀ) ਵੀ ਸੀ। ਅਖ਼ੀਰ ਰੁਸਤਮ ਖ਼ਾਨ ਨੇ ਜੰਮੂ ਦੇ ਹਿੰਦੂ ਰਾਜੇ ਰਾਹੀਂ ਸਿੱਖਾਂ ਨੂੰ 20000 ਰੁਪੈ ਜੁਰਮਾਨਾ ਦੇ ਕੇ ਰਿਹਾਈ ਹਾਸਿਲ ਕੀਤੀ। ਇਹ ਘਟਨਾ ਅਕਤੂਬਰ 1760 ਦੀ ਹੈ। (ਮਿਸਕੀਨ, ਸਫ਼ੇ 92-98)।

## ਲਾਹੌਰ 'ਤੇ ਹਮਲਾ ਕਰਨ ਦਾ ਗੁਰਮਤਾ

ਨਵੰਬਰ 1760 ਵਿਚ ਮੀਰ ਮੁਹੰਮਦ ਖ਼ਾਨ ਲਾਹੌਰ ਦਾ ਨਾਜ਼ਮ ਸੀ। 7 ਨਵੰਬਰ 1760 ਦੇ ਦਿਨ ਸਰਬੱਤ ਖ਼ਾਲਸਾ ਦੀ ਇਕ ਬੈਠਕ ਅਕਾਲ ਤਖ਼ਤ ਸਾਹਿਬ 'ਤੇ ਹੋਈ। ਇਸ ਇਕੱਠ ਵਿਚ ਸਿੱਖਾਂ ਨੇ ਲਾਹੌਰ 'ਤੇ ਹਮਲਾ ਕਰਨ ਦਾ ਗੁਰਮਤਾ ਕੀਤਾ। ਖ਼ਾਲਸਾ ਫ਼ੌਜਾਂ ਨੇ ਇਸ ਗੁਰਮਤੇ ਨੂੰ ਇਕ-ਦਮ ਅਮਲ ਵਿਚ ਲੈ ਆਂਦਾ। ਜੱਸਾ ਸਿੰਘ ਆਹਲੂਵਾਲੀਆ,

ਚੇਤ ਸਿੰਘ ਕਨ੍ਹਈਆ, ਹਰੀ ਸਿੰਘ ਭੰਗੀ, ਗੁੱਜਰ ਸਿੰਘ ਭੰਗੀ ਤੇ ਲਹਿਣਾ ਸਿੰਘ ਭੰਗੀ ਦੀ ਅਗਵਾਈ ਵਿਚ 10 ਹਜ਼ਾਰ ਖਾਲਸਾ ਫ਼ੌਜ ਨੇ ਲਾਹੌਰ 'ਤੇ ਹਮਲਾ ਕਰ ਦਿੱਤਾ। ਮੀਰ ਮੁਹੰਮਦ ਖ਼ਾਨ ਨੇ ਸ਼ਹਿਰ ਦੇ ਸਾਰੇ ਦਰਵਾਜ਼ੇ ਬੰਦ ਕਰਵਾ ਦਿੱਤੇ। ਸਿੱਖਾਂ ਨੇ ਲਾਹੌਰ ਦੇ ਆਲੇ-ਦੁਆਲੇ ਪਹਿਲਾਂ ਹੀ ਕਬਜ਼ਾ ਕਰ ਲਿਆ ਹੋਇਆ ਸੀ। ਹੁਣ ਸ਼ਹਿਰ ਸਾਰੇ ਮੁਲਕ ਤੋਂ ਕੱਟਿਆ ਗਿਆ ਸੀ। ਸਿੱਖਾਂ ਨੇ ਸ਼ਹਿਰ ਨੂੰ ਘੇਰਾ ਪਾਇਆ ਹੋਇਆ ਸੀ। ਸ਼ਹਿਰ ਵਾਸੀਆਂ ਨੂੰ ਬਹੁਤ ਮੁਸ਼ਕਿਲ ਹੋ ਰਹੀ ਸੀ। ਇਹ ਘੇਰਾ 11 ਦਿਨ ਜਾਰੀ ਰਿਹਾ।

ਸਿੱਖ ਆਮ ਲੋਕਾਂ ਨੂੰ ਮੁਸ਼ਕਿਲ ਵਿਚ ਨਹੀਂ ਸਨ ਪਾਉਣਾ ਚਾਹੁੰਦੇ ਇਸ ਕਰ ਕੇ ਉਨ੍ਹਾਂ ਨੇ ਲੋਕਾਂ ਨੂੰ ਪੇਸ਼ਕਸ਼ ਕੀਤੀ ਕਿ ਜੇ ਉਹ ਚਾਹੁੰਦੇ ਹਨ ਕਿ ਸ਼ਹਿਰ ਦਾ ਘੇਰਾ ਚੁਕ ਲਿਆ ਜਾਵੇ ਤਾਂ ਨਾਜ਼ਮ ਮੁਹੰਮਦ ਖ਼ਾਨ ਸਿੱਖਾਂ ਨੂੰ 30000 ਰੁਪੈ ਨਜ਼ਰਾਨਾ ਦੇਵੇ ਤੇ ਸਿੱਖ ਫ਼ੌਜਾਂ ਨੂੰ ਕੜਾਹ ਵਰਤਾਵੇ। ਮੁਹੰਮਦ ਖ਼ਾਨ ਕੋਲ ਏਨੀ ਰਕਮ ਨਹੀਂ ਸੀ। ਉਸ ਵੇਲੇ ਪਸਰੂਰ ਤੋਂ ਮਾਮਲੇ ਦੀ ਰਕਮ ਲਾਹੌਰ ਵਿਚ ਪੁੱਜੀ ਹੋਈ ਸੀ। ਉਸ ਵਿੱਚੋਂ ਸਿੱਖਾਂ ਨੂੰ ਇਹ ਰਕਮ ਤਾਰੀ ਗਈ ਤੇ ਕੜਾਹ ਪ੍ਰਸ਼ਾਦ ਵੀ ਵਰਤਾਇਆ। ਇਸ 'ਤੇ ਖਾਲਸਾ ਫ਼ੌਜਾਂ ਵਾਪਿਸ ਚਲੀਆਂ ਗਈਆਂ। (ਅਲੀ-ਉਦ-ਦੀਨ, *ਇਬਰਤਨਾਮਾ*, ਜਿਲਦ ਪਹਿਲੀ, ਸਫ਼ਾ 226-27)। ਮੁਫ਼ਤੀ ਗ਼ੁਲਾਮ ਸਰਵਰ, *ਤਾਰੀਖ਼-ਇ-ਮਖ਼ਜ਼ਨ-ਇ-ਪੰਜਾਬ*, ਸਫ਼ਾ 470, ਕਹਿੰਦਾ ਹੈ ਕਿ ਇਹ ਰਕਮ ਸਿੱਖਾਂ ਨੇ ਨਹੀਂ ਸੀ ਮੰਗੀ ਬਲਕਿ ਮੁਹੰਮਦ ਖ਼ਾਨ ਨੇ ਮਜਬੂਰ ਹੋ ਕੇ ਇਹ ਪੇਸ਼ਕਸ਼ ਕੀਤੀ ਸੀ ਤੇ ਸਿੱਖਾਂ ਤੋਂ ਲਾਹੌਰ ਦੀ ਘੇਰਾਬੰਦੀ ਚੁਕਵਾਈ ਸੀ। ਇਸ ਤੋਂ ਔਖਾ ਹੋ ਕੇ ਸਰਬੁਲੰਦ ਖ਼ਾਨ ਨੇ ਮੁਹੰਮਦ ਖ਼ਾਨ ਨੂੰ ਕੈਦ ਕਰਨ ਦਾ ਹੁਕਮ ਦੇ ਦਿੱਤਾ (ਉਮਦਾ-ਤੁੱਤ ਤਵਾਰੀਖ਼, ਸਫ਼ੇ 150-53)।

## ਅਹਿਮਦ ਸ਼ਾਹ ਤੇ ਮਰਹੱਟਿਆਂ ਵਿਚ ਲੜਾਈ

ਪੰਜਾਬ ਤੋਂ ਚੱਲ ਕੇ ਅਹਿਮਦ ਸ਼ਾਹ ਨੇ ਪਰਗਣਾ ਕੋਇਲ (ਹੁਣ ਅਲੀਗੜ੍ਹ) ਵਿਚ ਡੇਰੇ ਲਾ ਲਏ। ਉਹ ਇੱਥੇ ਬੈਠ ਕੇ ਮਰਹੱਟਿਆਂ ਦੀ ਤਾਕਤ ਬਾਰੇ ਜਾਣਕਾਰੀ ਇਕੱਠੀ ਕਰਦਾ ਰਿਹਾ ਤੇ ਲੜਾਈ ਦੀ ਤਿਆਰੀ ਕਰਦਾ ਰਿਹਾ।

ਜਦੋਂ ਮਰਹੱਟਿਆਂ ਨੂੰ ਅਹਿਮਦ ਸ਼ਾਹ ਦੀ ਪਲਾਨ ਦਾ ਪਤਾ ਲਗਾ ਤਾਂ ਉਨ੍ਹਾਂ ਨੇ 'ਧਰਮ ਯੁੱਧ' ਦਾ ਐਲਾਨ ਕਰ ਕੇ ਬਹੁਤ ਨੌਜਵਾਨ ਧਰਮ ਦੇ ਨਾਂ 'ਤੇ ਫ਼ੌਜ 'ਚ ਸ਼ਾਮਿਲ ਕਰ ਲਏ। ਮਰਹੱਟਾ ਫ਼ੌਜ ਨੇ ਅਹਿਮਦ ਸ਼ਾਹ ਨਾਲ ਦੋ ਹੱਥ ਕਰਨ ਦਾ ਫ਼ੈਸਲਾ ਕੀਤਾ। ਉਨ੍ਹਾਂ ਨੇ ਮਈ 1760 ਵਿਚ ਚੰਬਲ ਦਰਿਆ ਪਾਰ ਕੀਤਾ ਅਤੇ ਦਿੱਲੀ ਵਲ ਵਧਣਾ ਸ਼ੁਰੂ ਕਰ ਦਿੱਤਾ। ਮਰਹੱਟਿਆਂ ਨੇ 22 ਜੁਲਾਈ 1760 ਦੇ ਦਿਨ ਦਿੱਲੀ 'ਤੇ ਕਬਜ਼ਾ ਕਰ ਲਿਆ। 17 ਅਕਤੂਬਰ 1760 ਦੇ ਦਿਨ ਮਰਹੱਟੇ ਕੁੰਜਪੁਰਾ (ਕਰਨਾਲ ਨੇੜੇ) 'ਤੇ ਵੀ ਕਾਬਜ਼ ਹੋ ਗਏ। 24 ਅਕਤੂਬਰ 1760 ਦੇ ਦਿਨ ਮਰਹੱਟਿਆਂ ਅਤੇ ਦੁਰਾਨੀ ਦੀਆਂ ਫ਼ੌਜਾਂ ਪਾਨੀਪਤ ਵਿਚ ਪੁੱਜ ਗਈਆਂ। ਹੁਣ ਦੋਵੇਂ ਫ਼ੈਸਲਾਕੁੰਨ ਲੜਾਈ ਦੀ ਤਿਆਰੀ ਕਰਨ ਲਗ ਪਏ। ਤਕਰੀਬਨ ਢਾਈ ਮਹੀਨੇ ਦੋਹਾਂ ਫ਼ੌਜਾਂ ਵਿਚ ਵੱਡੀ ਲੜਾਈ ਨਾ ਹੋਈ। ਅਖ਼ੀਰ 14 ਜਨਵਰੀ 1761 ਦੇ ਦਿਨ ਦੋਹਾਂ ਦਲਾਂ ਵਿਚ ਆਹਮੋ-ਸਾਹਮਣਾ ਮੁਕਾਬਲਾ ਹੋ ਗਿਆ।

ਇਸ ਲੜਾਈ ਵਿਚ ਅਹਿਮਦ ਸ਼ਾਹ ਦਾ ਹੱਥ ਉੱਪਰ ਰਿਹਾ। ਹਜ਼ਾਰਾਂ ਮਰਹੱਟੇ ਫ਼ੌਜੀ ਮਾਰੇ ਗਏ। ਇਕ ਤਾਰੀਖ਼ਦਾਨ ਮਾਰੇ ਜਾਣ ਵਾਲੇ ਮਰਹੱਟਿਆਂ ਦੀ ਗਿਣਤੀ ਇਕ ਲੱਖ ਦੇ ਕਰੀਬ ਦਸਦਾ ਹੈ। ਇਸ ਤੋਂ ਬਾਅਦ ਅਫ਼ਗਾਨ ਫ਼ੌਜਾਂ ਨੇ ਦਿੱਲੀ ਸ਼ਹਿਰ ਵਿਚ ਵੀ ਕਤਲੇਆਮ ਕੀਤਾ ਤੇ ਹਜ਼ਾਰਾਂ ਲੋਕਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਇਸ ਕਤਲੇਆਮ ਤੋਂ ਮਗਰੋਂ ਅਹਿਮਦ ਸ਼ਾਹ ਦੀਆਂ ਫ਼ੌਜਾਂ ਨੇ ਦਿੱਲੀ ਵਿਚ ਭਾਰੀ ਲੁੱਟ-ਮਾਰ ਕੀਤੀ।

*ਇਕ ਮਹਾਨ ਫ਼ੌਜ ਅਤੇ ਵੱਡੀ ਤਾਕਤ ਅਖਵਾਉਣ ਵਾਲੇ,* ਮਰਹੱਟਿਆਂ, ਨੂੰ ਬੁਰੀ ਤਰ੍ਹਾਂ ਤਬਾਹ ਕਰਨ; ਅਤੇ ਲੱਖਾਂ-ਕਰੋੜਾਂ ਦਾ ਮਾਲ ਲੁੱਟਣ ਮਗਰੋਂ, ਆਪਣੇ ਆਪ ਨੂੰ ਦੁਨੀਆਂ ਦੀ ਸਭ ਤੋਂ ਵੱਡੀ ਤਾਕਤ ਅਤੇ ਕਾਮਯਾਬ ਤਾਕਤ ਸਮਝਦਾ ਹੋਇਆ, ਅਹਿਮਦ ਸ਼ਾਹ 20 ਮਾਰਚ 1761 ਦੇ ਦਿਨ ਦਿੱਲੀ ਤੋਂ ਮੁੜ ਪਿਆ। ਉਹ 29 ਮਾਰਚ 1761 ਦੇ ਦਿਨ ਸਾਹਰਿੰਦ ਪੁੱਜਾ। ਇੱਥੇ ਪਟਿਆਲੇ ਦਾ ਰਾਜਾ ਆਲਾ ਸਿੰਘ ਅਹਿਮਦ ਸ਼ਾਹ ਦੇ ਦਰਬਾਰ ਵਿਚ ਹਾਜ਼ਿਰ ਹੋਇਆ ਅਤੇ ਬਹੁਤ ਸਾਰੇ ਕੀਮਤੇ ਤੋਹਫ਼ੇ ਪੇਸ਼ ਕੀਤੇ। *ਅਹਿਮਦ ਸ਼ਾਹ ਨੇ ਖੁਸ਼ ਹੋਣ ਦੀ ਬਜਾਇ ਆਲਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਕਿਉਂਕਿ ਉਸ (ਆਲਾ ਸਿੰਘ) ਨੇ ਬੀਤੇ ਸਾਲ ਮਰਹੱਟਿਆਂ ਦੀ ਮਦਦ ਕੀਤੀ ਸੀ। ਆਲਾ ਸਿੰਘ ਨੇ ਅਹਿਮਦ ਸ਼ਾਹ ਤੋਂ ਇਸ ਗ਼ਲਤੀ ਦੀ ਮੁਆਫ਼ੀ ਮੰਗ ਲਈ। ਅਹਿਮਦ ਸ਼ਾਹ ਨੇ ਉਸ ਨੂੰ ਤਿੰਨ ਲੱਖ ਰੁਪਏ ਜੁਰਮਾਨਾ ਅਦਾ ਕਰਨ ਵਾਸਤੇ ਆਖਿਆ। ਜੁਰਮਾਨਾ ਵਸੂਲ ਕਰਨ ਮਗਰੋਂ ਅਹਿਮਦ ਸ਼ਾਹ ਨੇ ਇਸੇ ਦਿਨ (29 ਮਾਰਚ 1761 ਨੂੰ) ਆਲਾ ਸਿੰਘ ਨੂੰ ਅਫ਼ਗਾਨ ਹਕੂਮਤ ਵਲੋਂ 'ਪਟਿਆਲੇ ਦਾ ਰਾਜਾ' ਦਾ ਅਹੁਦਾ (ਖ਼ਿਤਾਬ) ਦਿੱਤਾ।*

***ਮਗਰੋਂ ਆਲਾ ਸਿੰਘ ਵਲੋਂ ਅਫ਼ਗਾਨੀਆਂ ਦੀ ਗ਼ੁਲਾਮੀ ਕਬੂਲਣ 'ਤੇ ਸਰਬੱਤ ਖਾਲਸਾ ਦੇ ਜਥੇਦਾਰ ਸ: ਜੱਸਾ ਸਿੰਘ ਆਹੂਲਵਾਲੀਆ ਨੇ ਉਸ ਦੀ ਬੇਇੱਜ਼ਤੀ ਕੀਤੀ ਤੇ ਉਸ ਨੂੰ ਭਾਰੀ ਜੁਰਮਾਨਾ ਕੀਤਾ। ਆਲਾ ਸਿੰਘ ਨੇ ਸਰਬੱਤ ਖਾਲਸਾ ਨੂੰ ਵੀ ਜੁਰਮਾਨਾ ਅਦਾ ਕਰ ਦਿੱਤਾ।*** (ਆਲਾ ਸਿੰਘ ਹਰ ਚੜ੍ਹਦੇ ਸੂਰਜ ਤੇ ਹਰ ਤਾਕਤ ਨੂੰ ਸਲਾਮ ਕਰਦਾ ਹੁੰਦਾ ਸੀ)। ਸਾਹਰਿੰਦ ਤੋਂ ਚੱਲਣ ਤੋਂ ਪਹਿਲਾਂ ਅਹਿਮਦ ਸ਼ਾਹ ਨੇ ਜ਼ੈਨ ਖ਼ਾਨ ਨੂੰ ਸਾਹਰਿੰਦ ਦਾ ਸੂਬੇਦਾਰ ਬਣਾ ਦਿੱਤਾ।

**ਚਾਰੇ ਪਾਸਿਓਂ ਚੋਖਾ ਕੀਮਤੀ ਖ਼ਜ਼ਾਨਾ ਲੁੱਟ ਕੇ, ਹਜ਼ਾਰਾਂ ਖ਼ੂਬਸੂਰਤ ਹਿੰਦੂ ਕੁੜੀਆਂ ਗ੍ਰਿਫ਼ਤਾਰ ਕਰ ਕੇ ਅਤੇ ਵੱਡੀ ਗਿਣਤੀ ਵਿਚ ਨੌਜਵਾਨ ਹਿੰਦੂਆਂ ਨੂੰ ਗ਼ੁਲਾਮ ਬਣਾ ਕੇ ਅਹਿਮਦ ਸ਼ਾਹ 26 ਅਪਰੈਲ 1761 ਦੇ ਦਿਨ ਲਾਹੌਰ ਪੁੱਜਾ।** ਅਹਿਮਦ ਸ਼ਾਹ ਨੇ ਅਬੈਦ (ਉਬੈਦ) ਖ਼ਾਨ ਨੂੰ ਲਾਹੌਰ ਦਾ ਨਾਜ਼ਮ, ਘੁਮੰਡ ਚੰਦ ਕਟੋਚੀਆ ਨੂੰ ਜਲੰਧਰ-ਦੁਆਬ ਦਾ ਫ਼ੌਜਦਾਰ ਤੇ ਖਵਾਜਾ ਮਿਰਜ਼ਾ ਜਾਨ ਨੂੰ ਚਾਰ ਮਹਲ ਦਾ ਫ਼ੌਜਦਾਰ ਲਾਇਆ ਤੇ ਛੇਤੀ ਹੀ ਵਾਪਿਸ ਕਾਬਲ ਨੂੰ ਚਲ ਪਿਆ।

### ਜੱਸਾ ਸਿੰਘ 'ਬੰਦੀ-ਛੋੜ' ਨੇ 2200 ਹਿੰਦੂ ਕੁੜੀਆਂ ਰਿਹਾ ਕਰਵਾਈਆਂ

**ਅਜੇ ਅਹਿਮਦ ਸ਼ਾਹ ਪੰਜਾਬ ਨਹੀਂ ਸੀ ਪੁੱਜਾ। 10 ਅਪਰੈਲ 1761 ਦੇ ਦਿਨ ਸਿੱਖਾਂ ਦਾ ਸਰਬਤ ਖਾਲਸਾ ਇਕੱਠ ਅੰਮ੍ਰਿਤਸਰ ਵਿਚ ਹੋਇਆ। ਇਸ ਮੌਕੇ 'ਤੇ ਬਹੁਤ ਸਾਰੇ ਹਿੰਦੂ ਖਾਲਸਾ ਫ਼ੌਜਾਂ ਦੇ ਜਥੇਦਾਰ ਜੱਸਾ ਸਿੰਘ ਆਹੂਲਵਾਲੀਆ ਕੋਲ ਆ ਫ਼ਰਿਆਦੀ**

ਹੋਏ ਤੇ ਉਨ੍ਹਾਂ ਨੇ ਆਪਣੀਆਂ ਧੀਆਂ ਅਹਿਮਦ ਸ਼ਾਹ ਤੋਂ ਛੁਡਵਾਉਣ ਵਾਸਤੇ ਅਰਜ਼ੋਈਆਂ ਕੀਤੀਆਂ। ਉਨ੍ਹਾਂ ਵਲੋਂ ਕੀਤੀ ਗਈ ਫ਼ਰਿਆਦ ਅਠਾਰ੍ਹਵੀਂ ਸਦੀ ਦੇ ਇਸ ਗੀਤ 'ਚ ਪੇਸ਼ ਕੀਤੀ ਮਿਲਦੀ ਹੈ:

*ਵੇ ਮੋੜੀਂ ਭਾਈ ਕੱਛ* ਵਾਲਿਆ ਸਿਰਦਾਰਾ।*
*ਧੀ ਸਾਡੀ ਗਈ, ਬਸਰੇ ਨੂੰ ਗਈ।*
*ਏਨ੍ਹਾਂ ਦੀਆਂ ਗੁੱਡੀਆਂ ਭੁਆਈਂ ਸਿੰਘਾਂ ਛਈ।*
*ਵੇ ਮੋੜੀਂ ਭਾਈ ਕੱਛ ਵਾਲਿਆ ਸਿਰਦਾਰਾ।*
*(*ਕੱਛ=ਕਛਹਿਰਾ)*

*ਹਿੰਦੂਆਂ ਦੇ ਵਿਰਲਾਪ ਅਤੇ ਅਰਜ਼ੋਈਆਂ ਨੂੰ ਸੁਣ ਕੇ ਜੱਸਾ ਸਿੰਘ ਆਹਲੂਵਾਲੀਆ ਅਤੇ ਹੋਰ ਖਾਲਸਾ ਜਰਨੈਲਾਂ ਨੇ ਮੁੜ ਰਹੀ ਅਫ਼ਗਾਨ ਫ਼ੌਜ 'ਤੇ ਹਮਲਾ ਕਰ ਦਿੱਤਾ ਅਤੇ ਹਜ਼ਾਰਾਂ (ਇਕ ਸੋਮੇ ਮੁਤਾਬਿਕ 2200) ਹਿੰਦੂ ਕੁੜੀਆਂ ਨੂੰ ਰਿਹਾਅ ਕਰਵਾਇਆ ਅਤੇ ਉਨ੍ਹਾਂ ਨੂੰ ਉਨ੍ਹਾਂ ਦੇ ਘਰੋ-ਘਰੀਂ ਛੱਡ ਆਏ।* (ਕਨ੍ਹਈਆ ਲਾਲ, *ਤਾਰੀਖ਼-ਇ-ਪੰਜਾਬ*, ਸਫ਼ਾ 100)। *(ਹੈਰਾਨੀ ਦਾ ਮੁਕਾਮ ਇਹ ਸੀ ਕਿ ਕਈਆਂ ਹਿੰਦੂਆਂ ਨੇ ਡਰ ਦੇ ਮਾਰੇ ਆਪਣੀ ਧੀਆਂ, ਭੈਣਾਂ ਤੇ ਬੀਵੀਆਂ ਨੂੰ ਵਾਪਿਸ ਲੈਣ ਤੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ 'ਜੇ ਅਸੀਂ ਇਨ੍ਹਾਂ ਕੁੜੀਆਂ ਨੂੰ ਵਾਪਿਸ ਰੱਖ ਲਿਆ ਤਾਂ ਦੁਰਾਨੀ ਅਗਲੇ ਹਮਲੇ ਵੇਲੇ ਸਾਨੂੰ ਕਤਲ ਕਰ ਦੇਵੇਗਾ।' ਇਹ ਸੀ ਹਾਲ ਆਪਣੀਆਂ ਭੈਣਾਂ ਤੋਂ 'ਰਖੜੀ' ਬੰਨ੍ਹਵਾਉਣ ਵਾਲੇ ਹਿੰਦੂ ਭਰਾਵਾਂ ਦਾ!)।* ਅਫ਼ਗਾਨ ਫ਼ੌਜਾਂ 'ਤੇ ਹਮਲੇ ਦੌਰਾਨ ਸਿੱਖਾਂ ਨੇ ਉਨ੍ਹਾਂ ਦਾ ਕਾਫ਼ੀ ਖ਼ਜ਼ਾਨਾ ਤੇ ਅਸਲਾ ਵੀ ਖੋਹ ਲਿਆ। ਸਿੱਖਾਂ ਨੇ ਅਹਿਮਦ ਸ਼ਾਹ ਦੀ ਫ਼ੌਜ ਦਾ ਦਰਿਆ ਸਿੰਧ (ਇਕ ਸੋਮੇ ਮੁਤਾਬਿਕ ਦਰਿਆ ਅਟਕ ਤਕ) ਤਕ ਪਿੱਛਾ ਕੀਤਾ।

ਹਜ਼ਾਰਾਂ ਹਿੰਦੂ ਕੁੜੀਆਂ ਰਿਹਾਅ ਕਰਵਾਉਣ ਦੇ ਕਾਰਨਾਮੇ 'ਤੇ ਲੋਕਾਂ ਨੇ ਜੱਸਾ ਸਿੰਘ ਅਤੇ ਖਾਲਸਾ ਫ਼ੌਜ ਨੂੰ ਬੰਦੀ-ਛੋੜ ਦਾ ਖ਼ਿਤਾਬ ਦਿੱਤਾ। ***(ਪਰ ਇਸ ਦੇ ਮੁਕਾਬਲੇ ਵਿਚ 1984 ਦੀ ਖ਼ੂਨੀ ਨਵੰਬਰ ਵਿਚ ਅਹਿਸਾਨ-ਫ਼ਰਾਮੋਸ਼ ਹਿੰਦੂ ਦਹਿਸ਼ਤਗਰਦਾਂ ਨੇ ਦਿੱਲੀ ਵਿਚ ਹਜ਼ਾਰਾਂ ਸਿੱਖਾਂ ਦਾ ਕਤਲੇਆਮ ਕੀਤਾ ਅਤੇ ਉਨ੍ਹਾਂ ਦੀ ਕੁੜੀਆਂ ਅਗਵਾ ਕਰ ਕੇ ਉਨ੍ਹਾ ਨਾਲ ਵਹਿਸ਼ੀਆਨਾ ਜਬਰ-ਜ਼ਨਾਹ ਕੀਤਾ)।***

ਅਹਿਮਦ ਸ਼ਾਹ ਨੇ ਵਾਪਿਸ ਮੁੜਨ ਤੋਂ ਪਹਿਲਾਂ ਜ਼ੈਨ ਖ਼ਾਨ ਨੂੰ ਸਾਹਰਿੰਦ, ਖਵਾਜਾ ਅਬੈਦ ਨੂੰ ਲਾਹੌਰ, ਸਰਬੁਲੰਦ ਖ਼ਾਨ ਨੂੰ ਮੁਲਤਾਨ ਦਾ ਸੂਬੇਦਾਰ ਅਤੇ ਘੁਮੰਡ ਚੰਦ ਕਟੋਚ ਨੂੰ ਜਲੰਧਰ-ਦੋਆਬ ਦਾ ਫ਼ੌਜਦਾਰ ਤਾਈਨਾਤ ਕਰ ਦਿੱਤਾ ਸੀ। ਪਰ ਇਹ ਵਿਚਾਰੇ ਬੱਸ ਤਾਂ ਨਾਂ ਦੇ ਹੀ ਹਾਕਮ ਸਨ। ਇਨ੍ਹਾਂ ਦੀ ਹਕੂਮਤ ਇਨ੍ਹਾਂ ਦੀਆਂ ਰਾਜਧਾਨੀਆਂ ਤੇ ਕਿਲ੍ਹਿਆਂ ਦੇ ਅੰਦਰ ਹੀ ਸੀ। ਇਹ ਲੋਕ ਪੰਜਾਬ ਵਿਚ ਵੱਡੀ ਫ਼ੌਜ ਤੋਂ ਬਿਨਾਂ ਖੁਲ੍ਹੇ-ਆਮ ਘੁੰਮ ਵੀ ਨਹੀਂ ਸਕਦੇ ਸੀ। ਪੰਜਾਬ ਦੇ ਅਸਲ ਹਾਕਮ ਤਾਂ ਸਿੱਖ ਹੀ ਸਨ।

ਇਸ ਵੇਲੇ 40 ਹਜ਼ਾਰ ਸਿੱਖ ਫ਼ੌਜ ਦੁੱਰਾਨੀ ਦਾ ਪਿੱਛਾ ਕਰਨ ਗਈ ਹੋਈ ਸੀ। ਸਿੱਖ ਫ਼ੌਜਾਂ ਨੇ ਦਰਿਆ ਸਿੰਧ ਤਕ ਅਹਿਮਦ ਸ਼ਾਹ ਦਾ ਪਿੱਛਾ ਕੀਤਾ। ਉੱਥੋਂ ਮੁੜਦੇ ਸਿੱਖ ਫ਼ੌਜਾਂ 'ਤੇ ਸਭ ਤੋਂ ਪਹਿਲਾ ਹਮਲਾ ਚਾਰ ਮਹਲ ਦੇ ਫ਼ੌਜਦਾਰ ਨਵਾਬ ਖਵਾਜਾ ਮਿਰਜ਼ਾ ਖ਼ਾਨ ਨੇ

ਆਪਣੀ ਇਕ ਹਜ਼ਾਰ ਫ਼ੌਜ ਨਾਲ ਕੀਤਾ। ਇਸ ਲੜਾਈ ਵਿਚ ਉਹ ਆਪਣੀ ਸਾਰੀ ਫ਼ੌਜ ਸਣੇ ਮਾਰਿਆ ਗਿਆ। ਇਸ ਲੜਾਈ ਵਿਚ ਸਿੱਖਾਂ ਦੇ ਹੱਥ ਬਹੁਤ ਸਾਰਾ ਅਸਲਾ ਵੀ ਲੱਗਾ। ਇਹ ਘਟਨਾ ਮਈ-ਜੂਨ 1761 ਦੀ ਹੈ। ਇਸ ਤੋਂ ਬਾਅਦ ਸਿੱਖ ਜਲੰਧਰ ਵੱਲ ਵਧੇ ਅਤੇ ਬੜੀ ਆਸਾਨੀ ਨਾਲ ਇਸ 'ਤੇ ਕਬਜ਼ਾ ਕਰ ਲਿਆ। ਜਲੰਧਰ ਤੋਂ ਉਹ ਸਾਹਰਿੰਦ ਵੱਲ ਗਏ। ਇਸ ਵੇਲੇ ਨਵਾਂ ਅਫ਼ਗਾਨ ਸੂਬੇਦਾਰ ਜ਼ੈਨ ਖ਼ਾਨ ਉੱਥੇ ਨਹੀਂ ਸੀ। ਉਸ ਦੀ ਗ਼ੈਰਹਾਜ਼ਰੀ ਵਿਚ ਮਲੇਰਕੋਟਲਾ ਦੇ ਭੀਖਨ ਖ਼ਾਨ ਨੇ ਸਿੱਖਾਂ ਨਾਲ ਥੋੜ੍ਹੀ ਜਹੀ ਟੱਕਰ ਲਈ ਪਰ ਬਹੁਤ ਸਾਰੇ ਬੰਦੇ ਮਰਵਾ ਕੇ ਭੱਜ ਗਿਆ। ਇਸ ਮਗਰੋਂ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਸਿੱਖ ਫ਼ੌਜਾਂ ਨੇ ਸਾਹਰਿੰਦ ਵਿਚ ਖ਼ੂਬ ਲੁੱਟ-ਮਾਰ ਕੀਤੀ ਅਤੇ ਜ਼ੈਨ ਖ਼ਾਨ ਦੇ ਉੱਥੇ ਪੁੱਜਣ ਤੋਂ ਪਹਿਲਾਂ ਹੀ ਮੁੜ ਗਏ। ਕਿਉਂਕਿ ਮਲੇਰਕੋਟਲਾ ਦੀ ਫ਼ੌਜ ਨੇ ਸਿੱਖਾਂ ਨਾਲ ਸਾਹਰਿੰਦ ਵਿਚ ਟੱਕਰ ਲਈ ਸੀ ਇਸ ਕਰ ਕੇ ਸਿੱਖ ਇਸ ਰਿਆਸਤ ਨੂੰ ਵੀ ਸਜ਼ਾ ਦੇਣੀ ਚਾਹੁੰਦੇ ਸੀ। ਸਿੱਖਾਂ ਦੇ ਮਲੇਰਕੋਟਲੇ 'ਤੇ ਹਮਲੇ ਦੌਰਾਨ ਬਹੁਤ ਸਾਰੇ ਮਲੇਰੀਏ ਫ਼ੌਜੀ ਮਾਰੇ ਗਏ। ਲੜਾਈ ਵਿਚ ਫ਼ਤਹਿ ਹਾਸਿਲ ਕਰਨ ਮਗਰੋਂ ਸਿੱਖਾਂ ਨੇ ਸ਼ਹਿਰ ਦੇ ਵਜ਼ੀਰਾਂ-ਅਮੀਰਾਂ ਨੂੰ ਖ਼ੂਬ ਲੁੱਟਿਆ ਅਤੇ ਜਾਣ ਲੱਗੇ ਕੁਝ ਹਿੱਸੇ ਨੂੰ ਅੱਗ ਵੀ ਲਾ ਗਏ। (ਬਖ਼ਤ ਮੱਲ, *ਖਾਲਸਾਨਾਮਾ*, ਸਫ਼ਾ 97)।

### ਲਾਹੌਰ ਦੁਆਲੇ ਲੜਾਈਆਂ

ਅਹਿਮਦ ਸ਼ਾਹ ਦੁਰਾਨੀ ਨੇ ਕਾਬਲ ਪਹੁੰਚਣ ਮਗਰੋਂ ਸਿੱਖਾਂ ਨੂੰ ਸਬਕ ਸਿਖਾਉਣ ਦਾ ਫ਼ੈਸਲਾ ਕੀਤਾ। ਇਸ ਖ਼ਿਆਲ ਨਾਲ ਉਸ ਨੇ ਆਪਣੇ ਇਕ ਜਰਨੈਲ ਨੂਰ-ਉਦ-ਦੀਨ ਬਮਜ਼ਈ ਦੀ ਅਗਵਾਈ ਵਿਚ ਬਾਰ੍ਹਾਂ ਹਜ਼ਾਰ ਫ਼ੌਜ ਸਿਰਫ਼ ਸਿੱਖਾਂ ਦੇ ਖ਼ਿਲਾਫ਼ ਭੇਜੀ। ਰਸਤੇ ਵਿਚ ਆਮ ਲੋਕਾਂ ਦੀ ਲੁੱਟ-ਮਾਰ ਕਰਦੀ ਇਹ ਫ਼ੌਜ ਅਗਸਤ 1761 ਵਿਚ ਝਨਾਂ ਦਰਿਆ ਦੇ ਕੰਢੇ ਪੁੱਜ ਗਈ। ਦਰਿਆ ਪਾਰ ਕਰਦਿਆ ਹੀ ਇਸ ਦੀ ਟੱਕਰ ਚੜ੍ਹਤ ਸਿੰਘ ਸੁਕਰਚਕੀਆ ਦੀ ਫ਼ੌਜ ਨਾਲ ਹੋ ਗਈ। ਚੜ੍ਹਤ ਸਿੰਘ ਨੇ ਪਹਿਲਾਂ ਤੋਂ ਹੀ ਇਸ ਲੜਾਈ ਦੀ ਤਿਆਰੀ ਕੀਤੀ ਹੋਈ ਸੀ। ਹੋਰ ਮਿਸਲਾਂ ਦੀਆਂ ਫ਼ੌਜਾਂ ਵੀ ਉਸ ਦਾ ਸਾਥ ਦੇਣ ਪਹੁੰਚੀਆਂ ਹੋਈਆਂ ਸਨ। ਨੂਰ-ਉਦ-ਦੀਨ ਨੂੰ ਆਪਣੀ ਫ਼ੌਜ ਦੀ ਤਾਕਤ ਦਾ ਐਵੇਂ ਹੀ ਭਰਮ ਸੀ। ਇਸ ਕਰ ਕੇ ਅਫ਼ਗਾਨਾਂ ਅਤੇ ਸਿੱਖਾਂ ਦੀ ਜ਼ਬਰਦਸਤ ਲੜਾਈ ਹੋਈ। ਇਸ ਲੜਾਈ ਵਿਚ ਸਿੱਖਾਂ ਨੇ ਅਫ਼ਗਾਨਾਂ ਦੇ ਖ਼ੂਬ ਆਹੂ ਲਾਹੇ। ਸਿੱਖਾਂ ਦੇ ਹਮਲੇ ਦੀ ਮਾਰ ਨਾ ਝੱਲਦੇ ਹੋਏ ਅਫ਼ਗਾਨ ਫ਼ੌਜੀ ਡਰ ਕੇ ਭੱਜ ਪਏ। ਉਨ੍ਹਾਂ ਨੇ ਸਿਆਲਕੋਟ ਦੇ ਕਿਲ੍ਹੇ ਵਿਚ ਜਾ ਪਨਾਹ ਲਈ। ਸਿੱਖ ਫ਼ੌਜਾਂ ਨੇ ਉਨ੍ਹਾਂ ਦਾ ਪਿੱਛਾ ਕੀਤਾ ਤੇ ਸ਼ਹਿਰ ਨੂੰ ਘੇਰ ਲਿਆ ਅਤੇ ਸ਼ਹਿਰ ਤੇ ਕਿਲ੍ਹੇ ਵਿਚ ਖਾਣ ਦਾ ਸਮਾਨ ਨਾ ਆਉਣ ਦਿੱਤਾ। ਕੁਝ ਹੀ ਦਿਨਾਂ ਵਿਚ ਨੂਰ-ਉਦ-ਦੀਨ ਦੀ ਫ਼ੌਜ ਭੁੱਖੀ ਮਰਨ ਲਗ ਪਈ। ਇਸ 'ਤੇ ਇਕ ਦਿਨ ਨੂਰ-ਉਦ-ਦੀਨ, ਆਪਣੀ ਫ਼ੌਜ ਨੂੰ ਇਕੱਲਿਆਂ ਛਡ ਕੇ, ਇਕ ਮੰਗਤੇ ਦੇ ਭੇਸ ਵਿਚ ਉੱਥੋਂ ਨਿਕਲ ਗਿਆ। ਇਸ ਮਗਰੋਂ ਇਸ ਫ਼ੌਜ ਨੇ ਹਥਿਆਰ ਸੁੱਟ ਦਿੱਤੇ। *ਸਿੱਖਾਂ ਨੇ ਇਨ੍ਹਾਂ ਸਾਰਿਆਂ ਨੂੰ ਮੁਆਫ਼ ਕਰ ਦਿੱਤਾ ਅਤੇ ਵਾਪਿਸ ਘਰ (ਅਫ਼ਗਾਨਿਸਤਾਨ) ਜਾਣ ਦੀ ਇਜਾਜ਼ਤ ਦੇ ਦਿੱਤੀ।* ਇਸ

ਲੜਾਈ ਵਿਚ ਸਿੱਖਾਂ ਦੇ ਹੱਥ ਬਹੁਤ ਸਾਰਾ ਅਸਲਾ ਵੀ ਲੱਗਾ ਅਤੇ ਇਸ ਨਾਲ ਸਿੱਖਾਂ ਦੇ ਹੌਸਲੇ ਹੋਰ ਵੀ ਹੋਰ ਬੁਲੰਦ ਹੋ ਗਏ। (ਮੁਫ਼ਤੀ ਗ਼ੁਲਾਮ ਸਰਵਾਰ, *ਤਾਰੀਖ਼-ਇ-ਮਖ਼ਜ਼ਨ-ਪੰਜਾਬ*, ਸਫ਼ਾ 471, ਸੋਹਨ ਲਾਲ ਸੂਰੀ, ਜਿਲਦ ਦੂਜੀ, ਸਫ਼ੇ 6-7, ਕਨ੍ਹਈਆ ਲਾਲ, *ਤਾਰੀਖ਼-ਇ-ਪੰਜਾਬ*, ਸਫ਼ਾ 81)।

## ਖਵਾਜਾ ਅਬੈਦ ਖ਼ਾਨ ਦਾ ਚੜ੍ਹਤ ਸਿੰਘ 'ਤੇ ਹਮਲਾ

ਇਸ ਹਾਰ ਦਾ ਬਦਲਾ ਲੈਣ ਵਾਸਤੇ ਲਾਹੌਰ ਦੇ ਸੂਬੇਦਾਰ ਫ਼ੌਜਦਾਰ ਖਵਾਜਾ ਅਬੈਦ (ਉਬੈਦ) ਖ਼ਾਨ ਨੇ 9-10 ਹਜ਼ਾਰ ਨਵੀਂ ਫ਼ੌਜ ਭਰਤੀ ਕੀਤੀ। *ਇਕ ਸੋਮੇ ਮੁਤਾਬਿਕ* ਇਸ ਵਿਚ 4-5 ਸੌ ਸਿੱਖ ਵੀ ਸਨ, ਜਿਨ੍ਹਾਂ ਦੀ ਅਗਵਾਈ ਸਾਹਿਬ ਸਿੰਘ ਕੋਰਬਸਤ ਕਰ ਰਿਹਾ ਸੀ। ਇਸ ਮਗਰੋਂ ਉਸ ਨੇ ਜਲੰਧਰ-ਦੋਆਬ ਤੋਂ 1000 ਹੋਰ ਸਿੱਖ ਭਰਤੀ ਕਰ ਲਏ। ਉਸ ਨੇ ਸਤੰਬਰ 1761 ਵਿਚ ਚੜ੍ਹਤ ਸਿੰਘ 'ਤੇ ਹਮਲਾ ਕਰਨ ਦੀ ਪਲਾਨ ਬਣਾਈ। ਉਸ ਨੇ ਇਕ ਵੱਡੀ ਫ਼ੌਜ, ਕੁਝ ਤੋਪਾਂ ਤੇ ਹੋਰ ਭਾਰੀ ਅਸਲਾ ਲੈ ਕੇ ਗੁਜਰਾਂਵਾਲੇ ਵੱਲ ਕੂਚ ਕਰ ਦਿੱਤਾ। ਉਸ ਨੇ ਚੜ੍ਹਤ ਸਿੰਘ ਨੂੰ ਗੁਜਰਾਂਵਾਲੇ ਦੇ ਕਿਲ੍ਹੇ ਵਿਚ ਘੇਰ ਲਿਆ। ਜਦ ਇਸ ਦਾ ਪਤਾ ਦੂਜੇ ਸਿੱਖ ਆਗੂਆਂ ਨੂੰ ਲੱਗਾ ਤਾਂ ਉਹ ਸਾਰੇ ਆਪਣੀਆਂ ਫ਼ੌਜਾਂ ਲੈ ਕੇ ਉੱਥੇ ਪਹੁੰਚ ਗਏ। ਇਨ੍ਹਾਂ ਵਿਚ ਜੱਸਾ ਸਿੰਘ ਆਹਲੂਵਾਲੀਆ, ਜੈ ਸਿੰਘ ਕਨ੍ਹਈਆ ਤੇ ਚਾਰ ਭੰਗੀ ਜਰਨੈਲ ਸੋਭਾ ਸਿੰਘ, ਗੁੱਜਰ ਸਿੰਘ, ਲਹਿਣਾ ਸਿੰਘ ਤੇ ਹਰੀ ਸਿੰਘ ਵੀ ਸ਼ਾਮਿਲ ਸਨ। ਉਨ੍ਹਾਂ ਨੇ ਖਵਾਜਾ 'ਤੇ ਸਾਰੇ ਪਾਸਿਓਂ ਹਮਲਾ ਕਰਨ ਦਾ ਫ਼ੈਸਲਾ ਕੀਤਾ। ਜਦ ਇਸ ਦੀ ਸੋਅ ਖਵਾਜਾ ਅਬੈਦ ਖ਼ਾਨ ਨੂੰ ਮਿਲੀ ਤਾਂ ਉਹ ਹਮਲੇ ਤੋਂ ਪਹਿਲੀ ਰਾਤ ਨੂੰ ਹੀ ਮੈਦਾਨ ਛੱਡ ਕੇ ਦੌੜ ਗਿਆ। ਪਿੱਛੋਂ ਸਿੱਖਾਂ ਨੇ ਉਸ ਦੀ ਫ਼ੌਜ 'ਤੇ ਹਮਲਾ ਕਰ ਦਿੱਤਾ। ਬੌਖ਼ਲਾਈ ਤੇ ਡਰੀ ਹੋਈ ਫ਼ੌਜ ਲਾਹੌਰ ਨੂੰ ਦੌੜ ਗਈ। ਇਸ ਮੌਕੇ 'ਤੇ ਅਬੈਦ ਖ਼ਾਨ ਦੇ ਬਹੁਤ ਸਾਰੇ ਘੋੜੇ, ਊਠ ਤੇ ਕੀਮਤੀ ਅਸਲਾ ਸਿੱਖ ਫ਼ੌਜਾਂ ਦੇ ਹੱਥ ਲੱਗਾ। (ਸੋਹਨ ਲਾਲ ਸੂਰੀ, ਜਿਲਦ ਦੂਜੀ, ਸਫ਼ਾ 8, ਮਿਸਕੀਨ, ਸਫ਼ਾ 237, ਅਲੀ-ਉਦ-ਦੀਨ, ਸਫ਼ਾ 12 ਏ, ਖ਼ੁਸ਼ਵਕਤ ਰਾਏ, ਸਫ਼ਾ 94-103, ਬਖ਼ਤ ਮੱਲ, ਸਫ਼ਾ 82, ਅਹਿਮਦ ਸ਼ਾਹ ਬਟਾਲੀਆ, ਸਫ਼ਾ 890-91)।

## ਲਾਹੌਰ 'ਤੇ ਕਬਜ਼ਾ

ਖਵਾਜਾ ਅਬੈਦ ਖ਼ਾਨ ਨੂੰ ਭਜਾਉਣ ਨਾਲ ਸਿੱਖ ਫ਼ੌਜਾਂ ਦੇ ਹੌਸਲੇ ਸਿਖਰਾਂ ਦੇ ਹੋ ਗਏ ਸਨ। ਸਿੱਖ ਫ਼ੌਜਾਂ ਨੇ ਫ਼ੈਸਲਾ ਕੀਤਾ ਕਿ ਇਸ ਬੁਜ਼ਦਿਲ ਅਬੈਦ ਖ਼ਾਨ ਦਾ ਲਾਹੌਰ ਤਕ ਪਿੱਛਾ ਕੀਤਾ ਜਾਵੇ ਤੇ ਲਾਹੌਰ ਪੁੱਜ ਕੇ ਉਸ ਨੂੰ ਕੱਢ ਕੇ ਲਾਹੌਰ 'ਤੇ ਕਬਜ਼ਾ ਕਰ ਲਿਆ ਜਾਵੇ। ਜਦ ਅਬੈਦ ਖ਼ਾਨ ਨੂੰ ਪਤਾ ਲੱਗਾ ਕਿ ਸਿੱਖ ਉਸ ਦਾ ਪਿੱਛਾ ਕਰ ਰਹੇ ਹਨ ਤਾਂ ਉਸ ਨੇ ਸ਼ਹਿਰ ਪੁੱਜ ਕੇ ਸਾਰੇ ਦਰਵਾਜ਼ੇ ਬੰਦ ਕਰਵਾ ਦਿੱਤੇ ਤੇ ਆਪ ਕਿਲ੍ਹੇ ਵਿਚ ਵੜ ਕੇ ਬੈਠ ਗਿਆ। ਏਨੇ ਵਿਚ ਸਿੱਖ ਵੀ ਪਹੁੰਚ ਗਏ। ਉਨ੍ਹਾਂ ਨੇ ਸ਼ਹਿਰ ਨੂੰ ਸਾਰੇ ਪਾਸਿਆਂ ਤੋਂ ਘੇਰ ਲਿਆ। ਇਸ ਘੇਰਾਬੰਦੀ ਨਾਲ ਬਾਹਰੋਂ ਅਨਾਜ ਆਉਣਾ ਬੰਦ ਹੋ ਗਿਆ। ਛੇਤੀ ਹੀ ਸ਼ਹਿਰ ਦੇ ਲੋਕ ਭੁੱਖੇ ਮਰਨ ਲਗ ਪਏ ਤੇ ਉਨ੍ਹਾਂ ਨੂੰ ਬਹੁਤ ਮੁਸ਼ਕਿਲਾਂ ਆਉਣ ਲਗ ਪਈਆਂ। ਸਿੱਖ ਲੋਕਾਂ ਨੂੰ ਤੰਗ ਨਹੀਂ ਸਨ ਕਰਨਾ ਚਾਹੁੰਦੇ ਪਰ ਉਹ ਜਾਣਦੇ ਸਨ ਕਿ ਲੋਕ ਮਜਬੂਰ ਹੋ ਕੇ

ਅਬੈਦ ਖ਼ਾਨ ਨੂੰ ਹਥਿਆਰ ਸੁੱਟਣ 'ਤੇ ਮਜਬੂਰ ਕਰ ਦੇਣਗੇ। ਸਿੱਖਾਂ ਨੇ ਅਜਿਹਾ ਪਹਿਲਾਂ ਵੀ, ਨਵੰਬਰ 1760 ਵਿਚ, ਕੀਤਾ ਸੀ ਜਦੋਂ ਮੀਰ ਮੁਹੰਮਦ ਖ਼ਾਨ ਨੇ ਸਿੱਖਾਂ ਨੂੰ 30 ਹਜ਼ਾਰ ਰੁਪੈ ਨਜ਼ਰਾਨਾ ਦੇ ਕੇ ਘੇਰਾ ਚੁਕਵਾਇਆ ਸੀ।

ਕੁਝ ਚਿਰ ਤਾਂ ਲਾਹੌਰ ਦੇ ਸ਼ਹਿਰੀ ਅਬੈਦ ਖ਼ਾਨ ਨੂੰ ਸਮਝਾਉਂਦੇ ਰਹੇ ਪਰ ਉਹ ਬੁਜ਼ਦਿਲ ਨਾ ਤਾਂ ਸਿੱਖਾਂ ਦਾ ਟਾਕਰਾ ਕਰਨ ਵਾਸਤੇ ਤਿਆਰ ਸੀ ਤੇ ਨਾ ਹੀ ਹਥਿਆਰ ਸੁੱਟਣ ਵਾਸਤੇ। ਇਹ ਵੇਖ ਕੇ ਸ਼ਹਿਰ ਦੇ ਮੋਹਿਤਬਰ ਲੋਕਾਂ ਨੇ ਇਕੱਠ ਕਰ ਕੇ ਵਿਚਾਰ ਕੀਤੀ ਕਿ ਪਿਛਲੀ ਵਾਰ ਵਾਂਗ ਇਸ ਵਾਰ ਵੀ ਸਿੱਖ ਨਜ਼ਰਾਨਾ ਲੈ ਕੇ ਚਲੇ ਜਾਣਗੇ ਇਸ ਕਰ ਕੇ ਉਨ੍ਹਾਂ ਵਾਸਤੇ ਸ਼ਹਿਰ ਦੇ ਦਰਵਾਜ਼ੇ ਖੋਲ੍ਹ ਦਿੱਤੇ ਜਾਣ।

ਜਦੋਂ ਸਿੱਖ ਫ਼ੌਜਾਂ ਸ਼ਹਿਰ ਵਿਚ ਦਾਖ਼ਿਲ ਹੋਈਆਂ ਤਾਂ ਸ਼ਹਿਰ ਵਾਸੀਆਂ ਨੇ ਸਿੱਖਾਂ ਨੂੰ 'ਜੀ ਆਇਆਂ' ਆਖਿਆ। ਇੰਵ ਸਿੱਖਾਂ ਨੇ ਸ਼ਹਿਰ 'ਤੇ ਮੁਕਾਬਲੇ ਤੋਂ ਬਿਨਾਂ ਹੀ ਕਬਜ਼ਾ ਕਰ ਲਿਆ। ਇਸ ਤੋਂ ਬਾਅਦ ਖਾਲਸਾ ਫ਼ੌਜਾਂ ਕਿਲ੍ਹੇ ਵਲ ਵਧੀਆਂ। ਛੇਤੀ ਹੀ ਕਿਲ੍ਹਾ ਵੀ ਸਿੱਖਾਂ ਦੇ ਕਬਜ਼ੇ ਵਿਚ ਆ ਗਿਆ। ਖ਼ਵਾਜਾ ਅਬੈਦ ਖ਼ਾਨ ਸਿੱਖਾਂ ਨਾਲ ਲੜਦਾ ਹੋਇਆ ਮਾਰਿਆ ਗਿਆ। ਇਸ ਮਗਰੋਂ ਖਾਲਸਾ ਫ਼ੌਜਾਂ ਨੇ ਲਾਹੌਰ ਕਿਲ੍ਹੇ ਤੋਂ ਜੱਸਾ ਸਿੰਘ ਆਹਲੂਵਾਲੀਆ ਨੂੰ ਲਾਹੌਰ ਦਾ ਹਾਕਮ (ਬਾਦਸ਼ਾਹ) ਐਲਾਨ ਕਰ ਦਿੱਤਾ। ਇਕ ਲੇਖਕ ਨੇ ਇਹ ਵੀ ਲਿਖਿਆ ਹੈ ਕਿ ਸ: ਜੱਸਾ ਸਿੰਘ ਨੇ ਇਸ ਮੌਕੇ 'ਤੇ ਆਪਣਾ ਸਿੱਕਾ ਵੀ ਜਾਰੀ ਕੀਤਾ। ਇਕ ਸੋਮੇ ਮੁਤਾਬਿਕ ਇਸ ਸਿੱਕੇ 'ਤੇ ਲਿਖਿਆ ਹੋਇਆ ਸੀ: "*ਸਿੱਕਾ ਜ਼ਦ ਦਰ ਜਹਾਂ ਬ-ਫ਼ਜ਼ਲੇ ਅਕਾਲ। ਮੁਲਕ-ਏ-ਅਹਿਮਦ ਗ੍ਰਿਫ਼ਤ ਜੱਸਾ ਕਲਾਲ*"। ਪਰ ਇਹ ਗੱਲ ਸਹੀ ਨਹੀਂ ਜਾਪਦੀ, ਕਿਉਂਕਿ ਜੇ ਸ: ਜੱਸਾ ਸਿੰਘ ਨੇ ਇਹ ਸਿੱਕਾ ਜਾਰੀ ਕੀਤਾ ਹੁੰਦਾ ਤਾਂ ਆਪਣੇ ਆਪ ਨੂੰ 'ਜੱਸਾ ਕਲਾਲ' ਨਾ ਲਿਖਦਾ। ਦੂਜਾ, ਸਿੱਖਾਂ ਦੇ ਸਾਰੇ ਸਿੱਕਿਆਂ 'ਤੇ ਸਿਰਫ਼ ਉਹ ਇਬਾਰਤ ਹੀ ਹੁੰਦੀ ਸੀ, ਜਿਸ ਵਿਚ ਗੁਰੂ ਨਾਨਕ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਨਾਂ ਲਿਖਿਆ ਹੁੰਦਾ ਸੀ। ਗਣੇਸ਼ ਦਾਸ ਵਡ੍ਹੇਰਾ (*ਚਾਰ ਬਾਗ਼-ਇ-ਪੰਜਾਬ*) ਲਿਖਦਾ ਹੈ ਕਿ ਉਸ ਵੇਲੇ ਸਾਰੇ ਪਾਸੇ ਨਾਨਕਸ਼ਾਹੀ ਸਿੱਕੇ ਚਲਣ ਲਗ ਪਏ ਸਨ ਤੇ ਪੁਰਾਣੇ ਮੁਹੰਮਦਸ਼ਾਹੀ ਸਿੱਕੇ ਗ਼ਾਇਬ ਹੋ ਗਏ ਸਨ। ਇਸ ਕਰ ਕੇ ਕਿਸੇ ਮੁਤੱਸਬੀ ਮੁਸਲਮਾਨ ਨੇ ਇਸ ਤਰ੍ਹਾਂ ਦੇ ਚੰਦ ਇਕ ਸਿੱਕੇ ਢਾਲ ਕੇ ਅਹਿਮਦ ਸ਼ਾਹ ਨੂੰ ਭੇਜੇ ਸਨ ਤਾਂ ਜੋ ਉਸ ਨੂੰ ਸਿੱਖਾਂ ਦੇ ਖ਼ਿਲਾਫ਼ ਭੜਕਾਇਆ ਜਾ ਸਕੇ। ਕੁਝ ਕੁ ਮੁਸਲਮਾਨ ਲੇਖਕਾਂ ਨੂੰ ਛੱਡ ਕੇ ਬਾਕੀ ਸਾਰੇ ਤਾਰੀਖ਼ਦਾਨ ਇਹ ਮੰਨਦੇ ਹਨ ਕਿ ਇਹੋ ਜਿਹਾ ਸਿੱਕਾ ਸਿੱਖਾਂ ਵੱਲੋਂ ਕਦੇ ਜਾਰੀ ਨਹੀਂ ਹੋਇਆ ਸੀ। (ਅਹਿਮਦ ਸ਼ਾਹ ਬਟਾਲਵੀ, ਸਫ਼ਾ 889, ਸਿਆਰੁਲ ਮੁਤਾਖ਼ਰੀਨ, ਜਿਲਦ ਤੀਜੀ, ਸਫ਼ਾ 74)।

ਲਾਹੌਰ ਸ਼ਹਿਰ, ਪਿਛਲੇ ਸੱਤ ਸੌ ਸਾਲ ਤੋਂ, ਵਿਦੇਸ਼ੀ ਧਾੜਵੀਆਂ ਦੇ ਕਬਜ਼ੇ ਵਿਚ ਸੀ। ਕਦੇ ਇਸ 'ਤੇ ਕਦੇ ਗ਼ੌਰੀ ਕਾਬਜ਼ ਰਹੇ, ਕਦੇ ਗ਼ੁਲਾਮ, ਕਦੇ ਖਲਜੀ, ਕਦੇ ਤੁਗ਼ਲਕ, ਕਦੇ ਲੋਧੀ, ਕਦੇ ਮੁਗ਼ਲ ਤੇ ਕਦੇ ਅਫ਼ਗਾਨ। ਇਸ ਨੂੰ ਸਤੰਬਰ 1761 ਵਿਚ ਪਹਿਲੀ ਵਾਰੀ ਸਿੱਖਾਂ ਨੇ ਹੀ ਆਜ਼ਾਦ ਕਰਵਾਇਆ ਸੀ।

ਲਾਹੌਰ 'ਤੇ ਸਿੱਖਾਂ ਦੇ ਕਬਜ਼ੇ ਮਗਰੋਂ ਜੱਸਾ ਸਿੰਘ ਨੇ ਜਲੰਧਰ-ਦੋਆਬ ਵਿੱਚੋਂ ਅਫ਼ਗਾਨ ਫ਼ੌਜਦਾਰਾਂ ਸੱਦਾਤ ਖ਼ਾਨ ਤੇ ਸਦੀਕ ਬੇਗ਼ ਨੂੰ ਵੀ ਭਜਾ ਦਿੱਤਾ। ਮਿਸਕੀਨ ਦੇ ਕਹਿਣ ਮੁਤਾਬਿਕ "**ਸਿੱਖਾਂ ਨੇ ਉਨ੍ਹਾਂ ਨੂੰ ਇੰਞ ਕੱਢ ਕੇ ਸੁੱਟ ਦਿਤਾ ਸੀ ਜਿਵੇਂ ਦੁੱਧ 'ਚੋਂ ਮੱਖੀ ਕੱਢ ਕੇ ਸੁੱਟ ਦਿਤੀ ਜਾਦੀ ਹੈ।**" (ਮਿਸਕੀਨ, ਸਫ਼ਾ 237)। ਕਾਂਗੜੇ ਦੇ ਰਾਜਾ ਘੁਮੰਡ ਚੰਦ ਨੇ ਇਨ੍ਹਾਂ ਦਿਨਾਂ ਵਿਚ 4000 ਦੀ ਨਵੀਂ ਭਰਤੀ ਕੀਤੀ ਹੋਈ ਸੀ ਜਿਸ ਵਿਚ ਰੁਹੀਲੇ, ਅਫ਼ਗਾਨ ਤੇ ਰਾਜਪੂਤ ਸ਼ਾਮਿਲ ਸਨ ਤੇ ਉਹ ਇਨ੍ਹਾਂ ਨੂੰ ਵੀਹ ਰੁਪੈ ਘੋੜਸਵਾਰ ਤੇ ਪੰਜ ਰੁਪੈ ਪੈਦਲ ਸਿਪਾਹੀ ਤਨਖ਼ਾਹ ਦੇ ਰਿਹਾ ਸੀ। ਪਰ ਘੁਮੰਡ ਚੰਦ ਤਾਂ ਜਲੰਧਰ-ਦੋਆਬ ਵਿਚ ਅਫ਼ਗਾਨਾਂ ਦੀ ਹਾਰ ਵੇਖ ਕੇ ਡਰਦਾ-ਮਾਰਾ, ਬਿਨਾਂ ਲੜਿਓਂ, ਚੁਪ-ਚਾਪ ਪਹਾੜਾਂ ਨੂੰ ਭੱਜ ਗਿਆ। (ਖ਼ੁਸ਼ਵਕਤ ਰਾਏ, ਸਫ਼ਾ 94)। ਹੁਣ ਮਾਝੇ ਤੇ ਦੁਆਬੇ ਦਾ ਬਹੁਤਾ ਹਿੱਸਾ ਸਿੱਖਾਂ ਦੀ ਕਮਾਂਡ ਹੇਠ ਸੀ। ਪਟਿਆਲਾ, ਬਰਨਾਲਾ ਵਗ਼ੈਰਾ ਵਿਚ ਪਹਿਲਾਂ ਹੀ ਆਲਾ ਸਿੰਘ ਖ਼ਾਨਦਾਨ ਦੀ ਹਕੂਮਤ ਕਾਇਮ ਹੋ ਚੁਕੀ ਸੀ।

## ਆਕਲ ਦਾਸ ਨੂੰ ਸੋਧਣ ਦਾ ਗੁਰਮਤਾ ਤੇ ਦੁੱਰਾਨੀ ਦਾ ਛੇਵਾਂ ਹਮਲਾ

ਇਨ੍ਹਾਂ ਹਾਲਤਾਂ ਵਿਚ, 27 ਅਕਤੂਬਰ 1761 ਦੇ ਦਿਨ ਸਰਬੱਤ ਖਾਲਸਾ ਦਾ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਇਕੱਠ ਵਿਚ ਗੁਰਮਤਾ ਕੀਤਾ ਗਿਆ ਕਿ ਜੰਡਿਆਲੇ ਦੇ ਹੰਦਾਲੀਏ ਆਕਲ ਦਾਸ (ਹਰਭਗਤ) ਨਿਰੰਜਨੀਆ (ਜੋ ਮੁਗ਼ਲਾਂ ਅਤੇ ਅਫ਼ਗਾਨਾਂ ਦਾ ਸਭ ਤੋਂ ਵੱਡਾ ਏਜੰਟ ਸੀ), ਕਸੂਰ ਦੇ ਖੇਸ਼ਗੀ ਅਤੇ ਮਲੇਰਕੋਟਲੀਆਂ (ਦੋਵੇਂ ਸਿੱਖ ਦੁਸ਼ਮਣ ਪਠਾਣ ਰਿਆਸਤਾਂ), ਸਾਹਰਿੰਦ ਦੇ ਜ਼ੈਨ ਖ਼ਾਨ (ਅਹਿਮਦ ਸ਼ਾਹ ਦੇ ਸੂਬੇਦਾਰ) ਤੇ ਹੋਰ ਸਿੱਖ ਦੁਸ਼ਮਣਾਂ ਨੂੰ ਸੋਧਿਆ ਜਾਵੇ।

ਸਿੱਖਾਂ ਨੇ ਸਭ ਤੋਂ ਪਹਿਲਾਂ ਆਕਲ ਦਾਸ ਨੂੰ ਸੋਧਣ ਦਾ ਫ਼ੈਸਲਾ ਕੀਤਾ। ਜੰਡਿਆਲਾ ਅੰਮ੍ਰਿਤਸਰ ਤੋਂ ਸਿਰਫ਼ 20 ਕਿਲੋਮੀਟਰ ਦੂਰ ਸੀ। ਆਕਲ ਦਾਸ ਨੂੰ ਵੀ ਸਿੱਖਾਂ ਦੇ ਫ਼ੈਸਲੇ ਦੀ ਖ਼ਬਰ ਮਿਲ ਗਈ। ਇਸ ਵਿਚਕਾਰ ਉਹ ਆਪਣਾ ਇਕ ਸਾਥੀ ਅਹਿਮਦ ਸ਼ਾਹ ਦੁੱਰਾਨੀ ਵੱਲ ਭੇਜਣ ਵਿਚ ਕਾਮਯਾਬ ਹੋ ਗਿਆ। ਸਿੱਖਾਂ ਨੇ ਜੰਡਿਆਲੇ ਨੂੰ ਘੇਰਾ ਪਾ ਲਿਆ। ਸਿੱਖਾਂ ਦੀ ਗਿਣਤੀ ਚੋਖੀ ਵੇਖ ਕੇ ਆਕਲ ਦਾਸ ਨੇ ਆਪਣੇ ਆਪ ਨੂੰ ਕਿਲ੍ਹੇ ਦੇ ਅੰਦਰ ਬੰਦ ਕਰ ਲਿਆ। ਜੱਸਾ ਸਿੰਘ ਆਹਲੂਵਾਲੀਆ ਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਆਕਲ ਦਾਸ ਨੂੰ ਹਥਿਆਰ ਸੁੱਟ ਦੇਣ ਵਾਸਤੇ ਕਿਹਾ ਪਰ ਉਸ ਨੇ ਨਾਂਹ ਕਰ ਦਿੱਤੀ। ਸਿੱਖਾਂ ਨੇ ਕਈ ਦਿਨ ਜੰਡਿਆਲਾ ਦਾ ਘੇਰਾ ਪਾਈ ਰੱਖਿਆ ਪਰ ਉਹ ਇਸ ਕਿਲ੍ਹੇ ਵਿਚ ਦਾਖ਼ਿਲ ਹੋਣ ਵਿਚ ਕਾਮਯਾਬ ਨਾ ਹੋ ਸਕੇ।

ਉਧਰ ਆਕਲ ਦਾਸ ਦੇ ਵਕੀਲ ਅਹਿਮਦ ਸ਼ਾਹ ਨੂੰ ਜਾ ਮਿਲੇ। ਉਹ ਇਸ ਵੇਲੇ ਛੇਵਾਂ ਹਮਲਾ ਕਰਨ ਵਾਸਤੇ ਪੰਜਾਬ ਵੱਲ ਆ ਰਿਹਾ ਸੀ ਤੇ ਰੋਹਤਾਸ ਕੋਲ ਪੁੱਜ ਚੁਕਾ ਸੀ। ਅਹਿਮਦ ਸ਼ਾਹ ਨੂੰ ਸਿੱਖਾਂ 'ਤੇ ਪਹਿਲਾਂ ਹੀ ਬੜਾ ਗੁੱਸਾ ਸੀ। ਉਹ ਉਸ ਦੇ ਕਈ ਜਰਨੈਲ ਮਾਰ ਚੁਕੇ ਸਨ ਤੇ ਅੱਧੇ ਪੰਜਾਬ 'ਤੇ ਕਬਜ਼ਾ ਕਰ ਚੁਕੇ ਸਨ। ਇਸ ਕਰ ਕੇ ਆਪਣੇ ਚੁਣੇ ਹੋਏ ਜਰਨੈਲ ਨਾਲ ਲੈ ਕੇ ਉਹ ਸਿੱਧਾ ਜੰਡਿਆਲਾ ਨੂੰ ਚਲ ਪਿਆ। ਅਹਿਮਦ ਸ਼ਾਹ ਦੇ

ਆਉਣ ਦੀ ਖ਼ਬਰ ਸਿੱਖਾਂ ਨੂੰ ਵੀ ਮਿਲ ਗਈ। ਉਨ੍ਹਾਂ ਫ਼ੈਸਲਾ ਕੀਤਾ ਕਿ ਅਹਿਮਦ ਸ਼ਾਹ ਨਾਲ ਟੱਕਰ ਲੈਣ ਵਾਸਤੇ ਜੰਡਿਆਲਾ ਸਹੀ ਥਾਂ ਨਹੀਂ ਇਸ ਕਰ ਕੇ ਉਨ੍ਹਾਂ ਨੇ ਜੰਡਿਆਲੇ ਦਾ ਘੇਰਾ ਚੁੱਕ ਲਿਆ ਤੇ ਦਰਿਆ ਸਤਲੁਜ ਪਾਰ ਕਰ ਗਏ।

ਜਦੋਂ ਅਹਿਮਦ ਸ਼ਾਹ ਜੰਡਿਆਲਾ ਪੁੱਜਾ ਤਾਂ ਉਸ ਨੂੰ ਹਰਭਗਤ ਨਿਰੰਜਨੀਏ ਨੇ ਦੱਸਿਆ ਕਿ ਸਿੱਖ ਉਥੋਂ ਨਿਕਲ ਕੇ ਮਾਲਵੇ ਵਲ ਗਏ ਸਨ। ਅਹਿਮਦ ਸ਼ਾਹ ਸਿੱਖਾਂ 'ਤੇ ਭਰਪੂਰ ਵਾਰ ਕਰਨਾ ਚਾਹੁੰਦਾ ਸੀ ਪਰ ਉਸ ਨੂੰ ਸਿੱਖਾਂ ਦੇ ਟਿਕਾਣੇ ਦਾ ਪੂਰਾ ਪਤਾ ਨਹੀਂ ਸੀ ਇਸ ਕਰ ਕੇ ਉਹ ਲਾਹੌਰ ਆ ਗਿਆ ਤੇ ਸਾਰੇ ਪਾਸੇ ਸਿੱਖਾਂ ਦਾ ਪਤਾ ਲੈਣ ਵਾਸਤੇ ਸੂਹੀਏ ਭੇਜ ਦਿੱਤੇ।

## ਵੱਡਾ ਘੱਲੂਘਾਰਾ (5 ਫ਼ਰਵਰੀ 1762)

3 ਫ਼ਰਵਰੀ 1762 ਨੂੰ ਅਹਿਮਦ ਸ਼ਾਹ ਨੂੰ ਇਕ ਸੋਮੇ ਤੋਂ ਖ਼ਬਰ ਮਿਲੀ ਕਿ ਸਿੱਖ ਮਲੇਰਕੋਟਲਾ ਤੋਂ 15-16 ਕਿਲੋਮੀਟਰ ਦੂਰ ਪਿੰਡ ਰਾਏਪੁਰ ਗੁੱਜਰਵਾਲ ਕੋਲ ਪੁੱਜ ਚੁਕੇ ਸਨ। ਇਹ ਖ਼ਬਰ ਮਿਲਦਿਆਂ ਹੀ ਅਹਿਮਦ ਸ਼ਾਹ ਇਕ ਦਮ ਮਲੇਰਕੋਟਲੇ ਵਲ ਚੱਲ ਪਿਆ। ਇਸ ਵੇਲੇ ਉਸ ਕੋਲ ਇਕ ਲੱਖ ਤੋਂ ਵਧ ਫ਼ੌਜ, ਕਈ ਤੋਪਾਂ ਅਤੇ ਬੇਸ਼ੁਮਾਰ ਅਸਲਾ ਸੀ। ਅਜੇ ਸਿਰਫ਼ ਇਕ ਸਾਲ ਪਹਿਲਾਂ ਹੀ, ਜਨਵਰੀ 1761 ਵਿਚ, ਉਹ ਏਸ਼ੀਆ ਦੀ ਦੂਜੀ ਵੱਡੀ ਤਾਕਤ ਮਰਹੱਟਿਆਂ ਨੂੰ ਬੁਰੀ ਤਰ੍ਹਾਂ ਹਰਾ ਚੁੱਕਾ ਸੀ। ਉਸ ਦੇ ਅੰਦਰ ਉਸ ਵੇਲੇ 'ਹਾਕਮ-ਇ-ਜ਼ਮਾਨਾ' ਦੀ ਸੋਚ ਕਾਇਮ ਸੀ। ਅਹਿਮਦ ਸ਼ਾਹ ਨੇ ਲਾਹੌਰ ਤੋਂ ਮਲੇਰਕੋਟਲਾ ਤਕ ਦਾ ਸਫ਼ਰ, ਤਕਰੀਬਨ 225 ਕਿਲੋਮੀਟਰ, ਡੇਢ ਦਿਨ ਵਿਚ ਮੁਕਾਇਆ। ਇਸ ਦਾ ਮਤਲਬ ਇਹ ਸੀ ਕਿ ਉਹ 36 ਘੰਟੇ ਲਗਾਤਾਰ ਚਲਦਾ ਰਿਹਾ ਸੀ। ਉਸ ਨੇ ਦੋ ਦਰਿਆ (ਬਿਆਸ ਤੇ ਸਤਲੁਜ) ਵੀ ਪਾਰ ਕੀਤੇ ਸਨ। ਉਹ 6 ਫ਼ਰਵਰੀ ਦੀ ਸਵੇਰ ਵੇਲੇ ਮਲੇਰਕੋਟਲੇ ਦੇ ਨੇੜੇ ਪੁੱਜ ਚੁਕਾ ਸੀ। ਇੱਥੇ ਪੁੱਜ ਕੇ ਉਸ ਨੂੰ ਪਤਾ ਲੱਗਾ ਕਿ ਸਿੱਖ ਮਲੇਰਕੋਟਲਾ ਤੋਂ ਦਸ ਕਿਲੋਮੀਟਰ ਦੂਰ (ਮੌਜੂਦਾ ਲੁਧਿਆਣਾ-ਧੂਰੀ ਰੋਡ 'ਤੇ), ਕੁੱਪ ਤੇ ਰਹੀੜਾ ਪਿੰਡਾਂ ਦੇ ਵਿਚਕਾਰਲੇ ਜੰਗਲ ਵਿਚ ਬੈਠੇ ਸਨ। ਉਸ ਨੇ ਆਪਣੀ ਫ਼ੌਜ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਅਤੇ ਬੇਖ਼ਬਰ ਬੈਠੇ ਸਿੱਖਾਂ ਨੂੰ ਸਾਰੇ ਪਾਸਿਆਂ ਤੋਂ ਘੇਰ ਲਿਆ।

ਕੁੱਪ-ਰਹੀੜ ਦੇ ਜੰਗਲ ਵਿਚ ਸਿੱਖਾਂ ਨਾਲ ਉਨ੍ਹਾਂ ਦੇ ਟੱਬਰ ਵੀ ਸਨ। ਇਨ੍ਹਾਂ 5 ਹਜ਼ਾਰ ਦੇ ਕਰੀਬ ਬੀਬੀਆਂ ਤੇ ਬੱਚਿਆਂ ਸਣੇ ਸਿੱਖਾਂ ਦੀ ਕੁਲ ਗਿਣਤੀ 40 ਤੋਂ 50,000 ਦੇ ਕਰੀਬ ਸੀ। 5 ਫ਼ਰਵਰੀ 1762 ਤੜਕੇ ਵੇਲੇ ਸਿੱਖਾਂ ਨੂੰ ਵੀ ਅਹਿਮਦ ਸ਼ਾਹ ਦੇ ਮਲੇਰਕੋਟਲਾ ਪੁੱਜਣ ਦਾ ਪਤਾ ਲਗ ਗਿਆ ਸੀ। ਉਨ੍ਹਾਂ ਵਿਚੋਂ ਕੁਝ ਸਾਥੀ ਨਿਕਲ ਕੇ ਪਿੰਡ ਗਰਮਾ (6 ਕਿਲੋਮੀਟਰ ਦੂਰ) ਵਲ ਦੌੜ ਗਏ ਤਾਂ ਜੋ ਉਥੇ ਬੈਠੇ ਪਰਵਾਰਾਂ ਨੂੰ ਬਚਾਇਆ ਜਾ ਸਕੇ। ਪਰ ਇਸ ਦਾ ਪਤਾ ਵੀ ਅਫ਼ਗਾਨ ਫ਼ੌਜ ਨੂੰ ਲਗ ਗਿਆ। ਜ਼ੈਨ ਖ਼ਾਨ ਤੇ ਕਾਸਮ ਖ਼ਾਨ ਦੀਆਂ ਫ਼ੌਜਾਂ ਨੇ ਸਿੱਖਾਂ ਦਾ ਪਿੱਛਾ ਕੀਤਾ। ਹੁਣ ਸਿੱਖਾਂ ਟੱਬਰਾਂ ਨੂੰ ਬਚਾਉਣਾ ਅਤੇ ਲੜਨਾ ਦੋਵੇਂ ਕਾਰਵਾਈਆਂ ਕਰਨੀਆਂ ਪਈਆਂ। ਪਰ ਇਸ ਲੜਾਈ ਵਿਚ ਕਾਸਿਮ ਖ਼ਾਨ ਦਾ ਕਾਫ਼ੀ ਨੁਕਸਾਨ ਹੋਇਆ। ਉਹ ਹਾਰ ਖਾ ਕੇ ਡਰ ਕੇ ਮਲੇਰਕੋਟਲਾ ਨੂੰ ਭੱਜ ਗਿਆ।

ਦਿਨ ਚੜ੍ਹਦਿਆਂ ਹੀ ਅਹਿਮਦ ਸ਼ਾਹ ਦੁਰਾਨੀ ਨੇ ਸਿੱਖਾਂ ਨੂੰ ਤਿੰਨਾਂ ਪਾਸਿਆਂ ਤੋਂ ਘੇਰਾ ਪਾ ਲਿਆ। ਅਹਿਮਦ ਸ਼ਾਹ ਨੇ ਆਪਣੇ ਫ਼ੌਜੀਆਂ ਨੂੰ ਹੁਕਮ ਦਿੱਤਾ ਕਿ ਪੰਜਾਬੀ ਚਿਹਰੇ ਵਾਲੇ ਕਿਸੇ ਵੀ ਬੰਦੇ ਨੂੰ ਜਿਊਂਦਾ ਨਹੀਂ ਛੱਡਣਾ। ਉਸ ਨੇ ਜ਼ੈਨ ਖ਼ਾਨ ਨੂੰ ਹਦਾਇਤ ਕੀਤੀ ਕਿ ਉਹ ਪੰਜਾਬੀ ਮੁਸਲਮਾਨ ਫ਼ੌਜੀਆਂ ਨੂੰ ਦਸ ਦੇਵੇ ਕਿ ਉਹ ਸਿਰਾਂ 'ਤੇ ਦਰਖ਼ਤਾਂ ਦੇ ਹਰੇ ਪੱਤੇ ਬੰਨ੍ਹ ਲੈਣ ਤਾਂ ਜੋ ਉਹ ਸਿੱਖ ਸਮਝ ਕੇ ਮਾਰੇ ਨਾ ਜਾਣ। ਅਫ਼ਗ਼ਾਨ ਫ਼ੌਜਾਂ ਦੀ ਕਮਾਨ ਸ਼ਾਹ ਵਲੀ ਖ਼ਾਨ, ਜਹਾਨ ਖ਼ਾਨ, ਭੀਖਨ ਖ਼ਾਨ, ਮੁਰਤਜ਼ਾ ਖ਼ਾਨ ਵੜੈਚ, ਦੀਵਾਨ ਲੱਛਮੀ ਰਾਮ ਤੇ ਅਹਿਮਦ ਸ਼ਾਹ ਦੇ ਆਪਣੇ ਕੋਲ ਸੀ। ਇਹ ਫ਼ੌਜਾਂ ਤਿੰਨ ਪਾਸਿਆਂ ਤੋਂ ਅੱਗੇ ਵਧਣ ਲੱਗ ਪਈਆਂ। ਇਸ ਹਾਲਤ ਵਿਚ ਸਿੱਖਾਂ ਕੋਲ ਕੋਈ ਚਾਰਾ ਨਹੀਂ ਸੀ ਕਿ ਉਹ ਘੇਰਾ ਤੋੜ ਕੇ ਨਿਕਲਣ ਦੀ ਕੋਸ਼ਿਸ਼ ਕਰਦੇ। ਇਸ ਕਰ ਕੇ ਸਿੱਖਾਂ ਨੇ ਇਕ ਵਹੀਰ ਦੀ ਸ਼ਕਲ ਵਿਚ ਬਰਨਾਲੇ ਵਲ ਵਧਣਾ ਸ਼ੁਰੂ ਕਰ ਦਿੱਤਾ। ਵਹੀਰ ਦੇ ਅੱਗੇ ਪਿੱਛੇ ਅਤੇ ਦੋਹੀਂ ਪਾਸੀਂ ਤਕੜੇ ਜਵਾਨ ਸਨ ਤੇ ਵਿਚਕਾਰ ਟੱਬਰ ਸਨ। ਸਿੱਖ ਹੌਲੀ-ਹੌਲੀ ਅੱਗੇ ਵੀ ਵਧਦੇ ਗਏ ਤੇ ਨਾਲ ਹੀ ਲੜਦੇ ਵੀ ਗਏ। ਅਫ਼ਗ਼ਾਨ ਫ਼ੌਜਾਂ ਸਿੱਖਾਂ ਦਾ ਚਾਲ੍ਹੀ ਕਿਲੋਮੀਟਰ ਤਕ ਘਾਣ ਕਰਦੀਆਂ ਗਈਆਂ। ਰਸਤੇ ਵਿਚ ਸਿੱਖਾਂ ਨੇ ਕੁਤਬਾ ਤੇ ਬਾਹਮਣੀ ਪਿੰਡਾਂ ਵਿਚ ਆਸਰਾ ਲੈ ਕੇ ਅਫ਼ਗ਼ਾਨ ਫ਼ੌਜਾਂ ਨਾਲ ਲੜਨਾ ਚਾਹਿਆ ਪਰ ਇਨ੍ਹਾਂ ਪਿੰਡਾਂ ਵਿਚ ਮੁਸਲਮਾਨ ਲੋਕਾਂ ਨੇ ਸਿੱਖਾਂ ਨੂੰ ਪਿੰਡ ਵਿਚ ਨਾ ਵੜਨ ਦਿੱਤਾ ਜਿਸ ਕਰ ਕੇ ਸਿੱਖਾਂ ਕੋਲ ਢਾਈ ਫੱਟ ਦੀ ਲੜਾਈ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਇਸ ਵੇਲੇ ਸਿੱਖ ਫ਼ੌਜਾਂ ਦੀ ਕਮਾਨ ਜੱਸਾ ਸਿੰਘ ਆਹਲੂਵਾਲੀਆ, ਚੜ੍ਹਤ ਸਿੰਘ ਸੁਕਰਚੱਕੀਆ ਤੇ ਹੋਰ ਜਰਨੈਲ ਕਰ ਰਹੇ ਸਨ।

ਸ਼ਾਮ ਪੈਣ ਤਕ ਇਹ ਲੜਾਈ ਤੇ ਕਤਲੇਆਮ ਜਾਰੀ ਰਿਹਾ। ਹੁਣ ਅਫ਼ਗ਼ਾਨ ਫ਼ੌਜਾਂ ਵੀ ਥਕ ਚੁਕੀਆਂ ਸਨ। ਉਹ ਲਗਾਤਾਰ ਡੇਢ ਦਿਨ ਚਲਦੇ ਰਹੇ ਸਨ 'ਤੇ ਘੋੜਿਆਂ ਦੀਆਂ ਕਾਠੀਆਂ 'ਤੇ ਸਵਾਰ ਰਹੇ ਸਨ ਤੇ ਉਸ ਮਗਰੋਂ 15 ਘੰਟੇ ਲੜਦੇ ਰਹੇ ਸਨ। ਹੁਣ ਉਹ ਪਿਆਸੇ, ਭੁੱਖੇ ਤੇ ਥੱਕੇ ਹੋਏ ਸਨ। ਉਨ੍ਹਾਂ ਨੂੰ ਕੁਤਬਾ ਪਿੰਡ ਤੋਂ ਕੁਝ ਅੱਗੇ ਪਾਣੀ ਦੀ ਢਾਬ ਨਜ਼ਰ ਆਈ। ਬਹੁਤੇ ਫ਼ੌਜੀ ਪਾਣੀ ਪੀਣ ਵਾਸਤੇ ਇਕ ਦੂਜੇ ਨੂੰ ਪਿੱਛੇ ਧੱਕਣ ਲਗ ਪਏ। ਦੂਜੇ ਪਾਸੇ ਸਿੱਖ ਆਪਣੀਆਂ ਜਾਨਾਂ ਬਚਾਉਣ ਵਾਸਤੇ ਭੱਜੇ ਜਾ ਰਹੇ ਸਨ ਤੇ ਉਹ ਪਾਣੀ ਪੀਣ ਵਾਸਤੇ ਵੀ ਰੁਕੇ ਨਹੀਂ। ਉਨ੍ਹਾਂ ਨੇ ਬੀਕਾਨੇਰ ਵਾਲੇ ਪਾਸੇ ਦੌੜ ਜਾਰੀ ਰੱਖੀ ਪਰ ਜਦ ਉਨ੍ਹਾਂ ਨੂੰ ਖ਼ਬਰ ਮਿਲੀ ਕਿ ਅਹਿਮਦ ਸ਼ਾਹ ਬਰਨਾਲੇ ਵਿਚ ਰੁਕ ਗਿਆ ਹੈ ਤਾਂ ਉਹ ਵੀ ਦੂਰ ਜਾ ਕੇ ਰੁਕ ਗਏ ਤੇ ਸਾਹ ਲਿਆ।

ਇਸ ਜੱਦੋ-ਜਹਿਦ ਵਿਚ ਤਕਰੀਬਨ 25-30 ਹਜ਼ਾਰ ਸਿੰਘ ਸ਼ਹੀਦ ਹੋ ਗਏ। ਸ਼ਹੀਦ ਹੋਣ ਵਾਲਿਆਂ ਵਿਚ ਬਹੁਤੇ ਔਰਤਾਂ ਤੇ ਬੱਚੇ ਸਨ। ਸਿੱਖ ਤਵਾਰੀਖ਼ ਵਿਚ ਇਸ ਨੂੰ (ਪਹਿਲੀ ਮਈ 1746 ਦੇ ਘੱਲੂਘਾਰੇ ਦੇ ਮੁਕਾਬਲੇ ਵਿਚ) **ਵੱਡਾ ਘੱਲੂਘਾਰਾ** ਆਖ ਕੇ ਚੇਤੇ ਕੀਤਾ ਜਾਂਦਾ ਹੈ। ਇਸ ਘੱਲੂਘਾਰੇ ਵਿਚ ਜੱਸਾ ਸਿੰਘ ਆਹਲੂਵਾਲੀਆ ਤੇ ਚੜ੍ਹਤ ਸਿੰਘ ਸੁਕਰਚੱਕੀਆ ਨੇ ਬਹੁਤ ਕਮਾਲ ਦਾ ਰੋਲ ਅਦਾ ਕੀਤਾ। ਇਨ੍ਹਾਂ ਦੋਹਾਂ ਜਰਨੈਲਾਂ ਨੂੰ ਤੀਰਾਂ, ਬਰਛਿਆਂ ਤੇ ਤਲਵਾਰਾਂ ਦੇ 20-20 ਤੋਂ ਵੱਧ ਜ਼ਖ਼ਮ ਆਏ ਸਨ ਤੇ ਦੂਜੇ ਸਿੱਖਾਂ ਨੂੰ ਵੀ 5 ਤੋਂ 7 ਤਕ ਜ਼ਖ਼ਮ ਜ਼ਰੂਰ ਆਏ ਸਨ।

ਇਸ ਘੱਲੂਘਾਰੇ ਵਿਚ ਸ਼ਹੀਦ ਹੋਣ ਵਾਲੇ ਸਿੱਖਾਂ ਦੀ ਗਿਣਤੀ ਵੱਖ-ਵੱਖ ਸੋਮੇ ਵੱਖ-ਵੱਖ ਦਸਦੇ ਹਨ: ਮਿਸਕੀਨ 25 ਹਜ਼ਾਰ, *ਖ਼ਜ਼ਾਨਾ-ਇ-ਅਮੀਰਾ* ਦਾ ਲੇਖਕ 25 ਹਜ਼ਾਰ, *ਸਿਆਰੁਲ ਮੁਤਾਖ਼ਰੀਨ* ਦਾ ਲੇਖਕ 20 ਹਜ਼ਾਰ, *ਤਾਰੀਖ਼ੇ ਮੁਜ਼ੱਫਰੀ* ਦਾ ਲੇਖਕ 22 ਹਜ਼ਾਰ, *ਤਾਰੀਖ਼ੇ ਹੁਸੈਨ ਸ਼ਾਹੀ* ਦਾ ਲੇਖਕ 30 ਹਜ਼ਾਰ, *ਤਾਰੀਖ਼ੇ ਅਹਿਮਦ ਸ਼ਾਹੀ* ਦਾ ਲੇਖਕ 30 ਹਜ਼ਾਰ, ਅਲੀ-ਉਦ-ਦੀਨ 30 ਹਜ਼ਾਰ, ਫ਼ਾਰਸਟਰ 25 ਹਜ਼ਾਰ, ਮਾਲਕਮ 20 ਹਜ਼ਾਰ ਤੋਂ ਵਧ, ਹਿਊਗਲ 20 ਤੋਂ 30 ਹਜ਼ਾਰ, ਰਤਨ ਸਿੰਘ ਭੰਗੂ 50 ਹਜ਼ਾਰ, ਕਰਮ ਸਿੰਘ ਹਿਸਟੋਰੀਅਨ 15 ਤੋਂ 20 ਹਜ਼ਾਰ, ਗਣੇਸ਼ ਦਾਸ ਵਢੇਰਾ 30 ਹਜ਼ਾਰ, ਗਿਆਨੀ ਗਿਆਨ ਸਿੰਘ 13 ਹਜ਼ਾਰ ਦਸਦਾ ਹੈ। ਅਜਿਹਾ ਜਾਪਦਾ ਹੈ ਕਿ 20 ਤੋਂ 30 ਹਜ਼ਾਰ ਤਕ ਸਿੱਖ ਜ਼ਰੂਰ ਸ਼ਹੀਦ ਹੋਏ ਹੋਣਗੇ। (ਮਿਸਕੀਨ, ਸਫ਼ੇ 241-42, *ਤਾਰੀਖ਼-ਇ-ਅਹਿਮਦ-ਸ਼ਾਹੀ,* ਸਫ਼ਾ 16, ਅਲਾ-ਉਦ-ਦੀਨ ਸਫ਼ਾ 124 ਏ, ਅਹਿਮਦ ਸ਼ਾਹ ਬਟਾਲੀਆ, ਸਫ਼ਾ 885)।

## ਅਹਿਮਦ ਸ਼ਾਹ ਵੱਲੋਂ ਆਲਾ ਸਿੰਘ ਨੂੰ ਸਜ਼ਾ

ਹੁਣ, ਬਰਨਾਲੇ ਵਿਚ ਅਹਿਮਦ ਸ਼ਾਹ ਨੇ ਆਲਾ ਸਿੰਘ ਦੇ ਕਿਲ੍ਹੇ ਨੂੰ ਘੇਰਾ ਪਾ ਲਿਆ। ਉਹ ਉਸ ਨੂੰ ਵੀ ਖ਼ਤਮ ਕਰਨਾ ਚਾਹੁੰਦਾ ਸੀ। ਅਹਿਮਦ ਸ਼ਾਹ ਨੇ ਕਿਲ੍ਹਾ ਢਾਹ ਦਿੱਤਾ ਤੇ ਸਾਰਾ ਬਰਨਾਲਾ ਸਾੜ ਕੇ ਤਬਾਹ ਕਰ ਦਿੱਤਾ। ਇਸ ਵੇਲੇ ਆਲਾ ਸਿੰਘ ਨਿਕਲ ਕੇ ਧੁੰਦਾਧੂੜਾ ਦੇ ਕਿਲ੍ਹੇ ਵਿਚ ਪਹੁੰਚ ਚੁਕਾ ਸੀ। ਅਹਿਮਦ ਸ਼ਾਹ ਵੀ ਉਧਰ ਚਲ ਪਿਆ। ਆਲਾ ਸਿੰਘ ਇੱਥੋਂ ਵੀ ਨਿਕਲ ਗਿਆ। ਉਹ ਨਜੀਬੁਦੌਲਾ ਰਾਹੀਂ ਸਾਹਰਿੰਦ (ਹੁਣ ਸਰਹਿੰਦ) ਵਿਚ ਅਹਿਮਦ ਸ਼ਾਹ ਕੋਲ ਪੇਸ਼ ਹੋ ਗਿਆ। ਅਹਿਮਦ ਸ਼ਾਹ ਨੇ ਉਸ ਦੇ ਕੇਸ ਕੱਟਣ ਦਾ ਹੁਕਮ ਜਾਰੀ ਕਰ ਦਿੱਤਾ। ਅਖ਼ੀਰ ਸਵਾ ਲੱਖ ਰੁਪੈ ਦੇ ਕੇ ਆਲਾ ਸਿੰਘ ਨੇ ਆਪਣੀ ਇੱਜ਼ਤ ਬਚਾਈ। ਇਸ ਤੋਂ ਇਲਾਵਾ ਅਹਿਮਦ ਸ਼ਾਹ ਨੇ ਆਲਾ ਸਿੰਘ ਤੋਂ 5 ਲੱਖ ਰੁਪੈ ਨਜ਼ਰਾਨਾ ਵੀ ਵਸੂਲ ਕੀਤਾ।

## ਅਹਿਮਦ ਸ਼ਾਹ ਵੱਲੋਂ ਸਿੱਖਾਂ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼

ਅਹਿਮਦ ਸ਼ਾਹ ਨੇ ਹਜ਼ਾਰਾਂ ਸਿੱਖਾਂ ਨੂੰ ਕਤਲ ਤਾਂ ਕਰ ਦਿੱਤਾ ਸੀ ਪਰ ਉਹ ਹੁਣ ਅੰਦਰੋਂ-ਅੰਦਰੀਂ ਡਰਦਾ ਵੀ ਸੀ ਕਿ ਸਿੱਖ ਇਸ ਕਤਲੇਆਮ ਦਾ ਜਵਾਬ ਜ਼ਰੂਰ ਦੇਣਗੇ। ਇਸ ਕਰ ਕੇ ਉਸ ਨੇ ਆਪਣੇ ਵਫ਼ਾਦਾਰ ਰਾਜੇ ਆਲਾ ਸਿੰਘ ਰਾਹੀਂ ਸਿੱਖਾਂ ਨਾਲ ਰਸਾਈ ਕਰਨ ਦੀ ਕੋਸ਼ਿਸ਼ ਕੀਤੀ। ਉਸ ਨੇ ਸਿੱਖਾਂ ਨੂੰ ਪੇਸ਼ਕਸ਼ ਕੀਤੀ ਕਿ ਉਹ ਉਸ ਨਾਲ ਇਲਾਕੇ ਦੀ ਵੰਡ ਕਰ ਲੈਣ ਤੇ ਇਕ ਦੂਜੇ ਦੇ ਇਲਾਕੇ ਵਿਚ ਦਖ਼ਲ ਨਾ ਦੇਣ। ਆਲਾ ਸਿੰਘ ਦਾ ਵਕੀਲ ਨਾਨੂ ਸਿੰਘ ਗਰੇਵਾਲ ਇਹ ਪੈਗ਼ਾਮ ਲੈ ਕੇ ਸਿੱਖ ਜਰਨੈਲਾਂ ਨੂੰ ਮਿਲਿਆ। ਸਿੱਖ ਆਗੂਆਂ ਨੇ ਅਹਿਮਦ ਸ਼ਾਹ ਨੂੰ ਜਵਾਬ ਭੇਜਿਆ ਕਿ ਕਦੇ ਵੀ ਕਿਸੇ ਨੂੰ ਥਾਲੀ ਵਿਚ ਪਾ ਕੇ ਰਾਜ ਨਹੀਂ ਮਿਲਦਾ। ਸਿੱਖਾਂ ਦਾ ਉਸ ਨਾਲ ਕੋਈ ਮੇਲ ਨਹੀਂ। ਉਹ ਤਾਂ ਵਿਦੇਸ਼ੀ ਹਮਲਾਵਰ ਹੈ ਤੇ ਪੰਜਾਬ ਵਿਚ ਆਪਣੀ ਹਕੂਮਤ ਕਾਇਮ ਕਰਨਾ ਚਾਹੁੰਦਾ ਹੈ ਤੇ ਸਿੱਖ ਵਿਦੇਸ਼ੀ ਹਕੂਮਤ ਦੇ ਬਿਲਕੁਲ ਖ਼ਿਲਾਫ਼ ਹਨ। ਉਸ ਦਾ ਤੇ ਸਿੱਖਾਂ ਦਾ ਮੇਲ ਬਾਰੂਦ ਤੇ ਅੱਗ ਦੇ ਮੇਲ

ਵਾਂਗ ਹੈ। ਸਿੱਖਾਂ ਨੂੰ ਖ਼ੁਦਮੁਖ਼ਤਿਆਰੀ ਅਕਾਲ ਪੁਰਖ ਨੇ ਦੇਣੀ ਹੈ ਤੇ ਇਹ ਸਿੱਖਾਂ ਨੇ ਸਿਰ ਦੇ ਕੇ ਹਾਸਿਲ ਕਰਨੀ ਹੈ ਨਾ ਕਿ ਕਿਸੇ ਤੋਂ ਮੰਗ ਕੇ (ਰਤਨ ਸਿੰਘ ਭੰਗੂ, ਸਫ਼ਾ 473)।

ਸਿੱਖਾਂ ਤੋਂ ਕੋਰਾ ਜਵਾਬ ਸੁਣਨ ਮਗਰੋਂ ਅਹਿਮਦ ਸ਼ਾਹ ਡਰ ਗਿਆ ਤੇ ਸਿੱਖਾਂ ਦੇ ਹਮਲੇ ਤੋਂ ਡਰਦਾ ਉਹ ਉਥੋਂ ਜਾਣ ਵਾਸਤੇ ਕਾਹਲਾ ਪੈ ਗਿਆ।

### ਸਿੱਖਾਂ ਦੇ ਸਿਰਾਂ ਦੇ ਮੀਨਾਰ

ਘੱਲੂਘਾਰੇ ਤੋਂ ਸਿਰਫ਼ 9 ਦਿਨ ਮਗਰੋਂ, 15 ਫ਼ਰਵਰੀ 1762 ਦੇ ਦਿਨ, ਅਹਿਮਦ ਸ਼ਾਹ 50 ਗੱਡੇ ਸਿੱਖਾਂ ਦੇ ਸਿਰਾਂ ਦੇ ਅਤੇ ਬਹੁਤ ਸਾਰੇ ਸਿੱਖ ਕੈਦੀਆਂ ਨੂੰ ਲੈ ਕੇ ਸਾਹਰਿੰਦ ਤੋਂ ਲਾਹੌਰ ਵੱਲ ਨੂੰ ਰਵਾਨਾ ਹੋਇਆ। ਉਹ 3 ਮਾਰਚ 1762 ਦੇ ਦਿਨ ਲਾਹੌਰ ਪੁੱਜਾ। ਉਸ ਨੇ ਲਾਹੌਰ ਵਿਚ ਜਾ ਕੇ ਗ੍ਰਿਫ਼ਤਾਰ ਸਿੱਖਾਂ ਨੂੰ ਸ਼ਹੀਦ ਕੀਤਾ ਅਤੇ ਸ਼ਹਿਰ ਦੀਆਂ ਮਸੀਤਾਂ ਦੇ ਫ਼ਰਸ਼ ਅਤੇ ਦੀਵਾਰਾਂ ਸਿੱਖਾਂ ਦੇ ਲਹੂ ਨਾਲ ਧੋਤੀਆਂ ਤੇ ਸ਼ਹੀਦ ਹੋਏ ਸਿੱਖਾਂ ਦੇ ਸਿਰਾਂ ਨਾਲ ਮੀਨਾਰ ਬਣਾ ਦਿੱਤੇ ਗਏ।

### ਦਰਬਾਰ ਸਾਹਿਬ ਢਾਹੁਣਾ

ਅਹਿਮਦ ਸ਼ਾਹ ਨੂੰ ਐਨੇ ਸਿੱਖਾਂ ਦਾ ਕਤਲੇਆਮ ਕਰ ਕੇ ਵੀ ਚੈਨ ਨਹੀਂ ਆਇਆ। ਉਸ ਨੇ ਗੁਰੂ-ਦਾ-ਚੱਕ (ਅੰਮ੍ਰਿਤਸਰ) ਨੂੰ ਤਬਾਹ ਕਰਨ ਦਾ ਫ਼ੈਸਲਾ ਕੀਤਾ। ਉਹ 7 ਅਪਰੈਲ ਦੇ ਦਿਨ ਗੁਰੂ-ਦਾ-ਚੱਕ ਨੂੰ ਚਲ ਪਿਆ ਤੇ 10 ਅਪਰੈਲ 1762 ਦੇ ਦਿਨ ਉਥੇ ਪੁੱਜਾ। ਇੱਥੇ ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਲਾਹੌਰ ਤੋਂ ਸਿਰਫ਼ 5 ਕਿਲੋਮੀਟਰ ਦੂਰ ਗੁਰੂ-ਦਾ-ਚੱਕ ਪੁੱਜਣ ਵਿਚ ਅਹਿਮਦ ਸ਼ਾਹ ਨੂੰ ਚਾਰ ਦਿਨ ਲੱਗੇ (ਜਦ ਕਿ ਦੋ ਮਹੀਨੇ ਪਹਿਲਾਂ ਉਸ ਨੇ ਲਾਹੌਰ ਤੋਂ ਮਲੇਰਕੋਟਲਾ (ਕੁੱਪ) ਦਾ 225 ਕਿਲੋਮੀਟਰ ਦਾ ਸਫ਼ਰ ਸਿਰਫ਼ 36 ਘੰਟੇ ਵਿਚ ਤੈਅ ਕੀਤਾ ਸੀ)। ਦਰਅਸਲ ਉਹ ਅਜੇ ਵੀ ਸਿੱਖਾਂ ਤੋਂ ਡਰਦਾ ਸੀ ਕਿ ਕਿਤੇ ਰਾਹ ਵਿਚ ਉਹ ਉਸ ਨੂੰ ਵਖ਼ਤ ਹੀ ਨਾ ਪਾ ਦੇਣ।

ਗੁਰੂ-ਦਾ-ਚੱਕ ਪਹੁੰਚ ਕੇ ਉਸ ਨੇ ਸਾਹਮਣੇ ਖੜ੍ਹਾ ਹੋ ਕੇ ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਦੀਆਂ ਅਜੇ ਅਧੂਰੀਆਂ ਬਣੀਆਂ ਇਮਾਰਤਾਂ ਢੁਹਾ ਦਿੱਤੀਆਂ ਤੇ ਅੰਮ੍ਰਿਤਸਰ ਸਰੋਵਰ ਨੂੰ ਮਲਬੇ ਤੇ ਹੱਡੀਆਂ ਨਾਲ ਭਰ ਦਿੱਤਾ। *ਇਹ ਵੀ ਕਿਹਾ ਜਾਂਦਾ ਹੈ ਕਿ ਅਕਾਲ ਤਖ਼ਤ ਸਾਹਿਬ ਨੂੰ ਬਾਰੂਦ ਨਾਲ ਉਡਾਂਦਿਆਂ ਇਕ ਇੱਟ ਅਹਿਮਦ ਸ਼ਾਹ ਦੇ ਨੱਕ 'ਤੇ ਜਾ ਵੱਜੀ। ਇਸ ਇੱਟ ਨਾਲ ਹੋਇਆ ਜ਼ਖ਼ਮ ਕਦੇ ਵੀ ਠੀਕ ਨਾ ਹੋ ਸਕਿਆ ਅਤੇ ਇਸ ਜ਼ਖ਼ਮ ਨੇ ਹੀ ਅਖ਼ੀਰ ਅਹਿਮਦ ਸ਼ਾਹ ਦੀ ਜਾਨ ਲੈ ਲਈ।(ਪਰ ਇਸ ਗੱਲ ਦੀ ਤਸਦੀਕ ਕਿਸੇ ਫ਼ਾਰਸੀ ਸੋਮੇ ਤੋਂ ਨਹੀਂ ਹੁੰਦੀ। ਉਂਵ ਅਹਿਮਦ ਸ਼ਾਹ ਦੀ ਮੌਤ ਇਸ ਤੋਂ 10 ਸਾਲ ਬਾਅਦ 1772 ਵਿਚ ਹੋਈ ਸੀ)*।

### ਖਾਲਸੇ ਦਾ ਚੜ੍ਹਦੀ ਕਲਾ ਦਾ ਤਵਾਰੀਖ਼ੀ ਗੁਰਮਤਾ

5 ਫ਼ਰਵਰੀ 1762 ਦੇ ਘੱਲੂਘਾਰੇ ਮਗਰੋਂ ਬਚੇ-ਖੁਚੇ ਸਿੱਖ ਮਾਲਵੇ ਵਲ ਨਿਕਲ ਗਏ। 9 ਅਪਰੈਲ 1762 ਦੇ ਦਿਨ ਮਗਰੋਂ ਖਿਦਰਾਣੇ ਦੀ ਢਾਬ (ਹੁਣ ਮੁਕਤਸਰ)

ਵਿਚ ਸਰਬੱਤ ਖਾਲਸਾ ਦਾ ਇਕ ਇਕੱਠ ਹੋਇਆ। ਇਸ ਇਕੱਠ ਵਿਚ ਵੱਡੇ ਘਲੂਘਾਰੇ 'ਚ ਸ਼ਹੀਦ ਹੋਏ ਸਿੰਘਾਂ ਨੂੰ ਅਕੀਦਤ ਪੇਸ਼ ਕਰਨ ਵਜੋਂ ਇਕ ਗੁਰਮਤਾ ਕੀਤਾ ਗਿਆ। ਇਸ ਗੁਰਮਤੇ ਵਿਚ ਆਖਿਆ ਗਿਆ ਸੀ ਕਿ "ਸ਼ਹੀਦੀਆਂ ਨਾਲ ਸਾਡਾ (ਮਨਾਂ ਦਾ) ਖੋਟ ਝੜ ਗਿਆ ਹੈ ਅਤੇ ਅਸੀਂ ਕੁੰਦਨ ਹੋ ਗਏ ਹਾਂ ਤੇ ਹੁਣ ਅਸੀਂ ਅਹਿਮਦ ਸ਼ਾਹ ਦਾ ਆਹਮੋ-ਸਾਹਮਣੇ ਟਾਕਰਾ ਕਰਾਂਗੇ।" ਇਹ ਖਾਲਸੇ ਦੀ ਲਾਸਾਨੀ ਚੜ੍ਹਦੀ ਕਲਾ ਸੀ ਕਿ ਤਕਰੀਬਨ ਅੱਧੀ ਕੌਮ ਸ਼ਹੀਦ ਹੋਣ ਮਗਰੋਂ ਵੀ ਉਹ ਇਹੋ ਜਿਹਾ ਗੁਰਮਤਾ ਕਰ ਸਕਦੇ ਹਨ। ਇਹੋ ਜਿਹੇ ਖ਼ੌਫ਼ਨਾਕ ਸਾਕੇ ਮਗਰੋਂ ਵੀ ਉਹ ਦੁਨੀਆਂ ਦੀ ਸਭ ਤੋਂ ਵੱਡੀ ਦਹਿਸ਼ਤ ਨਾਲ ਟੱਕਰ ਲੈਣ ਵਾਸਤੇ ਤਿਆਰ ਸਨ ਅਤੇ ਅਜਿਹੇ ਸਨ ਸਿੱਖਾਂ ਦੇ ਹੌਸਲੇ, ਸਿੱਖਾਂ ਦੀ ਰੂਹਾਨੀ ਤਾਕਤ ਤੇ ਸਿੱਖਾਂ ਦਾ ਮਜ਼ਬੂਤ ਇਰਾਦਾ। ਸਿੱਖਾਂ ਨੇ ਇਹ ਚੜ੍ਹਦੀ ਕਲਾ ਗੁਰੂ ਨਾਨਕ ਸਾਹਿਬ ਤੋਂ ਹਾਸਿਲ ਕੀਤੀ ਸੀ, ਗੁਰਬਾਣੀ ਤੋਂ ਸਿੱਖੀ ਸੀ, ਸ਼ਹੀਦ ਗੁਰੂ ਸਾਹਿਬਾਨ ਤੋਂ ਅਤੇ ਸ਼ਹੀਦਾਂ, ਮੁਰੀਦਾਂ, ਜੁਝਾਰੂਆਂ ਤੋਂ ਵਿਰਸੇ ਵਿਚ ਲਈ ਸੀ।

## ਸਿੱਖਾਂ ਵੱਲੋਂ ਸਾਹਰਿੰਦ 'ਤੇ ਹਮਲਾ

ਖਿਦਰਾਣੇ ਦੀ ਢਾਬ ਦੇ ਗੁਰਮਤੇ 'ਤੇ ਅਮਲ ਵਜੋਂ ਸਿੱਖਾਂ ਨੇ ਮਈ 1762 ਵਿਚ ਸਾਹਰਿੰਦ 'ਤੇ ਹਮਲਾ ਕੀਤਾ। ਅਜਿਹੀ ਸੀ ਇਸ ਕੌਮ ਦੀ ਦਲੇਰੀ ਤੇ ਰੂਹਾਨੀ ਤਾਕਤ ਕਿ ਅੱਧੀ ਤੋਂ ਵੱਧ ਕੌਮ ਸ਼ਹੀਦ ਹੋਣ ਦੇ ਸਿਰਫ਼ ਤਿੰਨ ਮਹੀਨੇ ਦੇ ਅੰਦਰ ਹੀ ਉਨ੍ਹਾਂ ਨੇ ਇਸ ਵੱਡੀ ਤਾਕਤ 'ਤੇ ਹਮਲਾ ਕੀਤਾ। (ਬਰਾਊਨ, ਜਿਲਦ ਦੂਜੀ, ਸਫ਼ਾ 25-26, ਫ਼ਾਰਸਟਰ, ਜਿਲਦ ਪਹਿਲੀ, ਸਫ਼ਾ 100-101)। ਸਿੱਖਾਂ ਦੇ ਇਸ ਅਚਾਣਕ ਹਮਲੇ ਨੇ ਸਰਹਿੰਦ ਦੇ ਸੂਬੇਦਾਰ ਜ਼ੈਨ ਖ਼ਾਨ ਦੇ ਗੋਡੇ ਲੁਆ ਦਿੱਤੇ ਅਤੇ ਉਸ ਨੇ ਸਿੱਖਾਂ ਨੂੰ 50 ਹਜ਼ਾਰ ਰੁਪੈ ਨਜ਼ਰਾਨਾ ਦੇਣਾ ਮੰਨ ਲਿਆ। ਜਦੋਂ ਸਿੱਖ ਇਹ ਰਕਮ ਲੈ ਕੇ ਮੁੜ ਰਹੇ ਸਨ ਤੇ ਸਾਹਰਿੰਦ ਤੋਂ ਸਿਰਫ਼ 25 ਕਿਲੋਮੀਟਰ ਦੂਰ ਪੁੱਜੇ ਸਨ ਤਾਂ ਇਸ ਸੂਬੇਦਾਰ ਨੇ ਆਪਣੇ ਇਕ ਹਿੰਦੂ ਜਰਨੈਲ ਲੱਛਮੀ ਨਾਰਾਇਣ ਦੀ ਸਲਾਹ 'ਤੇ ਸਿੱਖਾਂ 'ਤੇ ਹਮਲਾ ਕਰ ਕੇ ਉਹ ਰਕਮ ਲੁੱਟ ਲਈ। ਇਸ 'ਤੇ ਸਿੱਖਾਂ ਨੇ ਦੋਬਾਰਾ ਹਮਲਾ ਕਰ ਦਿੱਤਾ ਅਤੇ ਜ਼ੈਨ ਖ਼ਾਨ ਤੇ ਲੱਛਮੀ ਨਾਰਾਇਣ ਦਾ ਬਹੁਤ ਸਾਰਾ ਸਾਮਾਨ ਲੁੱਟ ਲਿਆ ਤੇ ਉਨ੍ਹਾਂ ਦਾ ਸਾਹਰਿੰਦ ਤੋਂ 20-25 ਕਿਲੋਮੀਟਰ ਦੂਰ ਪਿੰਡ ਹਰਨੌਲਗੜ੍ਹ ਤਕ ਪਿੱਛਾ ਕੀਤਾ। ਇੱਥੇ ਫਿਰ ਇਕ ਜ਼ਬਰਦਸਤ ਲੜਾਈ ਹੋਈ ਜਿਸ ਵਿਚ ਜ਼ੈਨ ਖ਼ਾਨ ਨੂੰ ਦੋਬਾਰਾ ਹਾਰ ਹਾਸਿਲ ਹੋਈ ਤੇ ਉਹ ਮੈਦਾਨ ਛੱਡ ਕੇ ਭੱਜ ਗਿਆ। (ਰਾਜਵਾੜੇ, ਜਿਲਦ ਛੇਵੀਂ, ਸਫ਼ਾ 384, ਜਾਦੂ ਨਾਥ ਸਰਕਾਰ, *ਫ਼ਾਲ ਆਫ਼ ਦ ਮੁਗ਼ਲ ਐਮਪਾਇਰ*, ਸਫ਼ਾ 491)।

ਸਿੱਖਾਂ ਨੇ ਇਹ ਕਾਮਯਾਬੀ ਉਦੋਂ ਹਾਸਿਲ ਕੀਤੀ ਸੀ, ਜਦੋਂ ਅਹਿਮਦ ਸ਼ਾਹ ਅਜੇ ਲਾਹੌਰ ਵਿਚ ਹੀ ਸੀ। ਜਦ ਇਸ ਦੀ ਖ਼ਬਰ ਅਹਿਮਦ ਸ਼ਾਹ ਨੂੰ ਮਿਲੀ ਤਾਂ ਉਹ ਬੜਾ ਡਰਿਆ। ਉਸ ਨੂੰ ਮਹਿਸੂਸ ਹੋਇਆ ਕਿ ਉਸ ਨੇ ਸਾਹਰਿੰਦ-ਬਰਨਾਲਾ-ਮਲੇਰਕੋਟਲਾ 'ਚੋਂ ਨਿਕਲ ਕੇ ਸਹੀ ਕੀਤਾ ਸੀ।

ਇਸ ਜਿੱਤ ਮਗਰੋਂ ਸਿੱਖਾਂ ਦੇ ਹੌਸਲੇ ਹੋਰ ਵੀ ਬੁਲੰਦ ਹੋ ਗਏ। ਸਿੱਖਾਂ ਨੇ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ 'ਤੇ ਫੇਰ ਇਕੱਠੇ ਹੋਣਾ ਸ਼ੁਰੂ ਕਰ ਦਿੱਤਾ। ਉਧਰ ਅਫ਼ਗਾਨ ਸਾਰੇ ਪਾਸੇ ਲੁੱਟ-ਮਾਰ ਅਤੇ ਤਬਾਹੀ ਕਰ ਰਹੇ ਸਨ ਪਰ ਇਧਰ ਸਿੱਖ ਵੀ ਜਥੇਬੰਦ ਹੋ ਰਹੇ ਸਨ। ਅਫ਼ਗਾਨਾਂ ਦੀ ਲੁੱਟ-ਮਾਰ ਨਾਲ ਫ਼ਸਲਾਂ ਦੀ ਵੀ ਬਹੁਤ ਤਬਾਹੀ ਹੋਈ। ਇਸ ਨਾਲ ਚਾਰੇ ਪਾਸੇ ਅੰਨ ਦਾ ਕਾਲ ਪੈ ਗਿਆ ਅਤੇ ਭੁੱਖ-ਮਰੀ ਸ਼ੁਰੂ ਹੋ ਗਈ। ਇਸ ਹਾਲਾਤ ਨੇ ਲੋਕਾਂ ਦੇ ਦਿਲ ਵਿਚ ਅਫ਼ਗਾਨਾਂ ਅਤੇ ਮੁਗ਼ਲਾਂ ਵਾਸਤੇ ਨਫ਼ਰਤ ਭਰ ਦਿੱਤੀ। ਲੋਕ ਸਿੱਖਾਂ ਵਲੋਂ ਦਿੱਤੀ ਗਈ 'ਰਾਖੀ' ਦੇ ਦਿਨਾਂ ਨੂੰ ਫੇਰ ਯਾਦ ਕਰਨ ਲੱਗ ਪਏ।

## ਅਹਿਮਦ ਸ਼ਾਹ ਨਾਲ ਦੋ-ਦੋ ਹੱਥ

ਸਿੱਖ ਇਸ ਵਕਤ ਜਥੇਬੰਦ ਹੋ ਰਹੇ ਸਨ। ਉਹ ਵਧੇਰੇ ਮਜ਼ਬੂਤ ਤੇ ਤਿਆਰ-ਬਰ-ਤਿਆਰ ਹੋ ਰਹੇ ਸਨ। ਉਨ੍ਹਾਂ ਨੂੰ 5 ਫ਼ਰਵਰੀ ਦਾ ਘੱਲੂਘਾਰਾ ਕਲ੍ਹ ਵਾਂਗ ਚੇਤੇ ਸੀ। 5 ਫ਼ਰਵਰੀ 1762 ਦੇ ਇਸ ਘੱਲੂਘਾਰੇ ਨੂੰ ਅਤੇ ਅਪਰੈਲ 1762 ਵਿਚ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਨੂੰ ਢਾਹੁਣ ਨੂੰ ਉਹ ਕਦੇ ਵੀ ਨਹੀਂ ਭੁੱਲ ਸਕਦੇ ਸਨ। ਇਸ ਸਾਰੇ ਮਾਹੌਲ ਨੇ ਉਨ੍ਹਾਂ ਵਿਚ ਅਹਿਮਦ ਸ਼ਾਹ ਨਾਲ ਦੋ-ਹੱਥ ਕਰਨ ਦੇ ਜਜ਼ਬਾਤ ਭਰ ਦਿੱਤੇ। ਉਹ ਅਹਿਮਦ ਸ਼ਾਹ ਨਾਲ ਟੱਕਰ ਹੋਣ ਦੀ ਉਡੀਕ ਕਰਨ ਲੱਗ ਪਏ।

ਉਧਰ ਅਹਿਮਦ ਸ਼ਾਹ ਗਰਮੀ ਤੋਂ ਬਚਣ ਵਾਸਤੇ ਲਾਹੌਰ ਤੋਂ ਕਲਾਨੌਰ ਆ ਗਿਆ। ਉਸ ਨੇ ਚੁਮਾਸਾ (ਜੂਨ ਤੋਂ ਸਤੰਬਰ) ਕਲਾਨੌਰ ਵਿਚ ਹੀ ਬਿਤਾਇਆ। ਅਹਿਮਦ ਸ਼ਾਹ ਤਾਂ ਗਰਮੀ ਤੇ ਬਰਸਾਤਾਂ ਤੋਂ ਡਰਦਾ ਰਿਹਾ ਪਰ ਸਿੱਖ ਆਪਣਾ ਐਕਸ਼ਨ ਕਰਦੇ ਰਹੇ। ਜੱਸਾ ਸਿੰਘ ਆਹਲੂਵਾਲੀਆ ਤੇ ਤਾਰਾ ਸਿੰਘ ਗ਼ੈਬਾ ਨੇ ਤਕਰੀਬਨ ਸਾਰਾ ਦੁਆਬਾ ਕਬਜ਼ੇ ਵਿਚ ਕਰ ਲਿਆ। ਇੰਞ ਹੀ ਚੜ੍ਹਤ ਸਿੰਘ ਨੇ ਲਾਹੌਰ ਤੇ ਗੁਜਰਾਂਵਾਲਾ ਵਿਚਕਾਰਲਾ ਇਲਾਕਾ ਤੇ ਭੰਗੀਆਂ ਨੇ ਗੁਜਰਾਂਵਾਲਾ ਤੇ ਗੁਜਰਾਤ ਦੇ ਵਿਚਕਾਰਲਾ ਇਲਾਕਾ ਮੱਲ ਲਿਆ। ਜਮਨਾ ਦੇ ਆਰ-ਪਾਰ ਵੀ ਸਿੱਖਾਂ ਨੇ ਪਾਨੀਪਤ ਤੇ ਕਰਨਾਲ ਵਿਚ ਵੀ ਮਾਮਲਾ ਇਕੱਠਾ ਕੀਤਾ।

16-17 ਅਕਤੂਬਰ 1762 ਦੇ ਦਿਨ ਹਿੰਦੂ ਦੀਵਾਲੀ ਦਾ ਤਿਓਹਾਰ ਮਨਾ ਰਹੇ ਸਨ। ਇਸ ਦਿਨ ਸਰਬੱਤ ਖ਼ਾਲਸਾ ਦਾ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਮੌਕੇ 'ਤੇ ਦਰਬਾਰ ਸਾਹਿਬ ਵਿਚ 30-40 ਹਜ਼ਾਰ ਦੇ ਕਰੀਬ ਸਿੱਖ ਇਕੱਠੇ ਹੋਏ ਸਨ। ਇਸ ਦਿਨ ਸਰਬੱਤ ਖ਼ਾਲਸਾ ਨੇ ਗੁਰਮਤਾ ਕੀਤਾ ਕਿ ਹੁਣ ਅਹਿਮਦ ਸ਼ਾਹ ਨਾਲ ਆਹਮੋ-ਸਾਹਮਣੇ ਤੇ ਫ਼ੈਸਲਾਕੁੰਨ ਲੜਾਈ ਕਰਨ ਦਾ ਮੌਕਾ ਆ ਗਿਆ ਹੈ। ਉਧਰ ਅਹਿਮਦ ਸ਼ਾਹ ਦੁਰਾਨੀ ਨੇ ਵੀ ਸਿੱਖਾਂ 'ਤੇ ਇਕ ਹੋਰ ਹਮਲਾ ਕਰਨ ਦੀ ਪਲਾਨਿੰਗ ਕੀਤੀ ਹੋਈ ਸੀ। ਜਦੋਂ ਉਸ ਨੂੰ ਪਤਾ ਲਗਾ ਕਿ ਸਿੱਖ ਅੰਮ੍ਰਿਤਸਰ ਵਿਚ ਇਕੱਠੇ ਹੋਏ ਹਨ ਤਾਂ ਉਹ ਵੀ ਫ਼ੌਜ ਲੈ ਕੇ ਇਧਰ ਵਲ ਆ ਗਿਆ ਅਤੇ ਅੰਮ੍ਰਿਤਸਰ ਤੋਂ 6 ਮੀਲ ਦੂਰ ਪੜਾਅ ਕੀਤਾ। ਉਸ ਨੇ ਆਪਣੇ ਏਲਚੀ ਸਿੱਖਾਂ ਵਲ ਭੇਜੇ ਅਤੇ ਈਨ ਮੰਨਣ ਵਾਸਤੇ ਕਿਹਾ। ਸਿੱਖਾਂ ਨੇ ਅਹਿਮਦ ਸ਼ਾਹ ਦੇ ਏਲਚੀਆਂ ਨੂੰ ਜਵਾਬ ਦਿੱਤਾ ਕਿ *"ਸਿੱਖ ਕਦੇ ਕਿਸੇ ਦੀ ਈਨ ਨਹੀਂ ਮੰਨਦੇ ਤੇ ਜੇ ਅਹਿਮਦ ਸ਼ਾਹ ਸਿੱਖਾਂ ਦੇ ਹੱਥ ਵੇਖਣੇ ਚਾਹੁੰਦਾ ਹੈ ਤਾਂ*

*ਮੁਕਾਬਲੇ ਵਿਚ ਆ ਜਾਵੇ। ਅਸੀਂ ਤਾਂ ਉਸ ਨੂੰ ਸਦਾ ਵਾਸਤੇ ਸਿਖ-ਮੁਲਕ ਵਿੱਚੋਂ ਕੱਢਣਾ ਹੈ।"* ਸਿੱਖਾਂ ਦਾ ਕਰਾਰਾ ਜਵਾਬ ਸੁਣ ਕੇ ਅਹਿਮਦ ਸ਼ਾਹ ਦੇ ਏਲਚੀ ਵਾਪਿਸ ਮੁੜ ਗਏ। {ਜੇਮਜ਼ ਬਰਾਊਨ, *ਹਿਸਟਰੀ ਆਫ਼ ਰਾਈਜ਼ ਐਂਡ ਪਰਾਗਰੈਸ ਆਫ਼ ਦ ਸਿੱਖਜ਼*, (1788), ਸਫ਼ਾ 25}।

ਜਦ ਸਿੱਖਾਂ ਦਾ ਜਵਾਬ ਅਹਿਮਦ ਸ਼ਾਹ ਨੂੰ ਪੁੱਜਾ ਤਾਂ ਉਸ ਨੇ ਆਪਣੀ ਫ਼ੌਜ ਨੂੰ ਸਿੱਖਾਂ 'ਤੇ ਹਮਲਾ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਅੰਮ੍ਰਿਤਸਰ ਸ਼ਹਿਰ ਦੇ ਬਾਹਰ ਅਹਿਮਦ ਸ਼ਾਹ ਅਤੇ ਖਾਲਸਾ ਫ਼ੌਜ ਵਿਚਕਾਰ ਲਹੂ-ਡੋਲ੍ਹਵੀਂ ਜੰਗ ਹੋਈ। ਅਹਿਮਦ ਸ਼ਾਹ ਦੀ ਅੱਧੀ ਫ਼ੌਜ ਨੂਰ-ਉਦ-ਦੀਨ ਥਮਜ਼ਈ ਦੀ ਅਗਵਾਈ ਵਿਚ ਕਸ਼ਮੀਰ 'ਤੇ ਹਮਲਾ ਕਰਨ ਗਈ ਹੋਈ ਸੀ ਪਰ ਫਿਰ ਵੀ ਉਸ ਕੋਲ ਅਜੇ ਵੀ 50 ਹਜ਼ਾਰ ਦੇ ਕਰੀਬ ਫ਼ੌਜ ਸੀ ਤੇ ਖਾਲਸਾ ਫ਼ੌਜਾਂ ਦੀ ਗਿਣਤੀ ਵੀ ਕੋਈ 30-40 ਹਜ਼ਾਰ ਦੇ ਕਰੀਬ ਸੀ। ਇਸ ਲੜਾਈ ਵਿਚ ਸਿੱਖਾਂ ਨੇ ਅਫ਼ਗਾਨਾਂ ਦੇ ਖ਼ੂਬ ਆਹੂ ਲਾਹੇ। ਹਜ਼ਾਰਾਂ ਅਫ਼ਗਾਨ ਫ਼ੌਜੀ ਮਾਰੇ ਗਏ ਅਤੇ ਸੈਂਕੜੇ ਗ੍ਰਿਫ਼ਤਾਰ ਕਰ ਲਏ ਗਏ। **ਉਸ ਵੇਲੇ ਦੀ ਦੁਨੀਆਂ ਦੀ ਸਭ ਤੋਂ ਵੱਡੀ ਦਹਿਸ਼ਤ, ਜਿਸ ਨੇ ਅਜੇ ਪੌਣੇ ਦੋ ਸਾਲ ਪਹਿਲੋਂ ਮਰਹੱਟਿਆਂ ਦੀ ਇਕ ਵੱਡੀ ਫ਼ੌਜ ਨੂੰ ਬੁਰੀ ਤਰ੍ਹਾਂ ਹਰਾਇਆ ਤੇ ਤਬਾਹ ਕੀਤਾ ਸੀ, ਉਨ੍ਹਾਂ ਸਿੱਖਾਂ ਹੱਥੋਂ ਬੁਰੀ ਮਾਰ ਖਾ ਗਿਆ, ਜਿਨ੍ਹਾਂ ਦੀ ਅੱਧੀ ਦੇ ਕਰੀਬ ਅਬਾਦੀ ਨੂੰ ਉਸ ਨੇ ਸਿਰਫ਼ ਅੱਠ ਮਹੀਨੇ ਪਹਿਲਾਂ ਕੁਪ-ਰਹੀੜ ਦੇ ਇਲਾਕੇ ਵਿਚ ਖ਼ਤਮ ਕਰ ਦਿੱਤਾ ਸੀ।**

***ਹਾਰਨ ਮਗਰੋਂ, ਬੇਇਜ਼ਤ, ਕਮਜ਼ੋਰ ਅਤੇ ਉਦਾਸ ਹੋਇਆ, ਅਹਿਮਦ ਸ਼ਾਹ ਰਾਤ ਦੇ ਹਨੇਰੇ ਵਿਚ ਅੰਮ੍ਰਿਤਸਰ ਤੋਂ ਵਾਪਿਸ ਲਾਹੌਰ ਚਲਾ ਗਿਆ। ਇਸ ਮਗਰੋਂ ਅਹਿਮਦ ਸ਼ਾਹ ਦੋ ਮਹੀਨੇ ਉੱਥੇ ਰਿਹਾ ਪਰ ਉਸ ਨੇ ਅੰਮ੍ਰਿਤਸਰ ਵੱਲ ਫਿਰ ਮੂੰਹ ਨਾ ਕੀਤਾ*** ਉਹ 12 ਦਿਸੰਬਰ 1762 ਨੂੰ ਵਾਪਿਸ ਆਪਣੇ ਵਤਨ ਮੁੜ ਗਿਆ। **ਉਸ ਨੇ ਵਾਪਿਸ ਜਾਣ ਤੋਂ ਪਹਿਲਾਂ ਇਕ ਵਾਰ ਫੇਰ ਸਿੱਖਾਂ ਨਾਲ ਸਮਝੌਤਾ ਕਰਨ ਦੀ ਕੋਸ਼ਿਸ਼ ਕੀਤੀ, ਪਰ ਸਿੱਖਾਂ ਨੇ ਇਕ ਜ਼ਾਲਮ ਨਾਲ ਕਿਸੇ ਵੀ ਤਰ੍ਹਾਂ ਦਾ ਮੇਲ ਰੱਖਣ ਤੋਂ ਨਾਂਹ ਕਰ ਦਿੱਤੀ।** ਵਾਪਿਸ ਜਾਂਦੇ ਅਹਿਮਦ ਸ਼ਾਹ ਦਾ ਖਾਲਸਾ ਫ਼ੌਜਾਂ ਨੇ ਝਨਾਂ ਦਰਿਆ ਤਕ ਪਿੱਛਾ ਕੀਤਾ ਅਤੇ ਉਸ ਦਾ ਬਹੁਤ ਨੁਕਸਾਨ ਕੀਤਾ। *ਕਈ ਵਾਰ ਤਾਂ ਖਾਲਸਾ ਫ਼ੌਜਾਂ ਅਹਿਮਦ ਸ਼ਾਹ ਦੇ ਆਪਣੇ ਖੇਮੇ ਦੇ ਬਹੁਤ ਨੇੜੇ ਤਕ ਵੀ ਹਮਲਾ ਕਰਦੀਆਂ ਸਨ ਤੇ ਉਹ ਡਰ ਨਾਲ ਕੰਬ ਜਾਂਦਾ ਸੀ। ਹੁਣ ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਉਹ ਸਿੱਖਾਂ ਦਾ ਸਿਧਾ ਮੁਕਾਬਲਾ ਵੀ ਨਹੀਂ ਕਰ ਸਕੇਗਾ*

ਜਦੋਂ ਅਹਿਮਦ ਸ਼ਾਹ ਵਾਪਿਸ ਮੁੜ ਗਿਆ ਤਾਂ ਜਾਣ ਤੋਂ ਪਹਿਲਾਂ ਉਹ ਸਾਹਰਿੰਦ ਵਿਚ ਜ਼ੈਨ ਖ਼ਾਨ, ਜਲੰਧਰ-ਦੋਆਬ ਵਿਚ ਸਾਦਾਤ ਖ਼ਾਨ, ਪਹਾੜਾਂ ਵਿਚ ਘੁਮੰਡ ਚੰਦ ਕਟੋਚੀਆ, ਬਾਰੀ-ਦੋਆਬ ਵਿਚ ਮੁਰਾਦ ਖ਼ਾਨ, ਰਚਨਾ-ਦੋਆਬ ਵਿਚ ਜਹਾਨ ਖ਼ਾਨ, ਕਸ਼ਮੀਰ ਵਿਚ ਨੂਰ-ਉਦ-ਦੀਨ ਥਮਜ਼ਈ ਤੇ ਲਾਹੌਰ ਵਿਚ ਇਕ ਹਿੰਦੂ ਕਾਬਲੀ ਮਲ ਨੂੰ ਸੂਬੇਦਾਰ ਬਣਾ ਗਿਆ। ਪਰ ਇਨ੍ਹਾਂ ਸਾਰਿਆਂ ਦੀ ਹਕੂਮਤ ਸਿਰਫ਼ ਕਿਲ੍ਹਿਆਂ ਦੇ ਅੰਦਰ ਹੀ ਸੀ। ਪੰਜਾਬ ਵਿਚ ਉਹ ਖੁਲ੍ਹੇ-ਆਮ ਘੁੰਮ ਫਿਰ ਵੀ ਨਹੀਂ ਸਕਦੇ ਸਨ। ਪੰਜਾਬ ਦੇ ਅਸਲ ਹਾਕਮ ਸਿਰਫ਼ ਤੇ ਸਿਰਫ਼ ਸਿੱਖ ਹੀ ਸਨ।

ਸਿੱਖਾਂ ਅਤੇ ਅਫ਼ਗ਼ਾਨਾਂ ਦੀ ਬਹਾਦਰੀ ਅਤੇ ਜੰਗਜੂ ਤਾਕਤ ਦਾ ਮੁਕਾਬਲਾ *ਇਮਾਦ-ਉਸ-ਸੱਦਾਤ* ਦੇ ਲੇਖਕ ਇਨ੍ਹਾਂ ਫ਼ਿਕਰਿਆਂ 'ਚੋਂ ਲੱਭਿਆ ਜਾ ਸਕਦਾ ਹੈ: **"ਦੁੱਰਾਨੀ ਸਭ ਤੋਂ ਵਧੀਆ ਸਿਪਾਹੀ ਸਨ ਤੇ ਦੂਜੇ ਨੰਬਰ 'ਤੇ ਸਿੱਖ ਸਨ। ਉਹ ਬੰਦੇ ਨੂੰ 900 ਕਦਮਾਂ ਤੋਂ ਮਾਰ ਸਕਦੇ ਸਨ ਤੇ ਘੋੜੇ ਦੀ ਪਿੱਠ 'ਤੇ 200 ਕੋਹ (600 ਕਿਲੋਮੀਟਰ) ਸਫ਼ਰ ਕਰ ਸਕਦੇ ਸਨ।"** ਐਚ. ਜੀ ਰਾਓਲੀਸਨ ਲਿਖਦਾ ਹੈ ਕਿ **"ਇਕ ਸਿੱਖ ਨੂੰ ਦੋ ਵਾਰ ਮਾਰਨਾ ਪੈਂਦਾ ਸੀ" ਅਤੇ "ਸਿੱਖ ਮਰਹੱਟਾ ਫ਼ੌਜੀ ਨਾਲੋਂ ਗੁਰੀਲਾ ਜੰਗ ਵਿਚ ਵਧੇਰੇ ਕਾਬਿਲ ਸਨ।"** (ਐਚ. ਜੀ. ਰਾਓਲੀਸਨ, *ਅਕਾਊਂਟ ਆਫ਼ ਦ ਲਾਸਟ ਬੈਟਲ ਆਫ਼ ਪਾਨੀਪਤ*, ਇੰਟਰੋਡਕਸ਼ਨ ਦੇ ਸਫ਼ੇ)।

## ਕਸੂਰ ਦੇ ਇਕ ਬ੍ਰਾਹਮਣ ਦੀ ਬੀਵੀ ਛੁਡਾਉਣਾ

ਹੁਣ ਸਿੱਖ ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਖੁੱਲ੍ਹੇ-ਆਮ ਆਉਣ ਲੱਗ ਪਏ ਸਨ। ਅਕਾਲ ਤਖ਼ਤ ਸਾਹਿਬ 'ਤੇ ਇਕੱਠ ਹੁਣ ਬਾਕਾਇਦਾ ਹੋਣ ਲੱਗ ਪਏ ਸਨ। 10 ਅਪਰੈਲ 1763 ਦੇ ਦਿਨ ਜਦੋਂ ਖਾਲਸਾ ਫ਼ੌਜਾਂ ਦਾ ਇਕ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋ ਰਿਹਾ ਸੀ ਤਾਂ ਕਸੂਰ ਦਾ ਇਕ ਬ੍ਰਾਹਮਣ ਅਕਾਲ ਤਖ਼ਤ ਸਾਹਿਬ 'ਤੇ ਪੇਸ਼ ਹੋਇਆ ਅਤੇ ਅਰਜ਼ ਕੀਤੀ ਕਿ ਕਸੂਰ ਦਾ ਹਾਕਮ ਉਸਮਾਨ ਖ਼ਾਨ ਉਸ ਦੀ ਬੀਵੀ ਨੂੰ ਚੁੱਕ ਲੈ ਕੇ ਗਿਆ ਹੈ। ਹਰੀ ਸਿੰਘ ਭੰਗੀ ਨੇ ਇਕ ਦਮ ਉਸ ਬ੍ਰਾਹਮਣ ਦੀ ਮਦਦ ਕਰਨ ਵਾਸਤੇ 'ਹਾਂ' ਕਰ ਦਿੱਤੀ। ਪਰ ਉਸ ਨੂੰ ਕੁਝ ਸਿੱਖ ਜਰਨੈਲਾਂ ਨੇ ਸਮਝਾਇਆ ਕਿ ਕਸੂਰ ਕੋਈ ਮਾਮੂਲੀ ਰਿਆਸਤ ਨਹੀਂ ਬਲਕਿ ਇਸ ਨੂੰ ਤਾਂ ਵੱਡੇ-ਵੱਡੇ ਮੁਗ਼ਲ ਤੇ ਅਫ਼ਗ਼ਾਨ ਹਾਕਮ ਵੀ ਨਹੀਂ ਸਨ ਝੁਕਾ ਸਕੇ। ਪਰ, ਹਰੀ ਸਿੰਘ ਨੇ ਕਿਹਾ ਕਿ ਮੈਂ ਬਚਨ ਕਰ ਦਿੱਤਾ ਹੈ ਤੇ ਮੈਂ ਤਾਂ ਕਸੂਰ ਜਾਵਾਂਗਾ ਹੀ। ਇਸ 'ਤੇ ਹਾਜ਼ਰ ਸਰਬੱਤ ਖਾਲਸਾ ਨੇ ਉਸ ਵੇਲੇ ਗੁਰਮਤਾ ਸੋਧਿਆ ਤੇ ਗੁਰੂ ਗ੍ਰੰਥ ਸਾਹਿਬ 'ਚੋਂ ਵਾਕ ਲਿਆ। ਇਸ ਮਗਰੋਂ ਅਰਦਾਸਿ ਕਰ ਕੇ ਸਿੱਖ ਫ਼ੌਜਾਂ ਨੇ ਉਸ ਬ੍ਰਾਹਮਣ ਦੀ ਬੀਵੀ ਨੂੰ ਵਾਪਿਸ ਦਿਵਾਉਣ ਵਾਸਤੇ ਕਸੂਰ 'ਤੇ ਚੜ੍ਹਾਈ ਕਰ ਦਿੱਤੀ।

ਕਸੂਰ 'ਤੇ ਹਮਲੇ ਦਾ ਫ਼ੈਸਲਾ ਕਾਹਲੀ ਵਿਚ ਲਿਆ ਗਿਆ ਸੀ ਕਿਉਂਕਿ ਕਸੂਰ ਕੋਈ ਨਿੱਕੀ-ਮੋਟੀ ਰਿਆਸਤ ਨਹੀਂ ਸੀ। ਇਹ ਬੜੇ ਜ਼ਬਰਦਸਤ ਪਠਾਣਾਂ ਦਾ ਇਲਾਕਾ ਸੀ ਜਿਸ ਵਿਚ 12 ਵੱਡੇ ਕਿਲ੍ਹੇ ਸਨ (ਕੋਟ ਖਵਾਜਾ ਹੁਸੈਨ ਖ਼ਾਨ, ਕੋਟ ਖਵਾਜਾ ਗ਼ੁਲਾਮ ਮੁਹੱਈ-ਉਦ-ਦੀਨ, **ਕੋਟ ਉਸਮਾਨ ਖ਼ਾਨ**, ਕੋਟ ਬਦਰ-ਉਦ-ਦੀਨ ਖ਼ਾਨ, ਕੋਟ ਮੁਰਾਦ ਖ਼ਾਨ, ਕੋਟ ਰੁਕਨ-ਉਦ-ਦੀਨ ਖ਼ਾਨ, ਕੋਟ ਹਲੀਮ ਖ਼ਾਨ, ਕੋਟ ਆਜ਼ਮ ਖ਼ਾਨ, ਕੋਟ ਬਹਾ-ਉਦ-ਦੀਨ ਖ਼ਾਨ, ਪੀਰ ਦਾ ਕੋਟ, ਕੋਟ ਗੜ੍ਹੀ ਤੇ ਕੱਚਾ ਕੋਟ)। ਇਨ੍ਹਾਂ ਸਾਰੇ ਕਿਲ੍ਹਿਆਂ ਵਿਚ ਫ਼ੌਜ ਵੀ ਬੜੀ ਸੀ ਤੇ ਉਨ੍ਹਾਂ ਕੋਲ ਅਸਲਾ ਵੀ ਬਹੁਤ ਸੀ।

ਸ: ਚੜ੍ਹਤ ਸਿੰਘ ਸੁਕਰਚੱਕੀਆ, ਸ. ਜੱਸਾ ਸਿੰਘ ਰਾਮਗੜ੍ਹੀਆ ਤੇ ਸ: ਹਰੀ ਸਿੰਘ ਭੰਗੀ ਦੀ ਅਗਵਾਈ ਵਿਚ ਖਾਲਸਾ ਫ਼ੌਜਾਂ ਨੇ ਕਸੂਰ 'ਤੇ ਚੜ੍ਹਾਈ ਕਰ ਦਿੱਤੀ। ਐਡਵਾਂਸ ਪਾਰਟੀ ਨੇ ਵਪਾਰੀਆਂ ਦੇ ਭੇਸ ਵਿਚ ਕਸੂਰ ਦਾ ਚੱਕਰ ਲਾ ਕੇ ਖ਼ਬਰ ਲਿਆਂਦੀ ਕਿ ਕਸੂਰ ਵਿਚ ਕਿਸੇ ਨੂੰ ਸਿੱਖਾਂ ਵੱਲੋਂ ਹਮਲਾ ਕੀਤੇ ਜਾਣ ਬਾਰੇ ਖ਼ਾਬੋ-ਖ਼ਿਆਲ ਵੀ ਨਹੀਂ। ਦੂਜਾ, ਗਰਮੀਆਂ ਹੋਣ ਕਾਰਨ ਪਠਾਣ ਸਾਰਾ ਦਿਨ ਤਹਿਖ਼ਾਨਿਆਂ ਵਿਚ ਵੜੇ ਰਹਿੰਦੇ ਸਨ।

ਤੀਜਾ, ਰਮਜ਼ਾਨ (ਰੋਜ਼ਿਆਂ) ਦਾ ਮਹੀਨਾ ਹੋਣ ਕਰ ਕੇ, ਉਹ ਸਾਰਾ ਦਿਨ ਭੁੱਖੇ-ਪਿਆਸੇ ਰਹਿੰਦੇ ਸਨ ਤੇ ਦਿਨ ਦਾ ਬਹੁਤਾ ਹਿੱਸਾ ਉਹ ਆਰਾਮ ਕਰਦੇ ਸਨ। ਸਿੱਖ ਜਰਨੈਲਾਂ ਨੇ ਫ਼ੈਸਲਾ ਕੀਤਾ ਕਿ ਕਸੂਰ 'ਤੇ ਹਮਲਾ ਸਿਖਰ ਦੁਪਹਿਰ ਵੇਲੇ ਹੀ ਕੀਤਾ ਜਾਵੇ। ਇਸ ਵੇਲੇ ਸਿੱਖ ਫ਼ੌਜਾਂ ਦੀ ਗਿਣਤੀ 24 ਹਜ਼ਾਰ ਹੋ ਚੁਕੀ ਸੀ। ਕਸੂਰ ਪੁੱਜ ਕੇ ਸਿੱਖ ਫ਼ੌਜਾਂ ਨੇ ਸ਼ਹਿਰ ਦੇ ਹਰ ਦਰਵਾਜ਼ੇ 'ਤੇ ਆਪਣੇ ਫ਼ੌਜੀ ਤਾਈਨਾਤ ਕਰ ਦਿੱਤੇ ਤੇ ਕਿਲ੍ਹਿਆਂ 'ਤੇ ਧਾਵਾ ਬੋਲ ਦਿੱਤਾ। ਸਭ ਤੋਂ ਪਹਿਲਾਂ ਉਸਮਾਨ ਖ਼ਾਨ ਦੇ ਕਿਲ੍ਹੇ 'ਤੇ ਕਬਜ਼ਾ ਕੀਤਾ ਗਿਆ। ਉਸਮਾਨ ਖ਼ਾਨ ਮਾਰਿਆ ਗਿਆ ਤੇ ਬ੍ਰਾਹਮਣ ਨੂੰ ਉਸ ਦੀ ਬੀਵੀ ਮਿਲ ਗਈ। ਇਸ ਮਗਰੋਂ ਪਠਾਣਾਂ ਦਾ ਚੀਫ਼ ਗ਼ੁਲਾਮ ਮੁਹੱਈ-ਉਦ-ਦੀਨ ਵੀ ਮਾਰਿਆ ਗਿਆ। ਉਸ ਦੇ ਭਤੀਜੇ ਹਮੀਦ ਖ਼ਾਨ ਨੇ ਹਥਿਆਰ ਸੁੱਟ ਦਿੱਤੇ ਤੇ ਝੰਡਾ ਸਿੰਘ ਭੰਗੀ ਤੋਂ ਜਾਨ-ਬਖ਼ਸ਼ੀ ਦੀ ਅਰਜ਼ ਕੀਤੀ। ਉਸ ਨੂੰ ਚਾਰ ਲੱਖ ਰੁਪੈ ਨਜ਼ਰਾਨਾ ਲੈ ਕੇ ਮੁਆਫ਼ ਕੀਤਾ ਗਿਆ। ਕਸੂਰੀਆਂ ਨੂੰ ਸੋਧਣ ਮਗਰੋਂ ਸਿੱਖ ਫ਼ੌਜਾਂ ਨੇ ਸ਼ਹਿਰ ਦੇ ਅਮੀਰਾਂ ਨੂੰ ਖ਼ੂਬ ਲੁੱਟਿਆ। ਇਸ ਲੁੱਟ ਵਿਚ ਰਾਮਗੜ੍ਹੀਆ ਮਿਸਲ ਨੂੰ ਬਹੁਤ ਕੁਝ ਲੱਭਾ। ਕਿਹਾ ਜਾਂਦਾ ਹੈ ਕਿ ਜੱਸਾ ਸਿੰਘ ਨੂੰ ਇਸ ਲੁੱਟ ਵਿਚੋਂ ਐਨਾ ਸੋਨਾ, ਹੀਰੇ, ਮੋਤੀ ਤੇ ਹੋਰ ਗਹਿਣੇ ਮਿਲੇ ਕਿ ਇਸ ਸਾਮਾਨ ਨੂੰ ਇਕ ਵੱਡੇ ਪਲੰਘ 'ਤੇ ਬੰਨ੍ਹ ਕੇ ਚਾਰ ਆਦਮੀ ਚੁੱਕ ਕੇ ਲੈ ਕੇ ਗਏ। ਇਕ ਸੋਮੇ ਮੁਤਾਬਿਕ, ਜੱਸਾ ਸਿੰਘ ਨੇ ਇਹ ਸਾਰਾ ਕੁਝ ਆਪਣੇ ਕਬਜ਼ੇ ਵਿਚ ਰੱਖ ਲਿਆ ਜਿਸ ਨਾਲ ਮਿਸਲਾਂ ਵਿਚ ਖ਼ੂਬ ਝਗੜਾ ਹੋਇਆ ਤੇ ਇਹ ਆਪਸੀ ਦੁਸ਼ਮਣੀ ਦਾ ਵੱਡਾ ਕਾਰਨ ਬਣਿਆ।

ਇਸ ਲੜਾਈ ਵਿਚ ਹਜ਼ਾਰਾਂ ਅਫ਼ਗ਼ਾਨ ਮਾਰੇ ਗਏ ਤੇ ਸੈਂਕੜੇ ਸਿੱਖ ਵੀ ਸ਼ਹੀਦ ਹੋਏ।

### ਅਕਾਲ ਤਖ਼ਤ ਸਾਹਿਬ ਦੀ ਮੁੜ ਉਸਾਰੀ

ਨਵੰਬਰ 1763 ਵਿਚ ਸਿੱਖਾਂ ਨੇ ਅਕਾਲ ਤਖ਼ਤ ਸਾਹਿਬ ਅਤੇ ਦਰਬਾਰ ਸਾਹਿਬ ਦੀਆਂ ਇਮਾਰਤਾਂ ਦੀ ਮੁੜ ਉਸਾਰੀ ਸ਼ੁਰੂ ਕੀਤੀ। ਸਭ ਤੋਂ ਪਹਿਲਾਂ ਅੰਮ੍ਰਿਤਸਰ ਸਰੋਵਰ ਦਾ ਮਲਬਾ ਸਾਫ਼ ਕੀਤਾ ਗਿਆ ਅਤੇ ਉਸ ਤੋਂ ਬਾਅਦ ਹੋਰ ਸੇਵਾ ਸ਼ੁਰੂ ਕੀਤੀ ਗਈ। ਇਸ ਮੌਕੇ 'ਤੇ ਸਾਰੀਆਂ ਸਿੱਖ ਮਿਸਲਾਂ ਨੇ ਜੀਅ-ਜਾਨ ਨਾਲ ਹਿੱਸਾ ਪਾਇਆ। ਗੁਰਧਾਮਾਂ ਦੀ ਉਸਾਰੀ ਵਾਸਤੇ ਇਕੱਠੀ ਹੋਈ ਸਾਰੀ ਰਕਮ ਸੁਰ ਸਿੰਘ ਪਿੰਡ ਦੇ ਸ਼ਾਹੂਕਾਰ ਭਾਈ ਦੇਸ ਰਾਜ ਦੇ ਹਵਾਲੇ ਕਰ ਦਿੱਤੀ ਗਈ। (ਭਾਈ ਦੇਸ ਰਾਜ ਸਿੱਖਾਂ ਦਾ ਇਕ ਹਮਦਰਦ ਸੀ। ਮਗਰੋਂ, ਰਣਜੀਤ ਸਿੰਘ ਦੇ ਰਾਜ ਵਿਚ, ਉਸ ਦੇ ਵਾਰਿਸ ਸਿੰਘ ਸਜ ਗਏ ਸਨ)। ਥੋੜ੍ਹੀ ਹੀ ਦੇਰ ਵਿਚ ਦਰਬਾਰ ਸਾਹਿਬ ਕੰਪਲੈਕਸ ਦਾ ਕੁਝ ਹਿੱਸਾ ਉਸਾਰ ਲਿਆ ਗਿਆ।

### ਜਲੰਧਰ-ਦੋਆਬ 'ਤੇ ਸਿੱਖਾਂ ਦਾ ਕਬਜ਼ਾ

ਜੂਨ 1763 ਵਿਚ ਸਿੱਖ ਫ਼ੌਜਾਂ ਨੇ ਜਲੰਧਰ-ਦੋਆਬ 'ਤੇ ਹਮਲਾ ਕੀਤਾ। ਅਫ਼ਗ਼ਾਨ ਫ਼ੌਜਦਾਰ ਸਾਦਾਤ ਖ਼ਾਨ ਨੇ ਆਪਣੇ-ਆਪ ਨੂੰ ਕਿਲ੍ਹੇ ਵਿਚ ਬੰਦ ਕਰ ਲਿਆ। ਸਿੱਖਾਂ ਨੇ ਜਲੰਧਰ ਦੇ ਆਲੇ-ਦੁਆਲੇ ਮੁਗ਼ਲਾਂ ਅਤੇ ਪਠਾਣਾਂ ਦੇ ਖ਼ਜ਼ਾਨੇ ਲੁੱਟ ਲਏ।

### ਸਿੱਖਾਂ ਨੇ ਜਹਾਨ ਖ਼ਾਨ ਨੂੰ ਹਰਾਇਆ

4 ਨਵੰਬਰ 1763 ਦੇ ਦਿਨ ਸਿੱਖ ਗੁਰੂ-ਦਾ-ਚੱਕ ਵਿਚ ਇਕੱਠੇ ਹੋਏ-ਹੋਏ ਸਨ।

ਉਨ੍ਹਾਂ ਨੂੰ ਪਤਾ ਲੱਗਾ ਕਿ ਅਫ਼ਗਾਨ ਜਰਨੈਲ ਜਹਾਨ ਖ਼ਾਨ ਕਾਬਲ ਵੱਲ ਜਾ ਰਿਹਾ ਹੈ। ਸਿੱਖ ਫ਼ੌਜਾਂ ਨੇ ਉਸ ਨੂੰ ਸਜ਼ਾ ਦੇਣ ਦਾ ਫ਼ੈਸਲਾ ਕੀਤਾ। ਉਹ ਅਜੇ ਝਨਾਂ ਦਰਿਆ ਪਾਰ ਕਰ ਕੇ ਵਜ਼ੀਰਾਬਾਦ ਪੁੱਜਾ ਸੀ ਕਿ ਸਿੱਖ ਉਥੇ ਆ ਪਹੁੰਚੇ। ਉਸ ਨੇ ਭੱਜ ਕੇ ਸਿਆਲਕੋਟ ਕਿਲ੍ਹੇ ਵਿਚ ਮੋਰਚਾ ਲਾ ਲਿਆ। ਸਿੱਖ ਫ਼ੌਜਾਂ ਨੇ ਕਿਲ੍ਹੇ ਨੂੰ ਘੇਰ ਲਿਆ। ਕਈ ਦਿਨ ਤਕ ਲੜਾਈ ਹੁੰਦੀ ਰਹੀ। ਇਕ ਮੌਕੇ 'ਤੇ ਜਹਾਨ ਖ਼ਾਨ ਦੇ ਘੋੜੇ ਨੂੰ ਗੋਲੀ ਲੱਗੀ ਤੇ ਉਹ ਮਰ ਕੇ ਡਿਗ ਪਿਆ ਤੇ ਨਾਲ ਹੀ ਜਹਾਨ ਖ਼ਾਨ ਵੀ। ਸਿੱਖਾਂ ਨੇ ਸਮਝਿਆ ਕਿ ਜਹਾਨ ਖ਼ਾਨ ਵੀ ਮਰ ਗਿਆ ਹੈ। ਜਦ ਸਿੱਖਾਂ ਨੇ ਜਹਾਨ ਖ਼ਾਨ ਦੇ ਮਰਨ ਦਾ ਰੌਲਾ ਪਾਇਆ ਤਾਂ ਅਫ਼ਗਾਨ ਫ਼ੌਜੀ ਮੈਦਾਨ ਛੱਡ ਕੇ ਭੱਜਣ ਲਗ ਪਏ। ਇਨ੍ਹਾਂ ਵਿਚ ਜ਼ਖ਼ਮੀ ਹੋਇਆ ਜਹਾਨ ਖ਼ਾਨ ਵੀ ਸੀ। ਅਫ਼ਗਾਨਾਂ ਦਾ ਬਹੁਤ ਸਾਰਾ ਅਸਲਾ ਵੀ ਸਿੱਖਾਂ ਦੇ ਹੱਥ ਆ ਗਿਆ। ਸਿੱਖਾਂ ਨੇ 200 ਦੇ ਕਰੀਬ ਅਫ਼ਗਾਨ ਫ਼ੌਜੀਆਂ ਨੂੰ ਕੈਦ ਕਰ ਲਿਆ। (ਹਕੀਕਤ, ਸਫ਼ਾ 33, ਦਿੱਲੀ ਕਰੋਨੀਕਲਜ਼ 11 ਦਸੰਬਰ 1763)। ਇਸ ਮੌਕੇ 'ਤੇ ਜਹਾਨ ਖ਼ਾਨ ਦਾ ਟੱਬਰ ਵੀ ਉਸ ਦੇ ਨਾਲ ਸੀ। **ਸਿੱਖਾਂ ਨੇ ਅਫ਼ਗਾਨ ਔਰਤਾਂ ਤੇ ਬੱਚਿਆਂ ਨੂੰ ਕੁਝ ਨਾ ਕਿਹਾ ਸਗੋਂ ਉਨ੍ਹਾਂ ਨੂੰ ਮਹਿਫ਼ੂਜ਼ ਜੰਮੂ ਭੇਜ ਦਿੱਤਾ।**

## ਮਲੇਰਕੋਟਲਾ 'ਤੇ ਸਿੱਖਾਂ ਦਾ ਕਬਜ਼ਾ

ਨਵੰਬਰ 1763 ਦੇ ਅਖ਼ੀਰ ਵਿਚ ਸਿੱਖ ਜਰਨੈਲ ਗੁਰੂ-ਦਾ-ਚੱਕ ਵਿਚ ਇਕੱਠੇ ਹੋਏ ਅਤੇ ਸਿੱਖਾਂ 'ਤੇ ਜ਼ੁਲਮ ਕਰਨ ਅਤੇ ਜ਼ਾਲਮ ਅਫ਼ਗਾਨਾਂ ਨਾਲ ਰਲ ਕੇ ਸਿੱਖਾਂ ਦਾ ਕਤਲੇਆਮ ਕਰਨ ਦੇ ਦੋਸ਼ੀਆਂ, ਮਲੇਰਕੋਟਲਾ ਦੇ ਅਫ਼ਗਾਨਾਂ ਨੂੰ ਸਜ਼ਾ ਦੇਣ ਦਾ ਗੁਰਮਤਾ ਕੀਤਾ। ਦਸੰਬਰ 1763 ਵਿਚ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਵਿਚ ਖ਼ਾਲਸਾ ਫ਼ੌਜਾਂ ਨੇ ਮਲੇਰਕੋਟਲਾ 'ਤੇ ਹਮਲਾ ਕੀਤਾ। ਮਲੇਰਕੋਟਲਾ ਦਾ ਨਵਾਬ ਭੀਖਨ ਖ਼ਾਨ ਆਪਣੇ ਸਾਥੀਆਂ ਨਾਲ ਮਿਲ ਕੇ ਸਿੱਖਾਂ ਦਾ ਟਾਕਰਾ ਕਰਨ ਆਇਆ ਪਰ ਛੇਤੀ ਹੀ ਮਾਰਿਆ ਗਿਆ। ਹੁਣ ਸਿੱਖਾਂ ਨੇ ਇਸ 'ਤੇ ਕਬਜ਼ਾ ਕਰ ਲਿਆ ਤੇ ਸ਼ਹਿਰ ਨੂੰ ਲੁੱਟਣ ਮਗਰੋਂ ਤਬਾਹ ਕਰ ਦਿੱਤਾ। ਪਰ ਖ਼ਾਲਸਾ ਫ਼ੌਜਾਂ ਬਹੁਤੀ ਦੇਰ ਇੱਥੇ ਨਾ ਰੁਕੀਆਂ।

## ਸਿੱਖਾਂ ਦਾ ਮੁਰਿੰਡਾ 'ਤੇ ਕਬਜ਼ਾ

ਮਲੇਰਕੋਟਲਾ ਨੂੰ ਸੋਧਣ ਮਗਰੋਂ ਸਿੱਖ ਫ਼ੌਜਾਂ ਨੇ ਮੁਰਿੰਡੇ ਵੱਲ ਮੂੰਹ ਕਰ ਲਿਆ। ਮੁਰਿੰਡਾ ਦੇ ਚੌਧਰੀ (ਜਨੀ ਖ਼ਾਨ ਤੇ ਮਨੀ ਖ਼ਾਨ), ਜਿਨ੍ਹਾਂ ਨੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਨੂੰ ਤਸੀਹੇ ਦਿੱਤੇ ਸਨ ਤੇ ਸਹੇੜੀ (ਖੇੜੀ) ਦੇ ਧੁੰਮਾ, ਦਰਬਾਰੀ ਤੇ ਗੰਗੂ, ਜਿਨ੍ਹਾਂ ਨੇ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਗੁਜਰੀ ਨੂੰ ਗ੍ਰਿਫ਼ਤਾਰ ਕਰਵਾਇਆ ਸੀ, ਸਿੱਖਾਂ ਦੇ ਮੁਜਰਿਮ ਸਨ। ਜਨਵਰੀ 1764 ਵਿਚ ਸਿੱਖ ਫ਼ੌਜਾਂ ਨੇ ਸਹੇੜੀ 'ਤੇ ਹਮਲਾ ਕਰ ਕੇ ਧੁੰਮਾ, ਦਰਬਾਰੀ ਤੇ ਗੰਗੂ ਦੇ ਵਾਰਿਸਾਂ ਨੂੰ ਸਜ਼ਾ ਦਿੱਤੀ। ਇਸ ਮਗਰੋਂ ਉਨ੍ਹਾਂ ਨੇ ਮੁਰਿੰਡਾ 'ਤੇ ਹਮਲਾ ਕੀਤਾ। ਸਿੱਖਾਂ ਨੇ ਜਨੀ ਖ਼ਾਨ ਤੇ ਮਨੀ ਖ਼ਾਨ ਦੇ ਵਾਰਸਾਂ ਨੂੰ ਸਜ਼ਾ ਦਿੱਤੀ ਤੇ ਸ਼ਹਿਰ ਦੇ ਅਮੀਰਾਂ ਤੇ ਚੌਧਰੀਆਂ ਨੂੰ ਲੁੱਟ ਲਿਆ। ਮੁਰਿੰਡਾ ਦੇ ਰੰਘੜਾਂ ਨੇ ਸਿੱਖਾਂ ਦਾ ਮੁਕਾਬਲਾ ਕਰਨ

ਦੀ ਕੋਸ਼ਿਸ਼ ਕੀਤੀ ਪਰ ਬੁਰੀ ਤਰ੍ਹਾਂ ਹਾਰ ਖਾਧੀ। ਇਸ ਲੜਾਈ ਵਿਚ ਹਜ਼ਾਰਾਂ ਰੰਘੜ ਤੇ ਪਠਾਣ ਮਾਰੇ ਗਏ। ਉਨ੍ਹਾਂ ਵਿੱਚੋਂ ਸਿਰਫ਼ ਬੁੱਢੇ, ਔਰਤਾਂ ਤੇ ਬੱਚੇ ਹੀ ਬਚੇ। ਅਖ਼ੀਰ ਮੁਰਿੰਡਾ ਵੀ ਖਾਲਸਾ ਫ਼ੌਜਾਂ ਦੇ ਕਬਜ਼ੇ ਵਿਚ ਆ ਗਿਆ।

ਮੁਰਿੰਡਾ 'ਤੇ ਕਬਜ਼ਾ ਕਰਨ ਮਗਰੋਂ ਸਿੱਖ ਫ਼ੌਜਾਂ ਨੇ ਕੁਰਾਲੀ 'ਤੇ ਵੀ ਹਮਲਾ ਕਰ ਦਿੱਤਾ। ਉਨ੍ਹੀਂ ਦਿਨੀਂ ਜ਼ੈਨ ਖ਼ਾਨ ਦਾ ਦੀਵਾਨ ਲੱਛਮੀ ਰਾਮ ਦਾ ਘਰ ਇੱਥੇ ਹੀ ਸੀ। ਸਿੱਖਾਂ ਨੇ ਇਸ ਹਮਲੇ ਵਿਚ ਦੀਵਾਨ ਦੇ ਘਰ ਦਾ ਸਾਰਾ ਖ਼ਜ਼ਾਨਾ ਲੁੱਟ ਲਿਆ।

## ਸਾਹਰਿੰਦ'ਤੇ ਕਬਜ਼ਾ

ਇਨ੍ਹੀਂ ਦਿਨੀਂ ਸਾਹਰਿੰਦ ਵਿਚ ਜ਼ੈਨ ਖ਼ਾਨ ਸੂਬੇਦਾਰ ਸੀ। ਸਿੱਖ ਉਸ ਨੂੰ ਪਹਿਲੋਂ ਵੀ ਹਰਾ ਚੁਕੇ ਸਨ। ਹੁਣ ਖਾਲਸਾ ਫ਼ੌਜਾਂ ਨੇ ਸਰਹਿੰਦ 'ਤੇ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ। 13 ਜਨਵਰੀ 1764 ਦੇ ਦਿਨ 50 ਹਜ਼ਾਰ ਦੇ ਕਰੀਬ ਸਿੱਖ ਫ਼ੌਜਾਂ ਨੇ ਸਾਹਰਿੰਦ ਨੂੰ ਘੇਰ ਲਿਆ। ਜ਼ੈਨ ਖ਼ਾਨ ਇਸ ਵੱਡੀ ਫ਼ੌਜ ਦਾ ਮੁਕਾਬਲਾ ਕਰਨ ਦੇ ਕਾਬਿਲ ਨਹੀਂ ਸੀ। ਉਂਞ ਵੀ ਲੋਕ ਤਾਂ ਕੀ ਉਸ ਦੇ ਸਿਪਾਹੀ ਵੀ ਉਸ ਦੇ ਨਾਲ ਨਹੀਂ ਸਨ। ਤਵਾਰੀਖ਼ਦਾਨ ਮਿਸਕੀਨ ਮੁਤਾਬਿਕ ਉਹ (ਜ਼ੈਨ ਖ਼ਾਨ) ਦੋਹੀਂ ਹੱਥੀ ਦੌਲਤ ਇਕੱਠੀ ਕਰ ਰਿਹਾ ਸੀ। ਉਹ ਸਿਪਾਹੀਆਂ ਨੂੰ ਤਨਖ਼ਾਹਾਂ ਵੀ ਨਹੀਂ ਸੀ ਦੇ ਰਿਹਾ। ਉਹ ਆਪ ਜਾ ਕੇ ਪਿੰਡਾਂ ਦੇ ਪਿੰਡ ਲੁੱਟਵਾ ਲੈਂਦਾ ਸੀ ਤੇ ਇਸ ਲੁੱਟ ਦੀ ਰਕਮ ਨੂੰ ਨਿਜ ਵਾਸਤੇ ਰੱਖ ਲੈਂਦਾ ਸੀ। ਇਸ ਰਕਮ 'ਚੋਂ ਐਵੇਂ ਜ਼ਰਾ ਮਾਸਾ ਉਹ ਫ਼ੌਜੀਆਂ ਨੂੰ ਤਨਖ਼ਾਹਾਂ ਵਜੋਂ ਦੇ ਦੇਂਦਾ ਸੀ ਜੋ ਕਿ ਉਨ੍ਹਾਂ ਦੀ ਤਨਖ਼ਾਹ ਦਾ ਮਸਾਂ ਚੌਥਾ ਹਿੱਸਾ ਹੁੰਦਾ ਸੀ। (ਮਿਸਕੀਨ, ਸਫ਼ਾ 250)।

ਸਾਰੀਆਂ ਸਿੱਖ ਫ਼ੌਜਾਂ ਨੇ ਇਕੱਠਿਆਂ ਸਾਹਰਿੰਦ 'ਤੇ ਹਮਲਾ ਕੀਤਾ ਅਤੇ ਤਿੰਨ ਪਾਸਿਆਂ ਤੋਂ ਸਾਹਰਿੰਦ ਨੂੰ ਘੇਰ ਲਿਆ। ਇਸ ਵੇਲੇ ਜ਼ੈਨ ਖ਼ਾਨ ਸਾਹਰਿੰਦ ਵਿਚ ਨਹੀਂ ਸੀ। ਜਦ ਜ਼ੈਨ ਖ਼ਾਨ ਨੂੰ ਪਤਾ ਲਗਾ ਤਾਂ ਉਹ ਅਗਲੇ ਦਿਨ 14 ਜਨਵਰੀ ਨੂੰ ਚੁਪ-ਚਾਪ ਚੋਰੀ-ਚੋਰੀ ਸ਼ਹਿਰ ਵਲ ਆਇਆ ਅਤੇ ਉਸ ਨੇ ਗਿਣੇ-ਚੁਣੇ ਸਾਥੀ ਲੈ ਕੇ ਮਨਹੇੜਾ ਵਾਲੇ ਪਾਸਿਓਂ ਸ਼ਹਿਰ ਵਿਚ ਦਾਖ਼ਿਲ ਹੋਣ ਦੀ ਕੋਸ਼ਿਸ਼ ਕੀਤੀ। ਦੂਜੇ ਪਾਸੇ ਉਸ ਨੇ ਬਾਕੀ ਫੌਜਾਂ ਨੂੰ ਨਗਾਰੇ ਵਜਾ ਕੇ ਸਿੱਖ ਫ਼ੌਜਾਂ ਦਾ ਧਿਆਨ ਖਿੱਚਣ ਵਾਸਤੇ ਕਹਿ ਦਿੱਤਾ ਸੀ।

ਨਗਾਰੇ ਦੀ ਆਵਾਜ਼ ਸੁਣ ਕੇ ਅੱਧੀ ਸਿੱਖ ਫ਼ੌਜ ਨੇ ਜ਼ੈਨ ਖ਼ਾਨ ਦੀ ਫ਼ੌਜ ਨਾਲ ਲੜਨ ਵਾਸਤੇ ਉਸ ਆਵਾਜ਼ ਵੱਲ ਮੂੰਹ ਕਰ ਲਿਆ। ਸ਼ਾਇਦ ਸਿੱਖ ਜਰਨੈਲਾਂ ਨੂੰ ਜ਼ੈਨ ਖ਼ਾਨ ਦੀ ਸਕੀਮ ਬਾਰੇ ਅੰਦਾਜ਼ਾ ਸੀ ਇਸ ਕਰ ਕੇ ਉਨ੍ਹਾਂ ਨੇ ਸਾਰੇ ਪਾਸੇ ਆਪਣੇ ਜਾਸੂਸ ਛੱਡੇ ਹੋਏ ਸਨ। ਜਦ ਜ਼ੈਨ ਖ਼ਾਨ ਸ਼ਹਿਰ ਦੇ ਨੇੜੇ ਪੁੱਜਾ ਤਾਂ ਇਸ ਪਾਸੇ ਵੱਲ ਵੀ ਸਿੱਖ ਫ਼ੌਜੀ ਤਿਆਰ ਬੈਠੇ ਸਨ। ਉਨ੍ਹਾਂ ਨੇ ਜ਼ੈਨ ਖ਼ਾਨ ਦੀ ਟੋਲੀ 'ਤੇ ਗੋਲੀਆਂ ਦੀ ਬੌਛਾੜ ਕਰ ਦਿੱਤੀ। ਇਸ ਦੌਰਾਨ ਇਕ ਗੋਲੀ ਜ਼ੈਨ ਖ਼ਾਨ ਨੂੰ ਵੱਜੀ ਜਿਸ ਨਾਲ ਉਹ ਜ਼ਖ਼ਮੀ ਹੋ ਕੇ ਡਿੱਗ ਪਿਆ। ਥਰਾਜ ਸਿੰਘ, ਜੋ ਨੇੜੇ ਹੀ ਸੀ, ਨੇ ਜ਼ੈਨ ਖ਼ਾਨ ਦਾ ਸਿਰ ਵੱਢ ਲਿਆ। ਇਸ ਮਗਰੋਂ ਜ਼ੈਨ ਖ਼ਾਨ ਦੀ ਫ਼ੌਜ ਨੇ ਹਥਿਆਰ ਸੁੱਟ ਦਿੱਤੇ ਅਤੇ ਸਾਹਰਿੰਦ ਦੇ ਕਿਲ੍ਹੇ 'ਤੇ ਸਿੱਖਾਂ ਦਾ ਕਬਜ਼ਾ ਹੋ ਗਿਆ।

ਸਾਹਰਿੰਦ 'ਤੇ ਕਬਜ਼ਾ ਕਰਨ ਮਗਰੋਂ ਸਿੱਖ ਜਰਨੈਲਾਂ ਨੇ ਸਾਰਾ ਇਲਾਕਾ ਆਪਸ ਵਿਚ ਵੰਡ ਲਿਆ। ਸ਼ਹਿਰ ਦਾ ਇਲਾਕਾ ਬੁੱਢਾ ਸਿੰਘ ਦੇ ਹਿੱਸੇ ਵਿਚ ਆਇਆ ਜਿਹੜਾ ਮਗਰੋਂ ਆਲਾ ਸਿੰਘ ਨੇ ਉਸ ਨੂੰ ਸਿਰਫ਼ 25 ਹਜ਼ਾਰ ਰੁਪੈ ਦੇ ਕੇ 'ਖ਼ਰੀਦ' ਲਿਆ।

## ਲਾਹੌਰ ਦੇ ਸੂਬੇਦਾਰ ਕਾਬੁਲੀ ਮੱਲ ਤੋਂ ਈਨ ਮਨਵਾਉਣੀ

ਫ਼ਰਵਰੀ 1764 ਵਿਚ ਸੋਭਾ ਸਿੰਘ ਨੇ ਲਾਹੌਰ ਤੋਂ 12 ਕਿਲੋਮੀਟਰ ਦੂਰ ਡੇਰਾ ਲਾ ਲਿਆ ਤੇ ਲਾਹੌਰ ਜਾਣ ਵਾਲੀ ਹਰ ਚੀਜ਼ ਲੁੱਟਣੀ ਸ਼ੁਰੂ ਕਰ ਦਿੱਤੀ। ਅਖ਼ੀਰ ਕਾਬੁਲੀ ਮੱਲ ਨੇ ਸੋਭਾ ਸਿੰਘ ਨਾਲ ਸਮਝੌਤਾ ਕਰ ਕੇ ਮੁਲਤਾਨ ਵੱਲੋਂ ਆਉਣ ਵਾਲੇ ਸਾਮਾਨ ਦੀ ਚੁੰਗੀ ਉਸ ਨੂੰ ਦੇਣੀ ਮਨਜ਼ੂਰ ਕੀਤੀ।

ਚੜ੍ਹਤ ਸਿੰਘ ਨੇ ਰੋਹਤਾਸ ਜਿੱਤਿਆ ਤੇ ਅਹਿਮਦ ਸ਼ਾਹ ਦੇ ਚਾਚੇ ਸਰਬੁਲੰਦ ਖ਼ਾਨ ਨੂੰ ਕੈਦ ਕੀਤਾ

ਇਨ੍ਹਾਂ ਦਿਨਾਂ ਵਿਚ ਹੀ ਚੜ੍ਹਤ ਸਿੰਘ ਸੁਕਰਚੱਕੀਆ ਨੇ ਰੋਹਤਾਸ 'ਤੇ ਚੜ੍ਹਾਈ ਕਰ ਦਿੱਤੀ। ਉਸ ਵੇਲੇ ਰੋਹਤਾਸ ਵਿਚ ਸਰਫ਼ਰਾਜ਼ ਖ਼ਾਨ ਕਾਬਜ਼ ਸੀ। ਉਸ ਨੇ ਕਿਲ੍ਹੇ ਦੇ ਦਰਵਾਜ਼ੇ ਬੰਦ ਕਰ ਲਏ। ਸਿੱਖ ਫ਼ੌਜ ਦਾ ਘੇਰਾ ਕਈ ਦਿਨ ਪਿਆ ਰਿਹਾ ਪਰ ਉਹ ਕਿਲ੍ਹੇ ਵਿਚ ਦਾਖ਼ਿਲ ਹੋਣ ਵਿਚ ਕਾਮਯਾਬ ਨਾ ਹੋ ਸਕੇ। ਅਖ਼ੀਰ ਆਪਣੇ ਪੈਂਤੜੇ ਮੁਤਾਬਿਕ ਸਿੱਖ ਫ਼ੌਜਾਂ ਉਥੋਂ ਚਲ ਪਈਆਂ। ਸਰਫ਼ਰਾਜ਼ ਖ਼ਾਨ ਨੇ ਸਮਝਿਆ ਕਿ ਸਿੱਖ ਹੌਸਲਾ ਛੱਡ ਕੇ ਜਾ ਰਹੇ ਹਨ। ਇਹ ਸੋਚ ਕੇ ਉਸ ਨੇ ਸਿੱਖਾਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ। ਜਦ ਉਹ ਕਾਫ਼ੀ ਅੱਗੇ ਨਿਕਲ ਆਇਆ ਤਾਂ ਸਿੱਖਾਂ ਨੇ ਇਕ ਦਮ ਪਿੱਛੇ ਮੁੜ ਕੇ ਉਸ 'ਤੇ ਹਮਲਾ ਕਰ ਦਿੱਤਾ। ਹੁਣ ਸਰਫ਼ਰਾਜ਼ ਖ਼ਾਨ ਸਿੱਖਾਂ ਦੇ ਘੇਰੇ ਵਿਚ ਆ ਗਿਆ। ਅਖ਼ੀਰ ਉਸ ਨੇ ਜਾਨ ਬਚਾਉਣ ਵਾਸਤੇ ਹਥਿਆਰ ਸੁੱਟ ਦਿੱਤੇ। ਸਿੱਖਾਂ ਨੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਕਿਲ੍ਹੇ ਤੇ ਚੜ੍ਹਤ ਸਿੰਘ ਦਾ ਕਬਜ਼ਾ ਹੋ ਗਿਆ। ਮਗਰੋਂ ਸਿੱਖਾਂ ਨੇ ਉਸ 'ਤੇ ਰਹਿਮ ਖਾ ਕੇ ਉਸ ਨੂੰ ਉਸ ਇਲਾਕੇ ਵਿੱਚੋਂ ਖਾਲੀ ਹੱਥ ਚਲੇ ਜਾਣ ਦੀ ਇਜਾਜ਼ਤ ਦੇ ਦਿੱਤੀ।

ਉਨ੍ਹੀਂ ਦਿਨੀਂ ਅਹਿਮਦ ਸ਼ਾਹ ਦੁੱਰਾਨੀ ਦਾ ਚਾਚਾ ਸਰਬੁਲੰਦ ਖ਼ਾਨ ਕਸ਼ਮੀਰ ਦਾ ਸੂਬੇਦਾਰ ਸੀ। ਜਦ ਉਸ ਨੂੰ ਰੋਹਤਾਸ ਖੁਸ ਜਾਣ ਦੀ ਖ਼ਬਰ ਮਿਲੀ ਤਾਂ ਉਹ 12 ਹਜ਼ਾਰ ਫ਼ੌਜ ਲੈ ਕੇ ਅਟਕ ਆ ਪੁੱਜਾ। ਜਦ ਇਸ ਦੀ ਖ਼ਬਰ ਚੜ੍ਹਤ ਸਿੰਘ ਨੂੰ ਮਿਲੀ ਤਾਂ ਉਹ ਸਾਰਾ ਕੁਝ ਛੱਡ ਕੇ ਸਰਬੁਲੰਦ ਖ਼ਾਨ 'ਤੇ ਹਮਲਾ ਕਰਨ ਵਾਸਤੇ ਚਲ ਪਿਆ। ਚੜ੍ਹਤ ਸਿੰਘ ਦਾ ਹਮਲਾ ਏਨਾ ਜ਼ਬਰਦਸਤ ਸੀ ਕਿ ਅਫ਼ਗਾਨ ਸਿਪਾਹੀ ਡਰ ਦੇ ਮਾਰੇ ਭੱਜ ਪਏ ਤੇ ਸਰਬੁਲੰਦ ਖ਼ਾਨ ਜਿਊਂਦਾ ਹੀ ਸਿੱਖਾਂ ਦੇ ਹੱਥ ਆ ਗਿਆ। ਉਸ ਨੂੰ ਰੋਹਤਾਸ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ ਗਿਆ। ਚੜ੍ਹਤ ਸਿੰਘ ਨੇ ਸਰਬੁਲੰਦ ਖ਼ਾਨ ਨੂੰ ਸ਼ਾਹੀ ਕੈਦੀ ਵਜੋਂ ਰੱਖਿਆ। ਇਕ ਦਿਨ ਉਸ ਨੇ ਕਿਹਾ, "ਮੈਨੂੰ ਛੱਡ ਦਿਓ, ਜੇ ਮੈਂ ਬਾਦਸ਼ਾਹ ਬਣ ਗਿਆ ਤਾਂ ਤੁਹਾਨੂੰ (ਚੜ੍ਹਤ ਸਿੰਘ) ਨੂੰ ਏਥੋਂ ਦਾ ਫ਼ੌਜਦਾਰ ਬਣ ਦੇਵਾਂਗਾ।" ਇਸ 'ਤੇ ਚੜ੍ਹਤ ਸਿੰਘ ਨੇ ਕਿਹਾ ਕਿ "ਸਿੱਖਾਂ ਨੂੰ ਹਕੂਮਤ ਅਕਾਲ ਪੁਰਖ ਨੇ ਬਖ਼ਸ਼ੀ ਹੋਈ ਹੈ। ਅਸੀਂ ਤੈਨੂੰ ਕੈਦ ਵਿਚ ਰਖਣਾ ਚਾਹੁੰਦੇ ਹਾਂ ਤਾਂ ਜੋ ਦੁਨੀਆਂ ਨੂੰ ਪਤਾ ਲੱਗੇ ਕਿ ਅਹਿਮਦ ਸ਼ਾਹ ਦਾ ਚਾਚਾ ਚੜ੍ਹਤ

ਸਿੰਘ ਦੀ ਕੈਦ ਵਿਚ ਹੈ।" ਸਰਬੁਲੰਦ ਖ਼ਾਨ ਨੇ ਚੜ੍ਹਤ ਸਿੰਘ ਨੂੰ ਕਿਹਾ "ਇਸ ਤੋਂ ਵੀ ਵਧੀਆ ਹੋਵੇਗਾ ਕਿ ਤੂੰ ਮੈਨੂੰ ਰਿਹਾ ਕਰ ਦੇਹ ਤੇ ਲੋਕ ਕਹਿਣਗੇ ਕਿ ਚੜ੍ਹਤ ਸਿੰਘ ਏਡਾ ਮਹਾਨ ਹੈ ਕਿ ਉਸ ਨੇ ਅਹਿਮਦ ਸ਼ਾਹ ਦੇ ਚਾਚੇ ਨੂੰ ਗ੍ਰਿਫ਼ਤਾਰ ਕਰ ਲਿਆ ਸੀ ਤੇ ਰਹਿਮ ਖਾ ਕੇ ਰਿਹਾ ਵੀ ਕਰ ਦਿੱਤਾ ਸੀ। (ਗਣੇਸ਼ ਦਾਸ, *ਚਾਰ ਬਾਗ-ਇ-ਪੰਜਾਬ*, ਸਫ਼ਾ 131, ਸੋਹਨ ਲਾਲ, *ਉਮਦਾ-ਤੁੱਤ-ਤਵਾਰੀਖ਼*, ਜਿਲਦ ਦੂਜੀ, ਸਫ਼ਾ 12)।

## ਅਹਿਮਦ ਸ਼ਾਹ ਦਾ ਸਤਵਾਂ ਹਮਲਾ ਤੇ ਸਿੱਖਾਂ ਦੇ ਖ਼ਿਲਾਫ਼ ਜਹਾਦ

ਮਾਰਚ 1764 ਵਿਚ ਅਹਿਮਦ ਸ਼ਾਹ ਦੁਰਾਨੀ ਨੇ ਇਕ ਵਾਰ ਫੇਰ ਪੰਜਾਬ ਵੱਲ ਮੂੰਹ ਕਰ ਲਿਆ। ਦਰਅਸਲ ਉਸ ਨੂੰ ਜ਼ੈਨ ਖ਼ਾਨ ਦੇ ਮਾਰੇ ਜਾਣ, ਰੋਹਤਾਸ ਦੇ ਖੁਸਣ ਤੇ ਸਰਬੁਲੰਦ ਖ਼ਾਨ ਦੇ ਗ੍ਰਿਫ਼ਤਾਰ ਹੋਣ, ਜਲੰਧਰ ਤੋਂ ਸਾਦਾਤ ਖ਼ਾਨ ਦੇ ਕੱਢੇ ਜਾਣ, ਲਾਹੌਰ ਵਿਚ ਕਾਬੁਲੀ ਮੱਲ ਦੀ ਹਾਰ, ਸਿਆਲਕੋਟ ਵਿਚ ਜਹਾਨ ਖ਼ਾਨ ਦੀ ਹਾਰ ਤੇ ਪੰਜਾਬ ਵਿਚੋਂ ਅਫ਼ਗਾਨ ਹਕੂਮਤ ਦੇ ਖ਼ਾਤਮੇ ਦਾ ਬੜਾ ਦੁਖ ਸੀ। ਉਹ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦਾ ਸੀ। ਪਰ ਉਹ ਹੁਣ ਸਿੱਖਾਂ ਤੋਂ ਡਰਦਾ ਵੀ ਸੀ। ਇਸ ਕਰ ਕੇ ਉਸ ਨੇ ਮੁਸਲਮਾਨਾਂ ਨੂੰ 'ਜਹਾਦ' ਦੇ ਨਾਂ 'ਤੇ ਭੜਕਾਉਣ ਦੀ ਕੋਸ਼ਿਸ਼ ਕੀਤੀ। ਉਹ ਛੇ ਮਹੀਨੇ ਕੋਸ਼ਿਸ਼ਾਂ ਕਰਦਾ ਰਿਹਾ। ਹੋਰ ਕੋਈ ਤਾਂ ਨਹੀਂ ਪਰ ਬਲੋਚ ਆਗੂ ਨਾਸਿਰ ਖ਼ਾਨ ਉਸ ਦੇ ਅਸਰ ਹੇਠ ਆ ਗਿਆ। ਅਖ਼ੀਰ 18 ਹਜ਼ਾਰ ਦੁੱਰਾਨੀ ਤੇ 12 ਹਜ਼ਾਰ ਬਲੋਚੀ ਫ਼ੌਜ ਲੈ ਕੇ ਅਹਿਮਦ ਸ਼ਾਹ ਅਕਤੂਬਰ 1764 ਵਿਚ ਪੰਜਾਬ ਨੂੰ ਚੱਲ ਪਿਆ। ਦੋਵੇਂ ਫ਼ੌਜਾਂ ਏਮਨਾਬਾਦ ਕੋਲ ਇਕੱਠੀਆਂ ਹੋ ਗਈਆਂ।

ਇਸ ਵੇਲੇ ਪੰਜਾਬ ਵਿਚ ਬਹੁਤੀਆਂ ਸਿੱਖ ਫ਼ੌਜਾਂ ਮੌਜੂਦ ਨਹੀਂ ਸਨ। ਜੱਸਾ ਸਿੰਘ 15 ਹਜ਼ਾਰ ਫ਼ੌਜ ਲੈ ਕੇ ਭਰਤਪੁਰ ਦੇ ਜਾਟ ਰਾਜੇ ਜਵਾਹਰ ਸਿੰਹ ਦੀ ਮਦਦ ਵਾਸਤੇ ਗਿਆ ਹੋਇਆ ਸੀ। ਹਾਂ ਚੜ੍ਹਤ ਸਿੰਘ ਉਸ ਵੇਲੇ ਸਿਆਲਕੋਟ ਵਿਚ ਹਾਜ਼ਿਰ ਸੀ। ਜਦ ਚੜ੍ਹਤ ਸਿੰਘ ਨੂੰ ਅਹਿਮਦ ਸ਼ਾਹ ਦੇ ਆਉਣ ਦਾ ਪਤਾ ਲੱਗਾ ਤਾਂ ਉਹ ਉਸ ਨਾਲ ਦੋ-ਦੋ ਹੱਥ ਕਰਨ ਵਾਸਤੇ ਸ਼ਾਹ ਨੂੰ ਘੇਰਨ ਲਈ ਲਾਹੌਰ ਵਲ ਨੂੰ ਚਲ ਪਿਆ। ਇਹ ਗੱਲ ਨਵੰਬਰ 1764 ਦੇ ਆਖ਼ਰੀ ਹਫ਼ਤੇ ਦੀ ਹੈ। ਇਸ ਦੌਰਾਨ ਚੜ੍ਹਤ ਸਿੰਘ ਨੂੰ ਅਹਿਮਦ ਸ਼ਾਹ ਦੀਆਂ ਫ਼ੌਜਾਂ ਦੀ ਸੂਹ ਮਿਲ ਗਈ। ਉਸ ਨੇ ਅਚਾਣਕ ਉਨ੍ਹਾਂ ਤੇ ਹਮਲਾ ਕਰ ਦਿੱਤਾ। ਇਸ ਅਚਾਣਕ ਹਮਲੇ ਵਿਚ ਅਹਿਮਦ ਸ਼ਾਹ ਦਾ ਇਕ ਜਰਨੈਲ ਅਹਿਮਦ ਖ਼ਾਨ ਬਲੀਦੀ ਤੇ ਉਸ ਦਾ ਪੁੱਤਰ ਮਾਰੇ ਗਏ ਤੇ ਬਲੋਚ ਆਗੂ ਨਾਸਿਰ ਖ਼ਾਨ ਦਾ ਘੋੜਾ ਮਾਰਿਆ ਗਿਆ ਤੇ ਉਹ ਆਪ ਵੀ ਜ਼ਖ਼ਮੀ ਹੋ ਗਿਆ।ਇਸ ਮਗਰੋਂ ਬੰਦੂਕਾਂ, ਤੀਰਾਂ ਤੇ ਤਲਵਾਰਾਂ ਦੀ ਖ਼ੂਬ ਜੰਗ ਹੋਈ ਜੋ ਹਨੇਰਾ ਪੈਣ ਤਕ ਚਲਦੀ ਰਹੀ। ਇਸ ਵਾਰ ਵੀ ਅਹਿਮਦ ਸ਼ਾਹ ਦੀ ਫ਼ੌਜ ਦਾ ਜਾਨ-ਮਾਲ ਦਾ ਬੜਾ ਨੁਕਸਾਨ ਹੋਇਆ।

## 30 ਸਿੱਖਾਂ ਦੀਆਂ ਅਕਾਲ ਤਖ਼ਤ ਸਾਹਿਬ 'ਤੇ ਸ਼ਹੀਦੀਆਂ

ਇਸ ਹਮਲੇ ਦੌਰਾਨ ਲੁੱਟ-ਮਾਰ ਕਰਦਾ ਅਹਿਮਦ ਸ਼ਾਹ ਅੰਮ੍ਰਿਤਸਰ ਵੱਲ ਵੀ ਗਿਆ। ਪਹਿਲੀ ਦਸੰਬਰ 1764 ਨੂੰ ਜਦੋਂ ਉਹ ਉੱਥੇ ਪੁੱਜਾ ਤਾਂ ਸਿਰਫ਼ 30 ਸਿੱਖ ਅਕਾਲ ਤਖ਼ਤ ਸਾਹਿਬ ਦੇ ਨਾਲ ਦੇ ਬੁੰਗੇ ਵਿਚ ਹਾਜ਼ਿਰ ਸਨ, ਜੋ ਤਖ਼ਤ ਸਾਹਿਬ ਅਤੇ ਹਰਿਮੰਦਰ

ਸਾਹਿਬ ਦੀ ਸੇਵਾ-ਸੰਭਾਲ ਵਾਸਤੇ ਮੌਜੂਦ ਸਨ। ਉਸ ਵੇਲੇ ਅਹਿਮਦ ਸ਼ਾਹ ਨਾਲ 30 ਹਜ਼ਾਰ ਫ਼ੌਜੀ ਸਨ। ਜਦ ਅਹਿਮਦ ਸ਼ਾਹ ਦੀਆਂ ਫ਼ੌਜਾਂ ਨੇ ਦਰਬਾਰ ਸਾਹਿਬ ਵਿਚ ਦਾਖ਼ਿਲ ਹੋਣ ਦੀ ਕੋਸ਼ਿਸ਼ ਕੀਤੀ ਤਾਂ ਸਿੱਖਾਂ ਨੇ ਇਨ੍ਹਾਂ ਨੂੰ ਰੋਕਿਆ। ਇਨ੍ਹਾਂ ਨੇ ਸਿੱਖਾਂ ਨੂੰ ਵੇਖ ਕੇ ਉਨ੍ਹਾਂ 'ਤੇ ਹਮਲਾ ਕਰ ਦਿੱਤਾ। **ਬਾਬਾ ਗੁਰਬਖ਼ਸ਼ ਸਿੰਘ ਦੀ ਅਗਵਾਈ ਵਿਚ 30 ਸਿੱਖ, 30 ਹਜ਼ਾਰ ਅਫ਼ਗਾਨ ਤੇ ਬਲੋਚ ਫ਼ੌਜਾਂ ਨਾਲ ਅ-ਸਾਵੀਂ ਲੜਾਈ ਵਿਚ ਜਾਨ ਤੋੜ ਕੇ ਲੜੇ। ਸਾਰੇ 30 ਦੇ 30 ਸਿੰਘ, ਸੈਂਕੜੇ ਅਫ਼ਗਾਨਾਂ ਤੇ ਬਲੋਚਾਂ ਨੂੰ ਮਾਰਨ ਮਗਰੋਂ, ਸ਼ਹੀਦ ਹੋ ਗਏ।**

ਅਹਿਮਦ ਸ਼ਾਹ ਨਾਲ ਆਏ ਇਕ ਬਲੋਚੀ ਤਾਰੀਖ਼ਦਾਨ ਕਾਜ਼ੀ ਨੂਰ ਮੁਹੰਮਦ ਨੇ ਇਸ ਲੜਾਈ ਦਾ ਬਿਆਨ ਕਰਦਿਆਂ ਲਿਖਿਆ ਹੈ ਕਿ ***"ਉਹ ਸਿਰਫ਼ ਤੀਹ ਸਨ ਪਰ ਉਨ੍ਹਾਂ ਦੇ ਦਿਲ ਵਿਚ ਜ਼ਰਾ ਜਿੰਨਾ ਵੀ ਡਰ ਨਹੀਂ ਸੀ...ਉਹ ਗੁਰੂ ਵਾਸਤੇ ਜਾਨਾਂ ਵਾਰਨ ਵਾਸਤੇ ਡਟੇ ਹੋਏ ਸਨ... ਉਹ ਸ਼ੇਰ ਦੀ ਤਰ੍ਹਾਂ ਆਉਂਦੇ ਸਨ ਅਤੇ ਲੂੰਬੜ ਦੀ ਤਰ੍ਹਾਂ ਪਿੱਛੇ ਹੱਟ ਜਾਂਦੇ ਸਨ... ਜੇ ਕਿਸੇ ਨੇ ਲੜਾਈ ਦਾ ਹੁਨਰ ਸਿੱਖਣਾ ਹੋਵੇ ਤਾਂ ਉਹ ਸਿੱਖਾਂ ਨਾਲ ਆਹਮੋ-ਸਾਹਮਣੀ ਲੜਾਈ ਕਰੇ... ਉਹ ਇਕ-ਇਕ ਪੰਜਾਹ-ਪੰਜਾਹ ਜਿੰਨੇ ਸਨ... ਜੇ ਉਹ ਲੜਾਈ ਵਿਚ ਪਿੱਛੇ ਹਟਦੇ ਸਨ ਤਾਂ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਉਹ ਭੱਜ ਰਹੇ ਸਨ, ਇਹ ਤਾਂ ਉਨ੍ਹਾਂ ਦਾ ਇਕ ਪੈਂਤੜਾ ਹੀ ਹੁੰਦਾ ਹੈ...."***

ਸੈਂਕੜੇ ਅਫ਼ਗਾਨਾਂ ਨੂੰ ਮਾਰਨ ਮਗਰੋਂ ਇਹ ਸਾਰੇ ਸਿੰਘ ਅਕਾਲ ਤਖ਼ਤ ਸਾਹਿਬ ਤੇ ਥੜ੍ਹਾ ਸਾਹਿਬ ਵਿਚਕਾਰ ਦਰਬਾਰ ਸਾਹਿਬ ਦੇ ਮੁਖ ਦਰਵਾਜ਼ੇ 'ਤੇ ਸ਼ਹੀਦ ਹੋ ਗਏ।

## ਅਕਾਲ ਤਖ਼ਤ ਸਾਹਿਬ ਦਾ ਅਸਲ ਗੇਟ ਬੰਦ ਕਰਨਾ

***(1860 ਤਕ ਦਰਬਾਰ ਸਾਹਿਬ ਦਾ ਮੁਖ ਦਰਵਾਜ਼ਾ ਅਕਾਲ ਤਖ਼ਤ ਸਾਹਿਬ ਅਤੇ ਥੜ੍ਹਾ ਸਹਿਬ ਦੇ ਵਿਚਕਾਰ ਹੋਇਆ ਕਰਦਾ ਸੀ। ਦਰਬਾਰ ਸਾਹਿਬ ਦੀ ਮੁਖ ਸੜਕ ਲਾਹੌਰੀ ਦਰਵਾਜ਼ੇ ਤੋਂ ਗੁਰੂ ਦੇ ਮਹਲ, ਚੁਰਸਤੀ ਅਟਾਰੀ, ਦਰਸ਼ਨੀ ਡਿਊਢੀ ਵੱਲੋਂ ਆਉਂਦੀ ਸੀ। ਜਦ ਅੰਗਰੇਜ਼ਾਂ ਨੇ ਹਾਲ ਗੇਟ ਤੇ ਹਾਲ ਬਾਜ਼ਾਰ ਬਣਾਇਆ ਅਤੇ ਦਰਬਾਰ ਸਾਹਿਬ ਦੇ ਬਾਹਰ ਚਰਚ ਦੀ ਸ਼ਕਲ ਦਾ ਘੰਟਾ ਘਰ ਉਸਾਰਿਆ ਤਾਂ ਉਨ੍ਹਾਂ ਨੇ ਰੇਲਵੇ ਸਟੇਸ਼ਨ ਤੋਂ ਦਰਬਾਰ ਸਾਹਿਬ ਤਕ ਇਕ ਪੱਕੀ ਸੜਕ ਬਣਾਈ। ਹੌਲੀ-ਹੌਲੀ ਇਹ ਰਸਤਾ ਅਸਲ ਜਾਪਣ ਲਗ ਪਿਆ। ਅੰਗਰੇਜ਼ਾਂ ਨੇ ਇਹ ਸਭ ਕੁਝ ਦਰਬਾਰ ਸਾਹਿਬ ਦੇ ਅਸਲ ਵਿਰਸੇ ਨੂੰ ਖ਼ਤਮ ਕਰਨ ਵਾਸਤੇ ਪਹਿਲੇ ਐਕਸ਼ਨ ਵਜੋਂ ਕੀਤਾ ਸੀ। ਮਗਰੋਂ 2004 ਵਿਚ ਸ਼੍ਰੋਮਣੀ ਕਮੇਟੀ ਨੇ ਅਸਲ ਰਸਤੇ ਨੂੰ ਬਿਲਕੁਲ ਹੀ ਬੰਦ ਕਰ ਦਿੱਤਾ ਅਤੇ ਇਸ ਥਾਂ 'ਤੇ ਸਿੱਖੀ ਅਸੂਲਾਂ ਦੇ ਉਲਟ 'ਅਖੰਡ ਪਾਠ' ਵਾਸਤੇ ਕਮਰੇ ਬਣਾ ਦਿੱਤੇ ਤੇ ਗੁਰੂ ਸਾਹਿਬ ਦੇ ਯਾਦਗਾਰੀ ਤੇ ਅਸਲ ਰਸਤੇ ਨੂੰ ਬਿਲਕੁਲ ਹੀ ਖ਼ਤਮ ਕਰ ਦਿੱਤਾ)।***

ਅਹਿਮਦ ਸ਼ਾਹ ਦੇ ਇਸ ਸਤਵੇਂ ਹਮਲੇ ਵਿਚ ਸਿਰਫ਼ ਅੰਮ੍ਰਿਤਸਰ ਦੀ ਇਸ ਅ-ਸਾਵੀਂ ਲੜਾਈ ਤੋਂ ਸਿਵਾ ਅਹਿਮਦ ਸ਼ਾਹ ਤੇ ਖਾਲਸਾ ਫ਼ੌਜਾਂ ਵਿਚ ਕੋਈ ਹੋਰ ਵੱਡੀ ਟੱਕਰ ਨਹੀਂ ਹੋਈ। ਇਸ ਮਗਰੋਂ ਉਹ ਲਾਹੌਰ ਨੂੰ ਮੁੜ ਗਿਆ। ਇੱਥੇ ਉਸ ਨੂੰ ਪਤਾ ਲੱਗਾ ਕਿ ਉਸ ਦਾ ਸਾਥੀ ਨਜੀਬ-ਉਦ-ਦੌਲਾ ਦਿੱਲੀ ਵਿਚ ਘਿਰਿਆ ਹੋਇਆ ਹੈ। ਉਸ ਦੀ ਮਦਦ ਕਰਨ ਵਾਸਤੇ ਅਹਿਮਦ ਸ਼ਾਹ ਸਾਹਰਿੰਦ ਵੱਲ ਚਲ ਪਿਆ।

ਲਾਹੌਰ ਤੋਂ ਚਲ ਕੇ ਅਹਿਮਦ ਸ਼ਾਹ ਦਿੱਲੀ ਵਲ ਗਿਆ। ਪਰ ਉਹ ਪੰਜਾਬ ਦੇ ਵਿਚਕਾਰੋਂ, ਜਰਨੈਲੀ ਸੜਕ ਤੋਂ ਜਾਣ ਦੀ ਬਜਾਏ, ਹਰਗੋਬਿੰਦਪੁਰ ਨੇੜਿਓਂ ਬਿਆਸ ਦਰਿਆ ਪਾਰ ਕਰ ਕੇ ਬਜਵਾੜਾ, ਗੁਣਾਚੌਰ, ਰਾਹੋਂ, ਰੂਪੜ (ਹੁਣ ਰੋਪੜ) ਤੋਂ ਦਰਿਆ ਸਤਲੁਜ ਪਾਰ ਕਰ ਕੇ ਜਮਨਾ ਦਰਿਆ ਦੇ ਉਰਲੇ ਪਾਸੇ ਕੁੰਜਪੁਰੇ ਰਾਹੀਂ ਦਿੱਲੀ ਜਾਣਾ ਚਾਹੁੰਦਾ ਸੀ। ਇੰਵ ਉਸ ਨੂੰ ਇਹ ਫ਼ਾਸਲਾ ਤੈਅ ਕਰਨ ਵਿਚ ਦੋ ਮਹੀਨੇ ਲਗ ਗਏ। ਦਰਅਸਲ ਉਹ ਸਿੱਖਾਂ ਨਾਲ ਟੱਕਰ ਲੈਣ ਤੋਂ ਗੁਰੇਜ਼ ਕਰਨਾ ਚਾਹੁੰਦਾ ਸੀ ਅਤੇ ਸਿੱਧਾ ਦਿੱਲੀ ਪੁਜਣਾ ਚਾਹੁੰਦਾ ਸੀ। ਪਰ ਇਸ ਦੇ ਬਾਵਜੂਦ ਅਹਿਮਦ ਸ਼ਾਹ ਦੀਆਂ ਫ਼ੌਜਾਂ ਨੂੰ ਸਿੱਖਾਂ ਨਾਲ ਕਈ ਵਾਰ ਟੱਕਰ ਲੈਣੀ ਪਈ।

## ਸਿੱਖਾਂ ਹੱਥੋਂ ਅਹਿਮਦ ਸ਼ਾਹ ਨੂੰ ਹਾਰਾਂ

*ਜੰਡਿਆਲਾ:* ਸਾਹਰਿੰਦ ਵਾਸਤੇ ਦੁੱਰਾਨੀ ਨੇ ਜੰਡਿਆਲਾ ਦਾ ਰਾਹ ਫੜਿਆ। ਏਥੇ ਉਹ ਆਪਣੇ ਸਭ ਤੋਂ ਵੱਡੇ 'ਟਾਊਟ' ਹਰਭਗਤ ਨਿਰੰਜਨੀਏ ਨੂੰ ਮਿਲਣ ਵਾਸਤੇ ਜੰਡਿਆਲਾ ਨੂੰ ਗਿਆ। ਜੰਡਿਆਲਾ ਦਾਖ਼ਿਲ ਹੋਣ ਤੋਂ ਪਹਿਲਾਂ ਉਸ ਨੂੰ ਸਿੱਖਾਂ ਦੇ ਇਕ ਜੱਥੇ ਨਾਲ ਲੜਾਈ ਕਰਨੀ ਪਈ। ਇਸ ਲੜਾਈ ਵਿਚ ਅਫ਼ਗਾਨਾਂ ਦਾ ਬੜਾ ਨੁਕਸਾਨ ਹੋਇਆ। ਅਹਿਮਦ ਸ਼ਾਹ ਦੁੱਰਾਨੀ ਦਾ ਇਕ ਜਰਨੈਲ ਰਹੀਮ ਖ਼ਾਨ ਬਖ਼ਸ਼ੀ ਵੀ ਇਸ ਵਿਚ ਮਾਰਿਆ ਗਿਆ। (ਖ਼ੁਸ਼ਵਕਤ ਰਾਇ, ਸਫ਼ਾ 96)।

ਬਟਾਲਾ: ਇਸ ਹਾਰ ਮਗਰੋਂ ਅਹਿਮਦ ਸ਼ਾਹ ਬਟਾਲਾ ਨੂੰ ਚਲ ਪਿਆ। ਜੰਡਿਆਲੇ ਦੀ ਹਾਰ ਨੇ ਉਸ ਨੂੰ ਬਹੁਤ ਡਰਾ ਦਿੱਤਾ ਸੀ। ਉਹ ਡਰਦਾ-ਡਰਦਾ ਹੌਲੀ-ਹੌਲੀ ਚਲ ਰਿਹਾ ਸੀ। ਜੰਡਿਆਲੇ ਤੋਂ ਬਟਾਲਾ ਤਕ ਦਾ 50 ਕਿਲੋਮੀਟਰ ਦਾ ਸਫ਼ਰ ਉਸ ਨੇ 8 ਦਿਨ ਵਿਚ ਤੈਅ ਕੀਤਾ। ਪਰ ਅਹਿਮਦ ਸ਼ਾਹ ਦੀ ਨਮੋਸ਼ੀ ਉਦੋਂ ਹੋਰ ਵਧ ਗਈ ਜਦ ਏਥੇ ਵੀ ਸਿੱਖਾਂ ਨੇ ਉਸ 'ਤੇ ਹਮਲਾ ਕਰ ਦਿੱਤਾ। ਇਸ ਮੌਕੇ 'ਤੇ ਹੋਈ ਲੜਾਈ ਵਿਚ ਅਫ਼ਗਾਨਾਂ ਨੂੰ ਫੇਰ ਹਾਰ ਹੋਈ ਤੇ ਅਹਿਮਦ ਸ਼ਾਹ ਦਾ ਚਾਚਾ ਜਰਨੈਲ ਸਰਬੁਲੰਦ ਖ਼ਾਨ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ।

ਅਦੀਨਾਨਗਰ: ਹੁਣ ਅਹਿਮਦ ਸ਼ਾਹ ਨੇ ਮੈਦਾਨੀ ਇਲਾਕੇ ਵਿਚ ਜਾਣ ਦੀ ਬਜਾਇ ਪਹਾੜੀ ਰਸਤਾ ਫੜ ਲਿਆ। ਉਹ ਬਟਾਲਾ ਤੋਂ ਅਦੀਨਾਨਗਰ ਵਲ ਚਲਾ ਗਿਆ। ਅਦੀਨਾਨਗਰ ਵਿਚ ਸਿੱਖਾਂ ਨੇ ਉਸ 'ਤੇ ਫੇਰ ਹਮਲਾ ਕੀਤਾ। ਇਸ ਵਾਰ ਸਿੱਖਾਂ ਦਾ ਵੀ ਨੁਕਸਾਨ ਹੋਇਆ ਤੇ ਉਹ ਪਿੱਛੇ ਹਟ ਗਏ। (ਖ਼ੁਸ਼ਵਕਤ ਰਾਇ, ਸਫ਼ਾ 97, ਅਹਿਮਦ ਸ਼ਾਹ ਬਟਾਲੀਆ, ਸਫ਼ਾ 894)।

ਗੁੱਸੇ ਵਿਚ ਆਏ ਅਹਿਮਦ ਸ਼ਾਹ ਨੇ ਅਫ਼ਗਾਨ ਫ਼ੌਜਾਂ ਨੂੰ ਲੁੱਟ-ਮਾਰ ਕਰਨ ਦਾ ਹੁਕਮ ਦੇ ਦਿੱਤਾ। ਫ਼ੌਜਾਂ ਨੇ ਹਰ ਇਕ ਘਰ ਵਿਚ ਲੁੱਟ-ਮਾਰ ਕੀਤੀ। ਰਿਆੜਕੀ ਦਾ ਇਹ ਇਲਾਕਾ ਕਮਾਦ, ਸ਼ੱਕਰ ਅਤੇ ਤਿਲਾਂ ਵਾਸਤੇ ਮਸ਼ਹੂਰ ਸੀ। ਅਫ਼ਗਾਨਾਂ ਨੇ ਤਿਲਾਂ ਤੇ ਸ਼ੱਕਰ/ਗੁੜ ਦੀਆਂ ਪਿੰਨੀਆਂ ਬਣਾ ਕੇ ਰੱਜ-ਰੱਜ ਖਾਧੀਆਂ ਤੇ ਇਲਾਕੇ ਦੀਆਂ ਬਹੁਤ ਸਾਰੀਆ ਗਊਆਂ ਮਾਰ ਕੇ ਗੋਸ਼ਤ ਦਾ ਮਜ਼ਾ ਲਿਆ। (ਕਾਜ਼ੀ ਨੂਰ ਮੁਹੰਮਦ, ਸਫ਼ਾ 108, 110-11, ਅਹਿਮਦ ਸ਼ਾਹ ਬਟਾਲੀਆ, ਸਫ਼ਾ 493)।

**ਬਿਆਸ ਦੇ ਕੰਢੇ:** ਅਦੀਨਾਨਗਰ ਤੋਂ ਅਫ਼ਗਾਨ ਫ਼ੌਜਾਂ ਨੇ ਦਰਿਆ ਬਿਆਸ (ਸ਼ਾਇਦ ਤਲਵਾੜਾ ਕੋਲੋਂ) ਪਾਰ ਕੀਤਾ ਤੇ ਦੋਆਬਾ ਵਿਚ ਦਾਖ਼ਿਲ ਹੋ ਗਈਆਂ। ਏਥੋਂ ਦੇ ਹਿੰਦੂ ਅਹਿਮਦ ਸ਼ਾਹ ਦੇ ਕਹਿਰ ਤੋਂ ਡਰਦੇ ਟੱਬਰਾਂ ਨੂੰ ਨਾਲ ਲੈ ਕੇ, ਘਰ ਖਾਲੀ ਛੱਡ ਕੇ, ਪਹਾੜਾਂ ਵੱਲ ਨੂੰ ਨਿਕਲ ਗਏ। 17 ਜਨਵਰੀ 1765 ਦੇ ਦਿਨ ਅਹਿਮਦ ਸ਼ਾਹ ਬਜਵਾੜਾ (ਹੁਸ਼ਿਆਰਪੁਰ) ਕੋਲ ਸੀ। ਸਿੱਖਾਂ ਨੇ ਏਥੇ ਵੀ ਅਫ਼ਗਾਨਾਂ ਦਾ ਪਿੱਛਾ ਨਾ ਛੱਡਿਆ। ਉਨ੍ਹਾਂ ਨੇ ਅਫ਼ਗਾਨ ਫੌਜਾਂ 'ਤੇ ਗੁਰੀਲਾ ਵਾਰ ਕਰਨੇ ਸ਼ੁਰੂ ਕੀਤੇ। ਸਿੱਖ ਕਈ ਵਾਰ ਮੈਦਾਨ ਛੱਡ ਕੇ ਦੌੜੇ ਤੇ ਥੋੜ੍ਹੀ ਦੂਰ ਜਾ ਕੇ ਰੁਕ ਕੇ, ਅਫ਼ਗਾਨਾਂ ਵੱਲੋਂ ਪਿੱਛਾ ਕੀਤੇ ਜਾਣ ਦੀ ਉਡੀਕ ਕਰਦੇ ਰਹੇ। ਪਰ ਦੂਜੇ ਪਾਸੇ ਦੀ ਕਮਾਨ ਜਹਾਨ ਖ਼ਾਨ ਕੋਲ ਸੀ ਜਿਹੜਾ ਸਿੱਖਾਂ ਨਾਲ ਕਈ ਜੰਗਾਂ ਲੜ ਚੁਕਿਆ ਹੋਣ ਕਰ ਕੇ ਉਨ੍ਹਾਂ ਦੇ ਤੌਰ-ਤਰੀਕੇ ਜਾਣਦਾ ਸੀ। ਉਸ ਨੇ ਸਿੱਖਾਂ ਦਾ ਪਿੱਛਾ ਨਾ ਕੀਤਾ ਤੇ ਆਪਣੇ ਮੋਰਚੇ 'ਤੇ ਖੜ੍ਹਾ ਰਿਹਾ ਅਤੇ ਲੜਦਾ ਰਿਹਾ। ਇੰਞ ਸਿੱਖਾਂ ਨੇ ਕਈ ਵਾਰ ਕੋਸ਼ਿਸ਼ ਕੀਤੀ ਪਰ ਕਾਮਯਾਬ ਨਾ ਹੋਏ। ਅਖ਼ੀਰ ਹਨੇਰਾ ਪੈਣ 'ਤੇ ਇਹ ਲੜਾਈ ਰੁਕ ਗਈ। ਇਸ ਮਗਰੋਂ ਸਿੱਖ ਉਥੋਂ ਚਲੇ ਗਏ ਤੇ ਅਫ਼ਗਾਨ ਜ਼ਰਾ-ਮਾਸਾ ਅਰਾਮ ਕਰ ਕੇ ਪਹੁ ਫ਼ੁੱਟਣ ਤੋਂ ਪਹਿਲਾਂ ਹੀ ਸਤਲੁਜ ਦਰਿਆ ਪਾਰ ਕਰਨ ਵਾਸਤੇ ਰੂਪੜ ਵਲ ਚਲ ਪਏ। ਉਨ੍ਹਾਂ ਨੇ ਦੋ ਦਿਨ ਵਿਚ ਹੀ ਇਹ ਸਫ਼ਰ ਤੈਅ ਕਰ ਲਿਆ। ਇੱਥੋਂ ਅਹਿਮਦ ਸ਼ਾਹ ਪਹਾੜ ਦੇ ਪੈਰਾਂ ਵਿਚੋਂ ਲੰਘ ਕੇ ਸਾਹਰਿੰਦ ਜਾਣਾ ਚਾਹੁੰਦਾ ਸੀ।

**ਰੂਪੜ/ਸਤਲੁਜ ਪਾਰ ਸਿੱਖਾਂ ਦਾ ਹਮਲਾ:** ਦਰਿਆ ਪਾਰ ਕਰਨ ਤੋਂ ਪਹਿਲਾਂ ਅਹਿਮਦ ਸ਼ਾਹ ਨੂੰ ਇਕ ਵਾਰ ਫੇਰ ਸਿੱਖਾਂ ਦੇ ਹਮਲੇ ਦਾ ਟਾਕਰਾ ਕਰਨਾ ਪਿਆ। ਹੁਣ ਅਹਿਮਦ ਸ਼ਾਹ ਨੇ ਸਖ਼ਤ ਹਦਾਇਤਾਂ ਦਿੱਤੀਆਂ ਹੋਈਆਂ ਸਨ ਕਿ ਕੋਈ ਵੀ ਸਿੱਖਾਂ ਦਾ ਪਿੱਛਾ ਨਹੀਂ ਕਰੇਗਾ। ਇਸ ਕਰ ਕੇ ਸਿੱਖਾਂ ਦਾ ਹਮਲਾ ਥੋੜ੍ਹੀ ਦੇਰ ਹੀ ਚੱਲਿਆ ਤੇ ਅਹਿਮਦ ਸ਼ਾਹ ਦਰਿਆ ਪਾਰ ਕਰ ਗਿਆ। ਇੱਥੋਂ ਉਹ ਮੋਰਨੀ ਪਹਾੜੀਆਂ ਵਿੱਚੋਂ ਹੁੰਦਾ ਹੋਇਆ, 10 ਕਿਲੋਮੀਟਰ ਰੋਜ਼ ਸਫ਼ਰ ਕਰਦਾ 2 ਮਹੀਨੇ ਵਿਚ ਕੁੰਜਪੁਰਾ (ਕਰਨਾਲ ਦੇ ਨੇੜੇ) ਪੁੱਜਾ। ਇਸ ਵੇਲੇ ਗਰਮੀ ਦਾ ਬੜਾ ਜ਼ੋਰ ਸ਼ੁਰੂ ਹੋ ਚੁਕਾ ਸੀ।

## ਅਹਿਮਦ ਸ਼ਾਹ ਵਾਪਿਸ ਕਾਬਲ ਨੂੰ

ਕੁੰਜਪੁਰਾ ਵਿਚ ਉਸ ਨੂੰ ਖ਼ਬਰ ਮਿਲੀ ਕਿ ਜਵਾਹਰ ਸਿੰਘ ਜਾਟ ਤੇ ਨਜੀਬ-ਉਦ-ਦੌਲਾ ਵਿਚ ਸਮਝੌਤਾ ਹੋ ਗਿਆ ਹੈ ਤੇ ਹੁਣ ਨਜੀਬ-ਉਦ-ਦੌਲਾ ਨੂੰ ਉਸ ਦੀ ਮਦਦ ਦੀ ਲੋੜ ਨਹੀਂ। ਇੱਥੇ ਨਾਸਿਰ ਖ਼ਾਨ ਬਲੋਚ ਨੇ ਸਲਾਹ ਦਿੱਤੀ ਕਿ ਦਿੱਲੀ ਚਲ ਕੇ ਡੇਰੇ ਲਾਏ ਜਾਣ ਅਤੇ ਮੁਗ਼ਲ ਬਾਦਸ਼ਾਹ ਸ਼ਾਹ ਆਲਮ (ਦੂਜਾ) ਤੋਂ ਦੌਲਤ ਹਾਸਿਲ ਕੀਤੀ ਜਾਵੇ ਤੇ ਫਿਰ ਬਾਦਸ਼ਾਹ, ਨਜੀਬ-ਉਦ-ਦੌਲਾ, ਸ਼ਾਹ ਸ਼ੁਜਾਹ, ਫ਼ਾਰੂਖ਼ਾਬਾਦ ਦੇ ਰੁਹੀਲਿਆਂ, ਜਾਟਾਂ ਤੇ ਮਰਹੱਟਿਆਂ ਦੀ ਮਦਦ ਨਾਲ ਸਿੱਖਾਂ 'ਤੇ ਭਰਪੂਰ ਹਮਲਾ ਕੀਤਾ ਜਾਵੇ। ਪਰ ਅਹਿਮਦ ਸ਼ਾਹ ਦੇ ਅਫ਼ਗਾਨ ਜਰਨੈਲ ਇਸ ਦੇ ਹੱਕ ਵਿਚ ਨਹੀਂ ਸਨ। ਉਨ੍ਹਾਂ ਨੂੰ 1757 ਦੀ ਪਲੇਗ ਅਤੇ 1760 ਦੀਆਂ ਬਾਰਿਸ਼ਾਂ ਦਾ ਚੇਤਾ ਸੀ ਜਦ ਉਨ੍ਹਾਂ ਦੇ ਹਜ਼ਾਰਾਂ ਫ਼ੌਜੀ, ਘੋੜੇ ਤੇ ਊਠ ਮਾਰੇ ਗਏ ਸਨ ਅਤੇ ਰਾਹ ਵਿਚ ਉਨ੍ਹਾਂ ਨੂੰ ਸਿੱਖਾਂ ਨੇ ਵਾਰ-ਵਾਰ ਲੁੱਟਿਆ ਸੀ। ਅਖ਼ੀਰ ਆਪਣੇ ਅਫ਼ਗਾਨ ਸਾਥੀਆਂ ਦੀ

ਸਲਾਹ ਮੰਨ ਕੇ ਅਹਿਮਦ ਸ਼ਾਹ ਦਿੱਲੀ ਜਾਏ ਬਿਨਾ ਹੀ ਵਾਪਿਸ ਆਪਣੇ ਵਤਨ ਮੁੜ ਪਿਆ। (ਕਾਜ਼ੀ ਨੂਰ ਮੁਹੰਮਦ, *ਜੰਗਨਾਮਾ*, ਸਫ਼ਾ 119-22)।

ਕੁੰਜਪੁਰਾ ਤੋਂ ਚਲ ਕੇ ਅਹਿਮਦ ਸ਼ਾਹ ਸਾਹਰਿੰਦ ਰੁਕਿਆ। ਇਹ ਨਗਰ ਇਸ ਵੇਲੇ ਬੁਰੀ ਤਰ੍ਹਾਂ ਤਬਾਹ ਹੋ ਚੁਕਾ ਸੀ। ਸਿੱਖਾਂ ਨੇ ਜਨਵਰੀ 1764 ਵਿਚ ਇੱਥੋਂ ਦੇ ਅਫ਼ਗਾਨ ਸੂਬੇਦਾਰ ਜ਼ੈਨ ਖ਼ਾਨ ਨੂੰ ਮਾਰਨ ਮਗਰੋਂ ਇਸ ਨਗਰ ਨੂੰ ਰਾਜਾ ਆਲਾ ਸਿੰਘ ਪਟਿਆਲਾ ਨੂੰ ਸੌਂਪ ਦਿਤਾ ਸੀ। ਅਹਿਮਦ ਸ਼ਾਹ ਦੇ ਸਾਹਰਿੰਦ ਪੁੱਜਣ 'ਤੇ ਪਟਿਆਲਾ ਦਾ ਰਾਜਾ ਆਲਾ ਸਿੰਘ ਕੀਮਤੀ·ਤੋਹਫ਼ੇ ਲੈ ਕੇ ਉਸ ਕੋਲ ਪੇਸ਼ ਹੋਇਆ। ਅਹਿਮਦ ਸ਼ਾਹ ਨੇ ਮਹਿਸੂਸ ਕੀਤਾ ਕਿ ਆਲਾ ਸਿੰਘ ਉਸ ਦਾ ਵਫ਼ਾਦਾਰ ਰਹਿਣ ਵਾਸਤੇ ਸੰਜੀਦਾ ਹੈ। ਦੂਜਾ ਉਹ ਇਹ ਵੀ ਸੋਚਦਾ ਸੀ ਕਿ ਜੇ ਕਰ ਉਹ ਜ਼ੈਨ ਖ਼ਾਨ ਦੀ ਥਾਂ 'ਤੇ ਕੋਈ ਨਵਾਂ ਅਫ਼ਗਾਨ ਸੂਬੇਦਾਰ ਲਾ ਵੀ ਦੇਵੇਗਾ ਤਾਂ ਉਸ ਨੂੰ ਵੀ ਸਿੱਖ ਛਡਣਗੇ ਨਹੀਂ। ਇਹ ਸੋਚ ਕੇ ਉਸ ਨੇ ਆਲਾ ਸਿੰਘ ਨੂੰ ਹੀ ਸਰਹਿੰਦ ਸੌਂਪਣਾ ਮੰਨ ਲਿਆ।

ਉਸ ਨੇ ਆਲਾ ਸਿੰਘ ਨੂੰ ਨਗਾਰਾ ਤੇ ਨਿਸ਼ਾਨ (*ਤਬਲ-ਓ-ਆਲਮ*) ਬਖ਼ਸ਼ਿਸ਼ ਕੀਤੇ। (ਕਾਜ਼ੀ ਨੂਰ ਮੁਹੰਮਦ, ਸਫ਼ਾ 125-28)।

*(ਅਹਿਮਦ ਸ਼ਾਹ ਦੇ ਜਾਣ ਮਗਰੋਂ ਹਰੀ ਸਿੰਘ ਭੰਗੀ ਦੀ ਕਮਾਨ ਹੇਠ ਖ਼ਾਲਸਾ ਫ਼ੌਜਾਂ ਨੇ ਆਲਾ ਸਿੰਘ ਨੂੰ ਦੁੱਰਾਨੀ ਦੀ ਗੁਲਾਮੀ ਕਬੂਲ ਕਰਨ ਦੀ ਸਜ਼ਾ ਦੇਣ ਵਾਸਤੇ ਕੂਚ ਕਰ ਦਿੱਤਾ। ਪਰ, ਜੱਸਾ ਸਿੰਘ ਆਹਲੂਵਾਲੀਆ ਨੇ ਆਲਾ ਸਿੰਘ ਤੋਂ ਮੁਆਫ਼ੀ ਮੰਗਵਾ ਕੇ ਹਮਲਾ ਰੋਕ ਦਿਤਾ। ਇਸ ਮੌਕੇ 'ਤੇ ਉਸ ਨੇ ਜੱਸਾ ਸਿੰਘ ਦੇ ਜੱਥੇ ਤੋਂ ਪਾਹੁਲ ਵੀ ਲਈ)।*

## ਸਿੱਖਾਂ ਨੇ ਅਹਿਮਦ ਸ਼ਾਹ ਨੂੰ ਦੁੜਾਇਆ

ਸਿੱਖਾਂ ਤੋਂ ਡਰਦਾ ਅਹਿਮਦ ਸ਼ਾਹ ਸਾਹਰਿੰਦ ਤੋਂ ਕਾਬਲ ਨੂੰ ਚਲ ਪਿਆ। ਉਹ ਸਾਹਰਿੰਦ ਤੋਂ ਚਲ ਕੇ ਪੰਜਾਬ ਦੇ ਮੈਦਾਨੀ ਇਲਾਕੇ ਵਿਚ ਦਾਖ਼ਿਲ ਨਹੀਂ ਹੋਇਆ। ਉਸ ਨੇ ਮਾਛੀਵਾੜਾ ਤੋਂ ਦਰਿਆ ਸਤਲੁਜ ਪਾਰ ਕੀਤਾ। ਅਜੇ ਉਹ ਤਿੰਨ ਕਿਲੋਮੀਟਰ ਵੀ ਨਹੀਂ ਗਏ ਸਨ ਕਿ ਸਿੱਖਾਂ ਨੇ ਉਸ 'ਤੇ ਹਮਲਾ ਕਰ ਦਿੱਤਾ। ਅਹਿਮਦ ਸ਼ਾਹ ਦੀ ਫ਼ੌਜ ਨਾਲ ਚਲ ਰਹੇ ਕਾਜ਼ੀ ਨੂਰ ਮੁਹੰਮਦ ਮੁਤਾਬਿਕ: ਇਸ ਵੇਲੇ ਅਫ਼ਗ਼ਾਨ ਕਾਫ਼ਲਾ ਤਿੰਨ ਹਿੱਸਿਆਂ ਵਿਚ ਚਲ ਰਿਹਾ ਸੀ। ਅਹਿਮਦ ਸ਼ਾਹ ਛੇ ਹਜ਼ਾਰ ਫ਼ੌਜ ਨਾਲ ਆਪ ਵਿਚਕਾਰ ਸੀ ਅਤੇ ਸ਼ਾਹ ਵਲੀ ਖ਼ਾਨ, ਜਹਾਨ ਖ਼ਾਨ ਤੇ ਸ਼ਾਹ ਪਸੰਦ ਖ਼ਾਨ 12 ਹਜ਼ਾਰ ਫ਼ੌਜ ਨਾਲ ਉਸ ਦੇ ਸੱਜੇ ਪਾਸੇ ਸਨ ਤੇ ਨਾਸਿਰ ਖ਼ਾਨ ਬਲੋਚ ਆਪਣੇ 12 ਹਜ਼ਾਰ ਸਾਥੀਆਂ ਸਣੇ ਖੱਬੇ ਪਾਸੇ ਸੀ। ਇਨ੍ਹਾਂ ਦਾ ਰਾਹ ਰੋਕਣ ਵਾਸਤੇ ਜੱਸਾ ਸਿੰਘ ਆਹਲੂਵਾਲੀਆ ਤੇ ਜੱਸਾ ਸਿੰਘ ਰਾਮਗੜ੍ਹੀਆ 'ਸ਼ੇਰਾਂ ਵਾਂਗ' ਗੱਭੇ (ਵਿਚਕਾਰ) ਸਨ ਅਤੇ ਚੜ੍ਹਤ ਸਿੰਘ ਸੁਕਰਚੱਕੀਆ, ਝੰਡਾ ਸਿੰਘ ਤੇ ਲਹਿਣਾ ਸਿੰਘ ਭੰਗੀ ਤੇ ਜੈ ਸਿੰਘ ਕਨ੍ਹਈਆ ਸੱਜੇ ਪਾਸੇ ਸਨ। ਹਰੀ ਸਿੰਘ ਲੰਮੇ, ਗੁਲਾਬ ਸਿੰਘ ਤੇ ਗੁਜਰ ਸਿੰਘ ਖੱਬੇ ਪਾਸੇ ਸਨ।

ਅਹਿਮਦ ਸ਼ਾਹ ਏਨੀ ਸਿੱਖ ਫ਼ੌਜ ਵੇਖ ਕੇ ਡਰ ਗਿਆ ਅਤੇ ਉਸ ਨੇ ਸਾਰਿਆਂ ਨੂੰ ਸੰਭਲ-ਸੰਭਲ ਕੇ ਪੈਰ ਰੱਖਣ ਵਾਸਤੇ ਕਿਹਾ। ਉਸ ਨੇ ਹਦਾਇਤ ਦਿੱਤੀ ਕਿ ਕੋਈ ਵੀ ਅੱਗੇ

ਵਧ ਕੇ ਕਾਰਵਾਈ ਕਰਨ ਦੀ ਕੋਸ਼ਿਸ਼ ਨਾ ਕਰੇ। ਛੇਤੀ ਹੀ ਸਿੱਖਾਂ ਤੇ ਅਫ਼ਗਾਨਾਂ ਵਿਚ ਘਮਸਾਣ ਦੀ ਲੜਾਈ ਸ਼ੁਰੂ ਹੋ ਗਈ। ਲੜਾਈ ਵਿਚ ਚੜ੍ਹਤ ਸਿੰਘ ਵਾਲੇ ਪਾਸੇ (ਸੱਜੇ) ਜਹਾਨ ਖ਼ਾਨ ਤੇ ਸ਼ਾਹ ਵਲੀ ਨੇ, ਅਹਿਮਦ ਸ਼ਾਹ ਦੇ ਰੋਕਣ ਦੇ ਬਾਵਜੂਦ, ਅੱਗੇ ਵਧ ਕੇ ਸਿੱਖਾਂ ਨਾਲ ਟੱਕਰ ਲੈਣ ਦੀ ਕੋਸ਼ਿਸ਼ ਕੀਤੀ ਸੀ ਤੇ ਉਨ੍ਹਾਂ ਦੇ ਪਿੱਛੇ ਖਲਾਅ ਬਣ ਗਿਆ ਸੀ। ਕੁਝ ਸਿੱਖ ਫ਼ੌਜਾਂ ਇਸ ਹਿੱਸੇ ਵਿਚ ਆ ਗਈਆਂ ਤੇ ਉਨ੍ਹਾਂ ਨੇ ਅਹਿਮਦ ਸ਼ਾਹ ਦੀ ਫ਼ੌਜ 'ਤੇ ਦੋਹਾਂ ਪਾਸਿਆਂ ਤੋਂ ਤੀਰਾਂ ਦੀ ਬੌਛਾੜ ਸ਼ੁਰੂ ਕਰ ਦਿੱਤੀ। ਇਸ ਨਾਲ ਉਨ੍ਹਾਂ ਦਾ ਬੜਾ ਨੁਕਸਾਨ ਹੋਣ ਲਗ ਪਿਆ। ਇਹ ਵੇਖ ਕੇ ਨਾਸਿਰ ਖ਼ਾਨ ਬਲੋਚ ਉਸ ਪਾਸੇ ਵਲ ਵਧਿਆ। ਉਸ ਨੂੰ ਉਧਰ ਆਉਂਦਾ ਵੇਖ ਕੇ ਚੜ੍ਹਤ ਸਿੰਘ ਨੇ ਉਸ 'ਤੇ ਭਰਪੂਰ ਹਮਲਾ ਕਰ ਦਿੱਤਾ। ਪਰ, ਬਲੋਚ ਫ਼ੌਜ ਵੀ ਡੱਟ ਕੇ ਖੜੋ ਗਈ ਤੇ ਕਾਫ਼ੀ ਚਿਰ ਤਕ ਦੋਵੇਂ ਧਿਰਾਂ ਲੜਾਈ ਕਰਦੀਆਂ ਰਹੀਆਂ। ਹੁਣ ਸਿੱਖਾਂ ਨੇ ਆਪਣਾ ਪੁਰਾਣਾ ਤਰੀਕਾ ਵਰਤਿਆ ਤੇ ਉਹ ਮੈਦਾਨ ਵਿੱਚੋਂ ਨਿਕਲ ਪਏ। ਬਲੋਚੀ ਫ਼ੌਜ ਸਿੱਖਾਂ ਦਾ ਪੈਂਤੜਾ ਨਾ ਸਮਝ ਸਕੀ ਤੇ ਉਸ ਨੇ ਸਿੱਖਾਂ ਦਾ ਪਿੱਛਾ ਕੀਤਾ। ਜਦ ਸਿੱਖ ਕਾਫ਼ੀ ਦੂਰ ਨਿਕਲ ਚੁਕੇ ਸਨ ਤਾਂ ਉਹ ਰੁਕ ਗਏ ਤੇ ਇਕ ਦਮ ਪਿੱਛੇ ਮੁੜ ਕੇ ਬਲੋਚੀਆਂ 'ਤੇ ਹਮਲਾ ਕਰ ਦਿੱਤਾ। ਇਸ ਨਾਲ ਉਨ੍ਹਾਂ (ਬਲੋਚਾਂ) ਦਾ ਬੜਾ ਨੁਕਸਾਨ ਹੋਇਆ ਪਰ ਉਹ ਵਾਪਿਸ ਦੌੜ ਪਏ ਤੇ ਅਖ਼ੀਰ ਅਹਿਮਦ ਸ਼ਾਹ ਦੀ ਬਾਕੀ ਫ਼ੌਜ ਨਾਲ ਜਾ ਰਲੇ। ਹੁਣ ਫਿਰ ਦੋਹਾਂ ਧਿਰਾਂ ਵਿਚ ਜ਼ਬਰਦਸਤ ਜੰਗ ਹੋਈ ਜਿਹੜੀ ਹਨੇਰਾ ਪੈਣ ਤਕ ਚਲਦੀ ਰਹੀ। ਇਸ ਲੜਾਈ ਵਿਚ ਸੈਂਕੜੇ ਅਫ਼ਗਾਨ ਤੇ ਬਲੋਚ ਸਿਪਾਹੀ ਮਾਰੇ ਗਏ। ਕਾਜ਼ੀ ਨੂਰ ਮੁਹੰਮਦ, *ਜੰਗਨਾਮਾ*, ਸਫ਼ੇ 147-58)।

ਦੂਜੇ ਦਿਨ ਪਹੁ ਫੁੱਟਦਿਆਂ ਹੀ ਅਹਿਮਦ ਸ਼ਾਹ ਦੀ ਫ਼ੌਜ ਫਿਰ ਅੱਗੇ ਵਧੀ। ਉਹ ਅਜੇ 5 ਕਿਲੋਮੀਟਰ ਹੀ ਗਏ ਸਨ ਕਿ ਸਿੱਖਾਂ ਨੇ ਫੇਰ ਤਿੰਨਾਂ ਪਾਸਿਆਂ ਤੋਂ ਹਮਲਾ ਕਰ ਦਿੱਤਾ। ਬੀਤੇ ਦਿਨ ਦੇ ਤਜਰਬੇ ਕਾਰਨ ਅਹਿਮਦ ਸ਼ਾਹ ਨੇ ਆਪਣੇ ਸਾਥੀਆਂ ਨੂੰ ਸਮਝਾਇਆ ਕਿ ਕੋਈ ਵੀ ਆਪਣੀ ਥਾਂ ਤੋਂ ਨਾ ਹਿੱਲੇ ਅਤੇ ਅੱਗੇ ਵਧਣ ਦੀ ਕੋਸ਼ਿਸ਼ ਨਾ ਕਰੇ ਤੇ ਨਾ ਹੀ ਸਿੱਖਾਂ ਦਾ ਪਿੱਛਾ ਕਰੇ। ਸਾਰੇ ਕੌਕਾਸਸ ਪਹਾੜ ਵਾਂਗ ਆਪਣੀ ਥਾਂ 'ਤੇ ਡਟੇ ਰਹੋ। ਸਿੱਖ ਆਪਣੇ-ਆਪ ਹਮਲਾ ਕਰਨ ਵਾਸਤੇ ਨੇੜੇ ਆਉਣਗੇ। ਅਹਿਮਦ ਸ਼ਾਹ ਦੀ ਨਸੀਹਤ ਦਾ ਉਨ੍ਹਾਂ 'ਤੇ ਪੂਰਾ ਅਸਰ ਹੋਇਆ। ਕੁਝ ਚਿਰ ਉਡੀਕਣ ਮਗਰੋਂ ਸਿੱਖ ਫ਼ੌਜਾਂ ਅੱਗੇ ਵਧੀਆਂ। ਹੁਣ ਡੱਟ ਕੇ ਲੜਾਈ ਹੋਈ ਤੇ ਦੋਹੀਂ ਪਾਸੀਂ ਕਾਫ਼ੀ ਨੁਕਸਾਨ ਹੋਇਆ। ਇਸ ਦਿਨ ਅਹਿਮਦ ਸ਼ਾਹ ਆਪ ਸਾਰਾ ਸਮਾਂ ਡਰਿਆ ਹੀ ਰਿਹਾ। ਹਨੇਰਾ ਪੈਣ 'ਤੇ ਦੋਵੇਂ ਧਿਰਾਂ ਨੇ ਜੰਗ ਬੰਦ ਕਰ ਦਿੱਤੀ। (ਕਾਜ਼ੀ ਨੂਰ ਮੁਹੰਮਦ, ਸਫ਼ੇ 161-64)।

ਅਗਲੇ (ਤੀਜੇ) ਦਿਨ ਵੀ ਸਿੱਖਾਂ ਨੇ ਅਹਿਮਦ ਸ਼ਾਹ ਨੂੰ ਆਰਾਮ ਨਾਲ ਸਫ਼ਰ ਨਹੀਂ ਕਰਨ ਦਿੱਤਾ। ਅਹਿਮਦ ਸ਼ਾਹ ਨੇ ਪਹੁ-ਫੁੱਟਣ ਤੋਂ ਪਹਿਲਾਂ ਹੀ ਸਫ਼ਰ ਸ਼ੁਰੂ ਕਰ ਦਿੱਤਾ। ਉਹ ਅਜੇ 8-10 ਕਿਲੋਮੀਟਰ ਹੀ ਗਿਆ ਸੀ ਕਿ ਨੂਰਮਹਿਲ ਦੇ ਨੇੜੇ ਸਿੱਖਾਂ ਨੇ ਉਸ 'ਤੇ ਹਮਲਾ ਕਰ ਦਿੱਤਾ। ਸਿੱਖ ਉਸ ਦੀਆਂ ਫ਼ੌਜਾਂ ਦਾ ਨੁਕਸਾਨ ਕਰ ਕੇ ਭੱਜ ਗਏ। ਕੁਝ ਦੂਰ ਜਾ ਕੇ ਸਿੱਖਾਂ ਨੇ ਫੇਰ ਹਮਲਾ ਕਰ ਦਿੱਤਾ। ਇੰਞ ਸਿੱਖ ਫ਼ੌਜਾਂ ਸਾਰਾ ਦਿਨ ਅਹਿਮਦ ਸ਼ਾਹ ਦੀ ਫ਼ੌਜ ਦੇ ਵੱਖ-ਵੱਖ ਹਿੱਸਿਆਂ 'ਤੇ ਐਕਸ਼ਨ ਕਰਦੀਆਂ ਰਹੀਆਂ। ਸਿੱਖ ਜਰਨੈਲਾਂ ਦਾ ਨਿਸ਼ਾਨਾ ਸੀ

ਅਹਿਮਦ ਸ਼ਾਹ ਨੂੰ ਵਖ਼ਤ ਵਿਚ ਪਾਈ ਰੱਖਣਾ, ਉਸ ਦਾ ਨੁਕਸਾਨ ਕਰਨਾ ਤੇ ਉਸ ਨੂੰ ਇਹ ਅਹਿਸਾਸ ਦੇਣਾ ਕਿ ਹੁਣ ਉਸ ਨੂੰ ਸਿੱਖ ਕੌਮ ਦੇ ਮੁਲਕ ਨੂੰ ਲੁੱਟਣ ਜਾਂ ਗ਼ੁਲਾਮ ਬਣਾਉਣ ਦਾ ਖ਼ਿਆਲ ਦਿਲ ਵਿੱਚੋਂ ਕੱਢ ਦੇਣਾ ਚਾਹੀਦਾ ਹੈ। ਸਿੱਖ ਆਗੂ ਆਪਣੇ ਨਿਸ਼ਾਨੇ ਵਿਚ ਕਾਮਯਾਬ ਵੀ ਹੋਏ। ਅਹਿਮਦ ਸ਼ਾਹ ਇਹ ਸਾਰਾ ਸਮਾਂ ਘਬਰਾਇਆ ਹੀ ਰਿਹਾ।

ਕਾਜ਼ੀ ਨੂਰ ਮੁਹੰਮਦ ਮੁਤਾਬਿਕ ਸਿੱਖਾਂ ਨੇ ਚੌਥੇ ਦਿਨ ਵੀ ਅਹਿਮਦ ਸ਼ਾਹ 'ਤੇ ਹਮਲੇ ਜਾਰੀ ਰੱਖੇ। ਇਸ ਦਿਨ ਸਿੱਖਾਂ ਨੇ ਫੇਰ ਅਫ਼ਗਾਨ ਨੇ ਫ਼ੌਜਾਂ ਨੂੰ ਨਕੋਦਰ ਤੇ ਕਪੂਰਥਲਾ ਦੇ ਵਿਚਕਾਰ, ਦਖਣੀ ਸਰਾਂ ਤੋਂ ਕੁਝ ਦੂਰ, ਘੇਰ ਲਿਆ ਅਤੇ ਦੁਰਾਨੀ ਦੇ ਬਹੁਤ ਸਾਰੇ ਫ਼ੌਜੀਆਂ ਨੂੰ ਮਾਰ ਮੁਕਾਇਆ।

ਕਾਜ਼ੀ ਅਗਲੇ ਦੋ ਦਿਨ ਦਾ ਹਾਲ ਨਹੀਂ ਦਸਦਾ ਪਰ ਸਤਵੇਂ ਦਿਨ ਦਾ ਹਾਲ ਜ਼ਰੂਰ ਬਿਆਨ ਕਰਦਾ ਹੈ ਜਦ ਅਹਿਮਦ ਸ਼ਾਹ ਨੇ ਗੋਇੰਦਵਾਲ ਕੋਲ ਬਿਆਸ ਦਰਿਆ ਪਾਰ ਕੀਤਾ। ਅਹਿਮਦ ਸ਼ਾਹ ਦੀ ਫ਼ੌਜ ਹੌਲੀ-ਹੌਲੀ ਚਲ ਕੇ ਦੋ ਦਿਨ ਵਿਚ ਗੋਇੰਦਵਾਲ ਪਹੁੰਚ ਗਈ। ਅਹਿਮਦ ਸ਼ਾਹ ਨੇ ਸਭ ਤੋਂ ਪਹਿਲਾਂ ਆਪਣਾ ਖ਼ਜ਼ਾਨਾ, ਵਪਾਰੀ, ਔਰਤਾਂ, ਬੱਚੇ ਵਗ਼ੈਰਾ ਪਾਰ ਕਰਵਾਏ ਤੇ ਫਿਰ ਉਹ ਆਪ ਦਰਿਆ ਦੇ ਕੰਢੇ 'ਤੇ ਖੜਾ ਹੋ ਗਿਆ ਬਾਕੀ ਦੀ ਫ਼ੌਜ ਨੇ ਦਰਿਆ ਪਾਰ ਕੀਤਾ। ਉਸ ਨੂੰ ਪਤਾ ਲਗ ਚੁਕਾ ਸੀ ਕਿ 30 ਹਜ਼ਾਰ ਸਿੱਖ ਫ਼ੌਜ ਦਰਿਆ ਦੇ ਦੂਜੇ ਪਾਰ ਉਸ ਦੀ ਉਡੀਕ ਕਰ ਰਹੀ ਹੈ। (ਕਾਜ਼ੀ ਨੂਰ ਮੁਹੰਮਦ, ਸਫ਼ੇ 183-84)।

ਇੱਥੇ ਸਿੱਖ ਦਰਿਆ ਦੇ ਪਾਰ ਇਕੱਠੇ ਹੋਏ-ਹੋਏ ਸਨ ਤੇ ਦੁਰਾਨੀ ਦੀ ਫ਼ੌਜ ਦੀ ਉਡੀਕ ਕਰ ਰਹੇ ਸਨ। ਜਦ ਅਹਿਮਦ ਸ਼ਾਹ ਨੂੰ ਇਸ ਦਾ ਪਤਾ ਲਗਾ ਤਾਂ ਉਸ ਨੇ ਵੀ ਤਿਆਰੀ ਕਰ ਲਈ। ਇਸ ਮੌਕੇ 'ਤੇ ਗਹਿ-ਗੱਚ ਲੜਾਈ ਹੋਈ। ਇਸ ਲੜਾਈ ਵਿਚ ਅਫ਼ਗਾਨਾਂ ਦੇ ਨਾਲ-ਨਾਲ ਸਿੱਖਾਂ ਦਾ ਵੀ ਕਾਫ਼ੀ ਨੁਕਸਾਨ ਹੋਇਆ। ਇਸ ਕਰ ਕੇ ਸਿੱਖ ਫ਼ੌਜਾਂ ਛੇਤੀ ਹੀ ਪਿੱਛੇ ਹਟ ਗਈਆਂ ਤੇ ਗੁਰੀਲਾ ਹਮਲੇ ਕਰਨ ਦਾ ਫ਼ੈਸਲਾ ਕੀਤਾ। ਹੁਣ ਅਹਿਮਦ ਸ਼ਾਹ ਨੇ ਤੇਜ਼ੀ ਨਾਲ ਅਫ਼ਗਾਨਿਸਤਾਨ ਵਲ ਕੂਚ ਸ਼ੁਰੂ ਕਰ ਦਿੱਤਾ। ਇਸ ਦੌਰਾਨ ਵੀ ਸਿੱਖ ਫ਼ੌਜਾਂ ਉਸ 'ਤੇ ਹਮਲੇ ਕਰਦੀਆਂ ਰਹੀਆਂ। ਸਿੱਖ ਫ਼ੌਜਾਂ ਨੇ ਝਨਾਂ ਦਰਿਆ ਤਕ ਅਹਿਮਦ ਸ਼ਾਹ ਦਾ ਪਿੱਛਾ ਨਹੀਂ ਛੱਡਿਆ।

ਝਨਾਂ ਪਾਰ ਕਰਦਿਆਂ ਅਹਿਮਦ ਸ਼ਾਹ ਦੀਆਂ ਫ਼ੌਜਾਂ ਦਾ ਹੋਰ ਨੁਕਸਾਨ ਹੋਇਆ ਕਿਉਂਕਿ ਦਰਿਆ ਵਿਚ ਹੜ੍ਹ ਆਇਆ ਹੋਇਆ ਸੀ। ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ ਸਿੱਖਾਂ ਦੇ ਹੱਥੋਂ ਮਾਰੇ ਗਏ ਉਨ੍ਹਾਂ ਦੇ ਬੰਦਿਆਂ ਤੋਂ ਕਿਤੇ ਵਧ ਬੰਦੇ ਝਨਾਂ ਦਰਿਆ ਵਿਚ ਮਾਰੇ ਗਏ ਸਨ। ਕਾਜ਼ੀ ਲਿਖਦਾ ਹੈ ਕਿ ਹੜ੍ਹ ਏਨੇ ਭਿਆਨਕ ਸਨ ਕਿ ਬਾਪ ਪੁੱਤਰਾਂ ਦੀ ਪਰਵਾਹ ਨਹੀਂ ਸੀ ਕਰ ਰਹੇ ਤੇ ਮਾਵਾਂ ਨੇ ਬੱਚਿਆਂ ਨੂੰ ਦਰਿਆ ਵਿਚ ਸੁੱਟ ਦਿਤਾ ਤੇ ਮਰਦਾਂ ਨੇ ਬੀਵੀਆਂ ਨੂੰ ਬਚਾਉਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। (ਕਾਜ਼ੀ ਨੂਰ ਮੁਹੰਮਦ, ਸਫ਼ੇ 170-71)।

ਝਨਾਂ ਤੋਂ ਜਿਹਲਮ ਤਕ ਅਹਿਮਦ ਸ਼ਾਹ ਨੂੰ ਕੋਈ ਮੁਸ਼ਕਿਲ ਨਹੀਂ ਆਈ। ਜਿਹਲਮ ਪਾਰ ਕਰ ਕੇ ਉਸ ਨੇ ਅਗਲਾ ਪੜਾਅ ਰੋਹਤਾਸ ਜਾ ਕੀਤਾ। ਇੱਥੇ ਉਸ ਨੇ ਬਲੋਚ

ਆਗੂ ਨਾਸਿਰ ਖ਼ਾਨ ਦੀ ਮਦਦ ਦਾ ਸ਼ੁਕਰੀਆ ਕੀਤਾ ਤੇ ਉਸ ਨੂੰ ਕੋਟਾ, ਮੁਲਤਾਨ, ਝੰਗ, ਡੇਰੇ (ਡੇਰਾ ਇਸਮਾਈਲ ਖ਼ਾਨ ਤੇ ਦੂਜੇ ਤਿੰਨੇ ਡੇਰੇ), ਯਾਨਿ ਝਨਾਂ ਦੇ ਪੱਛਮ ਦਾ ਸਾਰਾ ਇਲਾਕਾ ਦੇ ਦਿੱਤਾ। ਨਾਸਿਰ ਖ਼ਾਨ ਡੇਰਾ ਇਸਮਾਈਲ ਖ਼ਾਨ ਤੋਂ ਦਰਿਆ ਪਾਰ ਕਰ ਕੇ ਡੇਰਾ ਗ਼ਾਜ਼ੀ ਖ਼ਾਨ ਹੁੰਦਾ ਹੋਇਆ ਕਲਾਤ ਚਲਾ ਗਿਆ ਤੇ ਅਹਿਮਦ ਸ਼ਾਹ ਅਟਕ ਤੇ ਪਿਸ਼ਾਵਰ ਹੁੰਦਾ ਹੋਇਆ ਕਾਬਲ ਚਲਾ ਗਿਆ।

ਅਹਿਮਦ ਸ਼ਾਹ ਦਾ ਇਹ ਦੌਰਾ ਉਸ ਵਾਸਤੇ ਡਰ, ਨਾਕਾਮਯਾਬੀ ਤੇ ਨਮੋਸ਼ੀ ਦਾ ਦੌਰਾ ਸੀ ਤੇ ਹੁਣ ਉਸ ਨੂੰ ਅਹਿਸਾਸ ਹੋ ਗਿਆ ਸੀ ਕਿ ਉਹ ਸਿੱਖਾਂ ਦੇ ਮੁਕਾਬਲੇ ਵਿਚ ਇਕ ਕਮਜ਼ੋਰ ਜਰਨੈਲ ਹੈ।

## ਦਰਬਾਰ ਸਾਹਿਬ ਦੀ ਉਸਾਰੀ

ਅਹਿਮਦ ਸ਼ਾਹ ਨੂੰ ਬੁਰੀ ਤਰ੍ਹਾਂ ਹਰਾ ਕੇ ਪੰਜਾਬ ਵਿੱਚੋਂ ਕੱਢਣ ਮਗਰੋਂ, ਸਿੱਖ ਫ਼ੌਜਾਂ ਆਪਣੇ ਕੌਮੀ ਇਜਲਾਸ (ਸਰਬਤ ਖਾਲਸਾ) ਵਾਸਤੇ ਗੁਰੂ-ਦਾ-ਚੱਕ (ਅੰਮ੍ਰਿਤਸਰ) ਵਿਚ ਇਕੱਠੀਆਂ ਹੋਈਆਂ। 10 ਅਪਰੈਲ 1765 ਦੇ ਦਿਨ ਸਰਬੱਤ ਖਾਲਸਾ ਦਾ ਇਹ ਇਕੱਠ ਅਕਾਲ ਤਖ਼ਤ ਸਾਹਿਬ 'ਤੇ ਹੋਇਆ। ਇਸ ਇਕੱਠ ਵਿਚ ਗੁਰਮਤਾ ਕੀਤਾ ਗਿਆ ਕਿ ਦਰਬਾਰ ਸਾਹਿਬ ਅਤੇ ਅਕਾਲ ਤਖ਼ਤ ਸਾਹਿਬ ਦੀ ਬਾਕੀ ਦੀ ਉਸਾਰੀ ਅਤੇ ਇਸ ਦੀ ਸਜਾਵਟ ਵੀ ਕੀਤੀ ਜਾਏ। ਨਵੰਬਰ 1763 ਵਿਚ, ਤੇ ਉਸ ਮਗਰੋਂ ਵੀ, ਭਾਈ ਦੇਸ ਰਾਜ ਕੋਲ ਬਹੁਤ ਸਾਰੀ ਰਕਮ ਇੱਕਠੀ ਹੋ ਚੁੱਕੀ ਸੀ। ਸਰਬੱਤ ਖਾਲਸਾ ਨੇ ਗੁਰਮਤਾ ਕੀਤਾ ਕਿ ਅਕਾਲ ਤਖ਼ਤ ਸਾਹਿਬ ਦੀ ਮੋਹਰ (ਗੁਰੂ ਦੀ ਮੋਹਰ) ਭਾਈ ਦੇਸ ਰਾਜ ਨੂੰ ਸੌਂਪ ਦਿੱਤੀ ਜਾਏ ਤਾਂ ਜੋ ਉਹ ਸਿੱਖਾਂ ਤੋਂ ਦਸਵੰਧ ਦੀ ਰਕਮ ਇਕੱਠੀ ਕਰ ਸਕਣ ਅਤੇ ਖ਼ਰਚ ਕਰ ਸਕਣ। (*ਭਾਈ ਦੇਸ ਰਾਜ ਨੂੰ ਅਕਾਲ ਤਖ਼ਤ ਸਾਹਿਬ ਦਾ ਬੁਲਾਰਾ ਜਾਂ ਨੁਮਾਇੰਦਾ ਨਹੀਂ ਸੀ ਬਣਾਇਆ ਗਿਆ, ਉਸ ਨੂੰ ਸਿਰਫ਼ ਪੈਸੇ ਇਕੱਠੇ ਕਰਨ ਦਾ ਹੱਕ ਦਿੱਤਾ ਗਿਆ ਸੀ*)।

## ਲਾਹੌਰ 'ਤੇ ਕਬਜ਼ਾ

10 ਅਪਰੈਲ 1765 ਦੇ ਸਰਬੱਤ ਖਾਲਸਾ ਇਕੱਠ ਵਿਚ ਇਹ ਗੁਰਮਤਾ ਵੀ ਕੀਤਾ ਗਿਆ ਕਿ ਲਾਹੌਰ 'ਤੇ ਕਬਜ਼ਾ ਕਰ ਲਿਆ ਜਾਵੇ। ਇਸ ਇਕੱਠ ਵਿਚ ਜੱਸਾ ਸਿੰਘ ਆਹਲੂਵਾਲੀਆ, ਜੈ ਸਿੰਘ ਕਨ੍ਹਈਆ ਤੋਂ ਇਲਾਵਾ ਪੰਜ ਭੰਗੀ ਜਰਨੈਲ (ਗੁੱਜਰ ਸਿੰਘ, ਲਹਿਣਾ ਸਿੰਘ, ਹਰੀ ਸਿੰਘ, ਝੰਡਾ ਸਿੰਘ, ਗੰਡਾ ਸਿੰਘ) ਅਤੇ ਸੋਭਾ ਸਿੰਘ ਕਨ੍ਹਈਆ ਵੀ ਹਾਜ਼ਿਰ ਸਨ। ਇਨ੍ਹਾਂ ਨੇ ਗੁਰਮਤਾ ਕੀਤਾ ਕਿ ਲਾਹੌਰ 'ਤੇ ਇਕ ਦਮ ਕਬਜ਼ਾ ਕਰ ਲਿਆ ਜਾਵੇ। ਸਿੱਖ ਜਰਨੈਲਾਂ ਨੂੰ ਇਹ ਵੀ ਖ਼ਬਰ ਮਿਲੀ ਕਿ ਅਹਿਮਦ ਸ਼ਾਹ ਵੱਲੋਂ ਲਾਹੌਰ ਵਿਚ ਲਾਇਆ ਸੂਬੇਦਾਰ ਕਾਬੁਲੀ ਮੱਲ ਫ਼ੌਜ ਵਿਚ ਦੋ ਹਜ਼ਾਰ ਡੋਗਰਿਆਂ ਨੂੰ ਭਰਤੀ ਕਰਨ ਵਾਸਤੇ ਜੰਮੂ ਗਿਆ ਹੋਇਆ ਹੈ ਤੇ ਉਸ ਦੇ ਪਿੱਛੇ ਉਸ ਦਾ ਭਤੀਜਾ ਬਖ਼ਸ਼ੀ ਅਮੀਰ ਸਿੰਹ ਕਿਲ੍ਹੇ ਦੀ ਹਿਫ਼ਾਜ਼ਤ ਕਰ ਰਿਹਾ ਹੈ। ਸਿੱਖ ਫ਼ੌਜਾਂ ਨੇ ਇਸ ਵਧੀਆ ਮੌਕੇ ਨੂੰ ਖੁੰਝਾਉਣਾ ਠੀਕ ਨਾ ਸਮਝਿਆ ਅਤੇ ਜੱਸਾ ਸਿੰਘ, ਲਹਿਣਾ ਸਿੰਘ, ਗੁੱਜਰ ਸਿੰਘ ਤੇ ਹੋਰ ਜਰਨੈਲਾਂ ਦੀ ਅਗਵਾਈ ਵਿਚ ਲਾਹੌਰ ਵੱਲ ਚਲ ਪਏ। ਸਿੱਖ ਫ਼ੌਜਾਂ ਦੀ ਗਿਣਤੀ ਸਿਰਫ਼ ਦੋ ਹਜ਼ਾਰ ਸੀ।

ਸਿੱਖ ਫ਼ੌਜਾਂ ਦੀ ਮਦਦ ਮਿਹਰ ਸੁਲਤਾਨ, ਗ਼ੁਲਾਮ ਰਸੂਲ, ਅਸ਼ਰਫ਼ ਚੰਨੂ ਤੇ ਬਕਰ ਅਰਾਈਂ ਨੇ ਵੀ ਕੀਤੀ ਤੇ ਇਹ ਸਾਰੇ 16 ਮਈ 1675 ਦੇ ਦਿਨ ਤੂਫ਼ਾਨ ਦੀ ਤੇਜ਼ੀ ਨਾਲ ਸ਼ਹਿਰ ਵਿਚ ਦਾਖ਼ਿਲ ਹੋ ਗਏ। ਦਿਨ ਚੜ੍ਹਦਿਆਂ ਹੀ ਜਦ ਇਸ ਦੀ ਖ਼ਬਰ ਅਮੀਰ ਸਿੰਘ ਨੂੰ ਮਿਲੀ ਤਾਂ ਉਸ ਨੇ ਕਿਲ੍ਹੇ ਦੀ ਕੰਧ ਤੋਂ ਤੋਪ ਦੇ ਕੁਝ ਗੋਲੇ ਬਰਸਾਣੇ ਸ਼ੁਰੂ ਕਰ ਦਿੱਤੇ। ਉਧਰ ਤਾਰਾ ਸਿੰਘ ਮੁਜੰਗ ਨੇ ਸਿਰਫ਼ 25 ਸਿੱਖ ਸਿਪਾਹੀਆਂ ਨੂੰ ਨਾਲ ਲੈ ਕੇ ਅਮੀਰ ਸਿੰਘ ਦੇ ਫ਼ੌਜੀਆਂ ਦਾ ਮੁਕਾਬਲਾ ਕੀਤਾ ਤੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਉਨ੍ਹਾਂ 'ਤੇ ਕਾਬੂ ਪਾ ਲਿਆ। ਇਕ ਸੋਮੇ ਮੁਤਾਬਿਕ ਗੁੱਜਰ ਸਿੰਘ ਭੰਗੀ 50 ਸਾਥੀਆਂ ਨੂੰ ਨਾਲ ਲੈ ਕੇ ਇਕ ਨਾਲੇ ਰਾਹੀਂ ਕਿਲ੍ਹੇ ਵਿਚ ਦਾਖ਼ਿਲ ਹੋਇਆ ਤੇ ਫਿਰ ਲਹਿਣਾ ਸਿੰਘ ਵੀ ਉਸ ਕੋਲ ਪੁੱਜ ਗਿਆ।

ਲਾਹੌਰ ਕਿਲ੍ਹੇ 'ਤੇ ਪੂਰੀ ਤਰ੍ਹਾਂ ਕਬਜ਼ਾ ਹੋਣ ਮਗਰੋਂ ਦੱਖਣੀ ਇਲਾਕਾ, ਨਿਆਜ਼ ਬੇਗ ਤਕ, ਸੋਭਾ ਸਿੰਘ ਕੋਲ ਸੀ; ਕਾਬਲੀ ਮੱਲ ਦੀ ਹਵੇਲੀ ਗੁੱਜਰ ਸਿੰਘ ਕੋਲ ਸੀ ਤੇ ਕਿਲ੍ਹੇ ਦਾ ਅੰਦਰੂਨ ਲਹਿਣਾ ਸਿੰਘ ਕੋਲ ਸੀ। (ਪੇਸ਼ਵਾ ਦਫ਼ਤਰ, ਜਿਲਦ 29)।

ਕੁਝ ਹੀ ਪਲਾਂ ਵਿਚ ਉਨ੍ਹਾਂ ਨੇ ਅਮੀਰ ਸਿੰਘ ਅਤੇ ਕਾਬੁਲੀ ਮੱਲ ਦੇ ਜੁਆਈ ਜਗਨ ਨਾਥ ਨੂੰ ਗ੍ਰਿਫ਼ਤਾਰ ਕਰ ਲਿਆ। ਅਗਲੀ ਸਵੇਰ ਨੂੰ ਸੋਭਾ ਸਿੰਘ ਕਨ੍ਹਈਆ ਵੀ ਲਾਹੌਰ ਪੁੱਜ ਗਿਆ। ਹੁਣ ਸ਼ਹਿਰ ਅਤੇ ਕਿਲ੍ਹੇ 'ਤੇ ਸਿੱਖਾਂ ਦਾ ਮੁਕੰਮਲ ਕਬਜ਼ਾ ਹੋ ਚੁਕਾ ਸੀ। ਜਦ ਸ਼ਹਿਰ ਵਿਚ ਇਹ ਖ਼ਬਰ ਲੋਕਾਂ ਤਕ ਪੁੱਜੀ ਤਾਂ ਉਹ ਬੜੇ ਖ਼ੁਸ਼ ਹੋਏ ਕਿਉਂ ਕਿ ਸਾਰੇ ਲੋਕ ਕਾਬੁਲੀ ਮੱਲ ਦੀ ਜ਼ਿਆਦਤੀ ਤੋਂ ਦੁਖੀ ਸਨ। ਲੋਕਾਂ ਨੇ ਸਿੱਖਾਂ ਨੂੰ ਮਿਲ ਕੇ ਆਪਣੀ ਖ਼ੁਸ਼ੀ ਦਾ ਇਜ਼ਹਾਰ ਕੀਤਾ ਤੇ ਇਕ ਦੂਜੇ ਨੂੰ ਮੁਬਾਰਕਾਂ ਵੀ ਦਿੱਤੀਆਂ। ਲੋਕ ਖ਼ੁਸੀ ਵਿਚ ਸ਼ਹਿਰ ਵਿਚ ਇੰਞ ਘੁੰਮ ਰਹੇ ਸਨ ਜਿਵੇਂ ਕੋਈ ਪੰਛੀ ਪਿੰਜਰੇ ਵਿੱਚੋਂ ਆਜ਼ਾਦ ਹੋ ਗਿਆ ਹੋਵੇ। ਸ਼ਹਿਰ ਦੇ ਸਿਰਕਰਦਾ ਲੋਕਾਂ ਨੇ ਖਾਲਸਾ ਦਰਬਾਰ ਵਿਚ ਹਾਜ਼ਿਰ ਹੋ ਕੇ ਸਿੱਖਾਂ ਦੀ ਹਕੂਮਤ ਨੂੰ ਕਬੂਲ ਕਰ ਲਿਆ।

ਇਕ ਦਿਨ ਲੋਕਾਂ ਨੇ ਕੁਝ ਸਿੱਖਾਂ ਨੂੰ ਸ਼ਹਿਰ ਵਿਚ ਲੁੱਟ ਮਾਰ ਕਰਦਿਆਂ ਵੇਖਿਆ। ਇਸ 'ਤੇ ਸ਼ਹਿਰ ਦੇ ਕੁਝ ਮੋਹਿਤਬਰ ਸ਼ਖ਼ਸ ਇਕੱਠੇ ਹੋ ਕੇ ਭੰਗੀ ਸਰਦਾਰਾਂ ਕੋਲ ਗਏ। ਇਨ੍ਹਾਂ ਵਿਚ ਸੱਜਣ ਸਈਅਦ ਮੀਰ, ਨੱਥੂ ਸ਼ਾਹ, ਹਾਫ਼ਿਜ਼ ਕਾਦਰ ਬਖ਼ਸ਼, ਮੀਆਂ ਮੁਹੰਮਦ ਆਸ਼ਿਕ, ਚੌਧਰੀ ਰੂਪਾ, ਲਾਲਾ ਬਿਸ਼ਨ ਸਿੰਘ ਤੇ ਮਹਾਰਾਜ ਸਿੰਘ ਵੀ ਸਨ। ਇਨ੍ਹਾਂ ਨੇ ਸਰਦਾਰਾਂ ਨੂੰ ਅਰਜ਼ ਕੀਤੀ ਕਿ ਇਹ ਨਗਰੀ ਗੁਰੂ ਰਾਮਦਾਸ ਸਾਹਿਬ ਦੀ (ਉਨ੍ਹਾਂ ਦਾ ਜਨਮ ਅਸਥਾਨ) ਹੈ ਤੇ ਇਸ ਦੀ ਲੁੱਟ-ਮਾਰ ਨਹੀਂ ਹੋਣੀ ਚਾਹੀਦੀ। ਇਹ ਸੁਣ ਕੇ ਦੋਹਾਂ ਭੰਗੀ ਸਿਰਦਾਰਾਂ ਨੇ ਸ਼ਹਿਰ ਦੇ ਦਰਵਾਜ਼ੇ ਬੰਦ ਕਰਵਾ ਦਿੱਤੇ ਅਤੇ ਮੁਨਿਆਦੀ ਕਰਵਾ ਦਿੱਤੀ ਕਿ ਜਿਹੜਾ ਕੋਈ ਵੀ ਲੁੱਟ-ਮਾਰ ਕਰੇਗਾ ਉਸ ਨੂੰ ਸਖ਼ਤ ਸਜ਼ਾ ਦਿੱਤੀ ਜਾਵੇਗੀ। ਇਨ੍ਹਾਂ ਦੋਹਾਂ ਨੇ ਇਕ ਹੋਰ ਕਮਾਲ ਇਹ ਵੀ ਕੀਤੀ ਕਿ ਉਹ ਆਪ ਹੱਥਾਂ ਵਿਚ ਸੋਟੀਆਂ ਫੜ ਕੇ ਸ਼ਹਿਰ ਦੇ ਬਾਜ਼ਾਰਾਂ ਵਿਚ ਨਿਕਲੇ ਤਾਂ ਜੋ ਸਭ ਨੂੰ ਕੰਨ ਹੋ ਜਾਣ। ਉਨ੍ਹਾਂ ਨੇ ਸੋਭਾ ਸਿੰਘ ਨੂੰ ਵੀ ਪੈਗ਼ਾਮ ਭੇਜਿਆ ਕਿ ਉਹ ਵੀ ਸ਼ਹਿਰ ਦੇ ਤੀਜੇ ਹਿੱਸੇ ਦਾ ਨਾਜ਼ਮ ਹੈ ਉਸ ਨੂੰ ਵੀ ਨਾਲ ਆਉਣਾ ਚਾਹੀਦਾ ਹੈ। ਇਸ 'ਤੇ ਉਹ ਵੀ ਉਨ੍ਹਾਂ ਦੇ ਨਾਲ ਆ ਰਲਿਆ। ਇੰਞ ਉਨ੍ਹਾਂ ਨੇ ਛੇਤੀ ਹੀ ਸ਼ਹਿਰ ਵਿਚ ਅਮਨ ਅਮਾਨ

ਕਾਇਮ ਕਰ ਦਿੱਤਾ। (ਅਲੀ-ਉਦ-ਦੀਨ, *ਇਬਰਤਨਾਮਾ*, ਸਫ਼ੇ 237-29, ਸੋਹਨ ਲਾਲ ਸੂਰੀ, *ਉਮਦਾ-ਤੁੱਤ-ਤਵਾਰੀਖ਼*, ਜਿਲਦ ਪਹਿਲੀ, ਸਫ਼ੇ 163-64)।

## ਖਾਲਸਾਈ ਸਿੱਕਾ ਜਾਰੀ ਕਰਨਾ

ਲਾਹੌਰ ਵਿਚ ਖਾਲਸਾਈ ਹਕੂਮਤ ਕਾਇਮ ਕਰਨ ਮਗਰੋਂ ਸਿੱਖਾਂ ਨੇ ਗੁਰੂ ਸਹਿਬਾਨ ਦੇ ਨਾਂ 'ਤੇ ਨਵੀਂ ਕਰੰਸੀ (ਨਾਨਕਸ਼ਾਹੀ ਸਿੱਕਾ) ਵੀ ਜਾਰੀ ਕੀਤਾ। ਇਸ ਸਿੱਕੇ 'ਤੇ ਉਕਰੀ ਇਬਾਰਤ ਇੰਵ ਸੀ:

*ਦੇਗ਼-ਓ-ਤੇਗ਼-ਓ-ਫ਼ਤਹਿ-ਓ-ਨੁਸਰਤ ਬੇਦਰੰਗ*
*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ*

(ਦੇਗ਼ ਤੇ ਤੇਗ਼ ਦੀ ਫ਼ਤਹਿ ਅਤੇ ਫ਼ੌਰੀ ਮਦਦ ਅਕਾਲ ਪੁਰਖ ਤੋਂ, ਗੁਰੂ ਨਾਨਕ ਤੋਂ ਗੁਰੂ ਗੋਬਿੰਦ ਸਿੰਘ ਤਕ, ਗੁਰੂਆਂ ਦੀ ਬਖ਼ਸ਼ਿਸ਼ ਨਾਲ ਹਾਸਿਲ ਹੋਈ)

ਸਿੱਕੇ ਦੇ ਦੂਜੇ ਪਾਸੇ ਲਿਖਿਆ ਸੀ:

"ਲਾਹੌਰ ਵਿਚ ਸੰਮਤ 1822 (1765) ਵਿਚ ਘੜਿਆ ਗਿਆ।"

ਲਾਹੌਰ 'ਤੇ ਕਬਜ਼ੇ ਤੋਂ ਬਾਅਦ ਹੁਣ ਸਾਰੇ ਪੰਜਾਬ ਵਿਚ ਸਮੁੱਚੇ ਤੌਰ 'ਤੇ ਸਿੱਖਾਂ ਦੀ ਹਕੂਮਤ ਕਾਇਮ ਹੋ ਚੁੱਕੀ ਸੀ। ਕੁਝ ਦਿਨ ਮਗਰੋਂ ਕਾਬੁਲੀ ਮੱਲ ਵੀ ਲਾਹੌਰ ਵੱਲ ਆਇਆ। ਉਸ ਨੂੰ ਸ਼ਹਿਰ ਪੁੱਜਣ ਤੋਂ ਪਹਿਲਾਂ ਹੀ ਇਕ ਲੜਾਈ ਵਿਚ ਮਾਰ ਦਿੱਤਾ ਗਿਆ।

ਇਨ੍ਹਾਂ ਦਿਨਾਂ ਵਿਚ ਹੀ ਲਾਹੌਰ 'ਤੇ ਕਬਜ਼ੇ ਦੀ ਖ਼ਬਰ ਚੜ੍ਹਤ ਸਿੰਘ ਨੂੰ ਮਿਲੀ। ਉਹ 2 ਹਜ਼ਾਰ ਫ਼ੌਜੀ ਲੈ ਕੇ ਲਾਹੌਰ ਆਇਆ ਅਤੇ ਉਸ ਨੇ ਵੀ ਆਪਣਾ ਹਿੱਸਾ ਮੰਗਿਆ। ਇਸ 'ਤੇ ਭੰਗੀ ਸਰਦਾਰਾਂ ਨੇ ਉਸ ਨਾਲ ਲੜਾਈ ਤੋਂ ਬਚਣ ਵਾਸਤੇ ਉਸ ਨੂੰ ਕਿਹਾ ਕਿ ਉਹ ਜ਼ਮਜ਼ਮਾ ਤੋਪ ਲਿਜਾ ਸਕਦਾ ਹੈ। ਉਨ੍ਹਾਂ ਸੋਚਿਆ ਕਿ ਏਨੀ ਭਾਰੀ ਤੋਪ ਉਹ ਕਿੱਥੇ ਲਿਜਾ ਸਕੇਗਾ ਪਰ ਉਸ (ਚੜ੍ਹਤ ਸਿੰਘ) ਨੇ ਕਮਾਲ ਕੀਤੀ ਕਿ ਉਹ ਉਸ ਤੋਪ ਨੂੰ ਚੁਕਵਾ ਕੇ ਹੌਲੀ-ਹੌਲੀ ਖਿੱਚ ਕੇ ਗੁਜਰਾਂਵਾਲਾ ਲੈ ਗਿਆ।

## ਅਹਿਮਦ ਸ਼ਾਹ ਦਾ ਦੌਰ ਖ਼ਤਮ ਹੋਣਾ

ਸਤੰਬਰ 1765 ਤੋਂ ਮਈ 1766 ਵਿਚ ਅਹਿਮਦ ਸ਼ਾਹ ਦੇ ਜਰਨੈਲ ਨਜੀਬ-ਉਦ-ਦੌਲਾ ਨੇ ਸਿੱਖਾਂ 'ਤੇ ਕਈ ਵਾਰ ਹਮਲਾ ਕੀਤਾ ਪਰ ਤਕਰੀਬਨ ਹਰ ਵਾਰ ਬੁਰੀ ਤਰ੍ਹਾਂ ਮਾਰ ਖਾਧੀ ਤੇ ਹਰ ਵਾਰ ਉਸ ਨੇ ਆਪਣਾ ਜ਼ਬਰਦਸਤ ਨੁਕਸਾਨ ਕਰਵਾਇਆ।

## ਅਹਿਮਦ ਸ਼ਾਹ ਦਾ ਅਠਵਾਂ ਹਮਲਾ

ਮਾਰਚ 1765 ਤੋਂ ਨਵੰਬਰ 1766 ਤਕ ਅਹਿਮਦ ਸ਼ਾਹ ਨੇ ਪੰਜਾਬ ਵਲ ਮੂੰਹ ਨਾ ਕੀਤਾ। ਦਸੰਬਰ 1766 ਵਿਚ ਉਸ ਨੇ ਅਟਕ ਦਰਿਆ ਪਾਰ ਕੀਤਾ। ਉਸ ਦੀ ਪਹਿਲੀ ਟੱਕਰ ਜਿਹਲਮ ਦੇ ਕੰਢੇ ਰੋਹਤਾਸ ਵਿਚ ਬਲਮ ਸਿੰਘ ਦੀ ਫੌਜ ਨਾਲ ਹੋਈ। ਬਲਮ ਸਿੰਘ ਦੀ ਫ਼ੌਜ ਦੀ ਗਿਣਤੀ ਬਹੁਤ ਥੋੜ੍ਹੀ ਸੀ ਤੇ ਉਨ੍ਹਾਂ ਕੋਲ ਅਸਲਾ ਵੀ ਘਟ ਸੀ। ਇਸ ਕਰ ਕੇ ਸਿੱਖਾਂ ਦਾ ਬਹੁਤ ਨੁਕਸਾਨ ਹੋਇਆ। ਉਨ੍ਹਾਂ ਦਾ ਜਰਨੈਲ ਅਤੇ ਦੋ ਤਿੰਨ ਹਜ਼ਾਰ ਸਿੱਖ ਫ਼ੌਜੀ

ਮਾਰੇ ਗਏ ਜਾਂ ਗ੍ਰਿਫ਼ਤਾਰ ਕਰ ਲਏ ਗਏ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ ਦੂਜੀ, ਸਫ਼ਾ 16 ਏ)।

ਅਹਿਮਦ ਸ਼ਾਹ ਇੱਥੋਂ ਸਿਆਲਕੋਟ ਵਲ ਚਲ ਪਿਆ। ਜੇਹਲਮ ਕੰਢੇ ਫੇਰ ਸਿੱਖਾਂ ਨੇ ਉਸ 'ਤੇ ਹਮਲਾ ਕੀਤਾ। ਅਹਿਮਦ ਸ਼ਾਹ ਨੇ 15 ਕੂ ਦਿਨ ਸਿਆਲਕੋਟ, ਘਣੀਏ ਕੇ, ਡਸਕਾ ਤੇ ਏਮਨਾਬਾਦ ਵਿਚ ਗੁਜ਼ਾਰੇ। ਘਣੀਏਕੇ (ਸਿਆਲਕੋਟ-ਡਸਕਾ ਰੋਡ 'ਤੇ ਸਿਆਲਕੋਟ ਤੋਂ 13 ਕਿਲੋਮੀਟਰ ਦੂਰ) ਵਿਚ ਉਹ ਕੁਝ ਦਿਨ ਠਹਿਰਿਆ ਅਤੇ ਚਾਰ ਮਹਲ (ਔਰੰਗਾਬਾਦ, ਪਸਰੂਸ, ਗੁਜਰਾਤ ਤੇ ਸਿਆਲਕੋਟ) ਦੇ ਜ਼ਮੀਂਦਾਰਾਂ ਨੂੰ ਤਲਬ ਕੀਤਾ। ਉਸ ਨੇ ਉਨ੍ਹਾਂ ਨੂੰ ਡੇਢ ਲੱਖ ਰੁਪੈ ਜੁਰਮਾਨਾ ਕੀਤਾ ਕਿਉਂਕਿ ਬਹੁਤ ਸਾਰੇ ਸਿੱਖਾਂ ਨੇ ਉਨ੍ਹਾਂ ਦੇ ਇਲਾਕਿਆਂ ਦੇ ਪਿੰਡਾਂ ਵਿਚ ਛੁਪਣਗਾਹਾਂ ਬਣਾਈਆਂ ਹੋਈਆਂ ਸਨ। ਉਹ ਏਥੋਂ 15 ਦਸੰਬਰ ਨੂੰ ਚਲ ਪਿਆ ਤੇ ਦੋ ਦਿਨ ਡਸਕਾ ਵਿਚ ਠਹਿਰਿਆ। ਉਸ ਦਾ ਡਸਕਾ ਵਿਚ ਆਉਣਾ ਸੁਣ ਕੇ ਕਈ ਜ਼ਮੀਂਦਾਰ ਘਰ ਛੱਡ ਕੇ ਭੱਜ ਗਏ। ਅਹਿਮਦ ਸ਼ਾਹ ਨੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਪੇਸ਼ ਕਰਨ ਦਾ ਹੁਕਮ ਕੀਤਾ। ਜਦ ਉਹ ਪੇਸ਼ ਕੀਤੇ ਗਏ ਤਾਂ ਉਨ੍ਹਾਂ ਨੇ ਸਫ਼ਾਈ ਪੇਸ਼ ਕੀਤੀ ਕਿ ਉਹ ਉਸ ਤੋਂ ਡਰ ਕੇ ਹੀ ਭੱਜੇ ਸਨ। ਡਸਕਾ ਤੋਂ ਚੱਲ ਕੇ ਅਹਿਮਦ ਸ਼ਾਹ ਏਮਨਾਬਾਦ ਪੁੱਜਾ। ਏਥੋਂ ਚਲ ਕੇ ਉਸ ਨੇ 21 ਦਸੰਬਰ ਨੂੰ ਫ਼ਾਜ਼ਿਲਾਬਾਦ (ਲਾਹੌਰ ਤੋਂ 10 ਕਿਲੋਮੀਟਰ ਦੂਰ) ਪੜਾਅ ਕੀਤਾ।

ਉਹ 22 ਦਸੰਬਰ ਦੇ ਦਿਨ ਲਾਹੌਰ ਪੁੱਜਾ। ਸਿੱਖਾਂ ਨੇ ਉਸ ਨਾਲ ਟੱਕਰ ਲੈ ਕੇ ਨੁਕਸਾਨ ਕਰਵਾਉਣ ਦੀ ਬਜਾਇ ਲਾਹੌਰ ਛੱਡ ਜਾਣ ਦਾ ਫ਼ੈਸਲਾ ਕੀਤਾ। ਸੋਭਾ ਸਿੰਘ, ਲਹਿਣਾ ਸਿੰਘ ਤੇ ਗੁਜਰ ਸਿੰਘ ਲਾਹੌਰ ਤੋਂ ਚਲੇ ਗਏ। ਉਹ ਜਾਣਦੇ ਸੀ ਕਿ ਅਹਿਮਦ ਸ਼ਾਹ ਬਹੁਤੀ ਦੇਰ ਉਥੇ ਨਹੀਂ ਰਹੇਗਾ ਇਸ ਕਰ ਕੇ ਉਸ ਨਾਲ ਬੇਵਜਹ ਟਕਰਾਅ ਕਰ ਕੇ ਤਾਕਤ ਗੁਆਉਣੀ ਠੀਕ ਨਹੀਂ ਸੀ। ਅਹਿਮਦ ਸ਼ਾਹ ਨੇ ਲਾਹੌਰ ਦੇ ਲੋਕਾਂ ਤੋਂ ਸਿੱਖਾਂ ਦੇ ਮੁਸਲਮਾਨਾਂ ਤੇ ਹੋਰ ਸ਼ਹਿਰੀਆਂ ਨਾਲ ਸਲੂਕ ਬਾਰੇ ਪੁੱਛ ਪੜਤਾਲ ਕੀਤੀ ਤਾਂ ਤਕਰੀਬਨ ਹਰ ਇਕ ਨੇ ਸਿੱਖਾਂ ਦੀ ਰੱਜਵੀ ਤਾਰੀਫ਼ ਕੀਤੀ। ਲੋਕਾਂ ਨੇ ਇਹ ਵੀ ਦੱਸਿਆ ਕਿ ਜਿਸ ਦਿਨ ਈਦ ਦਾ ਤਿਉਹਾਰ ਸੀ ਉਸ ਦਿਨ ਸਿੱਖ ਹਾਕਮਾਂ ਨੇ ਮੁਸਲਮਾਨ ਕਾਜ਼ੀਆਂ, ਮੁਫ਼ਤੀਆਂ ਤੇ ਈਮਾਮਾਂ ਨੂੰ ਪੱਗਾਂ ਬਖ਼ਸ਼ਿਸ਼ ਕੀਤੀਆਂ ਸਨ। (ਅਲੀ-ਉਦ-ਦੀਨ ਮੁਫ਼ਤੀ, ਜਿਲਦ ਪਹਿਲੀ, ਸਫ਼ਾ 240, ਖ਼ੁਸ਼ਵਕਤ ਰਾਏ, ਸਫ਼ਾ 85)।

ਇਹ ਸੁਣ ਕੇ ਉਸ ਨੇ ਲਹਿਣਾ ਸਿੰਘ ਭੰਗੀ ਨੂੰ ਲਾਹੌਰ ਦਾ ਸੂਬੇਦਾਰ ਮੰਨ ਲੈਣ ਦੀ ਪੇਸ਼ਕਸ਼ ਕੀਤੀ। ਉਸ ਨੇ ਇਕ ਏਲਚੀ ਰਾਹੀਂ ਸੂਬੇਦਾਰੀ ਦਾ ਖ਼ਤ ਅਤੇ ਕੁਝ ਬਾਦਾਮ ਵੀ ਭੇਜੇ। ਲਹਿਣਾ ਸਿੰਘ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ ਤੇ ਅਹਿਮਦ ਸ਼ਾਹ ਦੇ ਭੇਜੇ ਬਦਾਮ ਵਾਪਿਸ ਕਰ ਦਿੱਤੇ ਤੇ ਕਿਹਾ ਕਿ ਸਾਡੀ ਖ਼ੁਰਾਕ ਬਦਾਮ ਨਹੀਂ ਬਲਕਿ ਭੁੱਜੇ ਹੋਏ ਛੋਲੇ ਹਨ। ਖ਼ੈਰ, ਬੇਇਜ਼ਤੀ ਕਰਵਾਉਣ ਦੇ ਬਾਵਜੂਦ ਇਸ ਵਾਰ ਅਹਿਮਦ ਸ਼ਾਹ ਨੇ ਸਿੱਖਾਂ ਨਾਲ ਟੱਕਰ ਨਾ ਲਈ। (ਅਲੀ-ਉਦ-ਦੀਨ ਮੁਫ਼ਤੀ, ਜਿਲਦ ਪਹਿਲੀ, ਸਫ਼ਾ 240)।

ਚਾਰ-ਪੰਜ ਦਿਨ ਲਾਹੌਰ ਰਹਿਣ ਮਗਰੋਂ ਅਹਿਮਦ ਸ਼ਾਹ ਨੇ ਮੌਲਵੀ ਅਬਾਦੁੱਲਾ ਦੇ ਭਰਾ ਦਾਦਨ ਖ਼ਾਨ ਨੂੰ ਲਾਹੌਰ ਦਾ ਫ਼ੌਜਦਾਰ ਤੇ ਰਹਿਮਤ ਖ਼ਾਨ ਨੂੰ ਉਸ ਦਾ ਨਾਇਬ ਬਣਾ ਕੇ 1500 ਫ਼ੌਜ ਉਨ੍ਹਾਂ ਨੂੰ ਦਿੱਤੀ ਤੇ ਆਪ ਸਾਹਰਿੰਦ ਵਲ ਚਲ ਪਿਆ।

ਰਸਤੇ ਵਿਚ 28 ਦਸੰਬਰ 1766 ਦੇ ਦਿਨ ਫ਼ਤਹਿਬਾਦ ਵਿਚ ਉਸ ਦੀ ਸਿੱਖਾਂ ਨਾਲ ਝੜਪ ਹੋਈ। ਇੱਥੇ ਕਿਲ੍ਹੇ ਵਿਚ ਥੋੜੇ ਜਹੇ ਹੀ ਸਿੱਖ ਸਨ ਜੋ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋ ਗਏ। ਬਿਆਸ ਦਰਿਆ ਦੇ ਦੂਜੇ ਪਾਸੇ ਸਿੱਖ ਫ਼ੌਜਾਂ ਨੇ ਅਹਿਮਦ ਸ਼ਾਹ ਦਾ ਪਿੱਛਾ ਕੀਤਾ। ਇਨ੍ਹਾਂ ਵਿਚ ਜੱਸਾ ਸਿੰਘ ਆਹਲੂਵਾਲੀਆ ਦੇ 10 ਤੋਂ 20 ਹਜ਼ਾਰ, ਚੜ੍ਹਤ ਸਿੰਘ ਤੇ ਲਹਿਣਾ ਸਿੰਘ ਦੇ ਦਸ-ਦਸ ਹਜ਼ਾਰ ਫ਼ੌਜੀ ਸਨ। ਅਹਿਮਦ ਸ਼ਾਹ ਦੀ ਫ਼ੌਜ ਦੀ ਗਿਣਤੀ 60 ਤੋਂ 70 ਹਜ਼ਾਰ ਦੇ ਵਿਚਕਾਰ ਸੀ। ਇੱਥੇ ਸਿੱਖਾਂ ਨੂੰ ਪਤਾ ਲਗਾ ਕਿ ਅਹਿਮਦ ਸ਼ਾਹ ਆਪਣਾ ਟੱਬਰ ਲਾਹੌਰ ਛੱਡ ਆਇਆ ਹੈ। ਇਸ 'ਤੇ ਉਹ ਲਾਹੌਰ ਮੁੜ ਪਏ ਤੇ ਦੁੱਰਾਨੀ ਦੇ ਕੈਂਪ 'ਤੇ ਹਮਲਾ ਕਰ ਦਿਤਾ। ਜਦ ਅਹਿਮਦ ਸ਼ਾਹ ਨੂੰ ਇਸ ਦੀ ਖ਼ਬਰ ਹੋਈ ਤਾਂ ਉਹ ਇਕ ਦਮ ਲਾਹੌਰ ਨੂੰ ਵਾਪਿਸ ਚਲ ਪਿਆ। ਇੱਥੇ ਆ ਕੇ ਉਸ ਨੇ, ਚੰਬੇ ਦੇ ਰਾਜੇ ਅਤੇ ਅਦੀਨਾ ਬੇਗ ਦੇ ਇਕ ਰਿਸ਼ਤੇਦਾਰ ਸਆਦਤ ਯਾਰ ਖ਼ਾਨ ਰਾਹੀਂ, ਇਕ ਵਾਰ ਫੇਰ ਸਿੱਖਾਂ ਨੂੰ ਸਮਝੌਤੇ ਦੀ ਪੇਸ਼ਕਸ਼ ਕੀਤੀ। ਪਰ ਸਿੱਖਾਂ ਨੇ ਦੁੱਰਾਨੀ ਨਾਲ ਸਮਝੌਤਾ ਕਰਨੋਂ ਕੋਰੀ ਨਾਂਹ ਕਰ ਦਿਤੀ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ ਦੂਜੀ, ਸਫ਼ਾ 108 ਏ)।

15 ਜਨਵਰੀ 1767 ਨੂੰ ਅਹਿਮਦ ਸ਼ਾਹ ਨੇ ਨੂਰ-ਉਦ-ਦੀਨ ਦੀ ਸਰਾਂ ਤੋਂ ਜੱਸਾ ਸਿੰਘ ਆਹਲੂਵਾਲੀਆ, ਝੰਡਾ ਸਿੰਘ ਭੰਗੀ ਤੇ ਖ਼ੁਸ਼ਹਾਲ ਸਿੰਘ ਨੂੰ ਵੀ ਦੋਸਤੀ ਦਾ ਪੈਗ਼ਾਮ ਭੇਜਿਆ। ਪਰ ਉਸ ਨੇ ਵੀ ਦੁੱਰਾਨੀ ਦੀ ਗੁਲਾਮੀ ਕਬੂਲਣੋਂ ਨਾਂਹ ਕਰ ਦਿਤੀ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ ਦੂਜੀ, ਸਫ਼ਾ 108 ਏ)।

16 ਜਨਵਰੀ 1767 ਨੂੰ ਅਹਿਮਦ ਸ਼ਾਹ ਦੇ ਜਰਨੈਲ ਜਹਾਨ ਖ਼ਾਨ ਨੂੰ ਪਤਾ ਲਗਾ ਕਿ ਬਹੁਤ ਸਾਰੇ ਸਿੱਖ ਅੰਮ੍ਰਿਤਸਰ ਵਿਚ ਇਕੱਠੇ ਹੋਏ ਹਨ। ਅਗਲੇ ਦਿਨ ਉਸ ਨੇ ਸਿੱਖਾਂ 'ਤੇ ਚੜ੍ਹਾਈ ਕਰ ਦਿਤੀ। ਇਸ ਮੌਕੇ 'ਤੇ ਦੋਹਾਂ ਧਿਰਾਂ ਵਿਚ ਖ਼ੂਬ ਜੰਗ ਹੋਈ। ਇਕ ਪਹਿਰ (ਤਿੰਨ ਘੰਟੇ) ਦੀ ਲੜਾਈ ਵਿਚ ਜਹਾਨ ਖ਼ਾਨ ਦੇ 15 ਹਜ਼ਾਰ ਵਿਚੋਂ 5-6 ਹਜ਼ਾਰ ਫ਼ੌਜੀ ਮਾਰੇ ਗਏ। ਜਦ ਇਸ ਦੀ ਖ਼ਬਰ ਅਹਿਮਦ ਸ਼ਾਹ ਨੂੰ ਹੋਈ ਤਾਂ ਉਹ ਆਪ ਫ਼ੌਜ ਲੈ ਕੇ ਜਹਾਨ ਖ਼ਾਨ ਦੀ ਮਦਦ ਵਾਸਤੇ ਪੁੱਜਾ। ਇਸ 'ਤੇ ਸਿੱਖ ਉੱਥੋਂ ਚਲੇ ਗਏ। ਹੁਣ ਅਹਿਮਦ ਸ਼ਾਹ ਨੇ ਆਪਣਾ ਮਾਲ-ਮੱਤਾ ਜਲਾਲਾਬਾਦ (ਜਿਲ੍ਹਾ ਅੰਮ੍ਰਿਤਸਰ) ਵਿਚ ਛੱਡਿਆ ਤੇ ਸਿੱਖਾਂ ਦਾ ਪਿੱਛਾ ਕਰਨ ਲਗ ਪਿਆ। ਜਦ ਸਿੱਖਾਂ ਨੂੰ ਇਸ ਦੀ ਖ਼ਬਰ ਮਿਲੀ ਤਾਂ ਸਿੱਖਾਂ ਨੇ ਜਲਾਲਾਬਾਦ 'ਤੇ ਵੀ ਹਮਲਾ ਕਰ ਦਿਤਾ। ਇਸ ਮੌਕੇ 'ਤੇ ਨਾਸਿਰ ਖ਼ਾਨ ਬਲੋਚ ਨੇ ਅਹਿਮਦ ਸ਼ਾਹ ਨਾਲ ਵਫ਼ਾਦਾਰੀ ਸਾਬਿਤ ਕਰਨ ਵਾਸਤੇ ਸਿੱਖਾਂ ਦਾ ਡੱਟ ਕੇ ਮੁਕਾਬਲਾ ਕੀਤਾ। ਇਸ ਵਾਰ ਵੀ ਦੋਹਾਂ ਧਿਰਾਂ ਦਾ ਬਹੁਤ ਨੁਕਸਾਨ ਹੋਇਆ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ ਦੂਜੀ, ਸਫ਼ਾ 65)।

ਇਸ ਮਗਰੋਂ ਅਹਿਮਦ ਸ਼ਾਹ ਨਕੋਦਰ-ਨੂਰਮਹਿਲ ਰਾਹੀਂ ਸਾਹਰਿੰਦ ਵਲ ਚਲਾ ਗਿਆ। ਨੂਰਮਹਲ ਵਿਚ ਮਾਲਵਾ (ਹੁਣ ਮੱਧ ਪ੍ਰਦੇਸ਼) ਅਤੇ ਰਾਜਸਥਾਨ ਦੇ ਰਾਜੇ ਉਸ ਨੂੰ ਮਿਲਣ ਆਏ। ਕੁਝ ਚਿਰ ਏਥੇ ਠਹਿਰਨ ਮਗਰੋਂ ਉਸ ਨੇ ਮਾਛੀਵਾੜਾ ਤੋਂ ਸਤਲੁਜ ਪਾਰ ਕੀਤਾ। ਇੱਥੋਂ ਅਹਿਮਦ ਸ਼ਾਹ ਬਨੂੜ ਹੁੰਦਾ ਹੋਇਆ ਅੰਬਾਲਾ ਪੁੱਜਾ। ਇੱਥੇ ਉਸ ਨੂੰ ਨਜੀਬ-ਉਦ-ਦੌਲਾ ਰੁਹੀਲਾ ਮਿਲਿਆ। ਰੁਹੀਲਾ ਆਗੂ ਨੇ ਅਹਿਮਦ ਸ਼ਾਹ ਨੂੰ ਦਿੱਲੀ 'ਤੇ ਹਮਲਾ ਨਾ ਕਰਨ ਵਾਸਤੇ ਅਰਜ਼ ਕੀਤੀ। ਦੋ ਪਹਿਰ (ਛੇ ਘੰਟੇ) ਦੀ ਮੁਲਾਕਾਤ ਮਗਰੋਂ ਨਜੀਬ-ਉਦ-ਦੌਲਾ ਅਹਿਮਦ ਸ਼ਾਹ ਨੂੰ ਮਨਾਉਣ ਵਿਚ ਕਾਮਯਾਬ ਹੋਇਆ ਤੇ ਅਹਿਮਦ ਸ਼ਾਹ ਵਾਪਿਸ ਮੁੜ ਜਾਣ ਵਾਸਤੇ ਰਾਜ਼ੀ ਹੋ ਗਿਆ।

ਅਹਿਮਦ ਸ਼ਾਹ ਨੇ 17 ਮਾਰਚ ਨੂੰ ਵਾਪਸੀ ਸ਼ੁਰੂ ਕੀਤੀ। 18 ਮਾਰਚ 1767 ਦੇ ਦਿਨ ਉਹ ਅੰਬਾਲਾ ਵਿਚ ਸੀ ਜਿੱਥੇ ਪਟਿਆਲੇ ਦੇ ਰਾਜਾ ਅਮਰ ਸਿੰਘ ਉਸ ਕੋਲ ਪੇਸ਼ ਹੋਇਆ। ਅਮਰ ਸਿੰਘ ਤੋਂ ਉਸ ਨੇ 9 ਲਖ ਰੁਪੈ ਤਾਵਾਨ ਦੀ ਮੰਗ ਕੀਤੀ। ਇਸ ਮੌਕੇ 'ਤੇ ਅਹਿਮਦ ਸ਼ਾਹ ਨੇ ਆਪਣੇ ਪੁਤਰ ਜ਼ਾਬਤਾ ਖ਼ਾਨ ਨੂੰ ਸਾਹਰਿੰਦ ਦਾ ਸੂਬੇਦਾਰ ਬਣਾਉਣ ਦਾ ਫੈਸਲਾ ਕੀਤਾ। ਇਸੇ ਖਿਆਲ ਨਾਲ ਉਸ ਨੇ ਰਾਜਾ ਅਮਰ ਸਿੰਘ ਨੂੰ ਕੈਦ ਕਰ ਲਿਆ। ਜਦ ਉਸ ਦੀ ਦਾਦੀ ਮਾਈ ਫੱਤੋ (ਪਤਨੀ ਮਹਾਰਾਜਾ ਆਲਾ ਸਿੰਘ) ਨੂੰ ਇਹ ਪਤਾ ਲਗਾ ਤਾਂ ਉਸ ਨੇ ਦਿੱਲੀ ਦੇ ਵਜ਼ੀਰ ਸ਼ਾਹ ਵਲੀ ਖ਼ਾਨ ਤਕ ਪਹੁੰਚ ਕੀਤੀ ਤੇ ਉਸ ਨੂੰ ਕੀਮਤੀ ਤੋਹਫ਼ੇ ਦੇ ਕੇ ਅਮਰ ਸਿੰਘ ਦੀ ਰਿਹਾਈ ਵਾਸਤੇ ਮਨਾ ਲਿਆ। ਵਜ਼ੀਰ ਨੇ ਅਹਿਮਦ ਸ਼ਾਹ ਨੂੰ ਸਮਝਾਇਆ ਕਿ ਕੋਈ ਅਫ਼ਗਾਨ ਸੂਬੇਦਾਰ ਉਸ ਇਲਾਕੇ ਵਿਚ ਅਮਨ ਨਹੀਂ ਰਖ ਸਕਦਾ। ਅਫ਼ਗਾਨ ਸੂਬੇਦਾਰ ਨੂੰ ਸਿੱਖ ਯਕੀਨਨ ਮਾਰ ਦੇਣਗੇ। ਸਿਰਫ਼ ਅਮਰ ਸਿੰਘ ਹੀ ਇੱਥੋਂ ਦੀ ਸੂਬੇਦਾਰੀ ਕਰ ਸਕੇਗਾ; ਤੇ ਨਾਲੇ ਉਹ ਸਾਡਾ ਵਫ਼ਾਦਾਰ ਵੀ ਹੈ। ਅਖ਼ੀਰ ਅਹਿਮਦ ਸ਼ਾਹ ਨੂੰ ਸਮਝ ਆ ਗਈ ਤੇ ਉਸ ਨੇ ਅਮਰ ਸਿੰਘ ਨੂੰ ਸਾਹਰਿੰਦ ਦੀ ਸੂਬੇਦਾਰੀ ਸੌਂਪ ਕੇ 'ਰਾਜਾ-ਇ-ਰਾਜਗਾਂ' ਦਾ ਖ਼ਿਤਾਬ ਵੀ ਦੇ ਦਿਤਾ। ਇਸ 'ਤੇ ਪਟਿਆਲੇ ਰਾਜੇ ਨੇ ਆਪਣੇ ਆਪ ਨੂੰ "ਅਮਰ ਸਿੰਘ ਬਮਜ਼ਈ" ਲਿਖਣਾ ਸ਼ੁਰੂ ਕਰ ਦਿਤਾ। (ਕਿਉਂਕਿ ਅਮਰ ਸਿੰਘ ਨੂੰ ਰਿਹਾ ਕਰਵਾਉਣ ਵਾਲਾ ਵਜ਼ੀਰ, ਸ਼ਾਹ ਵਲੀ ਖ਼ਾਨ, ਖ਼ੁਦ 'ਬਮਜ਼ਈ ਕਬੀਲੇ' ਵਿਚੋਂ ਸੀ)। (*ਸਈਅਦ ਇਮਾਮ-ਉਦ-ਦੀਨ ਹੁਸੈਨੀ, ਤਾਰੀਖ਼-ਇ-ਹੁਸੈਨ ਸ਼ਾਹੀ*, ਸਫ਼ਾ 85, ਖ਼ੁਸ਼ਵਕਤ ਰਾਏ, ਸਫ਼ਾ 168)।

ਉਧਰ ਸਿੱਖਾਂ ਨੇ ਨਜੀਬ-ਉਦ-ਦੌਲਾ ਦੇ ਇਲਾਕੇ 'ਤੇ ਹਮਲਾ ਕਰ ਦਿਤਾ। ਉਹ ਨਜੀਬ-ਉਦ-ਦੌਲਾ ਵੱਲੋਂ ਅਹਿਮਦ ਸ਼ਾਹ ਨੂੰ ਸਿੱਖਾਂ ਦੇ ਪਿੱਛੇ ਪਾਉਣ ਦੀ ਸਜ਼ਾ ਦੇਣਾ ਚਾਹੁੰਦੇ ਸਨ। ਸਿੱਖ ਕਈ ਦਿਨ ਰੁਹੀਲ-ਖੰਡ ਵਿਚ ਲੁੱਟ ਮਾਰ ਕਰਦੇ ਰਹੇ। ਇਸ 'ਤੇ ਨਜੀਬ ਉਦ ਦੌਲਾ ਨੇ ਅਹਿਮਦ ਸ਼ਾਹ ਨੂੰ ਮਦਦ ਵਾਸਤੇ ਅਰਜ਼ੀ ਘੱਲੀ। ਅਹਿਮਦ ਸ਼ਾਹ ਨੇ ਇਕ ਦਮ ਜਹਾਨ ਖ਼ਾਨ ਨੂੰ ਇਕ ਵੱਡੀ ਫ਼ੌਜ ਦੇ ਕੇ ਮੇਰਠ ਵਲ ਟੋਰ ਦਿਤਾ। ਇਹ ਗੱਲ ਮਈ 1767 ਦੇ ਦੂਜੇ ਹਫ਼ਤੇ ਦੀ ਹੈ। ਅਫ਼ਗਾਨ ਫ਼ੌਜਾਂ ਦੇ ਆਉਣ ਦੀ ਖ਼ਬਰ ਮਿਲਦਿਆਂ ਹੀ ਸਿੱਖ ਉੱਥੋਂ ਜਾਣੇ ਸ਼ੁਰੂ ਹੋ ਗਏ। ਕੁਝ ਸਿੱਖ ਜੱਥਿਆਂ ਨੂੰ ਇਸ ਦਾ ਪਤਾ ਨਾ ਲਗ ਸਕਿਆ ਤੇ ਉਹ ਅਫ਼ਗਾਨ ਤੇ ਰੁਹੀਲਾ ਫ਼ੌਜਾਂ ਵਿਚ ਘਿਰ ਗਏ। ਇਸ ਲੜਾਈ ਵਿਚ ਸਿੱਖਾਂ

ਨੇ ਖ਼ੂਬ ਟੱਕਰ ਲਈ ਪਰ ਏਨੀ ਵੱਡੀ ਫ਼ੌਜ ਨਾਲ ਦਸ ਹਜ਼ਾਰ ਤੋਂ ਵੀ ਘਟ ਸਿੱਖ ਯੋਧੇ ਕਿੰਨਾ ਕੂ ਚਿਰ ਲੜ ਸਕਦੇ ਸਨ? ਵੱਡੀ ਗਿਣਤੀ ਵਿਚ ਅਫ਼ਗ਼ਾਨਾਂ ਨੂੰ ਮਾਰਨ ਮਗਰੋਂ 9 ਹਜ਼ਾਰ ਦੇ ਕਰੀਬ ਸਿੱਖ ਸ਼ਹੀਦ ਹੋ ਗਏ ਤੇ ਉਨ੍ਹਾਂ ਦਾ ਬਹੁਤ ਸਾਰਾ ਮਾਲ ਅਸਬਾਬ ਵੀ ਅਫ਼ਗਾਨਾਂ ਦੇ ਹੱਥ ਆ ਗਿਆ। (ਮਿਸਕੀਨ, ਸਫ਼ੇ 267-68)।

ਇਸ ਮਗਰੋਂ ਅਫ਼ਗਾਨ ਫ਼ੌਜਾਂ ਫੇਰ ਦਿੱਲੀ ਆ ਗਈਆਂ। ਕਈ ਹਫ਼ਤੇ ਅਹਿਮਦ ਸ਼ਾਹ ਗਰਮੀ ਤੋਂ ਡਰਦਾ ਮਹਿਲਾਂ ਤੇ ਬਾਗਾਂ ਵਿਚ ਹੀ ਵੜਿਆ ਰਿਹਾ। ਅਖ਼ੀਰ ਮੌਸਮ ਤੋਂ ਦੁਖੀ ਹੋ ਕੇ ਉਹ ਵਾਪਿਸ ਵਤਨ ਨੂੰ ਚਲ ਪਿਆ।

ਦਰਅਸਲ ਹੁਣ ਉਹ ਸਿੱਖਾਂ ਤੋਂ ਡਰਨ ਵੀ ਲਗ ਪਿਆ ਸੀ। 19 ਫ਼ਰਵਰੀ 1767 ਦੇ ਦਿਨ ਲਾਰਡ ਕਲਾਈਵ (ਕਲਕੱਤਾ ਵਿਚ ਅੰਗਰੇਜ਼ ਸੂਬੇਦਾਰ) ਨੇ ਅਉਧ ਦੇ ਨਵਾਬ ਨੂੰ ਇਕ ਖ਼ਤ ਵਿਚ ਲਿਖਿਆ ਕਿ **ਸਿੱਖਾਂ ਨੇ ਉਸ ਦਾ ਰਾਹ ਬੰਦ ਕਰ ਦਿੱਤਾ ਹੈ। ਉਨ੍ਹਾਂ ਉਸ ਨੂੰ ਕਈ ਵਾਰ ਲੁੱਟਿਆ ਹੈ। ਹੁਣ ਜਾਂ ਤਾਂ ਉਹ ਸਿੱਖਾਂ ਨੂੰ ਹਰਾਵੇ ਜਾਂ ਉਨ੍ਹਾਂ ਨਾਲ ਸਮਝੌਤਾ ਕਰੇ; ਵਰਨਾ ਉਹ ਅੱਗੇ ਨਹੀਂ ਜਾ ਸਕਦਾ। ਉਸ ਕੋਲ ਇਕ ਹੀ ਚੋਣ ਹੈ ਕਿ ਜਾ ਤਾਂ ਉਹ ਵਾਪਿਸ ਚਲਾ ਜਾਵੇ ਤੇ ਜਾਂ ਪੰਜਾਬ ਵਿਚ ਸਿੱਖਾਂ ਤੋਂ ਬੇਇਜ਼ਤੀ ਕਰਵਾਵੇ।**

ਇਨ੍ਹੀਂ ਦਿਨੀਂ ਅੰਗਰੇਜ਼ਾਂ ਨੇ ਬੰਗਾਲ ਅਤੇ ਬਿਹਾਰ 'ਤੇ ਮੁਕੰਮਲ ਕਬਜ਼ਾ ਕਰ ਲਿਆ ਹੋਇਆ ਸੀ। ਇੱਥੋਂ ਦੇ ਸਾਬਕਾ ਸੂਬੇਦਾਰ ਮੀਰ ਕਾਸਿਮ ਨੇ ਅਹਿਮਦ ਸ਼ਾਹ ਕੋਲੋਂ ਅੰਗਰੇਜ਼ਾਂ ਦੇ ਖ਼ਿਲਾਫ਼ ਮਦਦ ਮੰਗੀ। ਮੀਰ ਕਾਸਿਮ ਦਾ ਵਕੀਲ ਦਸੰਬਰ 1766 ਵਿਚ ਅਹਿਮਦ ਸ਼ਾਹ ਨੂੰ ਮਿਲਣ ਵਾਸਤੇ ਰੋਹਤਾਸ ਗਿਆ। ਉਸ ਦੀ ਮੁਲਾਕਾਤ ਹੋਣ ਬਾਰੇ ਕੋਈ ਪਤਾ ਨਹੀਂ ਲਗਦਾ ਪਰ ਇਹ ਜ਼ਰੂਰ ਪਤਾ ਲਗਦਾ ਹੈ ਕਿ ਕਲਾਈਵ ਅਤੇ ਅਹਿਮਦ ਸ਼ਾਹ ਵਿਚਕਾਰ ਕੁਝ ਸਾਂਝ ਜ਼ਰੂਰ ਪੈ ਚੁਕੀ ਸੀ। 8 ਅਪਰੈਲ 1767 ਦੀ ਸ਼ਾਹ ਵਲੀ ਖ਼ਾਨ (ਅਹਿਮਦ ਸ਼ਾਹ ਦਾ ਪਰਾਈਮ ਮਨਿਸਟਰ) ਦੀ ਲਾਰਡ ਕਲਾਈਵ ਨੂੰ ਲਿਖੀ ਚਿੱਠੀ ਵਿਚ ਸਾਫ਼ ਲਫ਼ਜ਼ਾਂ ਵਿਚ ਕਿਹਾ ਗਿਆ ਸੀ ਕਿ **'ਅਹਿਮਦ ਸ਼ਾਹ ਦੀ ਮੁਹਿੰਮ ਸਿਰਫ਼ ਸਿੱਖਾਂ ਦੇ ਖ਼ਾਤਮੇ ਵਾਸਤੇ ਹੈ' ਨਾ ਕਿ ਅੰਗਰੇਜ਼ਾਂ ਦੇ ਮੁਖ਼ਾਲਿਫ਼ਾਂ ਦੀ ਮਦਦ ਵਾਸਤੇ।'** (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ ਦੂਜੀ, ਸਫ਼ੇ 11, 12 ਏ, 16 ਏ, 284)।

ਅਹਿਮਦ ਸ਼ਾਹ ਦੇ ਜਾਣ ਮਗਰੋਂ ਗੁੱਜਰ ਸਿੰਘ, ਲਹਿਣਾ ਸਿੰਘ ਤੇ ਸੋਭਾ ਸਿੰਘ ਨੇ ਫੇਰ ਲਾਹੌਰ ਵਲ ਮੂੰਹ ਕਰ ਲਿਆ। ਉਨ੍ਹਾਂ ਨੇ ਅਫ਼ਗਾਨ ਸੂਬੇਦਾਰ ਦਾਦਨ ਖ਼ਾਨ ਨੂੰ ਲਾਹੌਰ ਛਡ ਜਾਣ ਦੀ ਸਲਾਹ ਦਿਤੀ। ਦਾਦਨ ਖ਼ਾਨ ਨੇ ਮੁਕਾਮੀ ਅਮੀਰਾਂ-ਵਜ਼ੀਰਾਂ ਨਾਲ ਸਲਾਹ ਕੀਤੀ। ਉਨ੍ਹਾਂ ਨੇ ਵੀ ਦਾਦਨ ਖ਼ਾਨ ਨੂੰ ਮਸ਼ਵਰਾ ਦਿਤਾ ਕਿ ਉਹ ਲਾਹੌਰ ਸਿੱਖਾਂ ਨੂੰ ਹੀ ਦੇ ਦੇਵੇ। ਦਾਦਨ ਖ਼ਾਨ ਨੇ ਲੋਕਾਂ ਦੀ ਸਲਾਹ ਮੰਨ ਲਈ ਤੇ ਕਿਲ੍ਹਾ ਸਿੱਖਾਂ ਦੇ ਹਵਾਲੇ ਕਰ ਦਿਤਾ। (ਅਲੀ-ਉਦ-ਦੀਨ, ਸਫ਼ੇ 130 ਬੀ ਤੇ 144 ਬੀ)।

ਹੁਣ ਫਿਰ ਗੁਜਰਾਤ, ਜਲੰਧਰ, ਪੱਟੀ, ਦੀਪਾਲਪੁਰ, ਕਪੂਰਥਲਾ, ਸੁਲਤਾਨਪੁਰ, ਬਟਾਲਾ, ਕਲਾਨੌਰ, ਹੁਸ਼ਿਆਰਪੁਰ-ਬਜਵਾੜਾ, ਰਾਹੋਂ ਵਗ਼ੈਰਾ ਸਿੱਖਾਂ ਕੋਲ ਆ ਚੁਕੇ ਸਨ। ਸਤਲੁਜ ਤੋਂ ਪਾਰਲਾ ਇਲਾਕਾ ਤੇ ਸਹਾਰਨਪੁਰ ਤਕ ਅਤੇ ਪੰਜਾਬ ਦਾ ਮਾਲਵਾ ਇਲਾਕਾ

ਵੀ ਸਿੱਖਾਂ ਦੇ ਕਬਜ਼ੇ ਹੇਠ ਸੀ। ਇੰਵ ਦੁਰਾਨੀ ਦੇ ਜਾਨ ਮਗਰੋਂ ਇਕ ਵਾਰ ਫੇਰ ਸਾਰੇ ਸਿੱਖ ਹੋਮਲੈਂਡ ਵਿਚ ਉਨ੍ਹਾਂ ਦੀ ਹਕੂਮਤ ਕਾਇਮ ਹੋ ਚੁਕੀ ਸੀ।

1768 ਵਿਚ ਅਹਿਮਦ ਸ਼ਾਹ ਦੇ ਏਜੰਟ ਨਜੀਬ-ਉਦ-ਦੌਲਾ ਨੇ ਵੀ ਸਿੱਖਾਂ ਨਾਲ ਕਈ ਵਾਰ ਟੱਕਰ ਲਈ ਪਰ ਤਕਰੀਬਨ ਹਰ ਵਾਰ ਬੁਰੀ ਤਰ੍ਹਾਂ ਮਾਰ ਖਾਧੀ। ਉਹ ਵਿਚਾਰਾ ਏਨੀ ਬੇਇੱਜ਼ਤੀ ਮਹਿਸੂਸ ਕਰ ਰਿਹਾ ਸੀ ਕਿ ਉਸ ਦਾ ਦਿਲ ਸਭ ਕੁਝ ਛੱਡ ਕੇ ਮੱਕੇ ਜਾਣ ਨੂੰ ਕਰਨ ਲਗ ਪਿਆ ਸੀ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ ਦੂਜੀ, ਸਫ਼ਾ 847)।

## ਦੁਰਾਨੀ ਦਾ ਨੌਵਾਂ, ਦਸਵਾਂ ਹਮਲਾ ਤੇ ਯਾਰ੍ਹਵਾਂ ਹਮਲਾ

ਦਸੰਬਰ 1768 ਵਿਚ ਦੁਰਾਨੀ ਨੇ ਨੌਵੀਂ ਵਾਰ ਪੰਜਾਬ 'ਤੇ ਹਮਲਾ ਕੀਤਾ। ਪਰ ਉਹ ਇਸ ਵਾਰ ਜਿਹਲਮ ਦਰਿਆ ਤੋਂ ਹੀ ਮੁੜ ਗਿਆ ਕਿਉਂਕਿ ਸਿੱਖਾਂ ਦੇ ਹਮਲਿਆਂ ਕਾਰਨ ਹੁਣ ਉਸ ਨੂੰ ਆਪਣੀ ਹਿਫ਼ਾਜ਼ਤ ਦਾ ਵਧੇਰੇ ਫਿਕਰ ਸੀ। ਦਸੰਬਰ 1769 ਵਿਚ ਦੁਰਾਨੀ ਨੇ ਦਸਵੀਂ ਵਾਰ ਫੇਰ ਕਿਸਮਤ ਅਜ਼ਮਾਉਣ ਦੀ ਕੋਸ਼ਿਸ਼ ਕੀਤੀ। ਪਰ ਸਿੱਖਾਂ ਦੇ ਹਮਲਿਆਂ ਤੋਂ ਡਰਦਾ ਇਸ ਵਾਰ ਉਹ ਪਿਸ਼ਾਵਰ ਤੋਂ ਹੀ ਮੁੜ ਗਿਆ। ਜੂਨ 1770 ਵਿਚ ਅਹਿਮਦ ਸ਼ਾਹ ਦੁਰਾਨੀ ਨੇ ਯਾਰ੍ਹਵੀਂ ਵਾਰੀ ਪੰਜਾਬ ਵਲ ਮੂੰਹ ਕਰ ਲਿਆ। ਇਸ ਵਾਰ ਉਸ ਦੇ ਨਾਲ ਉਸ ਦਾ ਜਰਨੈਲ ਜਹਾਨ ਖ਼ਾਨ ਨਹੀਂ ਸੀ (ਉਹ 14 ਮਾਰਚ 1770 ਦੇ ਦਿਨ ਮਰ ਚੁਕਾ ਸੀ)। ਇਸ ਵਾਰ ਵੀ ਅਹਿਮਦ ਸ਼ਾਹ ਗਰਮੀ ਅਤੇ ਸਿੱਖਾਂ ਤੋਂ ਡਰਦਾ ਪਿਸ਼ਾਵਰ ਤੋਂ ਹੀ ਮੁੜ ਗਿਆ। ਅਗਸਤ 1771 ਵਿਚ ਉਸ ਨੇ ਬਾਰ੍ਹਵੀਂ ਵਾਰ ਹਮਲਾ ਕਰਨ ਦੀ ਪਲਾਨ ਬਣਾਈ ਪਰ ਰੱਬ ਨੂੰ ਇਹ ਮਨਜ਼ੂਰ ਨਹੀਂ ਸੀ। ਹੁਣ ਉਹ ਇਕ ਕਮਜ਼ੋਰ, ਬੁੱਢਾ, ਨਿੰਮੋਝੂਣਾ, ਬੇਬਸ, ਬੇਦਿਲ, ਹਾਰਿਆ ਹੋਇਆ, ਥੱਕਿਆ ਹੋਇਆ, ਕਮਜ਼ੋਰ ਹੋ ਚੁਕਾ, ਘਬਰਾਇਆ ਹੋਇਆ ਸ਼ਖ਼ਸ ਸੀ। ਅਖ਼ੀਰ ਸਿੱਖਾਂ ਦੀ ਤਾਕਤ ਤੋਂ ਡਰਦਾ, ਵਿਚਾਰਾ, ਅਹਿਮਦ ਸ਼ਾਹ 23 ਅਕਤੂਬਰ 1772 ਦੇ ਦਿਨ ਇਸ ਦੁਨੀਆਂ ਤੋਂ ਵਿਦਾ ਹੋ ਗਿਆ। (ਇਕ ਸੋਮਾ ਉਸ ਦੀ ਮੌਤ 14 ਅਪਰੈਲ 1772 ਦੀ ਮੰਨਦਾ ਹੈ)। ਇਸ ਤੋਂ ਬਾਅਦ ਅਫ਼ਗਾਨ ਧਾੜਵੀਆਂ ਦੀ ਦਹਿਸ਼ਤ ਤਕਰੀਬਨ ਖ਼ਤਮ ਹੋ ਗਈ।

## ਜੰਗਾਂ ਅਤੇ ਘੱਲੂਘਾਰਿਆਂ ਵਿਚ ਕਿੰਨੇ ਸਿੱਖ ਸ਼ਹੀਦ ਹੋਏ?

ਗੁਰੂ ਅਰਜਨ ਸਾਹਿਬ (30.5.1606) ਸਿੱਖਾਂ ਦੇ ਪਹਿਲੇ ਸ਼ਹੀਦ ਸਨ। ਇਸ ਮਗਰੋਂ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਲੜਾਈਆਂ: ਰੁਹੀਲਾ (27 ਸਤੰਬਰ ਅਤੇ 3 ਅਕਤੂਬਰ 1621), ਗੁਰੂ-ਦਾ-ਚੱਕ (13.4.1634), ਮਹਿਰਾਜ (17.12.1634), ਕਰਤਾਰਪੁਰ (26 ਤੋਂ 28 ਅਪਰੈਲ 1635), ਫਗਵਾੜਾ (29 ਅਪਰੈਲ 1635) ਵਿਚ ਬਹੁਤ ਸਾਰੇ ਸਿੱਖ ਸ਼ਹੀਦ ਹੋਏ ਸਨ। ਇਕ ਅੰਦਾਜ਼ੇ ਮੁਤਾਬਿਕ ਇਹ ਗਿਣਤੀ 3000 ਦੇ ਕਰੀਬ ਸੀ। ਇਸ ਮਗਰੋਂ ਦਿੱਲੀ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਅਤੇ ਤਿੰਨ ਸਿੱਖਾਂ ਦੀ ਸ਼ਹੀਦੀ (11.11.1675) ਤੇ 1676 ਵਿਚ ਦਿੱਲੀ ਵਿਚ ਔਰੰਗਜ਼ੇਬ 'ਤੇ ਹਮਲਾ ਕਰਨ ਵਾਲੇ ਦੋ ਸਿੱਖਾਂ ਦੀ ਸ਼ਹੀਦੀ ਹੈ। ਇਸ ਮਗਰੋਂ ਭੰਗਾਣੀ (16.9.1688), ਨਦੌਣ

(19.3.1691), ਗੁਲੇਰ (20.2.1696), ਅਨੰਦਪੁਰ (29.8.1700 ਤੋਂ 1 ਸਤੰਬਰ 1700, 16.1.1704, 7.3.1705), ਨਿਰਮੋਹਗੜ੍ਹ (8.10.1700 ਤੋਂ 14.10.1700), ਸ਼ਾਹੀ ਟਿੱਬੀ (6.12.1705), ਸਰਸਾ ਨਦੀ ਦੇ ਕੰਢੇ (6.10.1705), ਮਲਿਕਪੁਰ ਰੰਘੜਾਂ (6.10.1705), ਚਮਕੌਰ (7-8.12.1705), ਮੁਕਤਸਰ (29.12.1705), ਚਿਤੌੜ (2.4.1708) ਦੀਆਂ ਸ਼ਹੀਦੀਆਂ ਹਨ। ਇਹ ਗਿਣਤੀ 5000 ਦੇ ਕਰੀਬ ਹੈ।

6 ਅਤੇ 12.4.1709 ਦੋ ਦਿਨ ਗੁਰੂ-ਦਾ-ਚੱਕ (ਅੰਮ੍ਰਿਤਸਰ) ਦੀ ਲੜਾਈ ਤੇ ਫਿਰ ਬੰਦਾ ਸਿੰਘ ਦੀ ਅਗਵਾਈ ਵਿਚ 26.9.1709 ਤੋਂ 10 ਜੂਨ 1716 ਤਕ 25/30 ਤੋਂ 30/40 ਹਜ਼ਾਰ ਤਕ ਸਿੱਖ ਸ਼ਹੀਦ ਹੋਏ। ਅਬਦੁਸ ਸਮਦ ਖ਼ਾਨ (1716-26) ਨੇ 20 ਹਜ਼ਾਰ ਸਿੱਖ ਸ਼ਹੀਦ ਕੀਤੇ ਸਨ। ਉਸ ਦੇ ਪੁੱਤਰ ਜ਼ਕਰੀਆ ਖ਼ਾਨ (1726-1745) ਨੇ ਵੀ 20 ਹਜ਼ਾਰ ਤੋਂ ਵਧ ਸਿੱਖ ਸ਼ਹੀਦ ਕੀਤੇ ਸਨ। ਜ਼ਕਰੀਆ ਦੇ ਪੁੱਤਰ ਯਾਹੀਆ ਖ਼ਾਨ ਤੇ ਲਖਪਤ ਰਾਏ (1745-47) ਨੇ 15 ਹਜ਼ਾਰ ਸਿੱਖ ਸ਼ਹੀਦ ਕੀਤੇ। ਜ਼ਕਰੀਆ ਦੇ ਦੂਜੇ ਪੁੱਤਰ ਸ਼ਾਹ ਨਿਵਾਜ਼ ਖ਼ਾਨ (1747-48) ਨੇ ਇਕ ਹਜ਼ਾਰ ਦੇ ਕਰੀਬ ਸਿੱਖ ਸ਼ਹੀਦ ਕੀਤੇ ਸਨ। ਮੀਰ ਮੰਨੂ (1748-53) ਨੇ 30 ਹਜ਼ਾਰ ਤੋਂ ਵਧ ਸਿਖ ਸ਼ਹੀਦ ਕੀਤੇ ਸਨ। ਅਦੀਨਾ ਬੇਗ (1753-58) ਨੇ ਵੀ 5 ਹਜ਼ਾਰ ਦੇ ਕਰੀਬ ਸਿੱਖ ਸ਼ਹੀਦ ਕੀਤੇ ਸਨ। ਅਹਿਮਦ ਸ਼ਾਹ ਦੁੱਰਾਨੀ (1748-1764) ਨੇ 40-45 ਹਜ਼ਾਰ ਦੇ ਕਰੀਬ ਸਿੱਖਾਂ ਨੂੰ ਸ਼ਹੀਦ ਕੀਤਾ ਸੀ। ਅਹਿਮਦ ਸ਼ਾਹ ਦੇ ਡਿਪਟੀ ਨਜੀਬ-ਉਦ-ਦੌਲਾ (1764-69) ਨੇ ਵੀ 5 ਹਜ਼ਾਰ ਦੇ ਕਰੀਬ ਸਿੱਖਾਂ ਨੂੰ ਸ਼ਹੀਦ ਕੀਤਾ ਸੀ। ਹੋਰ ਛੋਟੇ-ਵੱਡੇ ਮੁਗ਼ਲਾਂ, ਅਫ਼ਗਾਨਾਂ ਤੇ ਹਿੰਦੂਆਂ ਨੇ 5 ਹਜ਼ਾਰ ਤੋਂ ਵਧ ਸਿੱਖ ਸ਼ਹੀਦ ਕੀਤੇ ਸਨ। ਇਹ ਗਿਣਤੀ 1765 ਤਕ 2 ਲੱਖ ਦੇ ਕਰੀਬ ਬਣ ਜਾਂਦੀ ਹੈ।

ਇਹ ਲੜੀ ਇਸ ਤੋਂ ਅੱਗੇ ਵੀ ਚਲਦੀ ਹੈ। ਸਿੱਖਾਂ ਵੱਲੋਂ ਆਪਣੇ ਮੁਲਕ ਦੀ ਆਜ਼ਾਦੀ ਵਾਸਤੇ ਵੀ (1765-1849 ਵਿਚਕਾਰ) ਹਜ਼ਾਰਾਂ ਸ਼ਹੀਦੀਆਂ ਦਿੱਤੀਆਂ ਗਈਆਂ ਸਨ। 1947 ਵਿਚ ਮੁਲਕ ਦੀ ਵੰਡ ਵੇਲੇ ਵੀ ਲੱਖਾਂ ਸਿੱਖ ਕਤਲ ਕੀਤੇ ਗਏ ਸਨ। 1978 ਤੋਂ 1995 ਤਕ ਵੀ ਇਕ ਤੋਂ ਡੇਢ ਲੱਖ ਸਿੱਖ ਕਤਲ ਕੀਤੇ ਗਏ ਸਨ। ਉਂਞ ਹਰ ਮੌਤ ਨੂੰ ਸ਼ਹੀਦੀ ਨਹੀਂ ਕਿਹਾ ਜਾ ਸਕਦਾ।

## 1780 'ਚ ਸਿੱਖ ਮਿਸਲਾਂ ਦੇ ਇਲਾਕੇ



# ਸਿੱਖਾਂ ਦਾ ਪੰਜਾਬ 'ਤੇ ਮੁਕੰਮਲ ਕਬਜ਼ਾ

16 ਮਈ 1765 ਦੇ ਦਿਨ ਭੰਗੀ ਮਿਸਲ ਦੇ ਸਿਰਦਾਰਾਂ ਨੇ ਲਾਹੌਰ 'ਤੇ ਕਬਜ਼ਾ ਕਰ ਲਿਆ। 1765 ਤੋਂ ਬਾਅਦ ਝਨਾਂ ਅਤੇ ਜਮਨਾ ਦਰਿਆਵਾਂ ਦੇ ਵਿਚਕਾਰ, ਸਿੱਖਾਂ ਦੇ ਹੋਮਲੈਂਡ (ਮੌਜੂਦਾ ਪੱਛਮੀ ਤੇ ਪੂਰਬੀ ਪੰਜਾਬ, ਹਰਿਆਣਾ, ਹਿਮਾਂਚਲ ਤੇ ਜੰਮੂ ਦਾ ਕੁਝ ਇਲਾਕਾ) ਦੇ ਬਹੁਤੇ ਹਿੱਸੇ 'ਤੇ ਸਿੱਖਾਂ ਦੀ ਹਕੂਮਤ ਕਾਇਮ ਹੋ ਚੁਕੀ ਸੀ। ਦਿੱਲੀ ਦੀ ਹਕੂਮਤ ਦਾ ਬਹੁਤਾ ਜ਼ੋਰ ਜਮਨਾ ਦਰਿਆ ਦੇ ਦੱਖਣ ਵੱਲ ਹੀ ਰਹਿ ਗਿਆ ਸੀ। ਖੂੰਖ਼ਾਰ ਅਫ਼ਗਾਨ ਹਮਲਾਵਰ ਅਹਿਮਦ ਸ਼ਾਹ ਦੁੱਰਾਨੀ ਦੀ ਦਹਿਸ਼ਤ ਵੀ ਹੁਣ ਆਖ਼ਰੀ ਸਾਹਾਂ 'ਤੇ ਸੀ। ਉਂਞ 1765 ਤੋਂ ਮਗਰੋਂ ਵੀ ਅਹਿਮਦ ਸ਼ਾਹ ਨੇ ਚਾਰ ਵਾਰ ਇਸ ਧਰਤੀ ਵੱਲ ਮੂੰਹ ਕੀਤਾ ਪਰ ਹੁਣ ਉਹ ਸਿੱਖਾਂ ਦੇ ਮੁਕਾਬਲੇ ਵਿਚ ਭਾਰੂ ਨਹੀਂ ਸੀ ਰਿਹਾ। ਪਰ 1772 ਵਿਚ ਉਸ ਦੀ ਮੌਤ ਤੋਂ ਮਗਰੋਂ ਤਾਂ ਸਿੱਖ ਹੋਮਲੈਂਡ ਦਾ ਨਕਸ਼ਾ ਬਿਲਕੁਲ ਹੀ ਬਦਲ ਗਿਆ ਸੀ।

ਬਿਆਸ ਅਤੇ ਰਾਵੀ ਦੇ ਵਿਚਕਾਰ, ਵੱਡੇ ਸ਼ਹਿਰ ਲਾਹੌਰ ਅਤੇ ਅੰਮ੍ਰਿਤਸਰ ਭੰਗੀ ਮਿਸਲ ਕੋਲ ਸਨ। ਸਹਿੰਸਰਾ, ਛੀਨਾ, ਜਗਦੇਵ ਕਲਾਂ, ਤਰਨ ਤਾਰਨ ਵੀ ਉਨ੍ਹਾਂ ਕੋਲ ਸੀ। ਜਲੰਧਰ ਤੇ ਕਪੂਰਥਲਾ ਜੱਸਾ ਸਿੰਘ ਆਹਲੂਵਾਲੀਆ ਕੋਲ ਸਨ। ਜੰਡਿਆਲਾ, ਸਠਿਆਲਾ, ਜਲਾਲਾਬਾਦ, ਵੈਰੋਵਾਲ, ਕੋਟ ਮੁਹੰਮਦ ਖ਼ਾਨ ਅਤੇ ਜਹਾਂਗੀਰ ਦਾ ਵਸਾਇਆ ਫ਼ਤਹਿਬਾਦ ਵੀ ਉਸ ਦੇ ਕਬਜ਼ੇ ਹੇਠ ਸੀ। ਰਿਆੜਕੀ ਦਾ ਮੱਤੇਵਾਲ, ਹਰਗੋਬਿੰਦਪੁਰ ਅਤੇ ਕਾਦੀਆਂ ਰਾਮਗੜ੍ਹੀਆ ਮਿਸਲ ਕੋਲ ਸੀ। ਬਟਾਲਾ ਤੇ ਫਤਹਿਗੜ੍ਹ (ਚੂੜੀਆਂ) ਵਿਚਕਾਰਲਾ ਇਲਾਕਾ ਕਨ੍ਹਈਆ ਮਿਸਲ ਦੇ ਕਬਜ਼ੇ ਵਿਚ ਸੀ। ਗਿਲਵਾਲੀ, ਪੰਜ ਗਰਾਈਂ, ਸ਼ੌਰੀਆਂ ਵੀ ਜੈ ਸਿੰਘ ਕਨ੍ਹਈਆ ਕੋਲ ਸਨ।

ਰਾਵੀ ਤੇ ਝਨਾਂ ਵਿਚਕਾਰ ਚੜ੍ਹਤ ਸਿੰਘ ਸੁਕਰਚਕੀਆ ਦੀ ਚੜ੍ਹਤ ਸੀ। ਵਜ਼ੀਰਾਬਾਦ, ਹਾਫ਼ਜ਼ਾਬਾਦ, ਸ਼ੇਖੂਪਰਾ, ਨੌਸ਼ਹਿਰਾ, ਗੁਜਰਾਂਵਾਲਾ ਉਸ ਦੀ ਤੇ ਉਸ ਦੇ ਸਾਥੀਆਂ ਦੀ ਰਿਆਸਤ ਸਨ। ਰਾਮ ਨਗਰ ਚੱਠੇ ਮੁਸਲਮਾਨਾਂ ਕੋਲ ਸੀ। ਇਥੋਂ ਦਾ ਕੁਝ ਇਲਾਕਾ ਤਾਰੜ ਤੇ ਭੱਟੀ ਮੁਸਲਮਾਨਾਂ ਕੋਲ ਵੀ ਸੀ। (ਮਗਰੋਂ ਮਹਾਂ ਸਿੰਘ ਸੁਕਰਚਕੀਆ ਨੇ ਚੱਠਿਆਂ ਤੋਂ ਵੀ ਹਕੂਮਤ ਖੋਹ ਲਈ ਸੀ)। ਸ਼ੇਖ਼ੂਪੁਰਾ ਦੇ 30 ਪਿੰਡ ਵੀ ਸੁਕਰਚਕੀਆ ਮਿਸਲ ਕੋਲ ਸਨ। ਸਿਆਲਕੋਟ ਦੇ ਕਲਾਸਵਾਲਾ, ਚੋਬਰਾ, ਅੱਲੜ੍ਹ ਤੇ ਕੁਝ ਹੋਰ ਇਲਾਕੇ ਭੰਗੀਆਂ ਕੋਲ ਵੀ ਸਨ। ਸਿਆਲਕੋਟ ਦਾ ਕਿਲ੍ਹਾ ਵੀ ਭੰਗੀਆਂ ਦੇ ਕਬਜ਼ੇ ਵਿਚ ਆ ਚੁਕਾ ਸੀ। ਅੰਮ੍ਰਿਤਸਰ ਜਿਲੇ ਦੇ ਰਾਜਾ ਸਾਂਸੀ, ਫਿਰੋਜ਼ਕੀ, ਕਾਲੇਕੀ, ਰੁੜਕੀ ਤੇ ਬਾਜਰਾ ਵੀ ਉਨ੍ਹਾਂ ਕੋਲ ਹੀ ਸਨ।

ਝਨਾਂ ਅਤੇ ਜਿਹਲਮ ਵਿਚਕਾਰ ਗੁਜਰਾਤ ਭੰਗੀਆਂ ਕੋਲ ਸੀ। ਭੇਰਾ, ਮਿਆਨੀ, ਕਾਦਰਾਬਾਦ ਤੇ ਸਾਹੀਵਾਲ ਦੇ ਪਿੰਡ ਵੀ ਉਨ੍ਹਾਂ ਕੋਲ ਹੀ ਸਨ। ਨਮਕ ਦੀਆਂ ਪਹਾੜੀਆਂ

ਦਾ ਇਲਾਕਾ ਸੁਕਰਚੱਕੀਆ ਮਿਸਲ ਕੋਲ ਸੀ। ਜਿਹਲਮ ਸ਼ਹਿਰ ਤੇ ਕੁੰਜਾਹ ਵੀ ਇਸੇ ਮਿਸਲ ਦੇ ਕਬਜ਼ੇ ਹੇਠ ਸਨ। ਇਸ ਇਲਾਕੇ ਵਿਚ ਸਿਰਫ਼ ਮਿੱਠਾ ਟਿਵਾਣਾ, ਸ਼ਾਹਪੁਰ, ਝੰਗ, ਸਾਹੀਵਾਲ ਸ਼ਹਿਰ ਹੀ ਮੁਸਲਮਾਨ ਹਾਕਮਾਂ ਕੋਲ ਸਨ। ਜਿਹਲਮ ਪਾਰ ਵੀ ਕਾਫ਼ੀ ਇਲਾਕੇ ਵਿਚ ਸਿੱਖ ਮਿਸਲਾਂ ਦਾ ਬੋਲ ਬਾਲਾ ਸੀ। ਰਾਵਲਪਿੰਡੀ ਦੇ ਇਲਾਕੇ ਵਿਚ ਚੜ੍ਹਤ ਸਿੰਘ ਸੁਕਰਚੱਕੀਆ ਨੇ ਆਪਣਾ ਦਬਦਬਾ ਕਾਇਮ ਕੀਤਾ ਹੋਇਆ ਸੀ।

ਹੁਸ਼ਿਆਰਪੁਰ, ਰਾਹੋਂ, ਅਨੰਦਪੁਰ, ਕੀਰਤਪੁਰ, ਰੋਪੜ ਵੀ ਸਿੱਖ ਮਿਸਲਾਂ ਕੋਲ ਹੀ ਸਨ। ਇੰਵ ਹੀ ਮਾਲਵੇ ਵਿਚ ਫੂਲਕੀਆਂ ਮਿਸਲ ਕੋਲ ਮੌਜੂਦਾ ਪਟਿਆਲਾ, ਸੰਗਰੂਰ, ਬਠਿੰਡਾ, ਨਾਭਾ, ਜੀਂਦ ਦੇ ਇਲਾਕੇ ਸਨ। ਸਾਹਰਿੰਦ (ਹੁਣ ਸਰਹਿੰਦ), ਸਮਾਣਾ, ਫਰੀਦਕੋਟ ਤਕ ਸਿੱਖਾਂ ਦੀ ਹਕੂਮਤ ਸੀ। ਇੰਵ ਹੀ ਪਹਾੜ ਦੇ ਪੈਰਾਂ ਤੋਂ ਜਮਨਾ ਦਰਿਆ ਤਕ ਦਾ ਇਲਾਕਾ, ਸਢੌਰਾ, ਕੁਰੂਕਸ਼ੇਤਰ, ਅੰਬਾਲਾ, ਸ਼ਾਹਬਾਦ, ਜਗਾਧਰੀ, ਬੂੜੀਆ, ਕੈਥਲ, ਨਾਰਾਇਣਗੜ੍ਹ ਵੀ ਸਿੱਖਾਂ ਕੋਲ ਸਨ। ਯਾਨਿ ਇਸ ਜ਼ੋਨ ਵਿਚ ਬਾਂਗਰ ਦੇਸ਼, ਮਾਲਵਾ-ਜੰਗਲ ਦੇਸ, ਦੁਆਬਾ, ਮਾਝਾ-ਰਿਆੜਕੀ, ਪਹਾੜ ਤਕ ਸਿੱਖਾਂ ਦੀ ਹਕੂਮਤ ਕਾਇਮ ਹੋ ਚੁਕੀ ਸੀ। ਵਿਚਕਾਰ ਟਾਵੇਂ-ਟਾਵੇਂ ਇਲਾਕੇ (ਕਸੂਰ, ਮਲੇਰਕੋਟਲਾ, ਰਾਏਕੋਟ ਵ਼ਗ਼ੈਰਾ) ਹੀ ਮੁਸਲਮਾਨ ਹਾਕਮਾਂ ਕੋਲ ਸਨ।

ਹੁਣ ਸਿੱਖ ਪੰਜਾਬ ਵਿਚ ਇਕੋ-ਇਕ ਹਾਕਮ ਸਨ ਅਤੇ ਕੋਈ ਉਨ੍ਹਾਂ ਨੂੰ ਚੈਲੰਜ ਕਰਨ ਜੋਗਾ ਨਹੀਂ ਸੀ। ਇਨ੍ਹਾਂ ਦਿਨਾਂ ਵਿਚ ਹੀ ਅੰਗਰੇਜ਼ ਜਨਰਲ ਜਨਰਲ ਬਾਰਕਰ ਨੇ ਵੀ ਲਾਹੌਰ ਦੇ ਹਾਕਮ ਝੰਡਾ ਸਿੰਘ ਇਕ ਖ਼ਤ ਲਿਖਿਆ, ਜਿਸ ਵਿਚ ਸਿੱਖਾਂ ਨੂੰ ਪੰਜਾਬ ਦੇ ਹਾਕਮ ਮੰਨ ਲਿਆ ਗਿਆ ਸੀ। ਸਿੱਖਾਂ ਨੂੰ ਇਹੋ ਜਿਹੇ ਖ਼ਤ ਤੇ ਪੇਸ਼ਕਸ਼ਾਂ ਕਈ ਵਾਰ ਹੋਈਆਂ ਪਰ ਉਨ੍ਹਾਂ ਨੇ ਇਨ੍ਹਾਂ ਖ਼ਤਾਂ ਨੂੰ ਗੌਲਿਆ ਵੀ ਨਾ ਕਿਉਂ ਕਿ ਉਹ ਤਾਂ ਗੁਰੂ ਦਾ ਆਸਰਾ ਲੈ ਕੇ ਸਿੱਖ ਹੋਮਲੈਂਡ ਦੀ ਆਜਾਦੀ ਵਾਸਤੇ ਜੂਝ ਰਹੇ ਸਨ।

ਇਸ ਵੇਲੇ 70 ਹਜ਼ਾਰ ਤੋਂ ਵਧ ਸਿੱਖ ਫ਼ੌਜਾਂ ਮੁਲਕ ਦੀ ਆਜਾਦੀ ਵਾਸਤੇ ਲੜ ਰਹੀਆਂ ਸਨ। 1834 ਵਿਚ ਛਪੀ ਐਚ. ਟੀ. ਪ੍ਰਿੰਸੈਪ (ਕਿਤਾਬ *ਓਰਿਜਿਨ ਆਫ਼ ਸਿੱਖ ਪਾਵਰ ਇਨ ਪੰਜਾਬ*, ਸਫ਼ੇ 29-32) ਮੁਤਾਬਿਕ ਵੱਖ-ਵੱਖ ਮਿਸਲਾਂ ਦੀਆਂ ਫ਼ੌਜਾਂ ਦੀ ਗਿਣਤੀ ਇੰਵ ਸੀ: ਨਿਸ਼ਾਨਵਾਲੀਆ ਸਾਢੇ 12 ਹਜ਼ਾਰ, ਕਰੋੜਸਿੰਘੀਆ 12 ਹਜ਼ਾਰ, ਭੰਗੀ 10 ਹਜ਼ਾਰ, ਕਨ੍ਹਈਆ 8 ਹਜ਼ਾਰ, ਡਲੇਵਾਲੀਆ ਸਾਢੇ 7 ਹਜ਼ਾਰ, ਰਾਮਗੜ੍ਹੀਆ 3 ਹਜ਼ਾਰ, ਆਹਲੂਵਾਲੀਆ 3 ਹਜ਼ਾਰ, ਫ਼ੈਜ਼ਲਪੁਰੀਆ ਢਾਈ ਹਜ਼ਾਰ, ਸੁਕਰਚਕੀਆ ਢਾਈ ਹਜ਼ਾਰ, ਨੱਕਈ 2 ਹਜ਼ਾਰ, ਸ਼ਹੀਦਾਂ/ਨਿਹੰਗ 2 ਹਜ਼ਾਰ। ਇਨ੍ਹਾਂ ਤੋਂ ਇਲਾਵਾ ਫੂਲਕੀਆਂ ਰਿਆਸਤ ਕੋਲ ਵੀ 5 ਹਜ਼ਾਰ ਫ਼ੌਜ ਸੀ। ਇਹ ਗਿਣਤੀ ਭਾਵੇਂ ਸੌ ਫ਼ੀ ਸਦੀ ਠੀਕ ਨਾ ਵੀ ਹੋਵੇ ਪਰ ਉਦੋਂ ਦੀਆਂ ਸਿੱਖ ਫ਼ੌਜਾਂ ਦੀ ਗਿਣਤੀ ਵਿਚ ਇਸ ਤੋਂ 10-20 % ਤੋਂ ਵਧ ਫ਼ਰਕ ਨਹੀਂ ਹੋ ਸਕਦਾ। (ਪ੍ਰਿੰਸਪ ਇਸੇ ਕਿਤਾਬ ਦੇ ਸਫ਼ਾ 147 ’ਤੇ, 1834 ਵਿਚ ਰਣਜੀਤ ਸਿੰਘ ਦੀ ਫ਼ੌਜ ਦੀ ਗਿਣਤੀ 82014 ਦਸਦਾ ਹੈ, ਜੋ ਕਿ ਤਕਰੀਬਨ ਠੀਕ ਹੈ; ਸੋ ਸਿੱਖ ਮਿਸਲਾਂ ਦੀਆਂ ਫ਼ੌਜਾਂ ਦੀ ਗਿਣਤੀ ਬਾਰੇ ਅੰਦਾਜ਼ੇ ਵੀ ਕਾਫ਼ੀ ਹੱਦ ਤਕ ਸਹੀ ਹੀ ਹੋਣਗੇ)।

ਭਾਵੇਂ ਰਾਜਧਾਨੀ ਲਾਹੌਰ 'ਤੇ ਕਬਜ਼ੇ ਦਾ ਮਤਲਬ ਹੀ ਪੰਜਾਬ 'ਤੇ ਰਾਜ ਕਰਨਾ ਮੰਨਿਆ ਜਾਂਦਾ ਸੀ, ਪਰ ਸਿੱਖਾਂ ਨੇ ਪੰਜਾਬ ਵਿਚ 1750 ਤੋਂ ਹੀ ਕੁਝ ਕੁ ਇਲਾਕਿਆਂ ਵਿਚ ਹਾਕਮਾਂ ਵਾਂਗ ਹੁਕਮ ਤੇ ਫ਼ੁਰਮਾਨ ਜਾਰੀ ਕਰਨੇ ਸ਼ੁਰੂ ਕਰ ਦਿੱਤੇ ਸਨ। ਲਾਹੌਰ ਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਪੱਟੀ, ਕਾਛਾ-ਕਾਨ੍ਹਾ, ਸਰਾਂ ਅਮਾਨਤ ਖ਼ਾਨ ਦੇ ਇਲਾਕਿਆਂ ਵਿਚ ਜੈ ਸਿੰਘ ਕਨੱਈਆ ਅਤੇ ਬਿਆਸ ਤੇ ਰਾਵੀ ਵਿਚਕਾਰ, ਰਿਆੜਕੀ ਦੇ ਇਲਾਕੇ ਵਿਚ, ਹਕੂਮਤ ਸਿੰਘ ਵੱਲੋਂ 1750 ਵਿਚ ਫ਼ੁਰਮਾਨ ਜਾਰੀ ਕੀਤੇ ਜਾਣ ਬਾਰੇ ਜ਼ਿਕਰ ਮਿਲਦਾ ਹੈ। ਜੱਸਾ ਸਿੰਘ ਆਹਲੂਵਾਲੀਆ ਨੇ 1753 ਵਿਚ ਫ਼ਤਹਿਬਾਦ (ਗੋਇੰਦਵਾਲ ਤੇ ਨੌਰੰਗਾਬਾਦ ਵਿਚਕਾਰ) ਕਿਲ੍ਹੇ 'ਤੇ ਕਬਜ਼ਾ ਕਰ ਲਿਆ ਸੀ, ਜਿਹੜਾ ਅਹਿਮਦ ਸ਼ਾਹ ਦੁੱਰਾਨੀ ਦੇ ਹਮਲੇ ਦੇ ਦਿਨਾਂ ਤੋਂ ਸਿਵਾ ਹਮੇਸ਼ਾ ਆਹਲੂਵਾਲੀਆ ਮਿਸਲ ਕੋਲ ਹੀ ਰਿਹਾ ਸੀ। ਇੰਞ ਹੀ ਏਮਨਾਬਾਦ ਤੇ ਪੱਟੀ ਵਿਚ ਵੀ 1754 ਤੋਂ ਮਗਰੋਂ, ਅਮਲੀ ਤੌਰ 'ਤੇ, ਸਿੱਖਾਂ ਦੀ ਹੀ ਹਕੂਮਤ ਰਹੀ ਸੀ।

1770 ਤਕ ਤਾਂ ਸਿੱਖਾਂ ਦੀ ਹਕੂਮਤ ਬਹੁਤ ਵੱਡੇ ਇਲਾਕੇ 'ਤੇ ਕਾਇਮ ਹੋ ਚੁੱਕੀ ਸੀ। ਇਸ ਵਿਚ ਦਰਿਆ ਜਿਹਲਮ ਤੋਂ ਕਰਨਾਲ ਅਤੇ ਹਾਂਸੀ ਤਕ ਦਾ ਇਲਾਕਾ ਆ ਜਾਂਦਾ ਸੀ। ਸਿੰਧ ਸਾਗਰ ਦੋਆਬ ਵਿਚ ਮਿਲਖਾ ਸਿੰਘ ਥੇਹਪੁਰੀਆ ਦੀ ਹਕੂਮਤ ਸੀ। ਕੁਝ ਚਿਰ ਤਾਂ ਦਿੱਲੀ ਵੀ ਸਿੱਖਾਂ ਦੇ ਕਬਜ਼ੇ ਹੇਠ ਰਹੀ ਸੀ। ਆਹਲੂਵਾਲੀਆ ਮਿਸਲ, ਕਪੂਰਥਲਾ ਅਤੇ ਮਾਝੇ (ਸਰਹਾਲੀ, ਜੰਡਿਆਲਾ, ਵੈਰੋਵਾਲ) 'ਤੇ ਕਾਬਜ਼ ਸੀ। ਭੰਗੀਆਂ ਕੋਲ ਲਾਹੌਰ, ਸਿਆਲਕੋਟ, ਗੁਜਰਾਤ, ਤਰਨ ਤਾਰਨ, ਮੁਲਤਾਨ ਤੇ ਅੰਮ੍ਰਿਤਸਰ ਦਾ ਕੁਝ ਇਲਾਕਾ ਸੀ। ਜਲੰਧਰ ਬੁੱਧ ਸਿੰਘ ਕੋਲ ਸੀ। ਰਾਮਗੜ੍ਹੀਆ ਮਿਸਲ ਦੀ ਹਕੂਮਤ ਕਾਦੀਆਂ, ਬਟਾਲਾ, ਹਰਿਗੋਬਿੰਦਪੁਰ, ਮਿਆਣੀ ਅਤੇ ਟਾਂਡਾ 'ਤੇ ਸੀ। ਸਿੰਘਪੁਰੀਆ ਮਿਸਲ ਬਨੂੜ, ਮਨੌਲੀ, ਭਰਤਗੜ੍ਹ 'ਤੇ ਰਾਜ ਕਰਦੀ ਸੀ। ਕਨ੍ਹਈਆ ਮਿਸਲ ਕੋਲ ਬਟਾਲਾ ਦਾ ਪਰਗਨਾ ਸੀ। ਸ਼ਹੀਦਾਂ ਮਿਸਲ ਦੇ ਕਬਜ਼ੇ ਹੇਠ ਅੰਬਾਲਾ ਤੇ ਸਹਾਰਨਪੁਰ ਦਾ ਕੁਝ ਇਲਾਕਾ ਸੀ। ਨੱਕਈਆਂ ਕੋਲ ਦਰਿਆ ਸਤਲੁਜ ਤੇ ਲਾਹੌਰ ਵਿਚਲਾ ਇਲਾਕਾ ਸੀ। ਡੱਲੇਵਾਲੀਆ ਮਿਸਲ ਦੀ ਹਕੂਮਤ ਰਾਹੋਂ, ਨਵਾਂ ਸ਼ਹਿਰ ਅਤੇ ਫ਼ਿਲੌਰ 'ਤੇ ਸੀ। ਕਰੋੜਸਿੰਘੀਆ ਮਿਸਲ ਦਾ ਰਾਜ ਹੁਸ਼ਿਆਰਪੁਰ, ਹਰਿਆਣਾ ਅਤੇ ਬਜਵਾੜਾ 'ਤੇ ਸੀ। ਇਸ ਤੋਂ ਇਲਾਵਾ ਪਟਿਆਲਾ, ਨਾਭਾ, ਜੀਂਦ, ਸਾਹਰਿੰਦ (ਹੁਣ ਸਰਹਿੰਦ), ਜੋ ਦਲ ਖਾਲਸਾ ਨੇ ਜਿਤ ਕੇ ਪਟਿਆਲਾ ਰਾਜਾ ਨੂੰ ਦਿੱਤਾ ਸੀ, ਅਤੇ ਕੈਥਲ, ਬੂੜੀਆ ਤੇ ਜੀਂਦ ਦੇ ਰਾਜੇ ਵੀ ਸਿੱਖ ਹੀ ਸਨ। ਸਿੱਖਾਂ ਨੇ ਸਾਰੇ ਪਾਸੇ ਆਪਣੇ ਫ਼ੌਜਦਾਰ, ਥਾਣੇਦਾਰ, ਦੀਵਾਨ, ਕਾਰਦਾਰ, ਜੱਜ ਤੇ ਦੂਜੇ ਅਹੁਦੇਦਾਰ ਲਾ ਦਿੱਤੇ ਸਨ (ਉਂਞ ਇਨ੍ਹਾਂ ਵਿੱਚੋਂ ਵਧੇਰੇ ਹਿੰਦੂ ਸਨ)।

ਯਾਨਿ ਜਮਨਾ ਤੋਂ ਜਿਹਲਮ ਤਕ ਦਾ ਤਕਰੀਬਨ ਸਾਰਾ ਇਲਾਕਾ ਹੀ ਅਕਾਲ ਤਖ਼ਤ ਸਾਹਿਬ ਦੀ ਸਿਰਦਾਰੀ ਹੇਠ ਸਿੱਖ ਮਿਸਲਾਂ ਕੋਲ ਸੀ। ਮਿਸਲਾਂ ਸਰਬੱਤ ਖਾਲਸਾ ਦੇ ਨਾਂ ਹੇਠ ਹਕੂਮਤ ਕਰਦੀਆਂ ਸਨ। ਖਾਲਸਾ ਜੀ ਦਾ ਹਰ ਪਾਸੇ ਬੋਲਬਾਲਾ ਸੀ।

## ਗੁਰੂ ਦੇ ਰਾਹ ਤੋਂ ਭਟਕਣ ਦੀ ਸ਼ੁਰੂਆਤ

ਪਰ...ਏਥੋਂ ਹੀ ਗੁਰੂ ਦਾ ਦੱਸੇ ਰਾਹ ਤੋਂ ਭਟਕਣ ਦੀ ਦਾਸਤਾਂ ਸ਼ੁਰੂ ਹੋ ਗਈ ਸੀ। ਸਭ ਤੋਂ ਪਹਿਲਾਂ ਤਾਂ ਮਿਸਲਾਂ ਆਪਸ ਵਿਚ ਲੜਨ ਲਗ ਪਈਆਂ। ਆਹਲੂਵਾਲੀਏ, ਰਾਮਗੜ੍ਹੀਏ, ਸੁਕਰਚੱਕੀਏ, ਕਨ੍ਹਈਏ ਇਕ ਦੂਜੇ ਤੋਂ ਇਲਾਕੇ ਖੋਹਣ ਵਾਸਤੇ ਆਪਸ ਵਿਚ ਕਈ ਵਾਰ ਲੜੇ। ਏਨਾ ਹੀ ਨਹੀਂ ਕਈ ਵਾਰ ਸਿੱਖ ਮਿਸਲਾਂ ਗ਼ੈਰ-ਸਿੱਖਾਂ ਨਾਲ ਰਲ ਕੇ ਵੀ ਸਿੱਖਾਂ 'ਤੇ ਚੜ੍ਹ ਆਈਆਂ, ਜਿਵੇਂ ਬਘੇਲ ਸਿੰਘ-ਮੁਗ਼ਲ ਸਾਂਝ, ਜੱਸਾ ਸਿੰਘ ਰਾਮਗੜ੍ਹੀਆ ਦੀ ਕਾਂਗੜੇ ਦੇ ਰਾਜੇ ਨਾਲ ਸਾਂਝ ਵਗ਼ੈਰਾ।

## ਅਹਿਮਦ ਸ਼ਾਹ ਦੁੱਰਾਨੀ ਦੀ ਮੌਤ ਪਿੱਛੋਂ ਅਫ਼ਗ਼ਾਨ ਐਕਸ਼ਨ

## ਤੀਮੂਰ ਦਾ ਮੁਲਤਾਨ 'ਤੇ ਕਬਜ਼ਾ ਹੋਣਾ

ਭੰਗੀ ਮਿਸਲ ਸਿੱਖ ਮਿਸਲਾ ਵਿਚੋਂ ਸਭ ਤੋਂ ਵਧ ਤਾਕਤਵਰ ਸੀ। ਉਨ੍ਹਾਂ ਦੇ ਕਬਜ਼ੇ ਹੇਠ ਲਾਹੌਰ, ਅੰਮ੍ਰਿਤਸਰ, ਗੁਜਰਾਤ ਅਤੇ ਹੋਰ ਬਹੁਤ ਸਾਰੇ ਇਲਾਕੇ ਸਨ।1780 ਤਕ ਤਾਂ ਮੁਲਤਾਨ ਵੀ ਉਨ੍ਹਾਂ ਦੇ ਕਬਜ਼ੇ ਹੇਠ ਸੀ। ਪਹਿਲਾਂ ਤੀਮੂਰ ਨੇ ਉਨ੍ਹਾਂ ਤੋਂ ਮੁਲਤਾਨ ਖੋਹ ਲਿਆ। ਫਿਰ ਕੁਦਰਤ ਨੇ ਉਨ੍ਹਾਂ ਦੇ ਮੁਖੀ ਆਗੂ ਇਕ-ਇਕ ਕਰ ਕੇ ਖੋਹ ਲਏ। ਹਰੀ ਸਿੰਘ (ਮੌਤ 1763) ਦੇ ਚਾਰੇ ਪੁੱਤਰ ਝੰਡਾ ਸਿੰਘ (1774), ਗੰਡਾ ਸਿੰਘ (1776), ਚੜ੍ਹਤ ਸਿੰਘ (1777) ਤੇ ਦੇਸੂ ਸਿੰਘ (1779) ਥੋੜ੍ਹੇ-ਥੋੜ੍ਹੇ ਵਕਫ਼ੇ ਨਾਲ ਚੜ੍ਹਾਈ ਕਰ ਗਏ। ਉਨ੍ਹਾਂ ਮਗਰੋਂ ਉਨ੍ਹਾਂ ਦੀਆਂ ਵਿਧਵਾਵਾਂ, ਬੱਚੇ ਤੇ ਹੋਰ ਕਮਜ਼ੋਰ ਵਾਰਿਸ ਹੀ ਬਚੇ ਜਿਹੜੇ ਆਪਣੀ ਤਾਕਤ ਕਾਇਮ ਨਾ ਰੱਖ ਸਕੇ। ਉਨ੍ਹਾਂ ਵਿਚੋਂ ਬਹੁਤੇ ਵਾਰਿਸ ਚੰਗੇ ਹਾਕਮ ਵੀ ਸਾਬਿਤ ਨਾ ਹੋਏ ਅਤੇ ਉਨ੍ਹਾਂ ਨੇ ਲੋਕ ਆਵਾਜ਼ ਨੂੰ ਆਪਣੇ ਖ਼ਿਲਾਫ਼ ਕਰ ਲਿਆ।

ਮੁਲਤਾਨ 'ਤੇ ਭੰਗੀ ਮਿਸਲ ਦਾ ਕਬਜ਼ਾ ਸੀ। ਤੀਮੂਰ ਨੂੰ ਖ਼ਬਰ ਮਿਲੀ ਕਿ ਉਹ ਹੁਣ ਸਿੱਖ ਡੇਰਾ ਇਸਮਾਈਲ ਖ਼ਾਨ ਅਤੇ ਡੇਰਾ ਗ਼ਾਜ਼ੀ ਖ਼ਾਨ 'ਤੇ ਵੀ ਕਬਜ਼ਾ ਕਰਨ ਦੀਆਂ ਤਿਆਰੀਆਂ ਕਰ ਰਹੇ ਹਨ। ਇਹ ਤੀਮੂਰ ਵਾਸਤੇ ਬੜਾ ਵੱਡਾ ਚੈਲੰਜ ਸੀ। ਉਸ ਨੇ ਮੁਲਤਾਨ 'ਤੇ ਹਮਲਾ ਕਰਨ ਦੀ ਤਿਆਰੀ ਕਰ ਲਈ। ਪਰ ਠੀਕ ਉਨ੍ਹਾਂ ਦਿਨਾਂ ਵਿਚ ਹੀ ਕਾਜ਼ੀ ਫ਼ੈਜ਼ੁੱਲਾ ਨੇ ਉਸ ਦੇ ਖ਼ਿਲਾਫ਼ ਬਗ਼ਾਵਤ ਦੀ ਤਿਆਰੀ ਕਰ ਲਈ। ਫ਼ੈਜ਼ੁੱਲਾ ਨੇ ਫ਼ੌਜ ਇਕੱਠੀ ਕਰਨੀ ਸ਼ੁਰੂ ਕਰ ਦਿੱਤੀ। ਉਸ ਨੇ ਇਹ ਐਲਾਨ ਕੀਤਾ ਕਿ ਉਹ ਇਸ ਫ਼ੌਜ ਨੂੰ ਸਿੱਖਾਂ ਦੇ ਖ਼ਿਲਾਫ਼ ਵਰਤਣ ਵਾਸਤੇ ਤਿਆਰ ਕਰ ਰਿਹਾ ਹੈ। ਪਰ ਤੀਮੂਰ ਨੂੰ ਪਤਾ ਲਗ ਗਿਆ ਕਿ ਇਹ ਫ਼ੌਜ ਉਸ ਨੂੰ ਖ਼ਤਮ ਕਰਨ ਵਾਸਤੇ ਤਿਆਰ ਕੀਤੀ ਜਾ ਰਹੀ ਹੈ। ਇਸ 'ਤੇ ਉਸ ਨੇ ਫ਼ੈਜ਼ੁੱਲਾ ਨੂੰ ਉਸ ਦੇ ਛੇ ਹਜ਼ਾਰ ਸਾਥੀਆਂ ਸਣੇ ਕਤਲ ਕਰਵਾ ਦਿੱਤਾ।

ਇਸ ਤੋ ਬਾਅਦ ਤੀਮੂਰ ਨੇ 18 ਹਜ਼ਾਰ ਯੂਸਫ਼ਜ਼ਈ, ਦੁੱਰਾਨੀ, ਕਾਜ਼ਿਲਬਾਸ਼ੀ ਤੇ ਮੁਗ਼ਲ ਸਿਪਾਹੀਆਂ ਨੂੰ ਜੰਗੀ ਖ਼ਾਨ ਦੀ ਅਗਵਾਈ ਹੇਠ ਮੁਲਤਾਨ 'ਤੇ ਕਬਜ਼ਾ ਕਰਨ ਵਾਸਤੇ ਭੇਜ ਦਿੱਤਾ। ਉਨ੍ਹਾਂ ਨੂੰ ਇਹ ਹਦਾਇਤ ਸੀ ਕਿ ਉਹ ਏਨਾ ਖ਼ੁਫ਼ੀਆ ਤਰੀਕੇ ਨਾਲ ਜਾਣ ਕਿ ਸਿੱਖਾਂ ਨੂੰ ਉਨ੍ਹਾਂ ਦੀ ਜ਼ਰਾ ਵੀ ਸੂਹ ਨਾ ਮਿਲ ਸਕੇ। ਇਸ ਕਰ ਕੇ ਫ਼ੌਜ ਨੇ ਏਥੋਂ ਤਕ ਕੀਤਾ ਕਿ ਰਸਤੇ ਵਿਚੋਂ ਲੰਘਣ ਵਾਲੇ ਮੁਸਾਫ਼ਿਰਾਂ ਤਕ ਨੂੰ ਅੱਗੇ ਨਾ ਨਿਕਲਣ ਦਿੱਤਾ ਤਾਂ

ਜੋ ਕਿਤੇ ਉਨ੍ਹਾਂ ਰਾਹੀਂ ਹੀ ਕਾਬਲ ਦੀ ਫ਼ੌਜ ਦੇ ਮੁਲਤਾਨ ਵੱਲ ਜਾਣ ਦਾ ਪਤਾ ਨਾ ਨਿਕਲ ਸਕੇ। ਅਫ਼ਗ਼ਾਨਾਂ ਦੀ ਇਹ ਸਕੀਮ ਬੜੀ ਕਾਮਯਾਬ ਰਹੀ। ਮੁਲਤਾਨ ਦੇ ਕੋਲ ਪਹੁੰਚ ਕੇ ਉਨ੍ਹਾਂ ਨੇ ਪਹਿਲਾ ਪੜਾਅ ਕੀਤਾ ਅਤੇ ਅਗਲੀ ਸਵੇਰ ਹੋਣ ਤੋਂ ਪਹਿਲਾਂ ਹੀ ਮੁਲਤਾਨ ਨੂੰ ਘੇਰ ਲਿਆ। ਇਸ ਅਚਾਣਕ ਹਮਲੇ ਕਾਰਨ ਸਿੱਖ ਪੂਰੀ ਤਰ੍ਹਾਂ ਸੰਭਲ ਨਾ ਸਕੇ। ਇਸ ਦੇ ਬਾਵਜੂਦ ਸਿੱਖ ਡਟ ਕੇ ਲੜੇ। ਬਹੁਤ ਸਾਰੇ ਸਿੱਖ ਮਾਰੇ ਗਏ ਤੇ ਬਾਕੀ ਦੇ ਮੁਲਤਾਨ ਤੋਂ ਭੱਜ ਗਏ। ਕੁਝ ਸਿੱਖ ਦਰਿਆ ਵਿਚ ਡੁੱਬ ਕੇ ਵੀ ਮਰ ਗਏ। ਮਾਰੇ ਗਏ ਸਿੱਖਾਂ ਦੀ ਗਿਣਤੀ *ਹਕੀਕਤ ਬਿਨਾ* ਦਾ ਲੇਖਕ (ਜਿਸ ਬਾਰੇ ਸ਼ੱਕ ਕੀਤਾ ਜਾਂਦਾ ਹੈ ਕਿ ਉਹ ਲੇਖਕ ਤੀਮੂਰ ਆਪ ਸੀ) 700 ਦਸਦਾ ਹੈ (ਸਫ਼ਾ 40)। ਪਰ *ਤਾਰੀਖ਼ੇ ਅਹਿਮਦਸ਼ਾਹੀ* ਦਾ ਲੇਖਕ 3 ਹਜ਼ਾਰ ਸਿੱਖਾਂ ਦੇ ਮਰਨ ਅਤੇ 2 ਹਜ਼ਾਰ ਦੇ ਡੁੱਬਣ ਦੀ ਗਿਣਤੀ ਦਸਦਾ ਹੈ (*ਤਾਰੀਖ਼ੇ ਅਹਿਮਦਸ਼ਾਹੀ*, ਸਫ਼ਾ 21) ਜੋ ਵਧਾ ਚੜ੍ਹਾ ਕੇ ਪੇਸ਼ ਕੀਤੀ ਜਾਪਦੀ ਹੈ।

ਤੀਮੂਰ ਦੀ ਮੌਤ 20 ਮਈ 1793 ਦੇ ਦਿਨ ਹੋ ਗਈ। ਉਸ ਦੀ ਥਾਂ 'ਤੇ ਉਸ ਦਾ 23 ਸਾਲਾ ਪੁੱਤਰ ਜ਼ਮਾਨ ਸ਼ਾਹ ਕਾਬਲ ਦਾ ਰਾਜਾ ਚੁਣਿਆ ਗਿਆ। ਉਸ ਦਾ ਪਹਿਲਾ ਹਮਲਾ ਦਸੰਬਰ 1793 ਵਿਚ ਸ਼ੁਰੂ ਹੋਇਆ। 15 ਦਸੰਬਰ 1793 ਨੂੰ ਚਲ ਕੇ ਉਹ ਹਸਨ ਅਬਦਾਲ, ਰਾਵਲਪਿੰਡੀ, ਰੋਹਤਾਸ, ਸ਼ਾਹ ਦੌਲਾ (ਗੁਜਰਾਤ), ਗੁਜਰਾਂਵਾਲਾ, ਐਮਨਾਬਾਦ ਤੋਂ ਹੁੰਦਾ ਹੋਇਆ ਲਾਹੌਰ ਪੁੱਜਾ ਅਤੇ ਇਸ 'ਤੇ ਕਬਜ਼ਾ ਕਰ ਲਿਆ। ਉਸ ਦੇ ਆਉਣ ਦੀ ਖ਼ਬਰ ਮਿਲਣ 'ਤੇ ਸਿੱਖ ਫਿਰ ਲਾਹੌਰ ਨੂੰ ਛੱਡ ਗਏ ਅਤੇ ਜਾਲੰਧਰ ਦੋਆਬ ਅਤੇ ਪਹਾੜਾਂ ਨੂੰ ਨਿਕਲ ਗਏ। ਉਹ ਲਾਹੌਰ ਟਿਕ ਗਿਆ ਅਤੇ ਉਸ ਨੇ ਲਾਹੌਰ ਦੇ ਕਿਲ੍ਹੇ ਦੀ ਮੁਰੰਮਤ ਕਰਵਾਈ। ਅਜੇ ਉਸ ਨੂੰ ਲਾਹੌਰ ਵਿਚ ਥੋੜ੍ਹਾ ਸਮਾਂ ਹੀ ਹੋਇਆ ਸੀ ਕਿ ਉਸ ਨੂੰ ਸ਼ਾਹ ਮਹਿਮੂਦ ਦੀ ਬਗ਼ਾਵਤ ਦੀਆਂ ਖ਼ਬਰਾਂ ਮਿਲੀਆਂ। ਇਸ ਹਾਲਤ ਵਿਚ ਸ਼ਾਹ ਜ਼ਮਾਨ ਨੂੰ ਮਜਬੂਰਨ ਪਿੱਛੇ ਮੁੜਨਾ ਪੈ ਗਿਆ। ਜਾਣ ਤੋਂ ਪਹਿਲਾਂ ਉਹ ਅਹਿਮਦ ਖ਼ਾਨ ਸ਼ਾਹਚੀ ਨੂੰ ਪੱਛਮੀ ਪੰਜਾਬ ਅਤੇ ਹਸਨ ਖ਼ਾਨ ਕਾਜ਼ਿਲਬਾਸ਼ੀ ਨੂੰ ਦੋਆਬਾ ਦਾ ਚਾਰਜ ਸੌਂਪ ਦਿੱਤਾ। ਤੀਮੂਰ ਦੇ ਕਾਬਲ ਵੱਲ ਜਾਣ ਮਗਰੋਂ ਸਿੱਖ ਇਕ ਦਮ ਫਿਰ ਵਾਪਿਸ ਆ ਗਏ ਤੇ ਉਨ੍ਹਾਂ ਨੇ ਅਫ਼ਗ਼ਾਨਾਂ ਨੂੰ ਥਾਨਿਆਂ ਤੋਂ ਦੂੜਾ ਦਿੱਤਾ ਤੇ ਆਪ ਕਬਜ਼ੇ ਕਰ ਲਏ। ਸਿੱਖਾਂ ਦੀ ਇਕ ਲੜਾਈ ਸ਼ਾਹਚੀ ਨਾਲ ਵੀ ਹੋਈ ਜਿਸ ਵਿਚ ਉਹ ਆਪਣੇ ਦੋ ਹਜ਼ਾਰ ਅਫ਼ਗ਼ਾਨ ਸਿਪਾਹੀਆਂ ਸਣੇ ਮਾਰਿਆ ਗਿਆ। (*ਫ਼ਾਰੇਨ ਡਿਪਾਰਟਮੈਂਟ, ਪੋਲੀਟੀਕਲ ਕਨਸਲਟੇਸ਼ਨਜ਼*, 9 ਜੂਨ 1797, ਨੰਬਰ 70)।

ਸ਼ਾਹ ਮਹਿਮੂਦ ਨੂੰ ਹਰਾ ਕੇ ਦੁੜਾਉਣ ਮਗਰੋਂ ਸ਼ਾਹ ਜ਼ਮਾਨ ਫੇਰ ਪੰਜਾਬ ਨੂੰ (ਚੌਥੀ ਤੇ ਆਖ਼ਰੀ ਵਾਰ) ਮੁੜ ਪਿਆ। ਇਹ ਗੱਲ ਸਤੰਬਰ 1798 ਦੀ ਹੈ। ਉਸ ਨੇ ਲਾਹੌਰ ਪੁੱਜ ਕੇ ਕਿਲ੍ਹੇ 'ਤੇ ਮੁੜ ਕਬਜ਼ਾ ਕਰ ਲਿਆ। ਹੁਣ ਫਿਰ ਉਸ ਨੂੰ ਸ਼ਾਹ ਮਹਿਮੂਦ ਦੇ ਪਰਸ਼ੀਆ ਦੇ ਬਾਦਸ਼ਾਹ ਦੀ ਮਦਦ ਨਾਲ ਕਾਬਲ 'ਤੇ ਹਮਲਾ ਕਰਨ ਦੀਆਂ ਸੋਆਂ ਮਿਲੀਆਂ। ਉਹ ਫਿਰ ਇਕ ਦਮ ਪਿੱਛੇ ਮੁੜ ਪਿਆ। ਇਸ ਵਾਰ ਦੋਹਾਂ ਧਿਰਾਂ ਵਿਚ ਜ਼ਬਰਦਸਤ ਲੜਾਈ ਹੋਈ ਜਿਸ ਵਿਚ ਉਹ ਸ਼ਾਹ ਮਹਿਮੂਦ ਕੋਲੋਂ ਹਾਰ ਗਿਆ। ਸ਼ਾਹ ਮਹਿਮੂਦ ਨੇ ਉਸ ਨੂੰ ਗ੍ਰਿਫ਼ਤਾਰ ਕਰ ਕੇ ਅੰਨ੍ਹਿਆਂ ਕਰ ਦਿੱਤਾ ਤੇ ਇਸ ਦੇ ਨਾਲ ਹੀ ਉਸ ਦੀ ਬਾਦਸ਼ਾਹਤ ਦਾ ਖ਼ਾਤਮਾ ਹੋ ਗਿਆ।

ਸ਼ਾਹ ਜ਼ਮਾਨ ਨੇ ਵੀ ਭਾਵੇਂ ਪੰਜਾਬ ਵਲ ਕਈ ਵਾਰ (15 ਦਸੰਬਰ 1793, 3 ਨਵੰਬਰ 1795, 12 ਅਕਤੂਬਰ 1796 ਅਤੇ ਸਤੰਬਰ 1798) ਹਮਲਾ ਕਰਨ ਦੀਆਂ ਹਰਕਤਾਂ ਕੀਤੀਆਂ ਪਰ ਉਹ ਵਿਚਾਰਾ ਕਾਮਯਾਬ ਨਾ ਹੋ ਸਕਿਆ। ਉਸ ਦੀ ਨਾਕਾਮਯਾਬੀ ਦੇ ਦੋ ਮੁਖ ਕਾਰਨ ਸਨ: ਕਾਬਲ ਦੇ ਤਖ਼ਤ ਵਾਸਤੇ ਉਸ ਦੇ ਖ਼ਿਲਾਫ਼ ਬਗ਼ਾਵਤਾਂ ਅਤੇ ਸਿੱਖਾਂ ਨਾਲ ਵੱਡੀ ਟੱਕਰ ਲੈਣ ਤੋਂ ਡਰਨਾ (ਕਿਉਂ ਕਿ ਉਹ ਜਾਣਦਾ ਸੀ ਕਿ ਹੁਣ ਸਿੱਖ ਉਸ ਦੇ ਬਰਾਬਰ ਦੀ ਤਾਕਤ ਸਨ)। ਉਸ ਦੀ ਮੌਤ ਮਗਰੋਂ ਪੰਜਾਬ ਦੇਸ, ਸਿੱਖ ਹੋਮਲੈਂਡ, ਦੇ ਅਸਲ ਹਾਕਮ ਸਿਰਫ਼ ਤੇ ਸਿਰਫ਼ ਸਿੱਖ ਹੀ ਸਨ।

## ਭੰਗੀ ਮਿਸਲ

1765 ਤੋਂ 1799 ਤਕ ਲਾਹੌਰ 'ਤੇ ਹਕੂਮਤ ਕਰਨ ਵਾਲੀ ਭੰਗੀ ਮਿਸਲ ਆਪਣੇ ਵੇਲੇ ਦੀ ਸਭ ਤੋਂ ਵੱਡੀ ਮਿਸਲ ਮੰਨੀ ਜਾਂਦੀ ਸੀ। ਇਸ ਦੇ ਇਕ ਮੁਖੀ ਗੁਰਬਖ਼ਸ਼ ਸਿੰਘ ਦੇ ਪਾਲਿਤ ਪੁੱਤਰ ਲਹਿਣਾ ਸਿੰਘ ਅਤੇ ਦੋਹਤੇ ਗੁੱਜਰ ਸਿੰਘ ਨੇ 1765 'ਚ ਲਾਹੌਰ ਤੇ ਕਬਜ਼ਾ ਕੀਤਾ ਸੀ। (ਪਰ ਮਗਰੋਂ ਉਸ ਦੇ ਵਾਰਿਸ ਚੇਤ ਸਿੰਘ ਤੇ ਮੋਹਰ ਸਿੰਘ ਸਿੱਖੀ ਰਸਤੇ ਤੋਂ ਭਟਕ ਗਏ ਅਤੇ ਆਮ ਲੋਕਾਂ ਨਾਲ ਧੱਕੇ-ਸ਼ਾਹੀ ਕਰਨ ਲੱਗ ਪਏ। ਜਿਸ ਕਾਰਨ ਸ਼ਹਿਰੀਆਂ ਦੇ ਕੁਝ ਨੁਮਾਇੰਦੇ ਰਣਜੀਤ ਸਿੰਘ ਨੂੰ ਲੈ ਆਏ ਜਿਸ ਨੇ 7 ਜੁਲਾਈ 1799 ਦੇ ਦਿਨ ਲਾਹੌਰ 'ਤੇ ਕਬਜ਼ਾ ਕਰ ਲਿਆ ਸੀ। ਇਸ ਦਾ ਜ਼ਿਕਰ ਅੱਗੇ ਆਵੇਗਾ)।

ਭੰਗੀ ਮਿਸਲ ਦਾ ਮੋਢੀ ਅੰਮ੍ਰਿਤਸਰ ਜ਼ਿਲੇ ਦੇ ਪਿੰਡ ਪੰਜਵੜ ਦਾ ਭਾਈ ਛੱਜੂ/ਛੱਜਾ ਸਿੰਘ ਸੀ। ਉਸ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਖੰਡੇ ਦੀ ਪਾਹੁਲ ਲਈ ਸੀ। ਉਸ ਨੇ ਚੰਦਾ ਸਿੰਘ ਨਾਲ ਰਲ ਕੇ ਜੰਗਾਂ ਵੀ ਲੜੀਆਂ ਸਨ। ਉਸ ਦੇ ਦੂਜੇ ਸਾਥੀ ਸਨ: ਭੀਮਾ ਸਿੰਘ, ਨੱਥਾ ਸਿੰਘ ਤੇ ਜਗਤ ਸਿੰਘ। ਮੋਹਨ ਸਿੰਘ ਤੇ ਗੁਲਾਬ ਸਿੰਘ (ਪਿੰਡ ਧੌਂਸਾ, ਅੰਮ੍ਰਿਤਸਰ), ਕਰੋੜਾ ਸਿੰਘ (ਚੌਪਾਲ), ਗੁਰਬਖ਼ਸ਼ ਸਿੰਘ ਸੰਧੂ (ਰੋੜਾਂਵਾਲਾ), ਅਗਰ ਸਿੰਘ (ਖੰਘੂੜਾ) ਤੇ ਸਾਵਨ ਸਿੰਘ ਰੰਧਾਵਾ।

ਛੱਜਾ ਸਿੰਘ ਦੇ ਮਰਨ ਪਿਛੋਂ ਭੀਮਾ ਸਿੰਘ ਨੇ ਕਮਾਨ ਸੰਭਾਲੀ। ਉਸ ਪਿੱਛੋਂ ਉਸ ਦਾ ਮੁਤਬੰਨਾ ਪੁੱਤਰ ਹਰੀ ਸਿੰਘ ਢਿੱਲੋਂ ਇਸ ਮਿਸਲ ਦਾ ਆਗੂ ਬਣਿਆ। ਹਰੀ ਸਿੰਘ ਦਾ ਮੁਖ ਡੇਰਾ (ਹੈਡਕੁਆਰਟਰਜ਼) ਗਿਲਵਾਲੀ ਪਿੰਡ ਵਿਚ ਸੀ। ਮਗਰੋਂ ਉਹ ਅੰਮ੍ਰਿਤਸਰ ਵਿਚ ਰਹਿਣ ਲੱਗ ਪਿਆ ਸੀ। ਉਸ ਦੀਆਂ ਪਹਿਲੀਆਂ ਜਿੱਤਾਂ ਸਨ: ਸਿਆਲਕੋਟ, ਕੜਿਆਲ, ਮੀਰੋਵਾਲ ਵਗ਼ੈਰਾ। ਉਸ ਨੇ ਚਨਿਓਟ ਅਤੇ ਝੰਗ 'ਤੇ ਵੀ ਹਮਲੇ ਕੀਤੇ। ਉਸ ਨੇ ਲਾਹੌਰ ਤੋਂ ਤਿੰਨ ਕਿਲੋਮੀਟਰ ਦੂਰ ਕੋਟ ਸਈਅਦ 'ਤੇ ਵੀ ਹਮਲਾ ਕੀਤਾ। ਇਹ ਉਹ ਕਿਲ੍ਹਾ ਸੀ ਜਿਸ ਵਿਚ ਲਾਹੌਰ ਦੇ ਅਫ਼ਗ਼ਾਨ ਸੂਬੇਦਾਰ ਖਵਾਜਾ ਅਬੈਦ ਨੇ ਅਸਲੇ ਦਾ ਸਟਾਕ ਰੱਖਿਆ ਹੋਇਆ ਸੀ। ਹਰੀ ਸਿੰਘ ਭੰਗੀ ਨੂੰ ਸਰਦਾਰ ਜਹਾਨ ਖ਼ਾਨ ਦੀ ਬਣਾਈ ਤੋਪ (ਮਗਰੋਂ ਭੰਗੀਆਂ ਵਾਲੀ ਤੋਪ) ਇੱਥੋਂ ਹੀ ਮਿਲੀ ਸੀ। ਉਸ ਨੇ ਬਹਾਵਲਪੁਰ ਦਾ ਆਲਾ ਦੁਆਲਾ ਵੀ ਜਿੱਤ ਲਿਆ। ਉਸ ਨੇ ਸਾਂਦਲਬਾਰ ਦਾ ਕਹਿਲਵਾੜ ਕਿਲ੍ਹਾ ਵੀ ਜਿੱਤ ਲਿਆ ਪਰ ਇਕ ਲੱਖ ਰੁਪੈ ਸਾਲਾਨਾ ਦਾ ਨਜ਼ਰਾਨਾ ਦੇਣ ਦੀ ਸੂਰਤ ਵਿਚ ਇਸ ਦੇ ਪਹਿਲੇ ਮਾਲਕਾਂ ਨੂੰ ਮੋੜ ਦਿੱਤਾ। ਉਸ ਦੇ ਸਾਥੀਆਂ ਨੇ ਰਾਵਲਪਿੰਡੀ ਵੀ ਜਿੱਤ ਲਈ। ਉਸ ਨੇ 12 ਹਜ਼ਾਰ ਦੀ ਫ਼ੌਜ

ਨਾਲ ਜੰਮੂ 'ਤੇ ਹਮਲਾ ਕਰ ਕੇ ਇੱਥੋਂ ਦੇ ਰਾਜੇ ਰਣਜੀਤ ਦੇਵ ਨੂੰ ਵੀ ਆਪਣੇ ਹੇਠ ਲਿਆ ਕੇ ਨਜ਼ਰਾਨਾ ਵਸੂਲਿਆ। ਹਰੀ ਸਿੰਘ ਦੀ ਮੌਤ ਪਟਿਆਲਾ 'ਤੇ ਹਮਲੇ ਦੌਰਾਨ ਗੋਲੀ ਲੱਗਣ ਨਾਲ ਹੋਈ।

ਹਰੀ ਸਿੰਘ ਦੇ ਦੋ ਪਤਨੀਆਂ ਤੋਂ ਪੰਜ ਪੁੱਤਰ ਸਨ: ਝੰਡਾ ਸਿੰਘ, ਗੰਡਾ ਸਿੰਘ, ਦੇਸੂ ਸਿੰਘ, ਦੀਵਾਨ ਸਿੰਘ ਤੇ ਚੜ੍ਹਤ ਸਿੰਘ। 1763 ਵਿਚ ਹਰੀ ਸਿੰਘ ਦੀ ਮੌਤ ਮਗਰੋਂ ਝੰਡਾ ਸਿੰਘ ਮਿਸਲ ਦਾ ਜਥੇਦਾਰ ਬਣਿਆ। ਮਿਸਲ ਦੀ ਵਾਗਡੋਰ ਸੰਭਾਲਣ ਤੋਂ ਥੋੜ੍ਹਾ ਚਿਰ ਪਿਛੋਂ ਹੀ ਉਸ ਨੇ ਮੁਲਤਾਨ ਜਿੱਤ ਲਿਆ ਅਤੇ ਆਪਣੇ ਭਰਾ ਗੰਡਾ ਸਿੰਘ ਨੂੰ ਸੌਂਪ ਦਿੱਤਾ। ਝੰਡਾ ਸਿੰਘ ਨੇ ਜੰਮੂ ਦੇ ਰਾਜੇ ਨੂੰ ਵੀ ਹਰਾਇਆ ਤੇ ਉਸ ਤੋਂ ਖਰਾਜ ਵਸੂਲਿਆ। ਕਮਾਂਡ ਸੰਭਾਲਣ ਤੋਂ ਮਗਰੋਂ ਉਸ ਨੇ ਡੇਰਾ ਇਸਮਾਈਲ ਖ਼ਾਨ ਤੇ ਪਾਕਪਟਨ ਨੂੰ ਵੀ ਆਪਣੀ ਸਿਰਦਾਰੀ ਹੇਠ ਲੈ ਆਂਦਾ। 1767 ਵਿਚ ਉਸ ਨੇ ਅੰਮ੍ਰਿਤਸਰ ਦੀ ਮੌਜੂਦਾ ਲੂਣ ਮੰਡੀ ਵਿਚ ਇਕ ਕਿਲ੍ਹਾ ਬਣਾਇਆ ਜਿਸ ਨੂੰ ਭੰਗੀਆਂ ਦਾ ਕਿਲ੍ਹਾ ਕਿਹਾ ਜਾਂਦਾ ਸੀ।

1772 ਵਿਚ ਉਸ ਨੇ ਭਰਤਪੁਰ 'ਤੇ ਕਬਜ਼ਾ ਕਰ ਕੇ ਗੁਰਬਖ਼ਸ਼ ਸਿੰਘ ਨੂੰ ਇਸ ਦਾ ਫ਼ੌਜਦਾਰ ਬਣਾ ਦਿਤਾ। 25 ਦਸੰਬਰ 1772 ਦੇ ਦਿਨ ਉਸ ਨੇ ਅਫ਼ਗਾਨ ਹਾਕਮ ਤੈਮੂਰ ਦੀਆਂ ਫ਼ੌਜਾਂ ਨੂੰ ਮੁਲਤਾਨ ਵਿਚ ਹਾਰ ਦਿੱਤੀ ਤੇ ਇਸ ਰਿਆਸਤ 'ਤੇ ਕਬਜ਼ਾ ਕਰ ਕੇ ਗੰਡਾ ਸਿੰਘ ਤੇ ਲਹਿਣਾ ਸਿੰਘ ਨਾਲ ਬਰਾਬਰ ਦਾ ਵੰਡ ਲਿਆ। 1773 ਵਿਚ ਝੰਡਾ ਸਿੰਘ ਨੇ ਜੱਸਾ ਸਿੰਘ ਰਾਮਗੜ੍ਹੀਆ ਨਾਲ ਮਿਲ ਕੇ ਕਸੂਰ 'ਤੇ ਹਮਲਾ ਕੀਤਾ। ਮੁਲਤਾਨ ਤੋਂ ਮੁੜਦਿਆਂ ਉਸ ਨੇ ਬਲੋਚਾਂ ਤੋਂ ਈਨ ਮਨਵਾਈ ਅਤੇ ਝੰਗ, ਮਨਕੇਰਾ ਅਤੇ ਕਾਲਾ ਬਾਗ਼ ਨੂੰ ਵੀ ਜਿੱਤ ਲਿਆ। ਝੰਡਾ ਸਿੰਘ ਨੇ ਰਾਮਨਗਰ 'ਤੇ ਹਮਲਾ ਕਰ ਕੇ ਚੱਠਿਆਂ ਤੋਂ ਜ਼ਮਜ਼ਮਾ ਤੋਪ ਵੀ ਖੋਹ ਲਈ। ਤਿੰਨ ਮਹੀਨੇ ਦੀ ਲੰਬੀ ਜੰਗ ਪਿੱਛੋਂ ਉਸ ਨੇ ਕਸੂਰ ਨੂੰ ਜਿੱਤ ਲਿਆ। ਪਰ ਇਸ ਜਿੱਤ ਤੋਂ ਤਿੰਨ ਮਹੀਨੇ ਦੇ ਅੰਦਰ ਹੀ ਇਕ ਦਿਨ ਸ਼ਿਕਾਰ ਖੇਡਣ ਗਿਆਂ ਨੂੰ ਉਸ ਦੇ ਮੁਖ਼ਾਲਿਫ਼ਾਂ (ਬਹੁਤੇ ਚੜ੍ਹਤ ਸਿੰਘ ਨੂੰ ਹੀ ਕਾਤਲ ਮੰਨਦੇ ਹਨ) ਨੇ ਉਸ ਦਾ ਕਤਲ ਕਰਵਾ ਦਿਤਾ। ਝੰਡਾ ਸਿੰਘ ਵੇਲੇ ਇਸ ਮਿਸਲ ਦੀ ਆਮਦਨ ਇਕ ਕਰੋੜ ਰੁਪੈ ਸਾਲਾਨਾ ਸੀ।

ਝੰਡਾ ਸਿੰਘ ਦੀ ਮੌਤ ਮਗਰੋਂ ਭੰਗੀ ਮਿਸਲ ਦੀ ਕਮਾਂਡ ਗੰਡਾ ਸਿੰਘ ਨੇ ਸੰਭਾਲੀ। ਇਨ੍ਹਾਂ ਦਿਨਾਂ ਵਿਚ ਭੰਗੀਆਂ ਅਤੇ ਕਨ੍ਹਈਆ ਮਿਸਲ ਵਿਚਕਾਰ ਇਲਾਕੇ ਮੱਲਣ ਦੀ ਘਰੇਲੂ ਜੰਗ ਵੀ ਛਿੜ ਪਈ। ਇਸ ਸਿਲਸਿਲੇ ਵਿਚ 1776 ਵਿਚ ਹੋਈ ਇਕ ਲੰਬੀ ਲੜਾਈ ਵਿਚ ਗੰਡਾ ਸਿੰਘ ਮਾਰਿਆ ਗਿਆ।

ਗੰਡਾ ਸਿੰਘ ਤੋਂ ਮਗਰੋਂ ਉਸ ਦੇ ਇਕ ਹੋਰ ਭਰਾ ਚੜ੍ਹਤ ਸਿੰਘ ਨੇ ਮਿਸਲ ਦੀ ਵਾਗ ਡੋਰ ਸੰਭਾਲੀ। ਉਹ ਸ਼ੁਕਰਚਕੀਆ ਮਿਸਲ ਦੇ ਮੁਖੀ ਮਹਾਂ ਸਿੰਘ (ਪਿਤਾ ਰਣਜੀਤ ਸਿੰਘ) ਨਾਲ 1777 ਵਿਚ ਹੋਈ ਇਕ ਲੜਾਈ ਵਿਚ ਮਾਰਿਆ ਗਿਆ। ਹੁਣ ਚੌਥਾ ਭਰਾ ਦੇਸੂ ਸਿੰਘ ਮਿਸਲ ਦਾ ਮੁਖੀ ਬਣਿਆ। ਦੇਸੂ ਸਿੰਘ ਇਕ ਕਮਜ਼ੋਰ ਬੰਦਾ ਸੀ। ਉਹ ਆਪਣੇ ਇਲਾਕਿਆਂ 'ਤੇ ਵੀ ਆਪਣਾ ਕਬਜ਼ਾ ਕਾਇਮ ਨਾ ਰਖ ਸਕਿਆ। 1779 ਵਿਚ ਹੋਈ ਇਕ ਲੜਾਈ 'ਚ ਉਹ ਵੀ ਮਾਰਿਆ ਗਿਆ। ਉਸ ਤੋਂ ਮਗਰੋਂ ਮਿਸਲ ਦੀ ਜਥੇਦਾਰੀ ਕਰਮ ਸਿੰਘ ਨੇ ਸੰਭਾਲੀ। 1792 ਵਿਚ ਕਰਮ ਸਿੰਘ ਵੀ ਮਹਾਂ ਸਿੰਘ

ਸ਼ੁਕਰਚਕੀਆ ਨਾਲ ਇਕ ਲੜਾਈ ਵਿਚ ਮਾਰਿਆ ਗਿਆ। ਕਰਮ ਸਿੰਘ ਮਗਰੋਂ ਉਸ ਦੇ ਪੁੱਤਰ ਜੱਸਾ ਸਿੰਘ ਦੀ ਵਾਰੀ ਆਈ। ਪਰ ਇਨੀਂ ਦਿਨੀਂ ਹੀ ਗੁਲਾਬ ਸਿੰਘ (ਪੁੱਤਰ ਦੇਸੂ ਸਿੰਘ) ਵੀ ਅੰਮ੍ਰਿਤਸਰ ਪਹੁੰਚ ਗਿਆ ਅਤੇ ਮਿਸਲ ਦਾ ਮੁਖੀ ਬਣ ਬੈਠਾ। ਜੁਲਾਈ 1799 ਵਿਚ ਲਾਹੌਰ 'ਤੇ ਇਸ ਦਾ ਹੀ ਕਬਜ਼ਾ ਸੀ, ਜਦੋਂ ਰਣਜੀਤ ਸਿੰਘ ਨੇ ਸ਼ਹਿਰ ਨੂੰ ਇਸ ਤੋਂ ਖੋਹ ਲਿਆ। ਗੁਲਾਬ ਸਿੰਘ, ਰਣਜੀਤ ਸਿੰਘ ਦੇ ਖਿਲਾਫ਼ ਫ਼ੌਜ ਲੈ ਕੇ ਆਇਆ, ਪਰ ਜੰਗ ਕਰਨ ਤੋਂ ਪਹਿਲਾਂ ਹੀ ਜ਼ਿਆਦਾ ਸ਼ਰਾਬ ਪੀਣ ਕਾਰਨ ਉਸ ਦੀ ਮੌਤ ਹੋ ਗਈ। ਗੁਲਾਬ ਸਿੰਘ ਤੋਂ ਮਗਰੋਂ ਉਸ ਦੇ ਨਾਬਾਲਗ ਪੁੱਤਰ ਨੇ ਮਿਸਲ ਦੀ ਕਮਾਂਡ ਸੰਭਾਲੀ। 1804 ਵਿਚ (ਇਕ ਸੋਮੇ ਮੁਤਾਬਿਕ 24 ਫ਼ਰਵਰੀ 1805 ਨੂੰ) ਰਣਜੀਤ ਸਿੰਘ ਨੇ ਉਸ ਤੋਂ ਅੰਮ੍ਰਿਤਸਰ ਵੀ ਖੋਹ ਲਿਆ ਅਤੇ ਉਸ ਨੂੰ ਤੇ ਉਸ ਦੀ ਮਾਂ ਸੁੱਖਾਂ ਨੂੰ ਕੁਝ ਜਾਗੀਰ ਦੇ ਕੇ ਘਰ ਬਿਠਾ ਦਿਤਾ।

ਭੰਗੀ ਮਿਸਲ ਦੀ ਇਕ ਸ਼ਾਖ਼ ਬੂੜੀਆ ਅਤੇ ਜਗਾਧਰੀ ਵਿਚ ਵੀ ਕਾਬਜ਼ ਰਹੀ ਸੀ। ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਚੌਮਕ ਦੇ ਲਖਮੀਰ ਸਿੰਘ ਦੇ ਚਾਰ ਪੁੱਤਰ ਸਨ: ਬਾਘ ਸਿੰਘ, ਬਾਜ਼ ਸਿੰਘ, ਰਾਏ ਸਿੰਘ ਤੇ ਪਰਜਾ ਸਿੰਘ। ਇਨ੍ਹਾਂ ਵਿਚੋਂ ਪਰਜਾ ਸਿੰਘ ਨੂੰ ਦੁਰਾਨੀ ਕੈਦੀ ਬਣਾ ਕੇ ਲੈ ਗਿਆ ਸੀ। ਇਸ ਨੇ ਜਾਨ ਬਚਾਉਣ ਵਾਸਤੇ ਮੁਸਲਮਾਨ ਬਣਨਾ ਮਨਜ਼ੂਰ ਕਰ ਲਿਆ ਸੀ। ਭਾਵੇਂ ਇਹ ਘਰ ਮੁੜ ਆਇਆ ਪਰ ਇਹ ਰਿਹਾ ਮੁਸਲਮਾਨ ਹੀ। ਬਾਕੀ ਦੇ ਤਿੰਨੇ ਭਰਾਵਾਂ ਨੇ ਝੰਡਾ ਸਿੰਘ ਵੇਲੇ ਪਾਹੁਲ ਲੈ ਲਈ ਤੇ ਉਸ ਦੇ ਜੱਥੇ ਵਿਚ ਸ਼ਾਮਿਲ ਹੋ ਗਏ। ਇਨ੍ਹਾਂ ਨਾਲ ਝਵਾਲਮੰਦਾਂ ਪਿੰਡ ਦਾ ਨਾਨੂ ਸਿੰਘ ਵੀ ਰਲ ਗਿਆ ਅਤੇ ਇਨ੍ਹਾਂ ਨੇ ਮਿਲ ਕੇ ਬੂੜੀਆ ਅਤੇ ਜਗਾਧਰੀ ਅਤੇ ਇਸ ਦੇ ਆਲੇ ਦੁਆਲੇ ਦੇ 204 ਪਿੰਡਾਂ ਤੇ ਕਬਜ਼ਾ ਕਰ ਕੇ ਆਪਣੀ ਰਿਆਸਤ ਕਾਇਮ ਕੀਤੀ।

ਭੰਗੀਆਂ ਕੋਲ ਫ਼ਿਰੋਜ਼ਪੁਰ ਦੇ ਨੇੜੇ ਖਾਈ ਫੇਮੇ ਕੀ, ਵਾਂ, ਬਜ਼ੀਦਪੁਰ ਅਤੇ ਆਲੇ ਦੁਆਲੇ ਦੇ 37 ਪਿੰਡਾਂ ਦਾ ਇਲਾਕਾ ਵੀ ਸੀ। ਇਹ ਇਲਾਕਾ ਜੈ ਸਿੰਘ (ਘੜੀਆ ਪਿੰਡ) ਦੇ ਕਬਜ਼ੇ ਵਿਚ ਸੀ। ਇੰਞ ਹੀ ਗੁੱਜਰ ਸਿੰਘ, ਉਸ ਦੇ ਭਰਾ ਨਸਬਾਹਾ ਸਿੰਘ ਤੇ ਦੋ ਭਤੀਜਿਆਂ ਗੁਰਬਖ਼ਸ਼ ਸਿੰਘ ਅਤੇ ਮਲਤਾਨ ਸਿੰਘ ਨੇ ਫ਼ਿਰੋਜ਼ਪੁਰ 'ਤੇ ਵੀ ਕਬਜ਼ਾ ਕੀਤਾ ਹੋਇਆ ਸੀ।

ਭੰਗੀ ਮਿਸਲ ਦੇ ਝੰਡਾ ਸਿੰਘ ਨੇ ਚੱਠਿਆਂ ਕੋਲੋਂ ਜ਼ਮਜ਼ਮਾ ਤੋਪ ਖੋਹੀ ਸੀ। ਜਿਸ ਨੂੰ ਮਗਰੋਂ ਭੰਗੀਆਂ ਦੀ ਤੋਪ ਵਜੋਂ ਜਾਣਿਆ ਜਾਣ ਲੱਗ ਪਿਆ। ਇਹ ਉਸ ਜ਼ਮਾਨੇ ਦੀਆਂ ਸਭ ਤੋਂ ਵੱਡੀਆਂ ਤੋਪਾਂ ਵਿੱਚੋਂ ਇਕ ਸੀ ਤੇ ਇਸ ਤੋਪ ਦਾ ਚਰਚਾ ਹਰ ਪਾਸੇ ਸੀ। (ਅੱਜ ਕਲ੍ਹ ਇਹ ਤੋਪ ਲਾਹੌਰ ਵਿਚ ਪਈ ਹੋਈ ਹੈ)। ਇਸੇ ਮਿਸਲ ਦੀ ਇਕ ਹੋਰ ਸ਼ਾਖ ਗੁਜਰਾਤ ਵਿਚ ਵੀ ਸੀ। ਜਿਸ ਦਾ ਮੁਖੀ ਸਾਹਿਬ ਸਿੰਘ ਸੀ (ਜੋ ਰਣਜੀਤ ਸਿੰਘ ਦਾ ਫੁੱਫੜ ਸੀ)। 1814 ਵਿਚ ਸਾਹਿਬ ਸਿੰਘ ਦੀ ਮੌਤ ਮਗਰੋਂ ਰਣਜੀਤ ਸਿੰਘ ਨੇ ਇਸ 'ਤੇ ਵੀ ਕਬਜ਼ਾ ਕਰ ਲਿਆ ਸੀ। ਰਣਜੀਤ ਸਿੰਘ ਨੇ ਸਾਹਿਬ ਸਿੰਘ ਦੀਆਂ ਤਿੰਨ ਵਿਚੋਂ ਦੋ (ਆਪਣੀ ਭੂਆ ਨੂੰ ਛੱਡ ਕੇ) ਪਤਨੀਆਂ ਨਾਲ ਵਿਆਹ ਵੀ ਕਰ ਲਿਆ ਸੀ।

## 2 ਆਹਲੂਵਾਲੀਆ ਮਿਸਲ

ਸ. ਜੱਸਾ ਸਿੰਘ (ਪੁੱਤਰ ਭਾਈ ਬਦਰ ਸਿੰਘ ਤੇ ਪੋਤਰਾ ਭਾਈ ਗੋਪਾਲ) ਇਸ ਮਿਸਲ ਦਾ ਮੋਢੀ ਸੀ। ਜੱਸਾ ਸਿੰਘ ਨੇ ਆਪਣੀ ਉਮਰ ਦੇ 10 ਕੁ ਸਾਲ ਮਾਤਾ ਸੁੰਦਰ ਕੌਰ ਦੀ ਹਿਫ਼ਾਜ਼ਤ ਵਿਚ ਦਿੱਲੀ ਵਿਚ ਬਿਤਾਏ ਸਨ। ਮਗਰੋਂ 1729 ਵਿਚ ਨਵਾਬ ਕਪੂਰ ਸਿੰਘ ਉਸ ਨੂੰ ਆਪਣੇ ਨਾਲ ਲੈ ਆਇਆ ਸੀ। ਰਤਨ ਸਿੰਘ ਭੰਗੂ ਮੁਤਾਬਿਕ ਮਾਤਾ ਸੁੰਦਰ ਕੌਰ ਇਕ ਵਾਰ ਅੰਮ੍ਰਿਤਸਰ ਆਈ ਸੀ ਤੇ ਉਹ ਜੱਸਾ ਸਿੰਘ ਨੂੰ ਆਪ ਕਪੂਰ ਸਿੰਘ ਨੂੰ ਸੌਂਪ ਗਈ ਸੀ। ਇਸ ਮੌਕੇ 'ਤੇ ਮਾਤਾ ਨੇ ਦਰਬਾਰ ਸਾਹਿਬ ਵਿਚ ਕੀਰਤਨ ਵੀ ਕੀਤਾ ਸੀ ਤੇ ਉਹ ਵੀ, ਇਕ ਨਹੀਂ, ਕਈ ਵਾਰ ਕੀਤਾ ਸੀ। (ਰਤਨ ਸਿੰਘ ਭੰਗੂ, 1939 ਦੀ ਐਡੀਸ਼ਨ, ਸਫ਼ਾ 204)।

*(2003 ਵਿਚ ਦਰਬਾਰ ਸਾਹਿਬ ਵਿਚ ਬੀਬੀਆਂ ਦੇ ਕੀਰਤਨ ਸਬੰਧੀ ਬ੍ਰਾਹਮਣਵਾਦੀ ਸੋਚ ਵਾਲੇ ਚੌਧਰੀਆਂ ਨੇ ਸ਼ਾਇਦ ਰਤਨ ਸਿੰਘ ਭੰਗੂ ਪੜ੍ਹਿਆ ਹੀ ਨਹੀਂ ਹੋਣਾ। ਦਰਅਸਲ ਇਨ੍ਹਾਂ ਚੌਧਰੀਆਂ ਨੇ ਨਾ ਤਾਂ ਸਿੱਖ ਤਵਾਰੀਖ਼ ਪੜ੍ਹੀ ਹੈ ਤੇ ਨਾ ਹੀ ਸਿੱਖ ਫ਼ਿਲਾਸਫ਼ੀ)।*

ਇਕ ਸੋਮੇ ਮੁਤਾਬਿਕ ਜੱਸਾ ਸਿੰਘ ਦਾ ਮਾਮਾ ਬਾਘ ਸਿੰਘ ਉਸ ਨੂੰ ਦਿੱਲੀ ਤੋਂ ਲੈ ਆਇਆ ਸੀ। ਉਦੋਂ ਜੱਸਾ ਸਿੰਘ ਦੀ ਉਮਰ 7 ਸਾਲ ਸੀ। ਇਕ ਵਾਰ (ਨਵਾਬ) ਕਪੂਰ ਸਿੰਘ ਬਾਘ ਸਿੰਘ ਨੂੰ ਮਿਲਣ ਗਿਆ। ਇਸ ਮੌਕੇ 'ਤੇ ਕਪੂਰ ਸਿੰਘ ਨੇ ਬਾਘ ਸਿੰਘ ਨੂੰ ਕਿਹਾ ਕਿ ਉਹ ਜੱਸਾ ਸਿੰਘ ਨੂੰ ਉਸ ਦੀ ਸੌਂਪਣਾ ਵਿਚ ਦੇ ਦੇਵੇ। ਇਸ ਵੇਲੇ ਜੱਸਾ ਸਿੰਘ ਦੀ ਉਮਰ 13 ਸਾਲ ਦੀ ਸੀ। ਕਪੂਰ ਸਿੰਘ ਨੇ ਜੱਸਾ ਸਿੰਘ ਨੂੰ ਆਪਣੇ ਪੁੱਤਰ ਵਾਂਗ ਪਾਲਿਆ।

ਕੁਝ ਸਾਲਾਂ ਮਗਰੋਂ ਜੱਸਾ ਸਿੰਘ ਨੇ ਆਪਣਾ ਵਖਰਾ ਜੱਥਾ ਬਣਾ ਲਿਆ ਤੇ ਮੁਗ਼ਲਾਂ ਦੇ ਖ਼ਿਲਾਫ਼ ਜੰਗ ਵਿਚ ਵਧ-ਚੜ੍ਹ ਕੇ ਹਿੱਸਾ ਲੈਣ ਲਗ ਪਿਆ। 1739 ਵਿਚ ਨਾਦਰ ਸ਼ਾਹ ਨੇ ਪੰਜਾਬ 'ਤੇ ਹਮਲਾ ਕੀਤਾ। ਇਸ ਮੌਕੇ 'ਤੇ ਜੱਸਾ ਸਿੰਘ ਨੇ ਗੁਰੀਲਾ ਲੜਾਈਆਂ ਰਾਹੀਂ ਉਸ ਨੂੰ ਚੈਨ ਨਾ ਲੈਣ ਦਿੱਤਾ। ਨਾਦਰ ਸ਼ਾਹ ਦੇ ਜਾਣ ਮਗਰੋਂ ਜੱਸਾ ਸਿੰਘ ਨੇ ਰਾਵੀ ਦਰਿਆ ਦੇ ਕੰਢੇ ਡੱਲੇਵਾਲ ਵਿਚ ਇਕ ਕਿਲ੍ਹਾ ਬਣਾਇਆ। 1743 ਵਿਚ ਉਸ ਨੇ ਏਮਨਾਬਾਦ ਤੋਂ ਲਾਹੌਰ ਜਾਂਦੇ ਸ਼ਾਹੀ ਖ਼ਜ਼ਾਨੇ ਨੂੰ ਲੁੱਟ ਕੇ ਘੋੜੇ ਤੇ ਹਥਿਆਰਾਂ ਦਾ ਭੰਡਾਰ ਜਮ੍ਹਾ ਕਰ ਲਿਆ। 29 ਮਾਰਚ 1748 ਨੂੰ ਜਦ ਸਾਰੇ ਸਿੱਖ ਜੱਥਿਆਂ ਨੂੰ ਦਲ ਖਾਲਸਾ ਨਾਂ ਹੇਠ 11 ਮਿਸਲਾਂ ਵਿਚ ਜਥੇਬੰਦ ਕੀਤਾ ਗਿਆ ਤਾਂ ਉਸ ਨੂੰ ਆਹਲੂਵਾਲੀਆ ਮਿਸਲ ਦਾ ਮੁਖੀ ਬਣਾਇਆ ਗਿਆ।

ਜੱਸਾ ਸਿੰਘ 1753 ਤੋਂ 1783 ਤਕ ਸਾਰੇ ਦਲ ਖਾਲਸਾ ਦਾ ਮੁਖੀ ਰਿਹਾ ਸੀ। 1758 ਵਿਚ ਇਸ ਨੇ ਲਾਹੌਰ 'ਤੇ ਪਹਿਲੀ ਵਾਰੀ ਕਬਜ਼ਾ ਕੀਤਾ ਸੀ। ਮਗਰੋਂ ਇਹ ਐਕਸ਼ਨ 1761 ਵਿਚ ਵੀ ਦੁਹਰਾਇਆ ਗਿਆ। 1783 ਵਿਚ ਦਿੱਲੀ 'ਤੇ ਕਬਜ਼ਾ ਕਰਨ ਵੇਲੇ ਵੀ ਉਹ ਸ਼ਾਮਿਲ ਸੀ।

ਇਸ ਮਿਸਲ ਨੇ ਸਭ ਤੋਂ ਪਹਿਲਾ ਕਬਜ਼ਾ ਫ਼ਤਹਿਬਾਦ 'ਤੇ 1755 ਵਿਚ ਕੀਤਾ ਜਿਸ ਨੂੰ ਇਸ ਨੇ 1758 ਵਿਚ ਮਿਸਲ ਦਾ ਹੈਡਕੁਆਰਟਰ ਬਣਾਇਆ। 1757 ਵਿਚ ਉਸ ਨੇ ਜਲੰਧਰ ਦੇ ਅਫ਼ਗ਼ਾਨ ਹਾਕਮ ਨੂੰ ਹਰਾਇਆ। 1759 ਵਿਚ ਉਸ ਨੇ ਕਾਂਗੜੇ ਦੇ

ਰਾਜੇ ਨੂੰ ਹਰਾ ਕੇ ਨਜ਼ਰਾਨਾ ਲੈਣਾ ਸ਼ੁਰੂ ਕੀਤਾ। 1763 ਵਿਚ ਨਾਲਾਗੜ੍ਹ ਤੇ ਬਿਲਾਸਪੁਰ ਨੇ ਵੀ ਉਸ ਨੂੰ ਨਜ਼ਰਾਨਾ ਦੇਣਾ ਸ਼ੁਰੂ ਕੀਤਾ। ਇਸ ਤੋਂ ਛੇਤੀ ਮਗਰੋਂ ਹੀ ਉਸ ਨੇ ਜਲਾਲਪੁਰ, ਗੋਇੰਦਵਾਲ, ਬੁਤਾਲਾ, ਤਰਨਤਾਰਨ, ਤੇ ਖਡੂਰ ਵੀ ਜਿੱਤ ਲਏ। ਇਸ ਤੋਂ ਬਾਅਦ ਉਸ ਨੇ ਨਡਾਲਾ, ਮਿਆਣੀ, ਬੇਗੋਵਾਲ ਵੀ ਜਿੱਤੇ। ਉਸ ਨੇ 1771 ਵਿਚ ਰਾਏਕੋਟ ਵੀ ਜਿੱਤ ਲਿਆ। 1772 ਵਿਚ ਇਸ ਨੇ ਕਪੂਰਥਲਾ ਵੀ ਜਿੱਤ ਲਿਆ ਤੇ 1780 ਵਿਚ ਉਸ ਨੇ ਇਸ ਨੂੰ ਮਿਸਲ ਦਾ ਹੈਡਕੁਆਰਟਰ ਬਣਾ ਲਿਆ। ਸੁਲਤਾਨਪੁਰ ਵੀ ਉਸ ਦੇ ਕਬਜ਼ੇ ਵਿਚ ਸੀ। ਜੱਸਾ ਸਿੰਘ ਨੇ ਫਗਵਾੜਾ ਤੇ ਟਾਂਡਾ ਉੜਮੁੜ ਦੇ ਹਾਕਮਾਂ ਤੋਂ ਵੀ ਨਜ਼ਰਾਨਾ ਲਿਆ। ਉਸ ਨੇ ਸਤਲੁਜ ਪਾਰ ਕਰ ਕੇ ਈਸੜੂ ਤੇ ਕੋਟ ਈਸਾ ਖ਼ਾਨ ਵੀ ਜਿੱਤ ਲਏ। ਜੱਸਾ ਸਿੰਘ ਨੇ 1761 ਵਿਚ ਲਾਹੌਰ 'ਤੇ ਵੀ ਕਬਜ਼ਾ ਕੀਤਾ ਪਰ ਉਥੇ ਠਹਿਰਿਆ ਨਹੀਂ। 1762 ਵਿਚ ਵੱਡੇ ਘੱਲੂਘਾਰੇ ਵਿਚ ਉਸ ਨੇ ਕੌਮ ਨੂੰ ਸ਼ਾਨਦਾਰ ਅਗਵਾਈ ਦਿੱਤੀ। ਇਸ ਦਿਨ ਉਸ ਨੂੰ 22 ਜ਼ਖ਼ਮ ਲੱਗੇ। 1764 ਵਿਚ ਸਾਹਰਿੰਦ ਦੇ ਜ਼ੈਨ ਖ਼ਾਨ ਨੂੰ ਹਰਾਉਣ ਵੇਲੇ ਵੀ ਉਸ ਨੇ ਅਗਵਾਈ ਕੀਤੀ ਸੀ। ਕਸੂਰ 'ਤੇ ਹਮਲੇ ਵਿਚ ਵੀ ਉਹ ਸ਼ਾਮਿਲ ਸੀ। ਉਸ ਦਾ ਆਖ਼ਰੀ ਐਕਸ਼ਨ 11 ਮਾਰਚ 1783 ਦੇ ਦਿਨ ਦਿੱਲੀ ਦੇ ਲਾਲ ਕਿਲ੍ਹੇ 'ਤੇ ਨੀਲਾ ਨਿਸ਼ਾਨ ਸਾਹਿਬ ਝੁਲਾਉਣਾ ਸੀ।

22 ਅਕਤੂਬਰ 1783 ਨੂੰ ਜੱਸਾ ਸਿੰਘ ਦੀ ਮੌਤ ਹੋ ਗਈ। ਉਸ ਦੀਆਂ ਦੋ ਧੀਆਂ ਸਨ ਤੇ ਪੁੱਤਰ ਕੋਈ ਨਹੀਂ ਸੀ, ਇਸ ਕਰ ਕੇ ਉਸ ਤੋਂ ਮਗਰੋਂ ਉਸ ਦਾ ਭਤੀਜਾ ਭਾਗ ਸਿੰਘ (1735-1801) ਇਸ ਮਿਸਲ ਦਾ ਮੁਖੀ ਬਣਿਆ।

ਭਾਗ ਸਿੰਘ ਨੇ ਜੱਸਾ ਸਿੰਘ ਦੇ ਰਾਜ ਵਿਚ ਕੋਈ ਵਾਧਾ ਨਹੀਂ ਕੀਤਾ। ਉਸ ਨੂੰ ਸਭ ਤੋਂ ਵੱਡਾ ਨੁਕਸਾਨ ਜੱਸਾ ਸਿੰਘ ਦੇ ਲਾਏ ਦੀਵਾਨ ਬੂੜਾ ਮੱਲ ਨੇ ਕੀਤਾ, ਜਿਸ ਨੇ ਦੋ ਵਾਰ ਬਗ਼ਾਵਤ ਵੀ ਕੀਤੀ। ਇੰਞ ਹੀ ਉਸ ਦਾ ਝਗੜਾ ਰਾਮਗੜ੍ਹੀਆ ਤੇ ਹੋਰ ਮਿਸਲਾਂ ਨਾਲ ਚਲਦਾ ਰਹਿੰਦਾ ਸੀ।

1801 ਵਿਚ ਭਾਗ ਸਿੰਘ ਦੀ ਮੌਤ ਹੋ ਗਈ ਤੇ ਉਸ ਤੋਂ ਬਾਅਦ ਫ਼ਤਹਿ ਸਿੰਘ (1789-1837) ਮਿਸਲ ਦਾ ਚੀਫ਼ ਬਣਿਆ। ਫ਼ਤਹਿ ਸਿੰਘ ਅਤੇ (ਮਹਾਰਾਜਾ) ਰਣਜੀਤ ਸਿੰਘ ਆਪਸ ਵਿਚ ਦੋਸਤਾਂ ਵਾਂਗ ਰਹਿੰਦੇ ਰਹੇ ਸਨ। 1802 ਵਿਚ ਫ਼ਤਹਿ ਸਿੰਘ ਨੇ ਰਣਜੀਤ ਸਿੰਘ ਦੇ ਕਠੂਆ, ਨੌਸ਼ਹਿਰਾ ਅਤੇ ਮਗਰੋਂ 1803 ਵਿਚ ਸੁਜਾਨਪੁਰ ਤੇ 1804 ਵਿਚ ਕਸੂਰ 'ਤੇ ਹਮਲੇ ਵਿਚ ਉਸ ਦਾ ਸਾਥ ਦਿਤਾ ਸੀ। 1805 ਵਿਚ ਜਦ ਰਣਜੀਤ ਸਿੰਘ ਨੇ ਅੰਮ੍ਰਿਤਸਰ 'ਤੇ ਕਬਜ਼ਾ ਕੀਤਾ ਤਾਂ ਵੀ ਫ਼ਤਹਿ ਸਿੰਘ ਉਸ ਦੇ ਨਾਲ ਸੀ। 1807 ਵਿਚ ਉਸ ਨੇ ਰਣਜੀਤ ਸਿੰਘ ਵੱਲੋਂ ਝੰਗ ਅਤੇ ਸਿਆਲਕੋਟ 'ਤੇ ਹਮਲੇ ਵਿਚ ਪੂਰਾ ਸਾਥ ਦਿੱਤਾ। 1809 ਵਿਚ ਉਸ ਨੇ ਰਣਜੀਤ ਸਿੰਘ ਨਾਲ ਮਿਲ ਕੇ ਕਾਂਗੜਾ 'ਤੇ ਹਮਲਾ ਕੀਤਾ। 1811 ਵਿਚ ਉਸ ਨੇ ਬੁਧ ਸਿੰਘ ਤੋਂ ਜਲੰਧਰ ਖੋਹਣ ਵਿਚ ਰਣਜੀਤ ਸਿੰਘ ਦਾ ਸਾਥ ਦਿੱਤਾ। ਇਸੇ ਸਾਲ ਉਸ ਨੇ ਰਣਜੀਤ ਸਿੰਘ ਦੀ ਮੰਡੀ, ਕੁੱਲੂ ਤੇ 1813 ਵਿਚ ਹਜ਼ਾਰਾ ਦੀ ਮੁਹਿੰਮ ਵਿਚ ਵੀ ਸਾਥ ਦਿੱਤਾ। 1818-19 ਵਿਚ ਰਣਜੀਤ ਸਿੰਘ ਦੀ ਮੁਲਤਾਨ ਮੁਹਿੰਮ ਵਿਚ ਵੀ ਉਹ ਸ਼ਾਮਿਲ ਸੀ। ਜਦ ਰਣਜੀਤ ਸਿੰਘ ਨੇ 1818 ਵਿਚ ਕਾਂਗੜਾ ਤੇ ਦੋਬਾਰਾ ਹਮਲਾ ਕੀਤਾ ਤਾਂ

ਵੀ ਫ਼ਤਹਿ ਸਿੰਘ ਉਸ ਦੇ ਨਾਲ ਸੀ। 1819 ਵਿਚ ਕਸ਼ਮੀਰ ਮੁਹਿੰਮ ਵਿਚ ਵੀ ਉਸ ਨੇ ਰਣਜੀਤ ਸਿੰਘ ਦਾ ਪੂਰਾ ਸਾਥ ਦਿਤਾ। ਰਣਜੀਤ ਸਿੰਘ ਨੇ ਇਸ ਸਾਰੇ ਬਦਲੇ ਫ਼ਤਹਿ ਸਿੰਘ ਆਹਲੂਵਾਲੀਆ ਨੂੰ ਸਤਲੁਜ ਪਾਰਲੇ ਦਾਖਾ ਅਤੇ ਤਲਵੰਡੀ ਦੇ ਇਲਾਕੇ ਦੇ ਦਿਤੇ।

1825 ਵਿਚ ਉਸ ਦੇ ਵਜ਼ੀਰ ਕਾਦਰ ਬਖ਼ਸ਼ ਨੇ ਉਸ ਵਿਚ ਤੇ ਰਣਜੀਤ ਸਿੰਘ ਵਿਚ ਅਣਬਣ ਕਰਵਾ ਦਿੱਤੀ। (ਅਹਿਮਦ ਸ਼ਾਹ ਬਟਾਲੀਆ, ਸਫ਼ਾ 28)। ਇਸ 'ਤੇ 27 ਦਸੰਬਰ 1825 ਨੂੰ ਫ਼ਤਹਿ ਸਿੰਘ ਸਤਲੁਜ ਦਰਿਆ ਪਾਰ ਕਰ ਕੇ ਆਪਣੇ ਦੂਜੇ ਇਲਾਕੇ ਵਲ ਚਲਾ ਗਿਆ ਤੇ ਅੰਗਰੇਜ਼ਾਂ ਤੋਂ ਹਿਫ਼ਾਜ਼ਤ ਮੰਗ ਲਈ (ਸਤਲੁਜ ਪਾਰ ਉਸ ਕੋਲ 454 ਪਿੰਡ ਸਨ)। ਉਸ ਦੇ ਪਿੱਛੋਂ ਰਣਜੀਤ ਸਿੰਘ ਨੇ ਉਸ ਦੇ ਇਲਾਕੇ 'ਤੇ ਕਬਜ਼ਾ ਕਰ ਲਿਆ। 1827 ਵਿਚ ਰਣਜੀਤ ਸਿੰਘ ਨੇ ਉਸ ਨੂੰ ਸੱਚੀ ਦੋਸਤੀ ਦਾ ਯਕੀਨ ਦਿਵਾਇਆ ਤੇ ਵਾਪਿਸ ਬੁਲਾ ਲਿਆ। 20 ਅਕਤੂਬਰ 1837 ਦੇ ਦਿਨ ਉਸ ਦੀ ਮੌਤ ਹੋ ਗਈ।

ਉਸ ਮਗਰੋਂ ਨਿਹਾਲ ਸਿੰਘ (10.3.1817- 13.9.1852) ਮੁਖੀ ਬਣਿਆ। ਨਿਹਾਲ ਸਿੰਘ ਦਾ ਆਪਣੇ ਭਰਾ ਅਮਰ ਸਿੰਘ ਨਾਲ ਗੱਦੀ ਦਾ ਝਗੜਾ ਕੁਝ ਚਿਰ ਚਲਦਾ ਰਿਹਾ ਜੋ ਇਕ ਵਾਰ ਵਕਤੀ ਤੌਰ 'ਤੇ ਹੱਲ ਤਾਂ ਹੋ ਗਿਆ ਪਰ ਉਸ ਨੂੰ ਸੁਖ ਦਾ ਸਾਹ ਅਮਰ ਸਿੰਘ ਦੀ ਅਚਾਣਕ ਮੌਤ ਮਗਰੋਂ ਹੀ ਆਇਆ। ਨਿਹਾਲ ਸਿੰਘ ਇਕ ਕਮਜ਼ੋਰ ਰਾਜਾ ਸੀ (ਗਰਿਫ਼ਨ, ਸਫ਼ਾ 503)। ਉਸ ਦੇ ਬੱਚੇ ਅੱਯਾਸ਼-ਜ਼ਿੰਦਗੀ ਵਿਚ ਪੈ ਕੇ ਤਬਾਹ ਹੋ ਗਏ। (ਖ਼ਾਸ ਕਰ ਕੇ ਉਸ ਦੀ ਧੀ ਗੋਬਿੰਦ ਕੌਰ ਨੇ ਤਾਂ ਬਦਇਖ਼ਲਾਕੀ ਦੀ ਹੱਦ ਹੀ ਪਾਰ ਕਰ ਦਿੱਤੀ ਤੇ ਇਕ ਬਾਡੀਗਾਰਡ ਨਾਲ ਭੱਜ ਗਈ ਤੇ ਅਖ਼ੀਰ ਬੜੀ ਬੁਰੀ ਮੌਤੇ ਮਰੀ)। ਨਿਹਾਲ ਸਿੰਘ ਨੇ ਅੰਗਰੇਜ਼ਾਂ ਤੇ ਲਾਹੌਰ ਸਰਕਾਰ ਦੀ ਪਹਿਲੀ ਲੜਾਈ ਵਿਚ ਅੰਗਰਜ਼ਾਂ ਦੇ ਖ਼ਿਲਾਫ਼ ਹਿੱਸਾ ਲਿਆ। ਪਰ ਦੂਜੀ ਲੜਾਈ ਵਿਚ ਉਹ ਅੰਗਰੇਜ਼ਾਂ ਦੇ ਨਾਲ ਸੀ। (ਅਲੀ-ਉਦ-ਦੀਨ ਮੁਫ਼ਤੀ, ਜਿਲਦ ਪਹਿਲੀ, ਸਫ਼ੇ 499-500)।

1852 ਵਿਚ ਨਿਹਾਲ ਸਿੰਘ ਦੀ ਮੌਤ ਤੋਂ ਬਾਦ ਰਣਧੀਰ ਸਿੰਘ (ਮਾਰਚ 1831-2.4.1870) ਕਪੂਰਥਲਾ ਦਾ ਰਾਜਾ ਬਣਿਆ। 1857 ਦੇ ਗ਼ਦਰ ਵਿਚ ਉਸ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ। ਅੰਗਰੇਜ਼ਾਂ ਨੇ ਇਸ ਬਦਲੇ ਉਸ ਨੂੰ 'ਫ਼ਰਜ਼ੰਦ ਦਿਲਬੰਦ' ਦਾ ਖ਼ਿਤਾਬ ਦਿੱਤਾ। ਇਸ ਮਗਰੋਂ ਵੀ ਉਹ ਅੰਗਰੇਜ਼ਾਂ ਦਾ ਪੂਰਾ ਵਫ਼ਾਦਾਰ ਰਿਹਾ। 17 ਅਕਤੂਬਰ 1864 ਦੇ ਦਿਨ ਉਸ ਨੂੰ 'ਸਟਾਰ ਆਫ਼ ਇੰਡੀਆ' ਦਾ ਖ਼ਿਤਾਬ ਮਿਲਿਆ। ਮਾਰਚ 1870 ਵਿਚ ਉਹ ਇੰਗਲੈਂਡ ਜਾਣ ਵਾਸਤੇ ਬੰਬਈ ਤੋਂ ਜਹਾਜ਼ ਵਿਚ ਰਵਾਨਾ ਹੋਇਆ। ਰਾਹ ਵਿਚ ਅਦਨ ਵਿਚ ਉਸ ਦੀ ਮੌਤ ਹੋ ਗਈ।

ਉਸ ਦੀ ਮੌਤ ਮਗਰੋਂ ਖੜਕ ਸਿੰਘ (1850-5.9.1877) ਨੇ ਹਕੂਮਤ ਸੰਭਾਲੀ। ਉਸ ਨੇ ਸੱਤ ਸਾਲ ਹਕੂਮਤ ਕੀਤੀ। 1877 ਵਿਚ ਜਗਤਜੀਤ ਸਿੰਘ (17.11. 1872-19.6.1949) ਰਾਜਾ ਬਣਿਆ। ਉਸ ਨੇ 1948 ਵਿਚ ਪੈਪਸੂ ਦੀ ਕਾਇਮੀ ਮਗਰੋਂ ਹਕੂਮਤ ਗੁਆ ਲਈ। ਇਸ ਪਰਿਵਾਰ ਦੇ ਕੁੰਵਰ ਬਿਕਰਮ ਸਿੰਘ (ਜਿਸ ਦੇ ਨਾਂ 'ਤੇ ਜਲੰਧਰ ਵਿਚ ਮੁਹੱਲਾ ਬਿਕਰਮ ਪੁਰਾ ਬਣਿਆ ਹੋਇਆ ਹੈ) ਨੇ ਸਿੰਘ ਸਭਾ ਲਹਿਰ ਵਿਚ ਬੜਾ ਵੱਡਾ ਰੋਲ ਅਦਾ ਕੀਤਾ ਸੀ।

ਇਸ ਮਿਸਲ ਦੀ ਇਕ ਸ਼ਾਖ ਦੀ ਹਕੂਮਤ ਜਗਰਾਓਂ ਅਤੇ ਮੌਜੂਦਾ ਹਰਿਆਣਾ ਦੇ ਬੜੋਗ, ਫਤਹਿਗੜ੍ਹ ਤੇ ਨਾਰਾਇਣਗੜ੍ਹ 'ਤੇ ਵੀ ਕਾਬਜ਼ ਸੀ। ਦੋ ਲਖ ਸਾਲਾਨਾ ਦੀ ਆਮਦਨ ਵਾਲੇ ਇਸ ਇਲਾਕੇ ਵਿਚੋਂ ਜੱਸਾ ਸਿੰਘ ਨੇ ਮਿਰਜਾ ਸਿੰਘ ਸੁਲਤਾਨ ਵਿੰਡ ਨੂੰ ਫ਼ਤਹਿਗੜ੍ਹ, ਹਕੂਮਤ ਸਿੰਘ ਨੂੰ ਭੜੋਗ ਅਤੇ ਦਸੌਂਦਾ ਸਿੰਘ ਨੂੰ ਨਰੈਣਗੜ੍ਹ ਸੌਂਪ ਦਿਤਾ ਹੋਇਆ ਸੀ।

### 3 ਰਾਮਗੜ੍ਹੀਆ ਮਿਸਲ

ਰਾਮਗੜ੍ਹੀਆ ਮਿਸਲ ਦਾ ਮੁੱਢ ਸਾਂਙਨਾ ਪਿੰਡ (ਅੰਮ੍ਰਿਤਸਰ) ਦੇ ਨੰਦ ਸਿੰਘ ਸੰਙਾਨੀਆ ਤੋਂ ਬੱਝਦਾ ਹੈ। ਅਹਿਮਦ ਸ਼ਾਹ ਬਟਾਲੀਆ ਤੇ ਸੋਹਨ ਲਾਲ ਸੂਰੀ ਇਸ ਦਾ ਮੋਢੀ ਗੁੱਗਾ ਪਿੰਡ (ਅੰਮ੍ਰਿਤਸਰ) ਦੇ ਖ਼ੁਸ਼ਹਾਲ ਸਿੰਘ ਨੂੰ ਮੰਨਦੇ ਹਨ। (ਅਹਿਮਦ ਸ਼ਾਹ, ਅੰਤਕਾ, ਸੋਹਨ ਲਾਲ, ਜਿਲਦ ਪਹਿਲੀ, ਸਫ਼ਾ 18)। ਉਸ ਦਾ ਸਭ ਤੋਂ ਅਹਿਮ ਸਾਥੀ ਈਚੋਗਿੱਲ (ਜ਼ਿਲ੍ਹਾ ਲਾਹੌਰ) ਦਾ ਰਹਿਣ ਵਾਲਾ ਜੱਸਾ ਸਿੰਘ (1718-20.4.1803) ਸੀ। ਜੱਸਾ ਸਿੰਘ ਦੇ ਦਾਦਾ ਹਰਦਾਸ ਸਿੰਘ (ਮੌਤ 1715) ਤੇ ਪਿਤਾ ਭਗਵਾਨ ਸਿੰਘ (ਮੌਤ 1739) ਪਿੱਛੋਂ ਸੁਰਸਿੰਘ ਪਿੰਡ (ਜ਼ਿਲ੍ਹਾ ਲਾਹੌਰ, ਹੁਣ ਜ਼ਿਲ੍ਹਾ ਅੰਮ੍ਰਿਤਸਰ) ਦੇ ਰਹਿਣ ਵਾਲੇ ਸਨ। (ਗਰਿਫ਼ਨ, ਸਫ਼ਾ 170)। ਜੱਸਾ ਸਿੰਘ ਅੰਮ੍ਰਿਤਸਰ ਦੇ ਕਿਲ੍ਹੇ "ਰਾਮ ਰੌਣੀ" ਦਾ ਇੰਚਾਰਜ ਸੀ ਇਸ ਕਰ ਕੇ ਇਸ ਮਿਸਲ ਨੂੰ, ਮਗਰੋਂ, ਰਾਮਗੜ੍ਹੀਆ ਮਿਸਲ ਕਿਹਾ ਜਾਣ ਲੱਗ ਪਿਆ ਸੀ।

ਜੱਸਾ ਸਿੰਘ ਨੇ ਪਹਿਲੀਆਂ ਜਿੱਤਾਂ ਗੁਰਦਾਸਪੁਰ ਦੇ ਇਲਾਕੇ ਵਿਚ ਹਾਸਿਲ ਕੀਤੀਆਂ ਸਨ। ਉਸ ਨੇ ਕਾਂਗੜੇ ਦੇ ਕਟੋਚ ਰਾਜੇ ਦੇ ਵੀ ਗੋਡੇ ਲੁਆਏ ਤੇ ਉਸ ਤੋਂ ਖਿਰਾਜ ਹਾਸਿਲ ਕੀਤਾ। ਇਸ ਦੂਨ ਦੇ ਨਿੱਕੇ-ਨਿੱਕੇ ਕਈ ਹੋਰ ਰਾਜੇ ਵੀ ਉਸ ਨੂੰ ਖਿਰਾਜ ਦਿਆ ਕਰਦੇ ਸਨ। 1775 ਵਿਚ ਜਦੋਂ ਮਿਸਲਾਂ ਦੇ ਆਪਸੀ ਝਗੜੇ ਸ਼ੁਰੂ ਹੋ ਗਏ ਤਾਂ ਦੀਨਾ ਨਗਰ ਦੀ ਲੜਾਈ ਵਿਚ ਕਨ੍ਹਈਆ, ਸ਼ੁਕਰਚਕੀਆ ਅਤੇ ਆਹਲੂਵਾਲੀਆ ਮਿਸਲ ਇਕ ਪਾਸੇ ਅਤੇ ਰਾਮਗੜ੍ਹੀਆ ਅਤੇ ਭੰਗੀ ਦੂਜੇ ਪਾਸੇ ਸਨ। ਇਸ ਲੜਾਈ ਵਿਚ ਜੱਸਾ ਸਿੰਘ ਰਾਮਗੜ੍ਹੀਆ ਨੂੰ ਹਾਰ ਹੋਈ ਸੀ। ਫਿਰ ਇਸ ਨੇ ਕਰਮ ਸਿੰਘ (ਸ਼ਹੀਦਾਂ ਮਿਸਲ) ਨਾਲ ਰਲ ਕੇ ਹਾਂਸੀ, ਹਿਸਾਰ, ਸਹਾਰਨਪੁਰ ਵਲ ਐਕਸ਼ਨ ਕੀਤਾ ਅਤੇ ਨਗਰ ਦੇ ਅਮੀਰਾਂ ਵਜ਼ੀਰਾਂ ਦੇ ਖ਼ਜ਼ਾਨੇ ਲੁੱਟ ਲਏ। ਇਸ ਨੇ ਮਾਰਚ 1783 ਵਿਚ ਜੱਸਾ ਸਿੰਘ ਆਹਲੂਵਾਲੀਆ, ਬਘੇਲ ਸਿੰਘ ਤੇ ਹੋਰ ਸਿੱਖ ਜਰਨੈਲਾਂ ਨਾਲ ਮਿਲ ਕੇ ਦਿੱਲੀ ਦੇ ਲਾਲ ਕਿਲ੍ਹੇ 'ਤੇ ਨੀਲਾ ਨਿਸ਼ਾਨ ਸਾਹਿਬ ਗੱਡਿਆ ਸੀ।

1783 ਤੋਂ 1785 ਤਕ ਇਸ ਨੇ ਰਿਆੜਕੀ ਅਤੇ ਜਲੰਧਰ-ਦੋਆਬ ਦਾ ਕਾਫ਼ੀ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ। ਬਟਾਲਾ, ਕਲਾਨੌਰ, ਦਸੂਹਾ, ਤਲਵਾੜਾ, ਮਿਆਣੀ, ਬੇਗੋਵਾਲ ਵਗ਼ੈਰਾ ਦਾ 7 ਲੱਖ ਦਾ ਇਲਾਕਾ ਇਸ ਵਿਚ ਸ਼ਾਮਿਲ ਸੀ। ਪਹਾੜੀ ਰਾਜਿਆਂ ਵਿਚੋਂ ਹਰੀਪੁਰ, ਜਸਵਾਨ, ਨੂਰਪੁਰ, ਚੰਬਾ, ਮੰਡੀ, ਕਾਂਗੜਾ ਦੇ ਰਾਜੇ ਇਸ ਨੂੰ ਖਿਰਾਜ ਦੇਂਦੇ ਸਨ। ਉਸ ਨੇ ਉੜਮੁੜ ਟਾਂਡਾ ਅਤੇ ਯਾਹੀਆਪੁਰ 'ਤੇ ਵੀ ਕਬਜ਼ਾ ਕਰ ਲਿਆ। ਉਸ ਨੇ ਬਹੁਤ ਸਾਰੇ ਕਿਲ੍ਹੇ ਵੀ ਬਣਾਏ। ਹਰਿਗੋਬਿੰਦਪੁਰ ਉਸ ਦਾ ਹੈਡਕੁਆਰਟਰ

ਸੀ। ਜੱਸਾ ਸਿੰਘ ਦੇ ਸੁਕਰਚੱਕੀਆਂ ਤੇ ਆਹਲੂਵਾਲੀਆਂ ਨਾਲ ਸਬੰਧ ਚੰਗੇ ਨਹੀਂ ਸਨ ਤੇ ਉਹ ਆਪਸ ਵਿਚ ਲੜਦੇ ਰਹਿੰਦੇ ਸਨ। ਉਸ ਨੇ ਇਕ ਵਾਰ ਚੜ੍ਹਤ ਸਿੰਘ ਅਤੇ ਜੱਸਾ ਸਿੰਘ ਆਹਲੂਵਾਲੀਆ ਨੂੰ ਵੀ ਹਰਾਇਆ ਸੀ। ਸੁਕਰਚੱਕੀਏ ਉਸ ਤੋਂ ਬੜੇ ਔਖੇ ਸਨ। 1796 ਵਿਚ ਰਣਜੀਤ ਸਿੰਘ ਤੇ ਉਸ ਦੀ ਸੱਸ ਸਦਾ ਕੌਰ ਨੇ ਵੀ ਉਸ ਦੇ ਮਿਆਣੀ ਕਿਲ੍ਹੇ 'ਤੇ ਹਮਲਾ ਕਰ ਕੇ ਘੇਰਾ ਪਾ ਲਿਆ ਜਿਹੜਾ ਹੜ੍ਹ ਆਉਣ ਕਾਰਨ ਮਸਾਂ ਮੁੱਕਿਆ। (ਅਹਿਮਦ ਸ਼ਾਹ ਬਟਾਲੀਆ, ਸਫ਼ਾ 20)।

1803 ਵਿਚ ਜੱਸਾ ਸਿੰਘ ਦੀ ਮੌਤ ਹੋ ਗਈ। ਇਸ ਦਾ ਪੁੱਤਰ ਜੋਧ ਸਿੰਘ ਸਿਆਣਾ ਤੇ ਦਲੇਰ ਨਹੀਂ ਸੀ। 1811 ਵਿਚ ਰਣਜੀਤ ਸਿੰਘ ਨੇ ਉਸ ਨੂੰ ਥੋੜ੍ਹੀ ਜਹੀ ਜਾਗੀਰ ਅਤੇ 11 ਪਿੰਡ ਦੇ ਕੇ ਉਸ ਦੀ ਰਿਆਸਤ ਨੂੰ ਆਪਣੇ ਰਾਜ ਵਿਚ ਮਿਲਾ ਲਿਆ। (ਖ਼ੁਸ਼ਵਕਤ ਰਾਏ, ਸਫ਼ਾ 79)। 23.8.1815 ਨੂੰ ਉਸ ਦੀ ਮੌਤ ਹੋ ਗਈ।

*ਰਾਮਗੜ੍ਹੀਆ ਮਿਸਲ ਦੇ ਵਾਰਿਸ ਬ੍ਰਿਟਿਸ਼ ਸਰਕਾਰ ਵੇਲੇ ਵੀ ਚੰਗੇ ਅਹੁਦਿਆਂ 'ਤੇ ਰਹੇ ਸਨ। ਜੋਧ ਸਿੰਘ ਦਾ ਪੁੱਤਰ ਮੰਗਲ ਸਿੰਘ (1800-1879) ਅੰਗਰੇਜ਼ ਵੱਲੋਂ ਸੀ.ਆਈ.ਐਸ ਬਣਾਇਆ ਗਿਆ ਸੀ। ਉਸ ਦੇ ਤਿੰਨ ਪੁੱਤਰ ਸਨ: ਸ਼ੇਰ ਸਿੰਘ, ਗੁਰਦਿਤ ਸਿੰਘ ਤੇ ਸੰਤ ਸਿੰਘ। ਸੰਤ ਸਿੰਘ ਦਾ ਪੁੱਤਰ ਰਿਪਦੁਮਨ ਸਿੰਘ ਸੀ ਤੇ ਉਸ ਦਾ ਪੁੱਤਰ ਸੁੰਦਰ ਸਿੰਘ (ਮੌਤ 7.4.1926) ਸੀ, ਜੋ ਦਰਬਾਰ ਸਾਹਿਬ ਦਾ ਸਰਬਰਾਹ ਬਣਾਇਆ ਗਿਆ ਸੀ।*

## 4 ਨੱਕਈ ਮਿਸਲ

ਰਾਵੀ ਤੇ ਝਨਾਂ ਦਰਿਆਵਾਂ ਦੇ ਵਿਚਕਾਰਲੇ ਇਲਾਕੇ ਨੂੰ "ਨੱਕਾ" ਕਿਹਾ ਜਾਂਦਾ ਹੈ। ਇਸ ਇਲਾਕੇ ਦਾ ਜੱਥਾ ਹੋਣ ਕਰ ਕੇ ਇਸ ਮਿਸਲ ਦਾ ਨਾਂ ਨੱਕਈ ਮਿਸਲ ਬਣਿਆ ਸੀ। ਮੁਲਤਾਨ ਰਿਆਸਤ ਦੇ ਬਹਿੜਵਾਲ ਪਿੰਡ (ਨੱਕੇ ਦਾ ਇਲਾਕਾ) ਦਾ ਸ. ਹੀਰਾ ਸਿੰਘ ਸੰਧੂ (ਪੁੱਤਰ ਚੌਧਰੀ ਹੇਮ ਰਾਜ) ਇਸ ਮਿਸਲ ਦੇ ਮੋਢੀ ਸੀ। ਹੀਰਾ ਸਿੰਘ (ਜਨਮ 1706) ਨੇ 1731 ਵਿਚ ਖੰਡੇ ਦੀ ਪਾਹੁਲ ਲਈ ਸੀ ਤੇ ਉਦੋਂ ਤੋਂ ਹੀ ਇਸ ਜੱਥੇ ਦਾ ਜਥੇਦਾਰ ਬਣਿਆ ਹੋਇਆ ਸੀ।

ਹੀਰਾ ਸਿੰਘ ਕਸੂਰ (ਅਪਰੈਲ 1763) ਅਤੇ ਸਰਹਿੰਦ (ਜਨਵਰੀ 1764) ਉੱਤੇ ਕੀਤੇ ਹਮਲੇ ਵਿਚ ਸ਼ਾਮਿਲ ਸੀ। ਇਸ ਮਗਰੋਂ ਉਸ ਨੇ ਬਹਿੜਵਾਲ, ਦੀਪਾਲਪੁਰ, ਚੂਨੀਆਂ, ਖੁੱਡੀਆਂ, ਜੇਠਾਪੁਰ, ਫ਼ਰੀਦਾਬਾਦ, ਸ਼ੇਰਗੜ੍ਹ ਵਗੈਰਾ 'ਤੇ ਕਬਜ਼ਾ ਕਰ ਲਿਆ। ਲਾਹੌਰ ਦੇ ਆਲੇ-ਦੁਆਲੇ ਅਤੇ ਸਤਲੁਜ ਤੇ ਰਾਵੀ ਵਿਚਕਾਰ ਬਹੁਤ ਸਾਰਾ ਇਲਾਕਾ ਉਸ ਦੀ ਰਿਆਸਤ ਸੀ। ਉਸ ਕੋਲ 3 ਹਜ਼ਾਰ ਘੋੜਸਵਾਰ ਸਨ।

1767 ਵਿਚ ਪਾਕਪਟਨ ਦੀ ਲੜਾਈ ਵਿਚ ਇਸ ਦੀ ਮੌਤ ਹੋ ਗਈ। ਉਸ ਵੇਲੇ ਉਸ ਦਾ ਪੁੱਤਰ ਦਲ ਸਿੰਘ ਅਜੇ ਬੁਤ ਛੋਟਾ ਸੀ ਇਸ ਕਰ ਕੇ ਉਸ ਦਾ ਭਤੀਜਾ ਨਾਹਰ ਸਿੰਘ (ਪੁੱਤਰ ਨੱਥਾ ਸਿੰਘ) ਇਸ ਮਿਸਲ ਦਾ ਮੁਖੀ ਬਣਿਆ। 1768 ਵਿਚ ਕੋਟ ਕਮਾਲੀਆ ਦੀ ਲੜਾਈ ਵਿਚ ਉਸ ਦੀ ਮੌਤ ਹੋ ਗਈ। ਉਸ ਮਗਰੋਂ ਉਸ ਦਾ ਭਰਾ ਰਣ

ਸਿੰਘ ਮਿਸਲ ਆਗੂ ਬਣਿਆ। 1781 ਵਿਚ ਉਹ ਵੀ ਮਰ ਗਿਆ। ਉਸ ਦੀ ਥਾਂ ਉਸ ਦੇ ਪੁੱਤਰ ਭਗਵਾਨ ਸਿੰਘ ਨੇ ਲਈ। ਉਹ ਇਕ ਕਮਜ਼ੋਰ ਆਗੂ ਸੀ। ਛੇਤੀ ਹੀ ਉਸ ਹੇਠਲੇ ਕੁਝ ਇਲਾਕੇ 'ਤੇ ਵਜ਼ੀਰ ਸਿੰਘ ਨੇ ਕਬਜ਼ਾ ਕਰ ਲਿਆ। 1789 ਵਿਚ ਵਜ਼ੀਰ ਸਿੰਘ ਨਾਲ ਹੋਈ ਇਕ ਲੜਾਈ ਵਿਚ ਭਗਵਾਨ ਸਿੰਘ ਦੀ ਮੌਤ ਹੋ ਗਈ। ਉਸ ਮਗਰੋਂ ਉਸ ਦੇ ਭਰਾ ਗਿਆਨ ਸਿੰਘ ਨੇ ਮਿਸਲ ਦੀ ਕਮਾਂਡ ਸੰਭਾਲ ਲਈ। ਗਿਆਨ ਸਿੰਘ 1807 ਵਿਚ ਚੜ੍ਹਾਈ ਕਰ ਗਿਆ। ਇਸ ਮਗਰੋਂ ਰਣਜੀਤ ਸਿੰਘ ਨੇ ਉਸ ਦੇ ਇਲਾਕੇ 'ਤੇ ਕਬਜ਼ਾ ਕਰ ਲਿਆ ਤੇ ਉਸ ਦੇ ਪੁੱਤਰ ਕਾਹਨ ਸਿੰਘ ਨੂੰ 15000 ਰੁਪੈ ਸਾਲਾਨਾ ਦੀ ਜਾਗੀਰ ਦੇ ਦਿਤੀ।

### 5 ਡੱਲੇਵਾਲੀਆ ਮਿਸਲ

ਇਸ ਮਿਸਲ ਦਾ ਮੋਢੀ ਗੁਲਾਬ ਸਿੰਘ ਪੁੱਤਰ ਭਾਈ ਸ਼ਰਧਾ ਰਾਮ ਸੀ, ਜੋ ਪਿੰਡ ਡੱਲੇਵਾਲ (ਜ਼ਿਲ੍ਹਾ ਕਪੂਰਥਲਾ) ਦਾ ਸੀ। ਗੁਲਾਬ ਸਿੰਘ ਨੇ 1726 ਵਿਚ ਖੰਡੇ ਦੀ ਪਾਹੁਲ ਲਈ ਸੀ ਤੇ ਇਸ ਦੇ ਨਾਲ ਹੀ ਉਹ ਖ਼ਾਲਸਾ ਫ਼ੌਜ ਦਾ ਹਿੱਸਾ ਬਣ ਗਿਆ ਸੀ। ਜਦੋਂ ਜ਼ਕਰੀਆ ਖ਼ਾਨ ਅਤੇ ਲਖਪਤ ਰਾਏ ਦੇ ਜ਼ੁਲਮ ਦਾ ਦੌਰ ਚਲਿਆ ਤਾਂ ਉਹ ਬੜੀ ਬਹਾਦਰੀ ਨਾਲ ਲੜਿਆ। ਉਹ ਪਹਿਲੀ ਮਈ 1746 ਦੇ (ਕਾਹਨੂਵਾਨ ਦੀ ਛੰਭ) ਵਾਲੇ ਘੱਲੂਘਾਰੇ ਵਿਚੋਂ ਬਚ ਕੇ ਨਿਕਲ ਜਾਣ ਵਾਲੇ ਗਿਣਤੀ ਦੇ ਸਿੱਖਾਂ ਵਿਚੋਂ ਇਕ ਸੀ। ਜਦ 1748 ਵਿਚ 11 ਮਿਸਲਾਂ ਬਣੀਆਂ ਤਾਂ ਉਸ ਨੂੰ ਡੱਲੇਵਾਲੀਆ ਮਿਸਲ ਦਾ ਮੁਖੀ ਬਣਾਇਆ ਗਿਆ। ਉਸ ਨੇ 1750 ਵਿਚ **ਸਿਰਫ਼ ਡੇਢ ਸੌ ਸਿੱਖ ਫ਼ੌਜੀਆਂ ਨਾਲ ਜਲੰਧਰ 'ਤੇ ਹਮਲਾ ਕੀਤਾ ਅਤੇ ਸੱਤ ਸੌ ਦੇ ਕਰੀਬ ਮੁਗਲ ਸਿਪਾਹੀ ਮਾਰ ਦਿੱਤੇ।**

1750 ਤੋਂ ਮਗਰੋਂ ਉਸ ਦੇ ਭਰਾਵਾਂ ਹਰਦਿਆਲ ਸਿੰਘ, ਗੁਰਦਿਆਲ ਸਿੰਘ ਅਤੇ ਜੈਮਲ ਸਿੰਘ ਨੇ ਵੀ ਖੰਡੇ ਦੀ ਪਾਹੁਲ ਹਾਸਿਲ ਕੀਤੀ ਅਤੇ ਸਿੱਖ ਫ਼ੌਜ ਦਾ ਹਿੱਸਾ ਬਣ ਗਏ। ਇਸ ਮਿਸਲ ਨੇ ਇਕ ਵਾਰ ਇਕ ਸ਼ਾਹੀ ਖ਼ਜ਼ਾਨਾ ਪਾਰਟੀ 'ਤੇ ਹਮਲਾ ਕੀਤਾ ਅਤੇ 500 ਰੁਪੈ ਲੁੱਟ ਲਏ। ਗੁਲਾਬ ਸਿੰਘ ਨੇ ਉਹ ਸਾਰੀ ਰਕਮ ਸਾਰੇ ਫੌਜੀਆਂ ਵਿਚ ਬਰਾਬਰ-ਬਰਾਬਰ ਵੰਡ ਦਿੱਤੀ। ਉਸ ਦੀ ਇਸ ਕਾਰਵਾਈ ਨੇ ਉਸ ਦੇ ਸਾਥੀਆਂ ਵਿਚ ਉਸ ਦੀ ਇੱਜ਼ਤ ਬਹੁਤ ਵਧਾ ਦਿੱਤੀ। ਗੁਲਾਬ ਸਿੰਘ ਨੇ ਦਿਓਬੰਦ, ਮੁਜ਼ੱਫ਼ਰਨਗਰ, ਸਹਾਰਨਪੁਰ ਵਗ਼ੈਰਾ 'ਤੇ ਹਮਲਾ ਕੀਤਾ ਤੇ ਇੱਥੋਂ ਦੇ ਹਾਕਮਾਂ ਤੋਂ ਨਜ਼ਰਾਨੇ ਵਸੂਲ ਕੀਤੇ। 1757 ਵਿਚ ਉਸ ਨੇ ਰਾਵਲਪਿੰਡੀ ਤੇ ਰੋਹਤਾਸ ਵਿਚਕਾਰ ਪੰਜ ਲੱਖ ਰੁਪੈ ਦਾ ਸ਼ਾਹੀ ਖ਼ਜ਼ਾਨਾ ਲੁੱਟਿਆ ਤੇ ਇਸ ਨਾਲ ਹਥਿਆਰ ਤੇ ਘੋੜੇ ਖ਼ਰੀਦੇ। ਇਸ ਮਗਰੋਂ ਉਸ ਨੇ ਹਾਂਸੀ, ਹਿਸਾਰ, ਰੋਹਤਕ, ਪਾਨੀਪਤ 'ਤੇ ਵੀ ਹਮਲੇ ਕੀਤੇ ਤੇ ਬਹੁਤ ਮਾਲ-ਮੱਤਾ ਹਾਸਿਲ ਕੀਤਾ।

1759 ਵਿਚ ਕਲਾਨੌਰ ਦੀ ਲੜਾਈ ਵਿਚ ਉਹ ਸ਼ਹੀਦ ਹੋ ਗਿਆ। ਉਸ ਦੇ ਦੋਵੇਂ ਬੇਟੇ (ਜੈਪਾਲ ਸਿੰਘ ਅਤੇ ਹਰਦਿਆਲ ਸਿੰਘ) 1746 ਦੇ ਘੱਲੂਘਾਰੇ ਦੇ ਦਿਨਾਂ ਵਿਚ ਬਸੋਹਲੀ ਵਿਚ ਪਹਿਲੋਂ ਹੀ ਸ਼ਹੀਦ ਹੋ ਚੁਕੇ ਸਨ। ਇਸ ਕਰ ਕੇ ਉਸ ਦਾ ਭਰਾ ਗੁਰਦਿਆਲ ਸਿੰਘ ਮਿਸਲ ਦਾ ਚੀਫ਼ ਬਣਿਆ। 1760 ਵਿਚ ਉਹ ਵੀ ਚੜ੍ਹਾਈ ਕਰ

ਗਿਆ। ਹੁਣ ਮਿਸਲ ਦੇ ਫ਼ੌਜੀਆਂ ਨੇ ਸ. ਤਾਰਾ ਸਿੰਘ ਗ਼ੈਬਾ ਨੂੰ ਆਪਣੀ ਆਗੂ ਚੁਣ ਲਿਆ। ਤਾਰਾ ਸਿੰਘ ਜ਼ਿਲ੍ਹਾ ਕਪੂਰਥਲਾ ਦੇ ਪਿੰਡ ਕੰਗ ਦਾ ਰਹਿਣ ਵਾਲਾ ਸੀ। ਤਾਰਾ ਸਿੰਘ ਗ਼ੈਬਾ ਕੋਲ ਦਸ ਹਜ਼ਾਰ ਫੌਜ ਸੀ। ਉਹ ਬੜਾ ਤੇਜ਼ ਜਰਨੈਲ ਤੇ ਚੁਸਤੀ-ਫੁਰਤੀ ਵਾਲਾ ਜਵਾਨ ਸੀ। ਇਕ ਸੋਮੇ ਮੁਤਾਬਿਕ ਉਹ ਲੜਾਈਆਂ ਦੌਰਾਨ ਜੂਝਦਾ-ਜੂਝਦਾ ਐਕਸ਼ਨ ਕਰ ਕੇ ਇਕ ਦਮ ਗ਼ਾਇਬ ਹੋ ਜਾਇਆ ਕਰਦਾ ਸੀ, ਇਸ ਕਰ ਕੇ ਉਸ ਨੂੰ ਤਾਰਾ ਸਿੰਘ "ਗ਼ੈਬਾ" ਕਿਹਾ ਜਾਂਦਾ ਸੀ।

ਅਪਰੈਲ 1763 ਵਿਚ ਜਦ ਸਿੱਖ ਫ਼ੌਜਾਂ ਨੇ ਇਕ ਬ੍ਰਾਹਮਣ ਨੂੰ ਉਸ ਦੀ ਬੀਵੀ ਦਿਵਾਉਣ ਵਾਸਤੇ ਕਸੂਰ 'ਤੇ ਹਮਲਾ ਕੀਤਾ ਤਾਂ ਇਸ ਨੇ ਕਮਾਲ ਦਾ ਰੋਲ ਅਦਾ ਕੀਤਾ। ਇਸ ਹਮਲੇ ਵਿਚ ਮਿਲੇ ਖ਼ਜ਼ਾਨੇ ਵਿੱਚੋਂ ਇਸ ਮਿਸਲ ਨੂੰ ਚਾਰ ਲੱਖ ਰੁਪੈ ਦਾ ਹਿੱਸਾ ਮਿਲਿਆ। 14 ਜਨਵਰੀ 1764 ਦੀ ਸਰਹਿੰਦ ਦੀ ਲੜ੍ਹਾਈ ਵਿਚ ਵੀ ਉਹ ਸ਼ਾਮਿਲ ਸੀ। ਤਾਰਾ ਸਿੰਘ ਗ਼ੈਬਾ ਜਦ ਵੀ ਕੋਈ ਇਲਾਕਾ ਜਿਤਦਾ ਸੀ ਤਾਂ ਉਹ ਕਿਸੇ ਇਕ ਸੀਨੀਅਰ ਫ਼ੌਜੀ ਨੂੰ ਉਸ ਦਾ ਨਾਜ਼ਮ ਬਣਾ ਦੇਂਦਾ ਸੀ। ਹੌਲੀ-ਹੌਲੀ ਇਹ ਸਾਰੇ ਇਲਾਕੇ ਆਜ਼ਾਦ ਰਿਆਸਤਾਂ ਬਣ ਗਏ। ਤਾਰਾ ਸਿੰਘ ਨੇ ਗੰਗ-ਦੋਆਬ ਦੇ ਇਲਾਕੇ ਵਿਚ ਵੀ ਬਹੁਤ ਸਾਰੇ ਹਮਲਿਆਂ ਵਿਚ ਹਿੱਸਾ ਲਿਆ।

ਡੱਲੇਵਾਲੀਆ ਰਿਆਸਤ ਵਿਚ ਦੱਖਣੀ-ਜਹਾਂਗੀਰ, ਮਹਿਤਪੁਰ, ਨਕੋਦਰ, ਕੋਟ ਬਾਦਲ ਖ਼ਾਨ, ਰਾਹੋਂ, ਫ਼ਿਲੌਰ, ਕੋਟ ਸਈਅਦ, ਕੈਥਲ, ਪਿਹੋਵਾ, ਲਾਡਵਾ, ਇੰਦਰੀ, ਬੈਰਾੜਾ, ਰਾਮੂਵਾਲਾ (ਮੋਗਾ) ਵਗੈਰਾ ਸ਼ਾਮਿਲ ਸਨ। ਤਾਰਾ ਸਿੰਘ ਦੀਆਂ ਤਿੰਨ ਪਤਨੀਆਂ (ਰਾਜ ਕੌਰ, ਰਤਨ ਕੌਰ ਤੇ ਰਜਿੰਦਰ ਕੌਰ) ਸਨ। ਉਸ ਨੇ ਆਪਣੀ ਰਿਆਸਤ ਦੇ ਕੁਝ ਹਿਸੇ ਨੂੰ ਆਪਣੇ ਤਿੰਨਾਂ ਪੁੱਤਰਾਂ (ਗੁੱਜਰ ਸਿੰਘ, ਦਸੌਂਧਾ ਸਿੰਘ ਤੇ ਝੰਡਾ ਸਿੰਘ) ਵਿਚ ਵੰਡ ਦਿਤਾ ਹੋਇਆ ਸੀ ਤੇ ਬਾਕੀ ਆਪਣੇ ਕੋਲ ਰੱਖਿਆ ਹੋਇਆ ਸੀ। ਉਸ ਦੀ ਬਹੁਤੀ ਦੌਲਤ ਦੱਖਣੀ ਸਰਾਂ ਵਿਚ ਸੀ। ਜਦ ਤਾਰਾ ਸਿੰਘ ਬਜ਼ੁਰਗ ਹੋ ਗਿਆ ਤਾਂ ਦਸੌਂਧਾ ਸਿੰਘ ਨੇ ਇਸ ਸਾਰੇ ਖ਼ਜ਼ਾਨੇ 'ਤੇ ਕਬਜ਼ਾ ਕਰ ਲਿਆ।

1807 ਵਿਚ ਤਾਰਾ ਸਿੰਘ ਨੇ (ਤਕਰੀਬਨ 100 ਸਾਲ ਦੀ ਉਮਰ ਵਿਚ) ਰਣਜੀਤ ਸਿੰਘ ਦੀ ਸਤਲੁਜ ਪਾਰਲੇ ਇਲਾਕਿਆਂ 'ਤੇ ਕਬਜ਼ੇ ਦੀ ਮੁਹਿੰਮ ਵਿਚ ਹਿੱਸਾ ਲਿਆ। ਇਸ ਮਹਿੰਮ ਦੌਰਾਨ ਨਾਰਾਇਣਗੜ੍ਹ ਦੀ ਲੜਾਈ ਵਿਚ ਤਾਰਾ ਸਿੰਘ ਦੀ ਮੌਤ ਹੋ ਗਈ। ਉਸ ਦੇ ਸਾਥੀਆਂ ਨੇ ਇਹ ਗੱਲ ਛੁਪਾਈ ਰੱਖੀ ਤੇ ਉਸ ਦੀ ਦੇਹ ਚੁਪਚਾਪ ਰਾਹੋਂ ਲੈ ਗਏ ਤੇ ਉਸ ਦਾ ਸਸਕਾਰ ਕਰ ਦਿੱਤਾ।

ਇਸ ਦਾ ਅਫ਼ਸੋਸ ਕਰਨ ਬਹਾਨੇ ਆਏ ਰਣਜੀਤ ਸਿੰਘ ਨੇ ਰਾਹੋਂ ਦੇ ਕਿਲ੍ਹੇ 'ਤੇ ਹਮਲਾ ਕਰ ਦਿੱਤਾ। ਤਾਰਾ ਸਿੰਘ ਦੀ ਵਿਧਵਾ ਰਤਨ ਕੌਰ ਨੇ ਰਣਜੀਤ ਸਿੰਘ ਨੂੰ ਇਕ ਹਾਥੀ, 5 ਘੋੜੇ ਤੇ 6 ਲੱਖ ਰੁਪੈ ਦੀ ਪੇਸ਼ਕਸ਼ ਕੀਤੀ ਪਰ ਉਸ ਨੇ ਇਹ ਲੈ ਕੇ ਵੀ ਹਮਲਾ ਕਰ ਦਿੱਤਾ। ਰਾਣੀ ਤੇ ਉਸ ਦੇ ਸਾਥੀਆਂ ਨੇ ਇਸ ਦਾ ਡੱਟ ਕੇ ਟਾਕਰਾ ਕੀਤਾ ਪਰ ਕਿਸੇ ਗ਼ਦਾਰ ਨੇ ਰਣਜੀਤ ਸਿੰਘ ਤੋਂ ਮੋਟੀ ਰਕਮ ਲੈ ਕੇ ਕਿਲ੍ਹੇ ਦਾ ਦਰਵਾਜ਼ਾ ਖੋਲ੍ਹ ਦਿੱਤਾ ਤੇ ਇੰਵ ਰਣਜੀਤ ਸਿੰਘ ਨੇ ਰਾਹੋਂ 'ਤੇ ਕਬਜ਼ਾ ਕਰ ਲਿਆ। ਸ: ਸੁਰਜੀਤ ਸਿੰਘ ਛਡੌੜੀ ਮੁਤਾਬਿਕ

ਇਹ ਤਾਂ ਮੁਰਦੇ ਦਾ ਕਫ਼ਨ ਲਾਹੁਣ ਵਾਲੀ ਗੱਲ ਸੀ। ਰਣਜੀਤ ਸਿੰਘ ਨੇ ਤਾਰਾ ਸਿੰਘ ਦੀ ਵਿਧਵਾ ਤੋਂ 35 ਲੱਖ ਰੁਪੈ ਤੇ ਬੇਸ਼ੁਮਾਰ ਸੋਨਾ ਤੇ ਹੀਰੇ ਵੀ ਖੋਹ ਲਏ। (ਖ਼ੁਸ਼ਵਕਤ ਰਾਏ, ਸਫ਼ਾ 72)।

## 6 ਨਿਸ਼ਾਨਵਾਲੀਆ ਮਿਸਲ

ਇਸ ਮਿਸਲ ਦੇ ਆਗੂ ਜੰਗ ਦੇ ਮੈਦਾਨ ਵਿਚ ਨੀਲਾ ਨਿਸ਼ਾਨ ਸਾਹਿਬ ਲੈ ਕੇ ਫੌਜ ਦੀ ਅਗਵਾਈ ਕਰਿਆ ਕਰਦੇ ਸਨ। ਇਸ ਕਰ ਕੇ ਇਸ ਦਾ ਨਾਂ ਨਿਸ਼ਾਨਾਂ ਵਾਲੀ (ਨਿਸ਼ਾਨਵਾਲੀਆ) ਮਿਸਲ ਹੀ ਜਾਣਿਆ ਜਾਣ ਲਗ ਗਿਆ। ਇਸ ਦਾ ਮੁਖੀ ਦਸੌਂਧਾ/ ਸੌਂਧਾ ਸਿੰਘ ਸੀ ਜੋ ਸੁਰਦੇਵ (ਕੋਟ ਈਸਾ ਖ਼ਾਨ ਤੋਂ 15 ਕਿਲੋਮੀਟਰ) ਦੇ ਵਾਸੀ ਚੌਧਰੀ ਸਾਹਿਬ ਰਾਏ ਸ਼ੇਰਗਿੱਲ ਦਾ ਪੁੱਤਰ ਸੀ। ਇਕ ਹੋਰ ਸੋਮੇ ਮੁਤਾਬਿਕ ਉਹ ਮਨਸੂਰਵਾਲ (ਜ਼ਿਲਾ ਫ਼ਿਰੋਜ਼ਪੁਰ) ਦਾ ਰਹਿਣ ਵਾਲਾ ਸੀ। ਦਸੌਂਧਾ ਸਿੰਘ ਦੇ ਭਰਾ ਸੰਗਤ ਸਿੰਘ ਨੇ ਵੀ ਪਾਹੁਲ ਲਈ ਤੇ ਉਹ ਵੀ ਫ਼ੌਜ ਵਿਚ ਸ਼ਾਮਿਲ ਹੋ ਗਿਆ। ਇਨ੍ਹਾਂ ਦੋਹਾਂ ਤੋਂ ਇਲਾਵਾ ਜੈ ਸਿੰਘ (ਕੈਰੋਂ ਪਿੰਡ) ਅਤੇ ਕੌਰ ਸਿੰਘ ਤੇ ਮਾਨ ਸਿੰਘ (ਢੰਡ-ਕਸੇਲ ਪਿੰਡ) ਵੀ ਇਸ ਮਿਸਲ ਦੇ ਮੁਖੀ ਆਗੂਆਂ ਵਿਚੋਂ ਸਨ। ਇਨ੍ਹਾਂ ਸਾਰਿਆਂ ਨੇ 1733 ਵਿਚ ਬਾਬਾ ਦਰਬਾਰਾ ਸਿੰਘ ਤੋਂ ਪਾਹੁਲ ਲਈ ਸੀ।

ਨਿਸ਼ਾਨਵਾਲੀਆ ਮਿਸਲ ਬੜੀ ਤਾਕਤਵਰ ਮਿਸਲ ਸੀ। ਇਸ ਕੋਲ 12 ਹਜ਼ਾਰ ਘੋੜਸਵਾਰ ਸਨ। 1765 ਵਿਚ ਇਸ ਮਿਸਲ ਦੇ ਕਬਜ਼ੇ ਹੇਠ ਅੰਬਾਲਾ, ਸ਼ਾਹਬਾਦ ਮਾਰਕੰਡਾ, ਸਰਾਏ ਲਸ਼ਕਰੀ ਖ਼ਾਨ, ਦੋਰਾਹਾ, ਅਮਲੋਹ, ਜ਼ੀਰਾ, ਸਿੰਘਾਂਵਾਲਾ ਤੋਂ ਇਲਾਵਾ ਮੌਜੂਦਾ ਲੁਧਿਆਣੇ ਜ਼ਿਲ੍ਹੇ ਦਾ ਕੁਝ ਹਿੱਸਾ (ਸਾਹਨੇਵਾਲ ਵਗ਼ੈਰਾ) ਵੀ ਸੀ। 1767 ਵਿਚ ਜ਼ਾਬਿਤਾ ਖ਼ਾਨ ਨਾਲ ਹੋਈ ਇਕ ਲੜਾਈ ਵਿਚ ਦਸੋਂਧਾ ਸਿੰਘ ਦੀ ਮੌਤ ਹੋ ਗਈ।

ਉਸ ਦੀ ਥਾਂ ਉਸ ਦੇ ਭਰਾ ਸੰਗਤ ਸਿੰਘ ਨੇ ਲਈ। ਕੁਝ ਚਿਰ ਮਗਰੋਂ ਸੰਗਤ ਸਿੰਘ ਅੰਬਾਲੇ ਤੋਂ ਜ਼ੀਰਾ ਚਲਾ ਗਿਆ ਜਿੱਥੇ ਉਹ 1774 ਵਿਚ ਚੜ੍ਹਾਈ ਕਰ ਗਿਆ। ਸੰਗਤ ਸਿੰਘ ਦੇ ਤਿੰਨ ਪੁੱਤਰ ਸਨ: ਕਪੂਰ ਸਿੰਘ, ਮੋਹਰ ਸਿੰਘ ਤੇ ਅਨੂਪ ਸਿੰਘ, ਜੋ ਪਿਤਾ ਦੀ ਮੌਤ ਵੇਲੇ ਨਿੱਕੇ-ਨਿੱਕੇ ਸਨ। ਤਿੰਨਾਂ ਨੇ ਬਾਪ ਦੀ ਰਿਆਸਤ ਆਪਸ ਵਿਚ ਵੰਡ ਲਈ। ਮੋਹਰ ਸਿੰਘ ਨੂੰ ਅੰਬਾਲਾ ਤੇ ਜ਼ੀਰਾ ਮਿਲਿਆ। ਕਪੂਰ ਸਿੰਘ ਨੂੰ ਸਿੰਘਾਂਵਾਲਾ ਮਿਲਿਆ ਤੇ ਅਨੂਪ ਸਿੰਘ ਨੂੰ ਸਰਾਏ ਲਸ਼ਕਰੀ ਖ਼ਾਨ। ਇਨ੍ਹਾਂ ਦਾ ਮਾਮਾ ਇਨ੍ਹਾਂ ਦਾ ਨਾਜ਼ਮ (ਐਡਮਨਿਸਟਰੇਟਰ) ਬਣਿਆ। 1779 ਵਿਚ ਮੋਹਰ ਸਿੰਘ ਬਾਲਗ਼ ਹੋ ਗਿਆ ਅਤੇ ਮਿਸਲ ਦਾ ਚੀਫ਼ ਬਣ ਗਿਆ। ਥੋੜੇ ਚਿਰ ਮਗਰੋਂ ਹੀ ਉਸ ਦੀ ਮੌਤ ਹੋ ਗਈ। ਉਸ ਦਾ ਇਕ ਭਰਾ ਕਪੂਰ ਸਿੰਘ ਪਹਿਲੋਂ ਹੀ ਇਕ ਹੋਰ ਲੜਾਈ ਵਿਚ ਮਾਰਿਆ ਜਾ ਚੁਕਾ ਸੀ। ਹੁਣ ਇਨ੍ਹਾਂ ਦਾ ਤੀਜਾ ਭਰਾ ਅਨੂਪ ਸਿੰਘ ਮਿਸਲ ਦਾ ਮੁਖੀ ਬਣਿਆ। 1797 ਵਿਚ ਉਸ ਦੀ ਵੀ ਮੌਤ ਹੋ ਗਈ। ਹੁਣ ਇਸ ਦਾ ਕੋਈ ਵਾਰਿਸ ਨਹੀਂ ਸੀ। ਉਸ ਵੇਲੇ ਅੰਬਾਲਾ ਸੰਗਤ ਸਿੰਘ ਦੀ ਵਿਧਵਾ ਦਯਾ ਕੌਰ ਕੋਲ ਸੀ ਤੇ ਉਸ ਦਾ ਨਾਜ਼ਮ ਗੁਰਬਖਸ਼ ਸਿੰਘ ਸੀ। 1823 'ਚ ਦਯਾ ਕੌਰ ਵੀ ਚੜ੍ਹਾਈ ਕਰ ਗਈ। ਉਸ ਦੇ ਮਰਨ ਮਗਰੋਂ ਅੰਗਰੇਜ਼ਾਂ ਨੇ ਇਸ ਇਲਾਕੇ 'ਤੇ ਵੀ ਕਬਜ਼ਾ ਕਰ ਲਿਆ।

## 7 ਸਿੰਘਪੁਰੀਆ ਮਿਸਲ

ਇਸ ਨੂੰ ਫ਼ੈਜ਼ਲਾਪੁਰੀਆ ਮਿਸਲ ਵੀ ਕਹਿੰਦੇ ਹਨ ਕਿਉਂਕਿ ਇਸ ਦਾ ਮੋਢੀ ਨਵਾਬ ਕਪੂਰ ਸਿੰਘ ਫ਼ੈਜ਼ਲਾਪੁਰ (ਜ਼ਿਲ੍ਹਾ ਅੰਮ੍ਰਿਤਸਰ) ਦਾ ਰਹਿਣ ਵਾਲਾ ਸੀ (ਮਗਰੋਂ ਇਸ ਪਿੰਡ ਦਾ ਨਾਂ ਸਿੰਘਪੁਰ ਕਰ ਦਿਤਾ ਗਿਆ ਸੀ)। ਨਵਾਬ ਕਪੂਰ ਸਿੰਘ ਚੌਧਰੀ ਦਲੀਪ ਸਿੰਘ ਵਿਰਕ ਦਾ ਪੁੱਤਰ ਸੀ। 1723 ਵਿਚ ਇਹ ਘਰ-ਘਾਟ ਛੱਡ ਕੇ ਪੰਥਕ ਸੇਵਾ ਵਿਚ ਹਿੱਸਾ ਪਾਉਣ ਵਾਸਤੇ ਬਾਬਾ ਦਰਬਾਰਾ ਸਿੰਘ ਦੇ ਜੱਥੇ ਵਿਚ ਸ਼ਾਮਿਲ ਹੋ ਗਿਆ ਸੀ ਤੇ ਛੇਤੀ ਹੀ ਸਾਰੀਆਂ ਸਿੱਖ ਫ਼ੌਜਾਂ (ਦਲ ਖਾਲਸਾ) ਦਾ ਡਿਪਟੀ ਚੀਫ਼ ਬਣ ਗਿਆ ਸੀ। ਜਦ 1733 ਵਿਚ ਸਿੱਖਾਂ ਨੂੰ ਨਵਾਬੀ ਦੀ ਪੇਸ਼ਕਸ਼ ਕੀਤੀ ਗਈ ਸੀ ਤਾਂ ਇਸ ਨੂੰ ਨਵਾਬ ਬਣਾਇਆ ਗਿਆ ਸੀ। 1734 ਵਿਚ ਇਸ ਨੂੰ ਦਲ ਖਾਲਸਾ ਦਾ ਜਥੇਦਾਰ (ਚੀਫ਼) ਬਣਾਇਆ ਗਿਆ।

ਨਵਾਬ ਕਪੂਰ ਸਿੰਘ ਨੇ ਸਤਲੁਜ ਦਰਿਆ ਦੇ ਪੂਰਬੀ ਤੇ ਪੱਛਮੀ ਇਲਾਕਿਆਂ ਵਿਚ ਆਪਣੀ ਹਕੂਮਤ ਕਾਇਮ ਕੀਤੀ ਜਿੱਥੋਂ ਉਸ ਨੂੰ 6 ਲੱਖ ਰੁਪੈ ਸਾਲਾਨਾ ਆਉਂਦੇ ਸਨ। ਉਸ ਦੀ ਰਿਆਸਤ ਵਿਚ ਪੱਟੀ, ਹੈਬਤਪੁਰ ਤੇ ਜਲੰਧਰ ਦੇ ਪਰਗਨੇ ਸ਼ਾਮਿਲ ਸਨ। ਉਸ ਕੋਲ 2500 ਘੋੜਸਵਾਰ ਸਨ। ਉਸ ਨੇ ਝੱਜਰ, ਇਸਮਾਈਲ ਖ਼ਾਨ, ਦਾਦਰੀ, ਦੁਜਾਨਾ, ਪਟੌਦੀ, ਬਹਾਦਰਗੜ੍ਹ, ਫ਼ਰੀਦਾਬਾਦ, ਬਲਬਗੜ੍ਹ, ਗੁੜਗਾਓਂ ਦੇ ਹਾਕਮਾਂ ਤੇ ਰਈਸਾਂ ਤੋਂ ਖਰਾਜ ਵਸੂਲ ਕੀਤਾ।

1753 ਵਿਚ ਉਸ ਦੀ ਮੌਤ ਹੋ ਗਈ। ਉਸ ਮਗਰੋਂ ਉਸ ਦਾ ਭਤੀਜਾ ਖ਼ੁਸ਼ਹਾਲ ਸਿੰਘ (ਪੁੱਤਰ ਭਾਈ ਦਾਨ ਸਿੰਘ) ਮਿਸਲ ਦਾ ਜਥੇਦਾਰ ਬਣਿਆ। ਖ਼ੁਸ਼ਹਾਲ ਸਿੰਘ 1795 ਵਿਚ ਚੜ੍ਹਾਈ ਕਰ ਗਿਆ। ਉਸ ਵੇਲੇ ਤਕ ਇਸ ਮਿਸਲ ਨੇ ਜਲੰਧਰ-ਦੋਆਬ, ਮਨੌਲੀ, ਘਨੌਲੀ, ਭਰਤਗੜ, ਬੁਲੰਦਗੜ੍ਹ, ਹੈਬਤਪੁਰ, ਪੱਟੀ, ਨੂਰਪੁਰ, ਬਹਿਰਾਮਪੁਰ, ਆਦਮਪੁਰ, ਬੰਗਾ, ਬੇਲਾ, ਛੱਤ, ਬਨੂੜ, ਅਬੋਹਰ ਵਗੈਰਾ ਜਿੱਤ ਲਏ ਹੋਏ ਸਨ। ਇਸ ਦੀ ਕੁਲ ਆਮਦਨ ਸਾਢੇ ਤਿੰਨ ਲੱਖ ਸਾਲਾਨਾ ਸੀ। ਇਸ ਵਿਚੋਂ ਦੋ ਲੱਖ ਬਾਰੀ ਦੋਆਬ ਵਿਚ, ਇਕ ਲੱਖ ਬਿਸਤ ਦੁਆਬ ਵਿਚ ਤੇ 50 ਹਜ਼ਾਰ ਛੱਤ ਬਨੂੜ ਦੀ ਆਮਦਨੀ ਸੀ।

ਖ਼ੁਸ਼ਹਾਲ ਸਿੰਘ ਤੋਂ ਮਗਰੋਂ ਉਸ ਦਾ ਪੁੱਤਰ ਬੁਧ ਸਿੰਘ ਮਿਸਲ ਦਾ ਚੀਫ਼ ਬਣਿਆ। ਅਕਤੂਬਰ 1811 ਵਿਚ ਰਣਜੀਤ ਸਿੰਘ ਨੇ ਉਸ 'ਤੇ ਹਮਲਾ ਕਰ ਦਿਤਾ। ਉਹ ਦੌੜ ਕੇ ਸਤਲੁਜ ਪਾਰ ਅੰਗਰੇਜ਼ੀ ਇਲਾਕੇ ਵਿਚ ਚਲਾ ਗਿਆ। ਇਸ ਮਗਰੋਂ ਰਣਜੀਤ ਸਿੰਘ ਨੇ ਉਸ ਦੇ ਬਾਕੀ ਇਲਾਕੇ 'ਤੇ ਕਬਜ਼ਾ ਕਰ ਲਿਆ। 1816 ਵਿਚ ਬੁੱਧ ਸਿੰਘ ਦੀ ਮੌਤ ਹੋ ਗਈ। ਬੁਧ ਸਿੰਘ ਦੇ ਸੱਤ ਪੁੱਤਰ ਸਨ। ਬੁਧ ਸਿੰਘ ਦੀ ਰਿਆਸਤ ਉਨ੍ਹਾਂ ਨੇ ਆਪਸ ਵਿਚ ਵੰਡ ਲਈ।

## 8 ਸੁਕਰਚਕੀਆ ਮਿਸਲ

ਇਸ ਮਿਸਲ ਦਾ ਮੋਢੀ ਸੁਕਰਚੱਕ (ਜ਼ਿਲਾ ਗੁਜਰਾਂ ਵਾਲਾ) ਦਾ ਭਾਈ ਦੇਸੂ ਪੁੱਤਰ ਚੌਧਰੀ ਭਾਗ ਮੱਲ ਤੇ ਪੋਤਾ ਤਖਤ ਮੱਲ ਸੀ, ਜੋ ਪਾਹੁਲ ਲੈ ਕੇ ਬੁੱਢਾ ਸਿੰਘ ਬਣਿਆ ਸੀ।

ਇਸ ਦੇ ਦੋ ਪੁੱਤਰ ਸਨ: ਨੌਧ ਸਿੰਘ ਤੇ ਚੰਦਾ ਸਿੰਘ (ਚੰਦਾ ਸਿੰਘ ਦੇ ਵਾਰਿਸ ਸੰਧਾਵਾਲੀਏ ਅਖਵਾਉਂਦੇ ਹਨ)। 1718 ਵਿਚ ਬੁੱਢਾ ਸਿੰਘ ਦੀ ਮੌਤ ਹੋ ਗਈ। ਹੁਣ ਨੌਧ ਸਿੰਘ ਇਸ ਜਥੇ ਦਾ ਮੁਖੀ ਬਣਿਆ। ਨੌਧ ਸਿੰਘ 1752 ਵਿਚ ਮਰ ਗਿਆ। ਇਸ ਮਗਰੋਂ ਉਸ ਦੇ ਪੁੱਤਰ ਚੜ੍ਹਤ ਸਿੰਘ ਨੇ ਕਮਾਂਡ ਸੰਭਾਲੀ। ਚੜ੍ਹਤ ਸਿੰਘ ਸ਼ੁਕਰ ਚੱਕ ਤੋਂ ਗੁਜਰਾਂਵਾਲਾ ਆ ਗਿਆ। ਉਸ ਨੇ ਇਸ ਥਾਂ ’ਤੇ ਕਿਲ੍ਹਾ ਬਣਾਇਆ। ਛੇਤੀ ਹੀ ਉਸ ਨੇ ਵਜ਼ੀਰਾਬਾਦ, ਏਮਨਾਬਾਦ ਅਤੇ ਰੋਹਤਾਸ ਵਿਚ ਆਪਣੀ ਤਾਕਤ ਬਣਾ ਲਈ। ਅਗਸਤ 1761 ਵਿਚ ਇਸ ਨੇ ਅਹਿਮਦਸ਼ਾਹ ਦੁਰਾਨੀ ਦੇ ਜਰਨੈਲ ਨੂਰ-ਉਦ-ਦੀਨ ਨੂੰ ਸਿਆਲਕੋਟ ’ਚੋਂ ਬੁਰੀ ਤਰ੍ਹਾਂ ਭਜਾਇਆ। ਸਤੰਬਰ 1761 ਵਿਚ ਉਸ ਨੇ ਲਾਹੌਰ ਦੇ ਸੂਬੇਦਾਰ ਖਵਾਜਾ ਅਬੈਦ ਨੂੰ ਜ਼ਬਰਦਸਤ ਸ਼ਿਕਸਤ ਦਿੱਤੀ। 5 ਫ਼ਰਵਰੀ 1762 ਦੇ ਘੱਲੂਘਾਰੇ ਵੇਲੇ ਇਸ ਨੇ ਕਮਾਲ ਦਾ ਰੋਲ ਅਦਾ ਕੀਤਾ। 1770 ’ਚ ਜੰਮੂ ’ਤੇ ਹਮਲੇ ਦੌਰਾਨ ਇਸ ਦੀ ਮੌਤ ਹੋ ਗਈ। ਇਸ ਮਗਰੋਂ ਉਸ ਦਾ ਨਾਬਾਲਗ ਪੁੱਤਰ ਮਹਾਂ ਸਿੰਘ ਚੀਫ਼ ਬਣਿਆ। 1790 ਵਿਚ ਮਹਾਂ ਸਿੰਘ ਦੀ ਮੌਤ ਮਗਰੋਂ ਉਸ ਦਾ ਪੁੱਤਰ (ਮਹਾਰਾਜਾ) ਰਣਜੀਤ ਸਿੰਘ ਇਸ ਮਿਸਲ ਦਾ ਮੁਖੀ ਬਣਿਆ।

ਪਹਿਲਾਂ ਇਸ ਮਿਸਲ ਕੋਲ ਸਿਰਫ਼ ਗੁਜਰਾਂਵਾਲਾ ਹੀ ਸੀ। 7 ਜੁਲਾਈ 1799 ਨੂੰ ਰਣਜੀਤ ਸਿੰਘ ਨੇ ਲਾਹੌਰ ’ਤੇ ਕਬਜ਼ਾ ਕਰ ਲਿਆ। 1805 ਵਿਚ ਅੰਮ੍ਰਿਤਸਰ ’ਤੇ ਵੀ ਇਸ ਦਾ ਕਬਜ਼ਾ ਹੋ ਗਿਆ। ਇਸ ਮਗਰੋਂ ਰਣਜੀਤ ਸਿੰਘ ਨੇ ਇਕ-ਇਕ ਕਰ ਕੇ ਸਾਰੀਆਂ ਸਿੱਖ ਮਿਸਲਾਂ ਦੇ ਇਲਾਕੇ ਖੋਹ ਲਏ। ਸਿਰਫ਼ ਆਹਲੂਵਾਲੀਆ ਮਿਸਲ ਦਾ ਇਲਾਕਾ ਹੀ ਆਜ਼ਾਦ ਰਿਹਾ ਜਾਂ ਸਤਲੁਜ ਪਾਰਲੇ ਇਲਾਕੇ ਇਸ ਦੀ ਮਾਰ ਤੋਂ ਬਚੇ ਰਹੇ। ਇਸ ਨੇ ਸਿੱਖ ਜਰਨੈਲਾਂ ਦੀ ਮਦਦ ਨਾਲ ਕਸੂਰ (1807), ਝੰਗ (1807), ਬਹਾਵਲਪੁਰ ਤੇ ਅਖਨੂਰ (1807), ਡੱਲੇਵਾਲੀਆ ਮਿਸਲ ਦਾ ਇਲਾਕਾ (1807), ਕਾਂਗੜਾ (1809), ਗੁਜਰਾਤ (1810), ਖ਼ੁਸ਼ਾਬ ਤੇ ਸਾਹੀਵਾਲ (1810), ਜੰਮੂ (1810), ਵਜ਼ੀਰਾਬਾਦ (1810), ਰਾਮਗੜ੍ਹੀਆ ਮਿਸਲ ਦਾ ਇਲਾਕਾ (1811), ਫ਼ੈਜ਼ਲਪੁਰੀਆ/ਸਿੰਘਪੁਰੀਆ ਮਿਸਲ ਦਾ ਇਲਾਕਾ (1811), ਨੱਕਈ ਮਿਸਲ ਦਾ ਇਲਾਕਾ (1811), ਕਸ਼ਮੀਰ (1812), ਅਟਕ (1813), ਕਸ਼ਮੀਰ (1812 ਤੇ 1814 ਦੀ ਨਾਕਾਮਯਾਬੀ ਮਗਰੋਂ 1819 ਵਿਚ), ਕਨ੍ਹਈਆ ਮਿਸਲ ਦਾ ਇਲਾਕਾ (1821), ਮੁਲਤਾਨ (1803,1807,1816 ਤੇ 1817 ਦੀ ਨਾਕਾਮਯਾਬੀ ਮਗਰੋਂ 1818 ਵਿਚ), ਨੌਸ਼ਹਿਰਾ (1824), ਪਿਸ਼ਾਵਰ (1812 ਦੀ ਨਾਕਾਮਯਾਬੀ ਮਗਰੋਂ 1834 ਵਿਚ), ਡੇਰਾ ਗ਼ਾਜੀ ਖ਼ਾਨ, ਡੇਰਾ ਇਸਮਾਈਲ ਖ਼ਾਨ (1836) ਵਗ਼ੈਰਾ ਸਾਰੇ ਇਲਾਕੇ ਜਿਤ ਲਏ। ਹਿਮਾਂਚਲ ਦੀਆਂ ਸਾਰੀਆਂ ਪਹਾੜੀ ਰਿਆਸਤਾਂ ਉਸ ਨੂੰ ਖਰਾਜ ਦੇਂਦੀਆਂ ਸਨ।

1839 ਵਿਚ ਰਣਜੀਤ ਸਿੰਘ ਮਰ ਗਿਆ। ਉਸ ਦੇ ਪਾਲੇ ਹੋਏ ਜੰਮੂ ਦੇ ਡੋਗਰੇ-ਹਿੰਦੂ (ਧਿਆਨ ਸਿੰਹ, ਗੁਲਾਬ ਸਿੰਹ, ਸੁਚੇਤ ਸਿੰਹ ਤੇ ਹੀਰਾ ਸਿੰਹ), ਹਿੰਦੂਸਤਾਨ ਦੇ ਬ੍ਰਾਹਮਣ (ਖੁਸ਼ਹਾਲ ਚੰਦ, ਲਾਲ ਚੰਦ, ਤੇਜ ਰਾਮ) ਵਗ਼ੈਰਾ ਉਸ ਦੇ ਰਾਜ (ਜਿਸ ਨੂੰ ਸਿੱਖਾਂ ਨੇ ਆਪਣੀਆਂ ਜਾਨਾਂ ਦੇ ਕੇ ਬਣਾਇਆ ਸੀ) ਦੀ ਤਬਾਹੀ ਦਾ ਕਾਰਨ ਬਣੇ। 1840 ਵਿਚ

ਉਸ ਦਾ ਇਕ ਪੁੱਤਰ ਤੇ ਪੋਤਾ ਅਤੇ 1843 ਵਿਚ ਦੂਜਾ ਪੁੱਤਰ ਤੇ ਪੋਤਾ ਮਾਰ ਦਿੱਤੇ ਗਏ। ਅਖ਼ੀਰ ਨਾਬਾਲਗ ਦਲੀਪ ਸਿੰਘ ਰਾਜਾ ਬਣਿਆ। 1845 ਵਿਚ ਰਣਜੀਤ ਸਿੰਘ ਦੇ ਦੋ ਹੋਰ ਪੁੱਤਰ (ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ) ਵੀ ਮਾਰ ਦਿਤੇ ਗਏ।ਅੰਗਰੇਜ਼ਾਂ ਨੇ ਧੋਖੇ ਨਾਲ ਦਲੀਪ ਸਿੰਘ ਨੂੰ ਗੱਦੀਓਂ ਲਾਹ ਕੇ ਮੁਲਕ 'ਤੇ ਕਬਜ਼ਾ ਕਰ ਲਿਆ। (*ਰਣਜੀਤ ਸਿੰਘ ਬਾਰੇ ਤਫ਼ਸੀਲ ਅਗਲੇ ਚੈਪਟਰ ਵਿਚ ਪੇਸ਼ ਹੈ*)।

## 9 ਕਨ੍ਹਈਆ ਮਿਸਲ

ਇਸ ਮਿਸਲ ਦਾ ਮੋਢੀ ਕਾਨ੍ਹਾ ਪਿੰਡ (ਜਿਲ੍ਹਾ ਲਾਹੌਰ) ਦਾ ਭਾਈ ਜੈ ਸਿੰਘ ਸੰਧੂ (ਪੁੱਤਰ ਖੁਸ਼ਹਾਲ ਸਿੰਘ) ਸੀ (ਇਕ ਸੋਮਾ ਅਮਰ ਸਿੰਘ ਕਿੰਗਰਾ ਨੂੰ ਇਸ ਦਾ ਮੋਢੀ ਮੰਨਦਾ ਹੈ)। ਜੈ ਸਿੰਘ ਤੇ ਉਸ ਦੇ ਭਰਾ ਝੰਡਾ ਸਿੰਘ ਨੇ 1739 ਵਿਚ ਕਪੂਰ ਸਿੰਘ ਦੇ ਜੱਥੇ ਤੋਂ ਖੰਡੇ ਦੀ ਪਾਹੁਲ ਲਈ ਸੀ। ਜਦ 1748 ਵਿਚ ਦਲ ਖਾਲਸਾ ਨੂੰ 11 ਮਿਸਲਾਂ ਵਿਚ ਵੰਡ ਦਿੱਤਾ ਗਿਆ ਤਾਂ ਉਸ ਦੇ ਜੱਥੇ ਨੂੰ ਉਸ ਦੇ ਪਿੰਡ ਦੇ ਨਾਂ ਤੇ ਕਨ੍ਹਈਆ ਮਿਸਲ ਮੰਨ ਲਿਆ ਗਿਆ। ਇਸ ਜੱਥੇ ਵਿਚ ਹਕੀਕਤ ਸਿੰਘ, ਜੀਵਨ ਸਿੰਘ, ਤਾਰਾ ਸਿੰਘ, ਮਹਿਤਾਬ ਸਿੰਘ (ਚਾਰੇ ਵਾਸੀ ਪਿੰਡ ਜੁਲਕਾ, ਕਾਨ੍ਹਾ ਤੋਂ 6 ਕਿਲੋਮੀਟਰ) ਵੀ ਸ਼ਾਮਿਲ ਸਨ। ਉਸ ਨੇ 1754 ਵਿਚ ਲਾਹੌਰ 'ਤੇ ਵੀ ਹਮਲਾ ਕੀਤਾ ਸੀ। 1763 ਵਿਚ ਇਕ ਬ੍ਰਾਹਮਣ ਦੀ ਪਤਨੀ ਛੁਡਾਉਣ ਵਾਸਤੇ ਕਸੂਰ 'ਤੇ ਹਮਲਾ ਕਰਨ ਵਿਚ ਵੀ ਉਹ ਸ਼ਾਮਿਲ ਸੀ।

1754 ਵਿਚ ਜੈ ਸਿੰਘ ਦੇ ਭਰਾ ਝੰਡਾ ਸਿੰਘ ਦੀ ਇਕ ਲੜਾਈ ਵਿਚ ਮੌਤ ਹੋ ਗਈ। ਜੈ ਸਿੰਘ ਨੇ ਭਰਾ ਦੀ ਵਿਧਵਾ ਦੇਸਾਂ ਨਾਲ ਵਿਆਹ ਕਰ ਲਿਆ। ਜੈ ਸਿੰਘ ਨੇ ਨਾਗ, ਹਾਜੀਪੁਰ, ਦਾਤਾਰਪੁਰ, ਪਠਾਨਕੋਟ, ਧਰਮਕੋਟ, ਸੁਜਾਨਪੁਰ ਤੇ ਮੁਕੇਰੀਆਂ ਦਾ ਕਾਫ਼ੀ ਇਲਾਕਾ ਜਿੱਤ ਲਿਆ। ਜੈ ਸਿੰਘ ਨੇ 1770 ਜੰਮੂ ਦੇ ਨੇੜੇ ਤਕ ਦਾ ਇਲਾਕਾ ਵੀ ਜਿੱਤ ਲਿਆ ਸੀ ਤੇ ਇੱਥੋਂ ਦਾ ਰਾਜਾ ਉਸ ਨੂੰ ਖਰਾਜ ਦੇਣ ਲਗ ਪਿਆ ਸੀ। 1778 ਵਿਚ ਜੈ ਸਿੰਘ ਨੇ ਮਹਾਂ ਸਿੰਘ ਸੁਕਰਚੱਕੀਆ ਅਤੇ ਜੱਸਾ ਸਿੰਘ ਆਹਲੂਵਾਲੀਆ ਨਾਲ ਮਿਲ ਕੇ ਜੱਸਾ ਸਿੰਘ ਰਾਮਗੜ੍ਹੀਆ ਨੂੰ ਹਰਾਇਆ। 1784 ਵਿਚ ਉਸ ਨੇ ਕਾਂਗੜੇ ਦਾ ਕਿਲ੍ਹਾ ਵੀ ਜਿੱਤ ਲਿਆ। 1785 ਵਿਚ, ਆਪਣੀ 7 ਸਾਲ ਪੁਰਾਣੀ ਹਾਰ ਦਾ ਬਦਲਾ ਲੈਣ ਵਾਸਤੇ, ਮਹਾਂ ਸਿੰਘ ਨੇ ਜੱਸਾ ਸਿੰਘ ਰਾਮਗੜ੍ਹੀਆ ਤੇ ਸੰਸਾਰ ਚੰਦ ਕੋਟਚੀਏ ਨਾਲ ਮਿਲ ਕੇ ਇਸ 'ਤੇ ਅਚਲ ਵਟਾਲਾ ਵਿਚ ਹਮਲਾ ਕਰ ਦਿਤਾ। ਇਸ ਲੜਾਈ ਵਿਚ ਜੈ ਸਿੰਘ ਦਾ ਪੁੱਤਰ ਗੁਰਬਖਸ਼ ਸਿੰਘ (ਜਨਮ 1759) ਮਾਰਿਆ ਗਿਆ।

ਜੈ ਸਿੰਘ ਆਪ ਵੀ 1793 ਵਿਚ ਚੜ੍ਹਾਈ ਕਰ ਗਿਆ। ਉਸ ਮਗਰੋਂ ਉਸ ਦੀ ਵਿਧਵਾ-ਨੂੰਹ ਸਦਾ ਕੌਰ ਨੇ ਮਿਸਲ ਦੀ ਵਾਗਡੋਰ ਸੰਭਾਲੀ। ਇਸ ਵੇਲੇ ਤਕ ਇਸ ਮਿਸਲ ਦੀ ਹਕੂਮਤ ਬਟਾਲਾ, ਕਲਾਨੌਰ, ਦੀਨਾਨਗਰ, ਮੁਕੇਰੀਆਂ, ਕਾਦੀਆਂ ਵਗੈਰਾ 'ਤੇ ਸੀ। ਸਦਾ ਕੌਰ ਨੇ ਸਿਆਸੀ ਸੂਝ-ਬੂਝ ਦਿਖਾਉਂਦਿਆਂ ਆਪਣੇ ਪਤੀ ਦੇ ਕਾਤਲਾਂ ਦੇ ਇਕ ਸਿਰਦਾਰ ਮਹਾਂ ਸਿੰਘ ਦੇ ਪੁੱਤਰ ਰਣਜੀਤ ਸਿੰਘ (ਮਗਰੋਂ ਮਹਾਰਾਜਾ) ਨਾਲ ਆਪਣੀ ਧੀ ਮਹਿਤਾਬ ਕੌਰ ਦਾ ਵਿਆਹ ਕਰ ਦਿਤਾ। ਸਦਾ ਕੌਰ ਨੇ ਉਸ ਦੀਆਂ ਸਾਰੀਆਂ ਮੁਹਿੰਮਾਂ ਵਿਚ ਆਪਣੀ ਫ਼ੌਜ ਨਾਲ ਅਗਲੀਆਂ ਸਫ਼ਾਂ ਵਿਚ ਸ਼ਾਮਿਲ ਹੋ ਕੇ ਲੜਾਈ ਵਿਚ ਹਿੱਸਾ

ਲਿਆ ਸੀ। ਜੇ ਸਦਾ ਕੌਰ ਦਾ ਸਾਥ ਨਾ ਹੁੰਦਾ ਤਾਂ ਰਣਜੀਤ ਸਿੰਘ ਸ਼ਾਇਦ ਲਾਹੌਰ 'ਤੇ ਵੀ ਕਬਜ਼ਾ ਨਾ ਕਰ ਸਕਦਾ। ਸਦਾ ਕੌਰ ਨੂੰ ਉਸ ਨੇ ਪੌੜੀ ਬਣਾ ਕੇ ਸਲਤਨਤ ਕਾਇਮ ਕੀਤੀ ਸੀ। ਪਰ ਸਦਾ ਕੌਰ ਨੂੰ ਇਹ ਪਤਾ ਨਹੀਂ ਸੀ ਕਿ ਇਹ ਰਣਜੀਤ ਸਿੰਘ ਉਸ ਨੂੰ ਵਰਤ ਰਿਹਾ ਸੀ ਤੇ ਅੰਦਰੋਂ ਉਸ ਨੂੰ ਨਿਗਲਣ ਵਾਸਤੇ ਹਮੇਸ਼ਾ ਤਿਆਰ ਸੀ। ਹੋਇਆ ਵੀ ਇੰਵ ਹੀ! 1821 ਵਿਚ ਰਣਜੀਤ ਸਿੰਘ ਨੇ ਉਸ ਨੂੰ ਧੋਖੇ ਨਾਲ ਕੈਦ ਕਰ ਕੇ ਉਸ ਦਾ ਇਲਾਕਾ ਖੋਹ ਲਿਆ। ਉਹ 1832 ਵਿਚ ਰਣਜੀਤ ਸਿੰਘ ਦੀ ਕੈਦ ਵਿਚ ਹੀ ਮਰ ਗਈ।

ਕਨ੍ਹਈਆ ਮਿਸਲ ਦਾ ਇਕ ਹੋਰ ਆਗੂ ਝੁਲਕਾ ਪਿੰਡ ਦਾ ਹਕੀਕਤ ਸਿੰਘ ਸਿੱਧੂ ਸੀ। ਉਸ ਕੋਲ ਪਠਾਨਕੋਟ, ਕਲਾਨੌਰ ਤੇ ਅਕਾਲਗੜ੍ਹ ਦੇ ਇਲਾਕੇ ਸਨ। 1782 ਵਿਚ ਉਹ ਚੜ੍ਹਾਈ ਕਰ ਗਿਆ ਤੇ ਮਿਸਲ ਦੀ ਕਮਾਂਡ ਉਸ ਦੇ ਨਾਬਾਲਗ਼ ਪੁੱਤਰ ਜੈਮਲ ਸਿੰਘ ਨੇ ਸੰਭਾਲੀ। ਉਸ ਦੀ ਧੀ ਚੰਦ ਕੌਰ ਦਾ ਵਿਆਹ ਰਣਜੀਤ ਸਿੰਘ ਦੇ ਪੁੱਤਰ ਖੜਗ ਸਿੰਘ ਨਾਲ ਹੋਇਆ। 1812 ਵਿਚ ਜੈਮਲ ਸਿੰਘ ਮਰ ਗਿਆ। ਇਸ ਮਗਰੋਂ ਰਣਜੀਤ ਸਿੰਘ ਨੇ ਇਸ ਮਿਸਲ ਦਾ ਇਲਾਕਾ ਆਪਣੇ ਕਬਜ਼ੇ ਵਿਚ ਕਰ ਲਿਆ।

## 10 ਸ਼ਹੀਦਾਂ ਮਿਸਲ

ਇਸ ਮਿਸਲ ਦੇ ਪਹਿਲੇ ਜਥੇਦਾਰ (ਬਾਬਾ) ਦੀਪ ਸਿੰਘ ਪੁੱਤਰ ਭਾਈ ਭਗਤਾ ਖਹਿਰਾ ਸਨ। ਆਪ ਦਾ ਜੱਦੀ ਪਿੰਡ ਪਹੂ-ਵਿੰਡ (ਜ਼ਿਲ੍ਹਾ ਅੰਮ੍ਰਿਤਸਰ) ਸੀ। ਦੀਪ ਸਿੰਘ ਨੇ ਗੁਰੂ ਗੋਬਿੰਦ ਸਿੰਘ ਜੀ ਤੋਂ ਪਾਹੁਲ ਹਾਸਿਲ ਕੀਤੀ ਸੀ। ਉਸ ਨੇ ਕੁਝ ਚਿਰ ਗੁਰੂ ਜੀ ਦੀ ਸੰਗਤ ਵੀ ਕੀਤੀ ਸੀ। ਉਹ ਬਹੁਤ ਜਾਂਬਾਜ਼ ਜਰਨੈਲ ਸੀ। ਜਦ ਬੰਦਾ ਸਿੰਘ ਬਹਾਦਰ ਨੇ ਪੰਜਾਬ ਦੀ ਆਜ਼ਾਦੀ ਦੀ ਜੱਦੋਜਹਿਦ ਦੀ ਅਗਵਾਈ ਕੀਤੀ ਤਾਂ ਉਸ ਨੇ ਇਸ ਮੁਹਿੰਮ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ ਸੀ। ਜਦ 1733 ਵਿਚ ਸਿੱਖ ਫ਼ੌਜਾਂ ਨੂੰ ਤਰੁਣਾ ਦਲ ਤੇ ਬੁੱਢਾ ਦਲ ਵਿਚ ਵੰਡਿਆ ਗਿਆ ਤਾਂ ਉਸ ਦੀ ਮਿਸਲ ਬੁੱਢਾ ਦਲ ਦਾ ਹਿੱਸਾ ਬਣੀ ਸੀ।

ਬੁੱਢਾ ਦਲ ਦੇ ਪੰਜ ਜਥੇ ਬਣਾਏ ਗਏ ਸਨ। ਇਨ੍ਹਾਂ ਦੇ ਮੁਖੀ ਸਨ: (1) ਦੀਪ ਸਿੰਘ (2) ਜੀਵਨ ਸਿੰਘ ਤੇ ਵੀਰ ਸਿੰਘ (3) ਕਾਹਨ ਸਿੰਘ ਤੇ ਭਾਈ ਬਿਨੋਦ ਸਿੰਘ (4) ਧਰਮ ਸਿਘ ਤੇ ਕਰਮ ਸਿੰਘ (5) ਦਸੌਂਧਾ ਸਿੰਘ। ਇਨ੍ਹਾਂ ਪੰਜਾਂ ਦਾ ਡੇਰਾ (ਟਿਕਾਣਾ) ਦਰਬਾਰ ਸਾਹਿਬ ਕੰਪਲੈਕਸ ਵਿਚ ਰੱਖਿਆ ਗਿਆ ਸੀ। ਬਾਬਾ ਦੀਪ ਸਿੰਘ ਦਾ ਜਥਾ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਦਾ ਹੁੰਦਾ ਸੀ।

1750 ਦੇ ਦੁਆਲੇ ਦੀਪ ਸਿੰਘ ਦਾ ਜਥਾ ਤਲਵੰਡੀ ਸਾਬੋ ਵਿਚ ਰਹਿਣ ਲਗ ਪਿਆ ਸੀ। ਉਹ 1757 ਵਿਚ ਤਲਵੰਡੀ ਸਾਬੋ ਸਨ। ਜਦ ਉਨ੍ਹਾਂ ਨੂੰ ਅਫ਼ਗਾਨਾਂ ਹੱਥੋਂ ਦਰਬਾਰ ਸਾਹਿਬ ਦੀ ਬੇਅਦਬੀ ਦੀ ਖ਼ਬਰ ਮਿਲੀ ਤਾਂ ਉਹ ਇਕ ਜਥਾ ਲੈ ਕੇ ਅੰਮ੍ਰਿਤਸਰ ਨੂੰ ਚੱਲ ਪਏ। 11 ਨਵੰਬਰ 1757 ਦੇ ਦਿਨ ਅਫ਼ਗਾਨ ਫ਼ੌਜਾਂ ਨਾਲ ਲੜਦਿਆਂ ਉਹ ਸ਼ਹੀਦ ਹੋ ਗਏ। (ਫਿਰ ਪਹਿਲੀ ਦਸੰਬਰ 1764 ਦੇ ਦਿਨ, ਉਨ੍ਹਾਂ ਦੀ ਮਿਸਲ ਦੇ ਇਕ ਹੋਰ ਆਗੂ, ਲੀਲ੍ਹ ਪਿੰਡ ਦੇ, ਜਥੇਦਾਰ ਗੁਰਬਖਸ਼ ਸਿੰਘ ਆਪਣੇ 30 ਸਾਥੀਆਂ ਸਣੇ, ਅਕਾਲ ਤਖ਼ਤ ਸਾਹਿਬ ਦੇ ਬਾਹਰ, 30 ਹਜ਼ਾਰ ਅਫ਼ਗਾਨ ਫੌਜਾਂ ਨਾਲ ਲੜਦੇ ਸ਼ਹੀਦ ਹੋਏ ਸਨ)।

*ਚੇਤੇ ਰਹੇ ਕਿ ਪੁਰਾਣੀਆਂ ਲਿਖਤਾਂ ਵਿਚ ਬਾਬਾ ਦੀਪ ਸਿੰਘ ਨੂੰ ਇਕ ਜਰਨੈਲ ਤੇ ਇਸ ਮਿਸਲ ਦਾ ਮੁਖੀ ਲਿਖਿਆ ਮਿਲਦਾ ਹੈ। ਉਸ ਨੂੰ ਕਿਤੇ ਵੀ ਕਿਸੇ ਟਕਸਾਲ ਦਾ ਮੁਖੀ ਨਹੀਂ ਲਿਖਿਆ ਗਿਆ। ਪੁਰਾਣੀਆਂ ਲਿਖਤਾਂ ਵਿਚ ਤਾਂ ਕੀ ਮਹਾਨ ਕੋਸ਼, ਜੋ 1930 ਵਿਚ ਛਪਿਆ ਸੀ, ਵਿਚ ਵੀ ਲਫ਼ਜ਼ 'ਦਮਦਮੀ ਟਕਸਾਲ' ਵੀ ਕਿਤੇ ਨਹੀਂ ਮਿਲਦਾ। ਇਹ ਲਫ਼ਜ਼ ਯਕੀਨਨ 1970 ਤੋਂ ਮਗਰੋਂ ਘੜਿਆ ਗਿਆ ਸੀ।*

ਬਾਬਾ ਦੀਪ ਸਿੰਘ ਦੀ ਸ਼ਹੀਦੀ ਮਗਰੋਂ ਸੁੱਧਾ ਸਿੰਘ ਨੇ ਇਸ ਮਿਸਲ ਦੀ ਕਮਾਂਡ ਸੰਭਾਲੀ। ਸੁੱਧਾ ਸਿੰਘ 1762 ਦੇ ਘੱਲੂਘਾਰੇ ਵਿਚ ਸ਼ਹੀਦ ਹੋ ਗਏ। ਇਸ ਤੋਂ ਬਾਅਦ ਮਰਾਖਾ ਪਿੰਡ (ਜ਼ਿਲ੍ਹਾ ਸ਼ੇਖੂਪੁਰਾ) ਦਾ ਕਰਮ ਸਿੰਘ ਸੰਧੂ ਮਿਸਲ ਦਾ ਜਥੇਦਾਰ ਬਣਿਆ। ਅਗਲੇ ਸਾਲ ਹੀ ਉਸ ਨੇ ਅੰਬਾਲਾ ਜ਼ਿਲ੍ਹੇ ਦੇ ਸ਼ਹਿਜ਼ਾਦਪੁਰ, ਮਾਜਰੀ ਅਤੇ ਕੇਸਰੀ ਇਲਾਕਿਆਂ ਤੇ ਕਬਜ਼ਾ ਕਰ ਲਿਆ। 1773 ਵਿਚ ਉਸ ਨੇ ਬਾਕੀ ਜੱਥਿਆਂ ਨਾਲ ਮਿਲ ਕੇ ਜ਼ਾਬਤਾ ਖ਼ਾਨ ਰੁਹੀਲੇ ਦੇ ਇਲਾਕੇ 'ਤੇ ਹਮਲਾ ਕਰ ਕੇ ਲੁੱਟ-ਮਾਰ ਕੀਤੀ। ਕੁਝ ਸਮੇਂ ਮਗਰੋਂ ਉਸ ਨੇ ਸਹਾਰਨਪੁਰ ਦੇ ਆਲੇ-ਦੁਆਲੇ ਦੇ ਬਹੁਤ ਸਾਰੇ ਇਲਾਕੇ 'ਤੇ ਵੀ ਕਬਜ਼ਾ ਕਰ ਲਿਆ।

ਕਰਮ ਸਿੰਘ 1794 ਵਿਚ ਚੜ੍ਹਾਈ ਕਰ ਗਿਆ। ਹੁਣ ਮਿਸਲ ਦੀ ਜਥੇਦਾਰੀ ਉਸ ਦੇ ਪੁੱਤਰ ਗੁਲਾਬ ਸਿੰਘ ਨੇ ਸੰਭਾਲੀ। ਉਹ ਕਮਜ਼ੋਰ ਹੋਣ ਕਰ ਕੇ ਸਹਾਰਨਪੁਰ ਦਾ ਇਲਾਕਾ ਆਪਣੇ ਕਬਜ਼ੇ ਵਿਚ ਨਾ ਰੱਖ ਸਕਿਆ। ਪਰ ਗੁਲਾਬ ਸਿੰਘ ਕੋਲ ਅੰਬਾਲਾ ਜ਼ਿਲੇ ਦਾ ਇਲਾਕਾ ਜ਼ਰੂਰ ਬਚਿਆ ਰਿਹਾ। 1804 ਵਿਚ ਉਸ ਨੇ ਅੰਗਰੇਜ਼ਾਂ ਦੀ ਸੂਪਰਸਤੀ ਕਬੂਲ ਕਰ ਲਈ। ਉਸ ਦੀ ਮੌਤ 1844 ਵਿਚ ਹੋਈ। ਉਸ ਦੀ ਥਾਂ ਉਸ ਦਾ ਪੁੱਤਰ ਸ਼ਿਵ ਕਿਰਪਾਲ ਸਿੰਘ ਗੱਦੀ ਤੇ ਬੈਠਾ। 1871 ਵਿਚ ਸ਼ਿਵ ਕਿਰਪਾਲ ਸਿੰਘ ਮਗਰੋਂ ਉਸ ਦਾ ਪੁੱਤਰ ਜੀਵਨ ਸਿੰਘ ਮਿਸਲ ਦਾ ਚੀਫ਼ ਬਣਿਆ। ਉਸ ਦੀ ਸਾਲਾਨਾ ਆਮਦਨ 48 ਹਜ਼ਾਰ ਰੁਪੈ ਸੀ। ਜੀਵਨ ਸਿੰਘ ਦਾ ਵਿਆਹ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਦੀ ਬੇਟੀ ਬਚਿੱਤਰ ਕੌਰ ਨਾਲ ਹੋਇਆ ਸੀ। ਮਹਾਰਾਜਾ ਪਟਿਆਲਾ ਨੇ ਆਪਣੀ ਧੀ ਨੂੰ 20 ਲੱਖ ਰੁਪੈ ਦੀ ਰਕਮ ਦਾਜ ਵਿਚ ਦਿੱਤੀ ਸੀ। 1890 ਵਿਚ ਜੀਵਨ ਸਿੰਘ ਨੂੰ ਅੰਗਰੇਜ਼ਾਂ ਨੇ 'ਸਟਾਰ ਆਫ਼ ਇੰਡੀਆ' ਦਾ ਖ਼ਿਤਾਬ ਦਿੱਤਾ ਸੀ।

### 11 ਕਰੋੜਸਿੰਘੀਆ ਮਿਸਲ

ਭਾਈ ਕਰੋੜਾ ਸਿੰਘ ਵਿਰਕ ਪਿੰਡ ਬਰਕੀ, ਜ਼ਿਲ੍ਹਾ ਲਾਹੌਰ, ਇਸ ਮਿਸਲ ਦਾ ਪਹਿਲਾ ਮੁਖੀ ਸੀ। ਉਸੇ ਦੇ ਨਾਂ 'ਤੇ ਹੀ ਇਸ ਮਿਸਲ ਦਾ ਨਾਂ ਕਰੋੜਸਿੰਘੀਆ ਮਿਸਲ ਰੱਖਿਆ ਗਿਆ ਸੀ। ਉਂਵ ਇਸ ਜਥੇ ਦਾ ਮੋਢੀ ਸ਼ਾਮ ਸਿੰਘ ਪਿੰਡ ਨਾਰਲੀ (ਜ਼ਿਲ੍ਹਾ ਲਾਹੌਰ) ਸੀ। ਸ਼ਾਮ ਸਿੰਘ 1739 ਵਿਚ ਸ਼ਹੀਦ ਹੋ ਗਿਆ ਸੀ। ਉਸ ਮਗਰੋਂ ਕਮਾਂਡ ਕਰਮ ਸਿੰਘ ਉੱਪਲ (ਪੇਚਗੜ੍ਹ ਪਿੰਡ) ਨੇ ਸੰਭਾਲੀ। ਕਰਮ ਸਿੰਘ ਵੀ 1748 ਵਿਚ ਸ਼ਹੀਦ ਹੋ ਗਿਆ। ਹੁਣ ਕਰੋੜਾ ਸਿੰਘ ਇਸ ਜਥੇ ਦਾ ਜਥੇਦਾਰ ਬਣਿਆ। ਇਨ੍ਹੀਂ ਦਿਨੀਂ ਹੀ, 1748 ਵਿਚ, ਯਾਰ੍ਹਾਂ ਮਿਸਲਾਂ ਦੀ ਕਾਇਮੀ ਹੋਈ, ਸੋ ਉਸ ਦੀ ਕਮਾਂਡ ਹੋਣ ਕਾਰਨ

ਇਸ ਮਿਸਲ ਨੂੰ ਉਸ ਦਾ ਨਾਂ ਮਿਲਿਆ। ਉਸ ਕੋਲ 7-8 ਹਜ਼ਾਰ ਫ਼ੌਜ ਸੀ। ਕਰੋੜਾ ਸਿੰਘ ਨੇ ਛੇਤੀ ਹੀ ਮੌਜੂਦਾ ਹੁਸ਼ਿਆਰਪੁਰ ਜ਼ਿਲ੍ਹੇ ਦੇ ਹਰਿਆਣਾ ਤੇ ਸ਼ਾਮਚੁਰਾਸੀ 'ਤੇ ਕਬਜ਼ਾ ਕਰ ਲਿਆ।

1761 ਵਿਚ ਤਰਾਵੜੀ ਦੀ ਲੜਾਈ ਵਿਚ ਕਰੋੜਾ ਸਿੰਘ ਸ਼ਹੀਦ ਹੋ ਗਿਆ। ਉਸ ਮਗਰੋਂ ਇਸ ਮਿਸਲ ਦੀ ਕਮਾਂਡ ਬਘੇਲ ਸਿੰਘ ਧਾਲੀਵਾਲ (ਝਬਾਲ, ਜਿਲ੍ਹਾ ਅੰਮ੍ਰਿਤਸਰ) ਕੋਲ ਆਈ। ਬਘੇਲ ਸਿੰਘ ਨੇ ਕਰਨਾਲ, ਸਹਾਰਨਪੁਰ ਦੇ ਇਲਾਕਿਆਂ 'ਤੇ ਵੀ ਕਬਜ਼ਾ ਕਰ ਲਿਆ। ਉਹ ਪੰਜਾਬ ਦੇ ਬਹੁਤ ਸਾਰੇ ਛੋਟੇ ਹਾਕਮਾਂ ਤੋਂ ਤਾਵਾਨ ਲਿਆ ਕਰਦਾ ਸੀ। ਉਸ ਨੇ 1783 ਦਿੱਲੀ 'ਤੇ ਵੀ ਕਬਜ਼ਾ ਕੀਤਾ ਅਤੇ ਕਾਫ਼ੀ ਚਿਰ ਇਸ 'ਤੋਂ ਮਾਮਲਾ ਵਸੂਲ ਕਰਦਾ ਰਿਹਾ। ਉਸ ਨੇ ਰੋਹੀਲਖੰਡ ਦੇ ਇਲਾਕੇ 'ਤੇ ਵੀ ਹਮਲਾ ਕਰ ਕੇ ਯਾਰ੍ਹਾਂ ਲੱਖ ਰੁਪੈ ਨਜ਼ਰਾਨਾ ਵਸੂਲ ਕੀਤਾ। ਉਸ ਨੇ ਵੱਖ-ਵੱਖ ਮੌਕਿਆਂ 'ਤੇ ਅਲੀਗੜ੍ਹ, ਖੁਰਜਾ, ਚੰਦੌਸੀ, ਇਟਾਵਾ, ਫ਼ਰੁਖ਼ਾਬਾਦ, ਮੁਰਾਦਾਬਾਦ, ਅਨੂਪਸ਼ਹਿਰ, ਬੁਲੰਦਸ਼ਹਿਰ, ਬਿਜਨੌਰ 'ਤੇ ਹਮਲੇ ਕੀਤੇ। ਦਿੱਲੀ 'ਤੇ ਉਸ ਨੇ ਕਈ ਵਾਰ ਹਮਲਾ ਕੀਤਾ ਤੇ ਅਖ਼ੀਰ ਇਸ ਤੋਂ ਪੱਕੇ ਤੌਰ 'ਤੇ ਹਿੱਸਾ ਲੈਣਾ ਸ਼ੁਰੂ ਕੀਤਾ। ਬਘੇਲ ਸਿੰਘ ਦੇ ਬੇਗ਼ਮ ਸਮਰੂ, ਸ਼ਾਹ ਆਲਮ ਬਾਦਸ਼ਾਹ ਤੇ ਹੋਰ ਬਹੁਤ ਸਾਰੇ ਵੱਡੇ-ਵੱਡੇ ਰਜਵਾੜਿਆਂ ਨਾਲ ਸਬੰਧ ਸਨ।

ਬਘੇਲ ਸਿੰਘ ਕੋਲ ਤੀਹ ਹਜ਼ਾਰ ਫ਼ੌਜ ਸੀ। ਇਹ ਫੌਜ ਦਿੱਲੀ 'ਚ ਜਿਸ ਥਾਂ ਠਹਿਰੀ ਸੀ ਉਸ ਦਾ ਨਾਂ ਅੱਜ ਵੀ ਤੀਸ ਹਜ਼ਾਰੀ ਵਜੋਂ ਕਾਇਮ ਹੈ। ਦਿੱਲੀ ਦੇ ਸੱਤ ਤਵਾਰੀਖ਼ੀ ਗੁਰਦੁਆਰੇ ਉਸੇ ਨੇ ਹੀ ਬਣਾਏ ਸਨ। 1802 ਵਿਚ ਉਸ ਦੀ ਮੌਤ ਹੋ ਗਈ ਤੇ ਉਸ ਦੀ ਪਤਨੀ ਰਾਮ ਕੌਰ ਨੇ ਮਿਸਲ ਦੀ ਵਾਗਡੋਰ ਸੰਭਾਲੀ। ਉਹ ਵੀ 1848 ਵਿਚ ਚੜ੍ਹਾਈ ਕਰ ਗਈ। ਇਸ ਮਗਰੋਂ ਅੰਗਰੇਜ਼ਾਂ ਨੇ ਉਸ ਦੇ ਸਤਲੁਜ ਪਾਰਲੇ ਇਲਾਕੇ 'ਤੇ ਕਬਜ਼ਾ ਕਰ ਲਿਆ।

ਇਸ ਮਿਸਲ ਦੀ ਇਕ ਹੋਰ ਸ਼ਾਖ ਦਾ ਮੁਖੀ ਭੰਗਾ ਸਿੰਘ ਸੀ। ਉਸ ਦੀ ਹਕੂਮਤ ਕੁਰੂਕਸ਼ੇਤਰ, ਮੇਰਠ ਵਗ਼ੈਰਾ ਉੱਤੇ ਸੀ । ਉਸ ਨੇ ਹਾਪੁੜ 'ਤੇ ਹਮਲਾ ਕਰ ਕੇ ਨਜ਼ਰਾਨਾ ਵਸੂਲ ਪਾਇਆ ਸੀ। *ਉਸ ਨੇ ਜਨਵਰੀ 1791 ਵਿਚ ਅਨੂਪ ਸ਼ਹਿਰ 'ਤੇ ਵੀ ਕਬਜ਼ਾ ਕਰ ਲਿਆ ਅਤੇ ਇੱਥੋਂ ਅੰਗਰੇਜ਼ ਲੈਫਟੀਨੈਂਟ ਕਰਨਲ ਰਾਬਰਟ ਸਟੂਅਰਟ ਨੂੰ ਗ੍ਰਿਫ਼ਤਾਰ ਕਰ ਕੇ, 9 ਮਹੀਨੇ ਕੈਦ ਵਿਚ ਰਖਣ ਮਗਰੋਂ, ਜੁਰਮਾਨਾ ਵਸੂਲ ਕਰ ਕੇ ਉਸ ਨੂੰ ਰਿਹਾਈ ਦਿੱਤੀ ਸੀ।*

ਭੰਗਾ ਸਿੰਘ ਨੇ 1803 ਵਿਚ ਉਸ ਨੇ ਲਾਰਡ ਲੇਕ ਨਾਲ ਰਲ ਕੇ ਦਿੱਲੀ 'ਤੇ ਵੀ ਹਮਲਾ ਕੀਤਾ। 1815 ਵਿਚ ਉਸ ਦੀ ਮੌਤ ਹੋ ਗਈ। ਭੰਗਾ ਸਿੰਘ ਦੀ ਧੀ ਕਰਮ ਕੌਰ ਮਹਾਰਾਜਾ ਪਟਿਆਲਾ ਕਰਮ ਸਿੰਘ ਨੂੰ ਵਿਆਹੀ ਹੋਈ ਸੀ। ਭੰਗਾ ਸਿੰਘ ਦੀ ਮੌਤ ਮਗਰੋਂ ਉਸ ਦਾ ਪੁੱਤਰ ਫ਼ਤਹਿ ਸਿੰਘ ਮਿਸਲ ਦਾ ਮੁਖੀ ਬਣਿਆ। ਉਹ ਵੀ 1819 ਵਿਚ ਬੇਔਲਾਦ ਮਰ ਗਿਆ। ਅੰਗਰੇਜ਼ਾਂ ਨੇ ਉਸ ਦੀ ਅੱਧੀ ਰਿਆਸਤ 'ਤੇ ਕਬਜਾ ਕਰ ਲਿਆ ਤੇ ਬਾਕੀ ਅੱਧੀ ਭੰਗਾ ਸਿੰਘ ਦੀ ਵਿਧਵਾ ਹਸਨ ਕੌਰ ਕੋਲ ਰਹਿਣ ਦਿਤੀ। ਹਸਨ ਕੌਰ ਦੀ ਮੌਤ ਮਗਰੋਂ ਰਿਆਸਤ ਦਾ ਦੂਜਾ ਅੱਧ ਵੀ ਅੰਗਰੇਜ਼ਾਂ ਦੇ ਕਬਜ਼ੇ ਵਿਚ ਆ ਗਿਆ।

**ਕਲਸੀਆ ਰਿਆਸਤ:** ਇਸ ਮਿਸਲ ਦੀ ਇਕ ਹੋਰ ਸ਼ਾਖ਼ ਕਲਸੀਆ ਰਿਆਸਤ ਵੀ ਸੀ। ਇਸ ਮਿਸਲ ਦੇ ਰਾਇ ਸਿੰਘ (ਪੁੱਤਰ ਮਹਿਤਾਬ ਸਿੰਘ), ਗੁਰਬਖ਼ਸ਼ ਸਿੰਘ (ਕਲਸੀਆ ਪਿੰਡ) ਤੇ ਦੁਲਚਾ ਸਿੰਘ ਨੇ ਛਛਰੌਲੀ, ਨਾਰਾਇਣਗੜ੍ਹ ਵਗੈਰਾ 'ਤੇ ਕਬਜ਼ਾ ਕਰ ਲਿਆ ਸੀ। ਗੁਰਬਖ਼ਸ਼ ਸਿੰਘ ਦੀ ਮੌਤ ਮਗਰੋਂ ਉਸ ਦਾ ਪੁੱਤਰ ਜੋਧ ਸਿੰਘ ਇਸ ਰਿਆਸਤ ਦਾ ਮੁਖੀ ਬਣਿਆ। 1818 ਵਿਚ ਮੁਲਤਾਨ ਦੀ ਲੜਾਈ ਵਿਚ ਜੋਧ ਸਿੰਘ ਮਾਰਿਆ ਗਿਆ। ਇਸ ਮਗਰੋਂ ਇਸ ਨਿੱਕੀ ਜਿਹੀ ਰਿਆਸਤ ਦੇ ਮੁਖੀ ਸੋਭਾ ਸਿੰਘ, ਲਹਿਣਾ ਸਿੰਘ, ਬਿਸ਼ਨ ਸਿੰਘ, ਰਣਜੀਤ ਸਿੰਘ ਤੇ ਰਵੀਸ਼ਵਰ ਸਿੰਘ ਬਣੇ।

**ਕੈਥਲ ਰਿਆਸਤ:** ਗੁਰੂ ਅਰਜਨ ਸਾਹਿਬ ਦੇ ਵੇਲੇ ਭਾਈ ਭਗਤੂ (ਪੁਤਰ ਭਾਈ ਆਦਮ ਬਰਾੜ) ਨੇ ਸਿੱਖ ਪੰਥ ਦੀ ਅਣਥਕ ਸੇਵਾ ਕੀਤੀ। ਮਗਰੋਂ ਇਹ ਛੇਵੇਂ ਤੇ ਸਤਵੇਂ ਗੁਰੂ ਵੇਲੇ ਵੀ ਪੰਥ ਦੀ ਸੇਵਾ ਵਿਚ ਹਿੱਸਾ ਪਾਉਂਦਾ ਰਿਹਾ ਤੇ ਅਪਰੈਲ 1652 ਵਿਚ ਚੜ੍ਹਾਈ ਕਰ ਗਿਆ ਸੀ।

ਭਾਈ ਭਗਤੂ ਦੇ ਵਾਰਸਾਂ ਵਿਚੋਂ ਭਾਈ ਗੁਰਬਖ਼ਸ ਸਿੰਘ ਦੇ ਪੁਤਰ ਦੇਸੂ ਸਿੰਘ ਨੇ 1765 ਦੇ ਦੁਆਲੇ ਕੈਥਲ 'ਤੇ ਕਬਜ਼ਾ ਕੀਤਾ। ਦੇਸੂ ਸਿੰਘ ਦੀ ਮੌਤ 1780 ਵਿਚ ਹੋਈ। ਇਸ ਮਗਰੋਂ ਉਸ ਦਾ ਪੁਤਰ ਲਾਲ ਸਿੰਘ ਹਾਕਮ ਬਣਿਆ। ਲਾਲ ਸਿੰਘ ਦੀ ਮੌਤ ਮਗਰੋਂ ਉਸ ਦੇ ਪੁਤਰ ਪ੍ਰਤਾਪ ਸਿੰਘ ਨੇ ਰਿਆਸਤ ਦੀ ਵਾਗ-ਡੋਰ ਸੰਭਾਲੀ ਪਰ ਉਹ ਛੇਤੀ ਹੀ ਚੜ੍ਹਾਈ ਕਰ ਕਿਆ। ਇਸ ਮਗਰੋਂ ਉਸ ਦਾ ਛੋਟਾ ਭਾਈ ਉਦੈ ਸਿੰਘ ਰਾਜਾ ਬਣਿਆ। ਉਦੈ ਸਿੰਘ ਵੀ 1843 ਵਿਚ ਬੇਔਲਾਦ ਮਰ ਗਿਆ। ਇਸ 'ਤੇ ਅੰਗਰੇਜ਼ਾਂ ਨੇ ਇਸ ਰਿਆਸਤ 'ਤੇ ਵੀ ਕਬਜ਼ਾ ਕਰ ਲਿਆ। ਉਦੈ ਸਿੰਘ ਨੇ ਕਵੀ ਸੰਤੋਖ ਸਿੰਘ ਨੂੰ ਚੋਖੀ ਮਾਲੀ ਮਦਦ ਦਿੱਤੀ ਸੀ ਜਿਸ ਨਾਲ ਉਸ ਨੇ *ਗੁਰਪ੍ਰਤਾਪ ਸੂਰਜ* ਗ੍ਰੰਥ ਲਿਖਿਆ ਸੀ।

**ਫੂਲਕੀਆਂ ਰਿਆਸਤਾਂ:** ਭੱਟੀ ਰਾਜਪੂਤ ਰਾਜਾ ਜੈਸਲ ਦੀ ਸਤਵੀਂ ਪੁਸ਼ਤ ਸਿੱਧੂ ਅਤੇ ਸਿੱਧੂ ਦੀ ਨੌਵੀਂ ਪੁਸ਼ਤ ਬਰਾੜ ਸੀ। ਬਰਾੜ ਤੋਂ 13 ਵੀਂ ਪੀੜ੍ਹੀ ਵਿਚ ਬਾਬਾ ਫੂਲ ਸੀ। ਫੂਲ ਦੇ 6 ਪੁਤਰ ਸਨ, ਜਿਨ੍ਹਾਂ ਵਿਚੋਂ ਤਿਲੋਕਾ (ਤਿਲੋਕ ਸਿੰਘ) ਸਭ ਤੋਂ ਵਡਾ ਸੀ ਤੇ ਰਾਮਾ (ਰਾਮ ਸਿੰਘ) ਦੂਜੇ ਨੰਬਰ 'ਤੇ ਸੀ।

ਤਿਲੋਕ ਸਿੰਘ ਤੋਂ ਨਾਭਾ ਖ਼ਾਨਦਾਨ ਤੇ ਨਾਭਾ ਰਿਆਸਤ ਦਾ ਮੁੱਢ ਬੱਝਾ। ਤਿਲੋਕ ਸਿੰਘ ਦਾ ਪੁੱਤਰ ਗੁਰਦਿਤ ਸਿੰਘ, ਉਸ ਦਾ ਸੂਰਤ ਸਿੰਘ, ਉਸ ਦਾ ਹਮੀਰ ਸਿੰਘ, ਉਸ ਦਾ ਜਸਵੰਤ ਸਿੰਘ, ਉਸ ਦਾ ਦਵਿੰਦਰ ਸਿੰਘ, ਉਸ ਦੇ ਭਰਪੂਰ ਸਿੰਘ ਤੇ ਭਗਵਾਨ ਸਿੰਘ 1871 ਤਕ ਰਾਜ ਕਰਦੇ। ਉਹ ਦੋਵੇਂ ਬੇਔਲਾਦ ਹੋਣ ਕਰ ਕੇ ਬਡਰੁੱਖਾਂ ਦੇ ਹੀਰਾ ਸਿੰਘ ਤੇ ਫਿਰ ਉਸ ਦੇ ਪੁੱਤਰ ਰਿਪੁਦਮਨ ਸਿੰਘ ਨੇ ਨਾਭਾ ਰਿਆਸਤ 'ਤੇ ਰਾਜ ਕੀਤਾ। ਰਿਪੁਦਮਨ ਸਿੰਘ ਨੂੰ 9 ਜੁਲਾਈ 1923 ਦੇ ਦਿਨ ਗੱਦੀ ਤੋਂ ਲਾਹ ਦਿੱਤਾ ਗਿਆ ਤੇ ਉਸ ਦੀ ਥਾਂ 'ਤੇ ਉਸ ਦੇ ਨਾਬਾਲਗ਼ ਪੁੱਤਰ ਪਰਤਾਪ ਸਿੰਘ ਨੂੰ ਗੱਦੀ 'ਤੇ ਬਿਠਾਇਆ ਗਿਆ। ਮਗਰੋਂ ਪਰਤਾਪ ਸਿੰਘ ਪਤਿਤ ਹੋ ਗਿਆ। 1948 ਵਿਚ ਭਾਰਤ ਸਰਕਾਰ ਨੇ ਪੰਜਾਬ ਦੀਆਂ ਸਾਰੀਆਂ ਰਿਆਸਤਾਂ ਨੂੰ ਇਕੱਠਿਆਂ ਕਰ ਕੇ, ਪੈਪਸੂ ਸੂਬਾ ਬਣਾ ਕੇ, ਉਸ ਵਿਚ ਨਾਭਾ ਨੂੰ ਸ਼ਾਮਲ ਕਰ ਕੇ ਉਸ ਦੀ ਰਿਆਸਤ ਖ਼ਤਮ ਕਰ ਦਿੱਤੀ।

ਤਿਲੋਕ ਸਿੰਘ ਦੇ ਦੂਜੇ ਪੁਤਰ ਸੁਖਚੈਨ ਸਿੰਘ ਨੇ ਜੀਂਦ ਰਿਆਸਤ ਕਾਇਮ ਕੀਤੀ। ਇਸ ਦਾ ਹੈਡਕੁਆਰਟਰ ਸੰਗਰੂਰ ਸੀ। ਸੁਖਚੈਨ ਸਿੰਘ ਦਾ ਪੁਤਰ ਗਜਪਤ ਸਿੰਘ, ਉਸ ਦਾ ਭਾਗ ਸਿੰਘ ਉਸ ਦਾ ਫਤੇ ਸਿੰਘ, ਉਸ ਦਾ ਸੰਗਤ ਸਿੰਘ ਰਾਜਾ ਬਣੇ। ਸੰਗਤ ਸਿੰਘ ਦੀ ਕੋਈ ਔਲਾਦ ਨਹੀਂ ਸੀ, ਇਸ ਲਈ ਗਜਪਤ ਸਿੰਘ ਦੇ ਦੂਜੇ ਪੁਤਰ ਭੂਪ ਸਿੰਘ ਦੀ ਔਲਾਦ 'ਚੋਂ ਸਰੂਪ ਸਿੰਘ 1837 ਵਿਚ ਰਾਜਾ ਬਣਿਆ। ਸਰੂਪ ਸਿੰਘ ਤੋਂ ਮਗਰੋਂ ਉਸ ਦਾ ਪੁੱਤਰ ਰਘਬੀਰ ਸਿੰਘ, ਉਸ ਦਾ ਪੁਤਰ ਬਲਬੀਰ ਸਿੰਘ, ਉਸ ਦਾ ਰਣਬੀਰ ਸਿੰਘ ਤੇ ਉਸ ਦਾ ਰਾਜਬੀਰ ਸਿੰਘ ਰਾਜੇ ਬਣੇ।

ਪਟਿਆਲਾ ਰਿਆਸਤ ਫੂਲ ਦੇ ਪੁਤਰ ਰਾਮ ਸਿੰਘ ਦੇ ਬੇਟੇ ਆਲਾ ਸਿੰਘ ਨੇ ਸ਼ੁਰੂ ਕੀਤੀ ਸੀ। ਪਟਿਆਲਾ, ਬਠਿੰਡਾ ਵਗੈਰਾ ਉਸ ਦੇ ਇਲਾਕੇ ਸਨ। ਆਲਾ ਸਿੰਘ ਤੋਂ ਮਗਰੋਂ ਉਸ ਦਾ ਪੋਤਾ ਅਮਰ ਸਿੰਘ, ਉਸ ਦਾ ਪੁਤਰ ਸਾਹਿਬ ਸਿੰਘ, ਉਸ ਦਾ ਕਰਮ ਸਿੰਘ, ਉਸ ਦਾ ਨਰੇਂਦਰ ਸਿੰਘ, ਉਸ ਦਾ ਮਹੇਂਦਰ ਸਿੰਘ, ਉਸ ਦਾ ਰਜੇਂਦਰ ਸਿੰਘ, ਉਸ ਦਾ ਭੂਪੇਂਦਰ ਸਿੰਘ, ਉਸ ਦਾ ਯਾਦਵੇਂਦਰ ਸਿੰਘ ਰਾਜੇ ਬਣੇ। 1948 ਵਿਚ ਭਾਰਤ ਸਰਕਾਰ ਨੇ ਪੰਜਾਬ ਦੀਆਂ ਸਾਰੀਆਂ ਰਿਆਸਤਾਂ ਨੂੰ ਇਕੱਠਿਆਂ ਕਰ ਕੇ, ਪੈਪਸੂ ਸੂਬਾ ਬਣਾ ਕੇ, ਉਸ ਵਿਚ ਪਟਿਆਲਾ ਸ਼ਾਮਲ ਕਰ ਕੇ, ਉਸ ਦੀ ਰਿਆਸਤ ਖ਼ਤਮ ਕਰ ਦਿੱਤੀ। ਯਾਦਵੇਂਦਰ ਸਿੰਘ ਦਾ ਪੁਤਰ ਅਮਰਿੰਦਰ ਸਿੰਘ 2002 ਵਿਚ ਪੰਜਾਬ ਦਾ ਚੀਫ਼ ਮਨਿਸਟਰ ਬਣਿਆ।

ਭਦੌੜ, ਮਲੌਦ, ਬਜੀਦਪੁਰ, ਬਡਰੁੱਖਾਂ, ਲੌਂਢਘਰੀਏ ਪਰਵਾਰ ਵੀ ਬਾਬਾ ਫੂਲ ਦੀ ਔਲਾਦ ਹੀ ਸਨ।

ਫੂਲਕੀਆਂ ਵਾਲੇ ਆਪਣੇ ਆਪ ਨੂੰ ਬਾਰ੍ਹਵੀਂ ਮਿਸਲ ਆਖਦੇ ਹਨ। ਪਰ 1748 ਵਿਚ ਜਦ ਮਿਸਲਾਂ ਬਣੀਆਂ ਸਨ ਤਾਂ ਉਨ੍ਹਾਂ ਦੀ ਗਿਣਤੀ ਸਿਰਫ ਯਾਰ੍ਹਾਂ ਸੀ। ਫੂਲਕੀਆਂ ਪਰਵਾਰ ਕਦੇ ਵੀ ਸਰਬਤ ਖਾਲਸਾ ਵਿਚ ਸ਼ਾਮਿਲ ਨਹੀਂ ਸਨ ਹੁੰਦੇ ਪਰ ਉਹ ਸਿੱਖ ਹੋਣ ਦੇ ਨਾਤੇ ਦੁੱਰਾਨੀ ਦੇ ਮੁਕਾਬਲੇ ਸਿੱਖ ਫ਼ੌਜ ਦੀ ਮਦਦ ਜ਼ਰੂਰ ਕਰਦੇ ਹੁੰਦੇ ਸਨ। ਅੰਗਰੇਜ਼ੀ ਰਾਜ ਆਉਣ ਮਗਰੋਂ ਉਹ ਅੰਗਰੇਜ਼ਾਂ ਦੇ ਪੂਰੇ ਵਫ਼ਾਦਾਰ ਰਹੇ ਸਨ। ਸਿਰਫ਼ ਨਾਭਾ ਦਾ ਰਿਪਦੁਮਨ ਸਿੰਘ ਹੀ ਪੰਥਕ (ਸਿੱਖੀ) ਸੋਚ ਵਾਲਾ ਸੀ। 1947 ਤੋਂ ਮਗਰੋਂ ਵੀ ਮਹਾਰਾਜਾ ਯਾਦਵਿੰਦਰ ਸਿੰਘ ਦੀ ਸੋਚ ਸਿੱਖੀ ਵਾਲੀ ਨਹੀਂ ਸੀ। ਉਸ ਨੇ ਆਪਣੀ ਭੈਣ ਅਤੇ ਧੀ ਦੋਵੇਂ ਹਿੰਦੂ ਰਾਜਪੂਤ ਰਜਵਾੜਿਆਂ ਨਾਲ ਵਿਆਹੀਆਂ ਸਨ। ਹਾਂ! 1984 ਤੋਂ ਮਗਰੋਂ ਕੈਪਟਨ ਅਮਰਿੰਦਰ ਸਿੰਘ ਪਟਿਆਲਾ ਨੇ ਪੰਥਕ ਵਫ਼ਾਦਾਰੀ ਜ਼ਰੂਰ ਦਿਖਾਈ ਸੀ। ਉਸ ਨੇ ਦਰਬਾਰ ਸਾਹਿਬ 'ਤੇ ਇੰਦਰਾ ਗਾਂਧੀ ਦੇ ਹਮਲੇ (ਜੂਨ 1984) ਅਤੇ ਫਿਰ ਸੁਰਜੀਤ ਬਰਨਾਲੇ ਵੱਲੋਂ ਕੀਤੇ ਹਮਲੇ (ਅਪਰੈਲ 1986) ਦੇ ਖ਼ਿਲਾਫ਼ ਆਪਣੇ ਅਹੁਦਿਆਂ ਤੋਂ ਅਸਤੀਫ਼ੇ ਦੇ ਦਿੱਤੇ ਸਨ।

# ਦਿੱਲੀ, ਜਮਨਾ-ਗੰਗ ਦੋਆਬ ਅਤੇ ਰਾਜਿਸਥਾਨ ਵਿਚ ਸਿੱਖਾਂ ਦਾ ਦਬਦਬਾ

ਇਨ੍ਹਾਂ ਦਿਨਾਂ ਵਿਚ ਹੀ ਸਿੱਖ ਜਮਨਾ ਪਾਰ ਦਿੱਲੀ, ਰੁਹੀਲ-ਖੰਡ ਅਤੇ ਰਾਜਿਸਥਾਨ ਵਿਚ (ਭਰਤਪੁਰ ਵਗ਼ੈਰਾ), ਵਿਚ ਰੁਹੀਲਿਆਂ ਅਤੇ ਜਾਟਾਂ ਦੀ ਆਪਸੀ ਲੜਾਈ ਵਿਚ ਵੀ ਰੋਲ ਅਦਾ ਕਰਦੇ ਰਹੇ ਸਨ।

**ਸਿੱਖਾਂ ਨੇ ਨਜੀਬ-ਉਦ-ਦੌਲਾ ਨੂੰ ਬੁਰੀ ਤਰ੍ਹਾਂ ਹਰਾਇਆ**

1764 ਤੋਂ 1770 ਤਕ, ਬਾਦਸ਼ਾਹ ਸ਼ਾਹ ਆਲਮ ਦੂਜੇ ਦੀ ਗ਼ੈਰ ਹਾਜ਼ਰੀ ਵਿਚ, ਵਜ਼ੀਰ ਨਜੀਬ-ਉਦ-ਦੌਲਾ ਇਕ ਤਰ੍ਹਾਂ ਨਾਲ ਦਿੱਲੀ ਦਾ ਡਿਕਟੇਟਰ ਸੀ। ਉਸ ਦੀਆਂ ਸਿੱਖਾਂ ਨਾਲ ਕਈ ਲੜਾਈਆਂ ਹੋਈਆਂ ਪਰ ਤਕਰੀਬਨ ਸਾਰੀਆਂ ਵਿਚ ਹੀ ਉਸ ਨੂੰ ਹਾਰ ਮਿਲੀ। 1770 ਵਿਚ ਉਸ ਦੀ ਮੌਤ ਹੋ ਗਈ।

ਜਨਵਰੀ 1764 ਵਿਚ ਸਾਹਰਿੰਦ ਫ਼ਤਹਿ ਕਰਨ ਮਗਰੋਂ ਸਿੱਖ ਫ਼ੌਜਾਂ ਦਾ ਇਕ ਹਿੱਸਾ ਸਹਾਰਨਪੁਰ ਵੱਲ ਚਲਾ ਗਿਆ। ਸਿੱਖਾਂ ਨੇ ਇਸ ਜ਼ੋਨ ਵਿਚ ਬਾੜ੍ਹਾ ਸਾਦਾਤ ਦੇ ਇਲਾਕੇ ਵਿਚ ਅਮੀਰਾ ਦੀ ਬੜੀ ਲੁੱਟ-ਮਾਰ ਕੀਤੀ। ਬਹੁਤ ਸਾਰਾ ਸੋਨਾ, ਹੀਰੇ ਜਵਾਹਰਾਤ ਅਤੇ ਮੁਹਰਾਂ ਤੇ ਅਸ਼ਰਫ਼ੀਆਂ ਸਿੱਖਾਂ ਦੇ ਹੱਥ ਆਈਆਂ। ਇਸ ਮੌਕੇ 'ਤੇ ਨਜੀਬ-ਉਦ-ਦੌਲਾ ਕੁਝ ਨਾ ਕਰ ਸਕਿਆ ਹਾਲਾਂ ਕਿ ਕੁਝ ਚਿਰ ਪਹਿਲਾਂ ਹੀ ਉਸ ਨੇ ਤਕੜੇ ਜਾਟ ਰਾਜੇ ਸੂਰਜ ਮੱਲ ਨੂੰ ਲੜਾਈ ਵਿਚ ਮਾਰ ਮੁਕਾਇਆ ਸੀ। ਇਕ ਸੋਮੇ ਮੁਤਾਬਿਕ ਸਿੱਖਾਂ ਨੂੰ ਨਵੇਂ ਜਾਟ ਰਾਜੇ ਜਵਾਹਰ ਸਿੰਘ (ਪੁੱਤਰ ਸੂਰਜ ਮੱਲ) ਨੇ 11 ਲੱਖ ਰੁਪਏ ਦੇ ਕੇ ਲਿਆਂਦਾ ਸੀ (*ਖ਼ਾਲਸਾ ਨਾਮਾ*, ਸਫ਼ਾ 34 ਬੀ)। ਨਜੀਬ-ਉਦ-ਦੌਲਾ ਨੇ ਵੀ ਹਾਲਤ ਦੀ ਮਜਬੂਰੀ ਸਮਝ ਕੇ ਸਿੱਖਾਂ ਨੂੰ ਚੋਖੀ ਰਕਮ ਦਿੱਤੀ ਅਤੇ ਵਾਪਿਸ ਪੰਜਾਬ ਜਾਣ ਵਾਸਤੇ ਮਨਾ ਲਿਆ।

ਜਨਵਰੀ 1765 ਵਿਚ ਜਾਟ ਰਾਜੇ ਜਵਾਹਰ ਸਿੰਘ ਨੇ ਸਿੱਖਾਂ ਤੋਂ ਫੇਰ ਮਦਦ ਮੰਗੀ ਅਤੇ ਇਸ ਵਾਰ ਉਸ ਨੇ ਦਿੱਲੀ 'ਤੇ ਕਬਜ਼ਾ ਕਰਨ ਦੀ ਪਲਾਨਿੰਗ ਬਣਾਈ। ਉਧਰ ਨਜੀਬ-ਉਦ-ਦੌਲਾ ਨੇ ਵੀ ਪੂਰੀ ਤਿਆਰੀ ਕੀਤੀ ਹੋਈ ਸੀ। ਸਿੱਖ-ਜਾਟ ਘੇਰਾ ਬਹੁਤ ਚਿਰ ਜਾਰੀ ਰਿਹਾ ਤੇ ਤਕਰੀਬਨ ਇਕ ਮਹੀਨਾ ਝੜਪਾਂ ਜਾਰੀ ਰਹੀਆਂ। ਇਨ੍ਹੀਂ ਦਿਨੀਂ ਅਹਿਮਦ ਸ਼ਾਹ ਦੁੱਰਾਨੀ ਦੇ ਹਮਲੇ ਦੀ ਖ਼ਬਰ ਪੁੱਜਣ 'ਤੇ ਨਜੀਬ-ਉਦ-ਦੌਲਾ ਨੇ ਜਵਾਹਰ ਸਿੰਘ ਨਾਲ ਸਮਝੌਤਾ ਕਰ ਲਿਆ।

ਅਪ੍ਰੈਲ 1766 ਵਿਚ ਸਿੱਖਾਂ ਨੇ ਦਿੱਲੀ ਸ਼ਹਿਰ 'ਤੇ ਫੇਰ ਹਮਲਾ ਕਰ ਦਿੱਤਾ। ਓਖਲਾ ਘਾਟ ਵੱਲੋਂ ਦਾਖ਼ਿਲ ਹੋ ਕੇ ਸਾਹਿਬ ਗੰਜ ਹੁੰਦੇ ਹੋਏ ਉਨ੍ਹਾਂ ਨੇ ਮਸੂਰੀ ਇਲਾਕੇ ਵਿਚ ਜਾ ਡੇਰਾ ਲਾਇਆ। ਕੁਝ ਸਿੱਖ ਸ਼ੇਖ਼ ਮੁਹੰਮਦ ਇਲਾਕੇ ਤਕ ਵੀ ਪੁੱਜ ਗਏ ਤੇ ਇਸ ਇਲਾਕੇ ਵਿਚੋਂ ਬਹੁਤ ਸਾਰਾ ਮਾਲ-ਮੱਤਾ, ਊਠ, ਘੋੜੇ, ਮੱਝਾਂ ਤੇ ਹੋਰ ਡੰਗਰ ਵੀ ਲੁੱਟ ਲਏ

(*ਦਿੱਲੀ ਕਰੋਨੀਕਲਜ਼,* 17 ਅਪ੍ਰੈਲ 1766)। ਇਸ ਮਗਰੋਂ ਸਿੱਖਾਂ ਨੇ 22 ਅਪ੍ਰੈਲ ਨੂੰ ਖੂਤਾਨਾ, ਝੁਨਝੁਨਾ ਅਤੇ ਬੂਤਾਨਾ 'ਤੇ ਵੀ ਹਮਲਾ ਕੀਤਾ ਪਰ ਇਸ ਵਾਰ ਗਿਣਤੀ ਥੋੜ੍ਹੀ ਹੋਣ ਕਰ ਕੇ ਉਨ੍ਹਾਂ ਦਾ ਵੀ ਕਾਫ਼ੀ ਨੁਕਸਾਨ ਹੋਇਆ।

1767 ਵਿਚ ਅਹਿਮਦ ਸ਼ਾਹ ਨੇ ਪੰਜਾਬ 'ਤੇ ਫੇਰ ਹਮਲਾ ਕਰ ਦਿੱਤਾ। ਅਹਿਮਦ ਸ਼ਾਹ ਦੀ ਹਾਜ਼ਰੀ ਭਰਨ ਵਾਸਤੇ ਨਜੀਬ-ਉਦ-ਦੌਲਾ ਬਿਆਸ ਦਰਿਆ ਤਕ ਪੁੱਜਾ।। ਉਸ ਦੀ ਗ਼ੈਰ-ਹਾਜ਼ਰੀ ਦਾ ਫ਼ਾਇਦਾ ਉਠਾ ਕੇ ਸਿੱਖਾਂ ਨੇ ਮੇਰਠ ਅਤੇ ਇਸ ਦੇ ਆਲੇ-ਦੁਆਲੇ ਦੇ ਇਲਾਕੇ 'ਤੇ ਹਮਲਾ ਕਰ ਦਿੱਤਾ। ਇਹ ਖ਼ਬਰ ਮਿਲਣ 'ਤੇ ਨਜੀਬ-ਉਦ-ਦੌਲਾ ਦਾ ਪੁੱਤਰ ਜ਼ਾਬਤਾ ਖ਼ਾਨ ਰੋਹੀਲਾ 5 ਹਜ਼ਾਰ ਫ਼ੌਜ ਅਤੇ ਜਹਾਨ ਖ਼ਾਨ 8 ਹਜ਼ਾਰ ਫ਼ੌਜ ਲੈ ਕੇ ਮੇਰਠ ਵੱਲ ਨੂੰ ਵਧੇ ਪਰ ਉਨ੍ਹਾਂ ਦੇ ਆਉਣ ਦੀਆਂ ਖ਼ਬਰਾਂ ਮਿਲਦਿਆਂ ਹੀ ਸਿੱਖ ਜਮਨਾ ਪਰ ਕਰ ਕੇ ਚਲੇ ਗਏ।

ਇਸ ਤੋਂ ਕੁਝ ਚਿਰ ਮਗਰੋਂ ਨਜੀਬ-ਉਦ-ਦੌਲਾ ਦੇ ਪੁੱਤਰ ਕਾਲੂ ਖ਼ਾਨ ਦੀ ਸ਼ਾਦੀ ਸੀ। ਇਸ ਦਾ ਫ਼ਾਇਦਾ ਉਠਾ ਕੇ ਸਿੱਖਾਂ ਨੇ ਪਾਨੀਪਤ ਅਤੇ ਕਰਨਾਲ ਦੇ ਇਲਾਕੇ ਵਿਚ ਹਮਲਾ ਕਰ ਕੇ ਚੋਖੀ ਲੁੱਟ-ਮਾਰ ਕੀਤੀ। ਇਨ੍ਹੀਂ ਦਿਨੀਂ ਹੀ ਸਿੱਖਾਂ ਨੇ ਨਨੌਤਾ 'ਤੇ ਕਬਜ਼ਾ ਕਰ ਕੇ ਇਸ ਦੇ ਕਿਲ੍ਹੇ ਨੂੰ ਆਪਣਾ ਹੈੱਡਕੁਆਰਟਰਜ਼ ਬਣਾ ਲਿਆ। ਬਸ ਇਸ ਤੋਂ ਕੁਝ ਚਿਰ ਮਗਰੋਂ ਹੀ ਨਜੀਬ-ਉਦ-ਦੌਲਾ ਨੇ ਆਪਣਾ ਅਹੁਦਾ ਛੱਡ ਦਿੱਤਾ ਅਤੇ 1770 ਵਿਚ ਉਸ ਦੀ ਮੌਤ ਵੀ ਹੋ ਗਈ। ਨਜੀਬ ਦੇ ਆਖ਼ਰੀ ਚਾਰ ਸਾਲਾਂ ਵਿਚ ਸਿੱਖਾਂ ਨੇ ਉਸ ਦੇ ਇਲਾਕੇ 'ਤੇ ਪੰਜ-ਛੇ ਵਾਰ ਹਮਲਾ ਕੀਤਾ ਅਤੇ 20 ਤੋਂ 30 ਲੱਖ ਰੁਪੈ ਵਸੂਲ ਪਾਏ। ਇਹ ਗੱਲ ਵੀ ਕਾਬਲੇ-ਜ਼ਿਕਰ ਹੈ ਕਿ ਨਜੀਬ-ਉਦ-ਦੌਲਾ ਨੇ ਆਪਣਾ ਅਹੁਦਾ ਛੱਡਣ ਸਮੇਂ ਇਹ ਕਿਹਾ ਕਿ ਉਹ ਸਿੱਖਾਂ ਦਾ ਟਾਕਰਾ ਨਹੀਂ ਕਰ ਸਕਦਾ।

### ਸਿੱਖਾਂ ਦਾ ਦਿੱਲੀ ਵਿਚ ਦਬਦਬਾ

ਕਈ ਸਾਲ ਅਲਾਹਾਬਾਦ ਵਿਚ ਆਪ ਸਹੇੜੀ ਜਲਾਵਤਨੀ ਕੱਟਣ ਮਗਰੋਂ ਸ਼ਾਹ ਆਲਮ ਦੂਜਾ ਮਰਹੱਟਿਆਂ ਦੀ ਮਦਦ ਨਾਲ ਦਿੱਲੀ ਵਿਚ ਦਾਖ਼ਿਲ ਹੋਇਆ ਤੇ 6 ਜਨਵਰੀ 1770 ਨੂੰ ਪਹਿਲੀ ਵਾਰ ਤਖ਼ਤ 'ਤੇ ਬੈਠਿਆ। ਕੁਝ ਚਿਰ ਪਹਿਲਾਂ ਉਸ ਨੇ ਸਿੱਖਾਂ ਤੋਂ ਵੀ ਮਦਦ ਮੰਗੀ ਸੀ ਪਰ ਉਸ ਦੀ ਸ਼ਰਤ ਸੀ ਕਿ ਸਿੱਖਾਂ ਦੀਆਂ ਸਾਰੀਆਂ ਮਿਸਲਾਂ ਦੇ ਆਗੂ ਉਸ ਨੂੰ ਇਕੱਠਿਆਂ ਲਿਖਤੀ ਯਕੀਨ ਦਿਵਾਉਣ ਤਾਂ ਉਹ ਉਨ੍ਹਾਂ ਦੀ ਹਿਫ਼ਾਜ਼ਤ ਵਿਚ ਦਿੱਲੀ ਆਵੇਗਾ। ਪਰ ਸਿੱਖ ਅਜਿਹਾ ਨਾ ਕਰ ਸਕੇ ਤੇ ਮਰਹੱਟਿਆਂ ਨੇ ਇਹ ਮੌਕਾ ਸੰਭਾਲ ਲਿਆ। ਪਰ ਮਰਹੱਟੇ ਵੀ ਇਸ ਦਾ ਫ਼ਾਇਦਾ ਨਾ ਉਠਾ ਸਕੇ ਕਿਉਂਕਿ ਉਨ੍ਹਾਂ ਦੇ ਮੁਖੀ ਪੇਸ਼ਵਾ ਮਾਧਵ ਰਾਓ ਦੀ ਮੌਤ ਹੋ ਗਈ ਤੇ ਉਨ੍ਹਾਂ ਵਿਚ ਘਰੋਗੀ ਲੜਾਈ ਸ਼ੁਰੂ ਹੋ ਗਈ। ਇਹ ਮਰਹੱਟਿਆਂ ਦੇ ਜ਼ਵਾਲ ਦਾ ਦੂਜਾ ਪੜਾਅ ਸੀ (ਪਹਿਲਾ ਪੜਾਅ 14 ਜਨਵਰੀ 1761 ਦੀ ਪਾਨੀਪਤ ਦੀ ਲੜਾਈ ਵਿਚ ਇਕ ਲੱਖ ਤੋਂ ਵਧ ਮਰਹੱਟਿਆਂ ਦਾ ਕਤਲ ਸੀ)। ਗਰਾਂਟ ਡੱਫ਼ ਇਸ ਨੂੰ ਮਰਹੱਟਿਆਂ ਵਾਸਤੇ *ਪਾਨੀਪਤ ਤੋਂ ਵੀ ਵੱਡਾ ਸਦਮਾ* ਕਹਿੰਦਾ ਹੈ (ਗਰਾਂਟ ਡੱਫ਼, *ਹਿਸਟਰੀ ਆਫ਼ ਮਰਾਠਜ਼,* ਜਿਲਦ ਦੂਜੀ)।

ਹੁਣ ਭਾਵੇਂ ਸ਼ਾਹ ਆਲਮ ਦਿੱਲੀ ਆ ਚੁਕਾ ਸੀ ਪਰ ਉਸ ਦੇ ਦੋ ਵਜ਼ੀਰਾਂ ਨਜਫ਼ ਖ਼ਾਨ ਅਤੇ ਅਬਦੁੱਲ ਅਹਿਦ ਖ਼ਾਨ ਦੀਆਂ ਸਾਜ਼ਿਸ਼ਾਂ ਦਿੱਲੀ ਸਰਕਾਰ ਦਾ ਬੜਾ ਨੁਕਸਾਨ ਕਰ ਰਹੀਆਂ ਸਨ। ਦੋ ਵਜ਼ੀਰਾਂ ਦੀ ਇਸ ਲੜਾਈ ਦਾ ਸਿੱਖਾਂ ਨੂੰ ਬੜਾ ਫ਼ਾਇਦਾ ਹੋਇਆ। ਇਧਰ 1773 ਦੇ ਅਖ਼ੀਰ ਵਿਚ ਸਿੱਖਾਂ ਨੇ ਜ਼ਾਬਤਾ ਖ਼ਾਨ ਰੋਹੀਲਾ ਨਾਲ ਸਾਂਝਾ ਫ਼ਰੰਟ ਬਣਾ ਲਿਆ ਅਤੇ ਦਸੰਬਰ 1773 ਅਤੇ ਜਨਵਰੀ 1774 ਵਿਚ ਦਿੱਲੀ 'ਤੇ ਦੋ ਤੋਂ ਵਧ ਵਾਰ ਹਮਲਾ ਕੀਤਾ ਅਤੇ ਬਹੁਤ ਲੁੱਟ-ਮਾਰ ਕੀਤੀ। ਸਿੱਖ ਤਾਂ ਸ਼ਾਹਦਰਾ ਵਿਚ ਵੀ ਲੁੱਟ-ਮਾਰ ਕਰਦੇ ਰਹੇ।

ਮਈ 1774 ਵਿਚ ਸ਼ਾਹ ਆਲਮ ਨੇ ਸਿੱਖਾਂ ਨੂੰ ਸ਼ਾਹਬਾਜ਼ਪੁਰ ਦੀ ਜਾਗੀਰ ਦੇਣ ਅਤੇ 10 ਹਜ਼ਾਰ ਘੋੜਸਵਾਰ ਰੱਖਣ ਵਾਸਤੇ ਖ਼ਰਚੇ ਦੀ ਪੇਸ਼ਕਸ਼ ਕੀਤੀ। ਉਸ ਸਿੱਖ ਆਗੂਆਂ ਨੂੰ ਖਿੱਲਤ ਵੀ ਭੇਜੀ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ 4, ਨੰਬਰ 1026, 18 ਮਈ 1774)। ਜਦ ਸਿੱਖਾਂ ਨੇ ਉਸ ਦਾ ਸਾਥ ਦੇਣਾ ਨਾ ਮੰਨਿਆ ਤਾਂ ਉਸ ਨੇ 80 ਹਜ਼ਾਰ ਫ਼ੌਜ ਭਰਤੀ ਕਰ ਕੇ ਸਿੱਖਾਂ ਦੇ ਇਲਾਕੇ ਖੋਹਣ ਦੀ ਸਕੀਮ ਬਣਾਈ। ਇਸ ਨੂੰ ਸਾਹਵੇਂ ਰੱਖ ਕੇ ਅਬਦੁਲ ਅਹਿਦ ਖ਼ਾਨ ਨੇ ਸ਼ਹਿਜ਼ਾਦਾ ਫ਼ਰਖੁੰਦਾ ਬਖ਼ਤ ਨੂੰ ਸਾਹਰਿੰਦ ਦਾ ਸੂਬੇਦਾਰ ਬਣਾ ਕੇ ਐਕਸ਼ਨ ਦੀ ਤਿਆਰੀ ਸ਼ੁਰੂ ਕਰਵਾ ਦਿੱਤੀ। ਉਸ ਨੇ ਵਾਲਟਰ ਰਾਈਹਾਰਟ (ਸਮਰੂ) ਨੂੰ ਸਾਹਰਿੰਦ ਦਾ ਨਾਇਬ ਸੂਬੇਦਾਰ ਵੀ ਬਣਵਾ ਲਿਆ ਤੇ ਉਸ ਦੀ ਕਮਾਨ ਹੇਠ ਫ਼ੌਜ ਭੇਜ ਦਿੱਤੀ। ਪਰ ਉਹ ਸਿੱਖਾਂ ਹੱਥੋਂ ਹਾਰ ਗਿਆ ਅਤੇ ਦਿੱਲੀ ਨੂੰ ਭੱਜ ਗਿਆ। ਇਸ ਮਗਰੋਂ ਅਬਦੁਲ ਅਹਿਦ ਖ਼ਾਨ ਨੇ ਸਿੱਖਾਂ ਨਾਲ ਖ਼ੁਫ਼ੀਆ ਸਮਝੌਤਾ ਕਰ ਲਿਆ ਅਤੇ ਇਸ ਪਲਾਨ ਹੇਠ ਸਿੱਖਾਂ ਨੇ ਦਿੱਲੀ ਦੇ ਆਲੇ-ਦੁਆਲੇ ਕਈ ਹਮਲੇ ਕੀਤੇ ਅਤੇ ਨਜਫ਼ ਖ਼ਾਨ ਨੂੰ ਵਖ਼ਤ ਪਾਈ ਰੱਖਿਆ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ 4, ਨੰਬਰ 1184, 27 ਜੁਲਾਈ 1774 ਅਤੇ ਨੰਬਰ 1362, ਇਕ ਨਵੰਬਰ 1774)।

ਉਧਰ ਜ਼ਾਬਤਾ ਖ਼ਾਨ ਨੇ ਨਜਫ਼ ਖ਼ਾਨ ਨਾਲ ਸਮਝੌਤਾ ਕਰ ਲਿਆ ਤੇ ਆਪਣੀਆਂ ਜਾਗੀਰਾਂ ਵੀ ਮੁੜ ਹਾਸਿਲ ਕਰ ਲਈਆਂ। ਇਸ 'ਤੇ ਗੁੱਸਾ ਕਰ ਕੇ ਸਿੱਖਾਂ ਨੇ ਰਾਏ ਸਿੰਘ, ਤਾਰਾ ਸਿੰਘ ਗ਼ੈਬਾ ਤੇ ਬਘੇਲ ਸਿੰਘ ਦੀ ਅਗਵਾਈ ਵਿਚ ਜ਼ਾਬਿਤਾ ਖ਼ਾਨ ਦੇ ਇਲਾਕੇ 'ਤੇ ਹਮਲਾ ਕਰ ਦਿੱਤਾ ਅਤੇ ਗੁੰਗੋ, ਨਨੌਤਾ ਅਤੇ ਦਿਓਬੰਦ ਵਿਚ ਲੁੱਟ-ਮਾਰ ਕੀਤੀ। ਅਖ਼ੀਰ ਜ਼ਾਬਤਾ ਖ਼ਾਨ ਨੇ ਸਿੱਖਾਂ ਨੂੰ 50 ਹਜ਼ਾਰ ਰੁਪਏ ਨਜ਼ਰਾਨਾ ਦੇ ਕੇ ਛੁਟਕਾਰਾ ਪਾਇਆ। ਇੱਥੋਂ ਚਲ ਕੇ ਸਿੱਖ ਫ਼ੌਜਾਂ ਮੇਰਠ ਤੇ ਸੋਨੀਪਤ ਰਾਹੀਂ ਦਿੱਲੀ ਵਿਚ ਦਾਖ਼ਿਲ ਹੋਈਆਂ ਤੇ ਇੱਥੋਂ ਦੇ ਅਮੀਰਾਂ-ਵਜ਼ੀਰਾਂ ਨੂੰ ਲੁੱਟਿਆ। ਹੁਣ ਸਹਾਰਨਪੁਰ ਤੇ ਬੂੜੀਆ ਵੀ ਸਿੱਖਾਂ ਦੇ ਰਹਿਮੋ-ਕਰਮ 'ਤੇ ਸਨ।

1776 ਵਿਚ ਸਿੱਖਾਂ ਅਤੇ ਜ਼ਾਬਤਾ ਖ਼ਾਨ ਵਿਚ ਫਿਰ ਸਮਝੌਤਾ ਹੋ ਗਿਆ। ਦੋਹਾਂ ਦੀ ਸਾਂਝੀ 30-40 ਹਜ਼ਾਰ ਫ਼ੌਜ ਨੇ ਹੁਣ ਦਿੱਲੀ ਵੱਲ ਕੂਚ ਕਰ ਦਿੱਤਾ। ਉਧਰ ਨਜਫ਼ ਖ਼ਾਨ ਨੇ ਵੀ ਇਨ੍ਹਾਂ ਦਾ ਟਾਕਰਾ ਕਰਨ ਵਾਸਤੇ ਕਾਸਿਮ ਅਲੀ ਖ਼ਾਨ ਨੂੰ ਫ਼ੌਜ ਦੇ ਕੇ ਟੋਰ ਦਿੱਤਾ ਪਰ ਉਹ ਇਨ੍ਹਾਂ ਨਾਲ ਲੜਾਈ ਵਿਚ ਮਾਰਿਆ ਗਿਆ। ਭਾਵੇਂ ਸਿੱਖ ਦਿੱਲੀ 'ਤੇ ਕਬਜ਼ਾ ਤਾਂ ਨਾ

ਕਰ ਸਕੇ ਪਰ ਉਨ੍ਹਾਂ ਨੇ ਅਲੀਗੜ੍ਹ, ਮੇਰਠ, ਸਿਕੰਦਰਾ, ਖੁਰਜਾ ਵ.ਗੈਰਾ 'ਤੇ ਹਮਲੇ ਕਰ ਕੇ ਬੜਾ ਖ਼ਜ਼ਾਨਾ ਹਾਸਿਲ ਕੀਤਾ। ਜ਼ਾਬਤਾ ਖ਼ਾਨ ਤਾਂ ਸਿੱਖਾਂ ਦੇ ਅਸਰ ਹੇਠਾਂ ਏਨਾ ਆ ਗਿਆ ਕਿ ਉਸ ਨੇ ਖੰਡੇ ਦੀ ਪਾਹੁਲ ਵੀ ਲੈ ਲਈ ਅਤੇ ਧਰਮ ਸਿੰਘ ਨਾਂ ਰੱਖ ਲਿਆ। ਇਸ ਬਾਰੇ ਇਹ ਬੋਲ ਅੱਜ ਵੀ ਮਸ਼ਹੂਰ ਹੈ: ਇਕ ਗੁਰੂ ਦਾ ਦੋ ਚੇਲਾ, ਅੱਧਾ ਸਿਖ ਅੱਧ ਰੁਹੇਲਾ।

ਇਨ੍ਹੀਂ ਦਿਨੀਂ ਮੁਗ਼ਲ ਦਰਬਾਰ ਦੇ ਨਵਾਬ ਵਜ਼ੀਰ ਆਸਿਫ਼-ਉਦ-ਦੌਲਾ ਨੇ ਵੀ ਸਿੱਖਾਂ ਤਕ ਪਹੁੰਚ ਕੀਤੀ ਤੇ ਸਮਝੌਤੇ ਵਜੋਂ ਦਸ ਲੱਖ ਰੁਪਏ ਦੀ ਪੇਸ਼ਕਸ਼ ਕੀਤੀ। ਪਹਿਲਾਂ ਤਾਂ ਰਾਏ ਸਿੰਘ ਨੇ ਇਸ ਨੂੰ ਮਨਜ਼ੂਰ ਨਾ ਕੀਤਾ ਪਰ ਜਦੋਂ ਉਨ੍ਹਾਂ ਹਾਂ ਕੀਤੀ ਤਾਂ ਵਜ਼ੀਰ ਨੇ ਪੇਸ਼ਕਸ਼ ਵਾਪਿਸ ਲੈ ਲਈ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਜਿਲਦ 5, 20 ਸਤੰਬਰ 1776)।

ਉਧਰ ਨਜ਼ਫ਼ ਖ਼ਾਨ ਨੇ ਸਮਰੂ ਨੂੰ ਨਾਲ ਰਲਾ ਕੇ ਜ਼ਾਬਤਾ ਖ਼ਾਨ ਦੇ ਇਲਾਕੇ 'ਤੇ ਹਮਲਾ ਕਰ ਦਿੱਤਾ। ਅਮੀਰਗੜ੍ਹ ਅਤੇ ਗੌਸਗੜ੍ਹ ਵਿਚਕਾਰ ਹੋਈ ਲੜਾਈ ਵਿਚ ਜ਼ਾਬਤਾ ਖ਼ਾਨ ਨੂੰ ਹਾਰ ਹੋਈ। 14 ਸਤੰਬਰ 1777 ਦੀ ਇਸ ਹਾਰ ਮਗਰੋਂ ਗ਼ੁਲਾਮ ਕਾਦਰ, ਅਫ਼ਜ਼ਲ ਖ਼ਾਨ, ਸੁਲਤਾਨ ਖ਼ਾਨ ਤੇ ਹੋਰ ਰੋਹੀਲਾ ਜਰਨੈਲਾਂ ਨੇ ਹਥਿਆਰ ਸੁੱਟ ਦਿੱਤੇ ਪਰ ਜ਼ਾਬਤਾ ਖ਼ਾਨ ਨੇ ਅਜਿਹਾ ਕਰਨ ਤੋਂ ਨਾਂਹ ਕਰ ਦਿੱਤੀ। ਉਹ ਜਮਨਾ ਪਾਰ ਚਲਾ ਗਿਆ। ਮਗਰੋਂ ਜ਼ਾਬਤਾ ਖ਼ਾਨ ਨੇ ਨਜ਼ਫ਼ ਖ਼ਾਨ ਨਾਲ ਸਮਝੌਤਾ ਕਰ ਲਿਆ। ਉਸ ਨੇ ਆਪਣੀ ਧੀ ਨਜ਼ਫ਼ ਖ਼ਾਨ ਦੇ ਮੁਤਬੰਨੇ ਪੁੱਤਰ ਨਜ਼ਫ਼ ਕੁਲੀ ਖ਼ਾਨ ਨਾਲ ਵਿਆਹ ਦਿੱਤੀ ਅਤੇ ਆਪਣੀ ਭੈਣ ਦੀ ਸ਼ਾਦੀ ਨਜ਼ਫ਼ ਨਾਲ ਕਰਨ ਦੀ ਪੇਸ਼ਕਸ਼ ਵੀ ਕੀਤੀ। ਇਸ 'ਤੇ ਨਜ਼ਫ਼ ਖ਼ਾਨ ਨੇ ਜ਼ਾਬਤਾ ਖ਼ਾਨ ਨੂੰ ਸਹਾਰਨਪੁਰ-ਬੂੜੀਆ ਦੀ ਫ਼ੌਜਦਾਰੀ ਵਾਪਿਸ ਦੇ ਦਿੱਤੀ। ਪਰ ਨਜ਼ਫ਼ ਖ਼ਾਨ ਨਾਲ ਰਲ ਜਾਣ ਕਰ ਕੇ ਹੁਣ ਜ਼ਾਬਤਾ ਖ਼ਾਨ ਨੂੰ ਸਿੱਖਾਂ ਦੇ ਖ਼ਿਲਾਫ਼ ਵੀ ਲੜਨਾ ਪੈਣਾ ਸੀ।

1779 ਵਿਚ ਅਬਦੁਲ ਅਹਿਦ ਖ਼ਾਨ ਨੇ ਸਿੱਖਾਂ ਦੇ ਖ਼ਿਲਾਫ਼ ਮੁਹਿੰਮ ਵਿੱਢਣ ਦਾ ਫ਼ੈਸਲਾ ਕੀਤਾ। ਉਸ ਨੂੰ ਭਰਮ ਸੀ ਕਿ ਨਜ਼ਫ਼ ਖ਼ਾਨ ਕੋਲੋਂ ਜ਼ਬਰਸਦਤ  ਹਾਰ ਮਗਰੋਂ ਸਿੱਖ ਕਮਜ਼ੋਰ ਹੋ ਗਏ ਹੋਣਗੇ। ਦੂਜਾ ਉਹ ਨਜ਼ਫ਼ ਖ਼ਾਨ ਦੀ ਜਿੱਤ (ਸੂਰਜ ਮੱਲ ਨੂੰ ਮਾਰਨਾ) ਦੇ ਮੁਕਾਬਲੇ ਵਿਚ ਕੋਈ ਵੱਡੀ ਕਾਮਯਾਬੀ ਹਾਸਿਲ ਕਰ ਕੇ ਆਪਣਾ ਨਾਂ ਬਣਾਉਣਾ ਚਾਹੁੰਦਾ ਸੀ। ਉਸ ਨੇ ਇਸ ਮੁਹਿੰਮ ਵਾਸਤੇ ਸ਼ਹਿਜ਼ਾਦਾ ਜੀਵਨ ਬਖ਼ਤ ਨੂੰ ਸਿਪਾਹਸਾਲਾਰ (ਫ਼ੌਜ ਦਾ ਮੁਖੀ) ਬਣਨ ਦੀ ਅਰਜ਼ ਕੀਤੀ ਪਰ ਉਸ ਨੇ ਬੀਮਾਰੀ ਦਾ ਬਹਾਨਾ ਲਾ ਕੇ ਨਾਂਹ ਕਰ ਦਿੱਤੀ। ਹੁਣ ਉਸ ਨੇ ਸ਼ਹਿਜ਼ਾਦਾ ਫ਼ਰਖੰਦਾ ਨੂੰ ਸਿਪਾਹਸਾਲਾਰ ਬਣਾ ਲਿਆ ਤੇ ਇਸ ਫ਼ੌਜ ਨੇ ਪਟਿਆਲੇ ਵੱਲ ਨੂੰ ਕੂਚ ਕਰ ਦਿੱਤਾ।

ਬੜੀ ਅਜੀਬ ਗੱਲ ਹੈ ਕਿ ਇਕ ਸਿੱਖ ਰਿਆਸਤ 'ਤੇ ਮੁਗ਼ਲਾਂ ਦੇ ਹਮਲੇ ਵਿਚ ਬਘੇਲ ਸਿੰਘ ਕਰੋੜਾਸਿੰਘੀਆ ਤੇ ਦੇਸੂ ਸਿੰਘ ਕੈਥਲ ਵੀ ਸ਼ਾਮਿਲ ਹੋ ਗਏ। ਜੀਂਦ ਦੇ ਗਜਪਤ ਸਿੰਘ ਨੇ ਇਸ ਮੁਹਿੰਮ ਵਾਸਤੇ ਦੋ ਲੱਖ ਰੁਪੈ ਦੇਣੇ ਮਨਜ਼ੂਰ ਕੀਤੇ। ਇਹ ਗੱਲ ਅਕਤੂਬਰ 1779 ਦੀ ਹੈ। ਜਦ ਅਮਰ ਸਿੰਘ (ਪਟਿਆਲਾ ਰਾਜਾ) ਨੂੰ ਇਸ ਦੀ ਖ਼ਬਰ ਮਿਲੀ ਤਾਂ ਉਸ ਨੇ ਦਲ ਖ਼ਾਲਸਾ ਤਕ ਪਹੁੰਚ ਕੀਤੀ। ਪਰ ਅਜੇ ਦਲ ਖ਼ਾਲਸਾ ਦੀਆਂ ਫ਼ੌਜਾਂ ਪਟਿਆਲਾ ਪਹੁੰਚੀਆਂ ਨਹੀ ਸਨ ਕਿ ਮੁਗ਼ਲ ਫ਼ੌਜਾਂ ਨੇ ਪਟਿਆਲਾ ਰਿਆਸਤ ਨੂੰ ਘੇਰ ਲਿਆ। ਇਸ

ਹਾਲਤ ਵਿਚ ਰਾਜਾ ਅਮਰ ਸਿੰਘ ਨੇ ਸਮਝੌਤੇ ਦੀ ਗੱਲਬਾਤ ਸ਼ੁਰੂ ਕਰ ਲਈ। ਏਨੇ ਚਿਰ ਵਿਚ ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ, ਜੈ ਸਿੰਘ ਕਨ੍ਹਈਆ ਵਗ਼ੈਰਾ ਦੀ ਅਗਵਾਈ ਵਿਚ ਦਲ ਖ਼ਾਲਸਾ ਦੀਆਂ ਫ਼ੌਜਾਂ ਵੀ ਆ ਪਹੁੰਚੀਆਂ। ਉਨ੍ਹਾਂ ਨੇ ਮੁਗ਼ਲ ਫ਼ੌਜਾਂ ਨੂੰ ਤਿੰਨ ਪਾਸਿਆਂ ਤੋਂ ਘੇਰ ਲਿਆ। ਦਲ ਖ਼ਾਲਸਾ ਦੀਆਂ ਫ਼ੌਜਾਂ ਨੂੰ ਪਟਿਆਲੇ ਦੀ ਮਦਦ 'ਤੇ ਆਇਆ ਵੇਖ ਕੇ ਮੁਗ਼ਲਾਂ ਨਾਲ ਆਏ ਸਿੱਖਾਂ ਵਿਚੋਂ ਬਹੁਤੇ ਪਾਸਾ ਬਦਲ ਕੇ ਦਲ ਖ਼ਾਲਸਾ ਨਾਲ ਰਲ ਗਏ। ਇਨ੍ਹਾਂ ਨੇ ਮੁਗ਼ਲਾਂ ਦਾ ਮਾਲ-ਮੱਤਾ ਵੀ ਲੁੱਟਣਾ ਸ਼ੁਰੂ ਕਰ ਦਿੱਤਾ। ਇਸ ਹਾਲਤ ਵਿਚ ਮੁਗ਼ਲਾਂ ਨੂੰ ਬੇਇੱਜ਼ਤ ਹੋ ਕੇ ਵਾਪਿਸ ਮੁੜਨਾ ਪਿਆ। (*ਕੈਲੰਡਰ ਆਫ਼ ਪਰਸ਼ੀਅਨ ਕਾਰਸਪੌਂਡੈਂਸ*, ਅਕਤੂਬਰ 1779, *ਖ਼ਾਲਸਾ ਨਾਮਾ*, ਸਫ਼ਾ 37, *ਇਬਰਤਨਾਮਾ*, ਜਿਲਦ ਦੂਜੀ, ਸਫ਼ੇ 8-16)।

ਨਵੰਬਰ 1780 ਵਿਚ ਨਜਫ਼ ਖ਼ਾਨ ਨੇ ਵੀ ਸਿੱਖਾਂ ਨਾਲ ਟੱਕਰ ਲੈਣ ਦੀ ਪਲਾਨ ਬਣਾਈ। ਉਸ ਨੇ 12 ਹਜ਼ਾਰ ਫ਼ੌਜ ਨੂੰ ਸਿੱਖਾਂ ਦਾ ਪਿੱਛਾ ਕਰਨ ਵਾਸਤੇ ਤਾਈਨਾਤ ਕਰ ਦਿੱਤਾ। ਉਨ੍ਹੀਂ ਦਿਨੀਂ ਜੀਂਦ ਦਾ ਰਾਜਾ ਗਜਪਤ ਸਿੰਘ ਮੇਰਠ 'ਤੇ ਹਮਲਾ ਕਰਨ ਵਾਸਤੇ ਗਿਆ ਹੋਇਆ ਸੀ। ਨਜਫ਼ ਖ਼ਾਨ ਦੀ ਫ਼ੌਜ ਦੀ ਪਹਿਲੀ ਟੱਕਰ ਉਸ ਨਾਲ ਹੀ ਹੋਈ। ਇਸ ਲੜਾਈ ਵਿਚ ਗਜਪਤ ਸਿੰਘ ਨੂੰ ਹਾਰ ਹੋਈ ਤੇ ਉਹ ਗ੍ਰਿਫ਼ਤਾਰ ਕਰ ਲਿਆ ਗਿਆ। ਅਖ਼ੀਰ 3 ਲੱਖ ਰੁਪਏ ਦੇ ਕੇ ਉਸ ਨੇ ਆਜ਼ਾਦੀ ਹਾਸਿਲ ਕੀਤੀ। ਹੁਣ ਨਜਫ਼ ਖ਼ਾਨ ਨੇ ਪੰਜਾਬ ਵੱਲ ਕੂਚ ਕਰਨ ਦਾ ਫ਼ੈਸਲਾ ਕੀਤਾ। ਪਰ ਇਸ ਦੌਰਾਨ ਹੀ 6 ਅਪ੍ਰੈਲ 1782 ਨੂੰ ਉਸ ਦੀ ਮੌਤ ਹੋ ਗਈ। ਉਸ ਦੀ ਮੌਤ ਮਗਰੋਂ ਦਿੱਲੀ ਦਰਬਾਰ ਵਿਚ ਅਫ਼ਰਾਸਿਆਬ ਖ਼ਾਨ ਅਤੇ ਮਿਰਜ਼ਾ ਸ਼ਫ਼ੀ ਖ਼ਾਨ ਵਿਚਕਾਰ ਅੱਗੇ ਆਉਣ ਦੀ ਦੌੜ ਸ਼ੁਰੂ ਹੋ ਗਈ। ਇਸ ਟੱਕਰ ਵਿਚ ਮਿਰਜ਼ਾ ਸ਼ਫ਼ੀ ਖ਼ਾਨ ਮਾਰਿਆ ਗਿਆ। ਅਫ਼ਰਾਸਿਆਬ ਖ਼ਾਨ ਏਨਾ ਸਿਆਣਾ ਤੇ ਜੁਰਅਤ ਵਾਲਾ ਨਹੀਂ ਸੀ ਕਿ ਉਹ ਸਿੱਖਾਂ ਨਾਲ ਟੱਕਰ ਲੈ ਸਕਦਾ। ਸਿੱਖ ਹੁਣ ਮੇਰਠ ਤਕ ਮਾਮਲਾ ਉਗਰਾਹੁਣ ਲੱਗ ਪਏ ਸਨ ਤੇ ਕਿਸੇ ਦੀ ਜੁਰਅਤ ਨਹੀਂ ਸੀ ਕਿ ਉਨ੍ਹਾਂ ਨੂੰ ਡੱਕ ਸਕਦਾ। (ਜੀ.ਆਰ.ਸੀ.ਵਿਲੀਅਮਜ਼, *ਦ ਸਿੱਖਜ਼ ਇਨ ਦ ਅੱਪਰ ਦੋਆਬ*)। ਰੁਹੀਲਖੰਡ, ਚੰਦੌਸੀ, ਹਸਨਪੁਰ ਤਕ ਉਨ੍ਹਾਂ ਦਾ ਬੋਲ-ਬਾਲਾ ਸੀ। ਉਹ ਅਮੀਰਾਂ ਨੂੰ ਖ਼ੂਬ ਲੁੱਟਦੇ ਸਨ ਪਰ ਕਦੇ ਕਿਸੇ ਗ਼ਰੀਬ ਨੂੰ ਤੰਗ ਨਹੀਂ ਸਨ ਕਰਦੇ।

## ਦਿੱਲੀ ਦੇ ਲਾਲ ਕਿਲ੍ਹੇ 'ਤੇ ਸਿੱਖਾਂ ਦਾ ਨੀਲਾ ਨਿਸ਼ਾਨ ਸਾਹਿਬ

ਦਿੱਲੀ ਦਰਬਾਰ ਦੀ ਕਮਜ਼ੋਰੀ ਤੇ ਸਾਜ਼ਸ਼ੀ ਮਾਹੌਲ ਦਾ ਸਿੱਖਾਂ ਨੇ ਫ਼ਾਇਦਾ ਉਠਾਉਂਦਿਆਂ 8 ਮਾਰਚ 1783 ਦੇ ਦਿਨ ਦਿੱਲੀ 'ਤੇ ਹਮਲਾ ਕਰ ਦਿੱਤਾ। ਉਹ ਕੋਲ (ਅਲੀਗੜ੍ਹ) ਵੱਲੋਂ ਆਏ ਅਤੇ ਬੈਰਾੜੀ ਵਿਚ ਡੇਰਾ ਲਾ ਲਿਆ। ਉਨ੍ਹਾਂ ਨੇ ਮਲਕਗੰਜ ਤੇ ਸਬਜ਼ੀ ਮੰਡੀ ਦੇ ਅਮੀਰਾਂ ਨੂੰ ਲੁੱਟਿਆ ਤੇ ਇਸ ਮਗਰੋਂ ਉਨ੍ਹਾਂ ਦੀਆਂ ਹਵੇਲੀਆਂ ਨੂੰ ਅੱਗ ਲਾ ਦਿੱਤੀ। ਇਸ ਤੋਂ ਬਾਅਦ ਉਹ ਮੁਗ਼ਲਪੁਰਾ 'ਤੇ ਜਾ ਪਏ। (*ਦਿੱਲੀ ਕਰੌਨੀਕਲਜ਼*, 8 ਮਾਰਚ 1783)। ਸ਼ਾਮ ਤਕ ਉਹ ਲਾਲ ਕਿਲ੍ਹੇ ਨੂੰ ਘੇਰ ਚੁਕੇ ਸਨ। ਕਸ਼ਮੀਰੀ ਗੇਟ ਦੇ ਬਾਹਰ ਹਜ਼ਾਰਾਂ ਸਿੱਖ ਫ਼ੌਜਾਂ ਖੜ੍ਹੀਆਂ ਸਨ। ਸਿੱਖਾਂ ਨੇ ਗੇਟ ਤੋੜਨ ਦੀ ਬਹੁਤ ਕੋਸ਼ਿਸ਼ ਕੀਤੀ ਪਰ ਨਾਕਾਮ ਰਹੇ। ਅਖ਼ੀਰ 9 ਮਾਰਚ 1983 ਦੇ ਦਿਨ ਸਿੱਖ ਫ਼ੌਜਾਂ ਨੇ ਤੋਪਾਂ ਨਾਲ ਕਿਲ੍ਹੇ ਦੀ ਕੰਧ ਦਾ ਇਕ

ਹਿੱਸਾ ਉਡਾ ਦਿੱਤਾ ਤੇ ਇਸ ਮਘੋਰੇ (ਮੋਰੀ) ਰਾਹੀਂ ਉਹ ਕਿਲ੍ਹੇ ਵਿਚ ਦਾਖ਼ਿਲ ਹੋ ਗਏ। ਅਜ ਵੀ ਇਸ ਇਲਾਕੇ ਨੂੰ ਮੋਰੀ ਗੇਟ ਕਹਿੰਦੇ ਹਨ।

ਸਿੱਖ ਫ਼ੌਜਾਂ ਜੱਸਾ ਸਿੰਘ ਆਹਲੂਵਾਲੀਆ, ਜੱਸਾ ਸਿੰਘ ਰਾਮਗੜ੍ਹੀਆ, ਬਘੇਲ ਸਿੰਘ, ਰਾਏ ਸਿੰਘ ਵਗ਼ੈਰਾ ਦੀ ਅਗਵਾਈ ਵਿਚ ਲਾਲ ਕਿਲ੍ਹਾ ਵਿਚ ਵੀ ਦਾਖ਼ਿਲ ਹੋ ਗਈਆਂ ਅਤੇ ਕਿਲ੍ਹੇ 'ਤੇ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ ਲਹਿਰਾ ਦਿੱਤਾ। ਇਸ ਮੌਕੇ 'ਤੇ ਜਰਨੈਲਾਂ ਨੇ ਦਲ ਖਾਲਸਾ ਦਾ ਮੁਖੀ ਹੋਣ ਦੇ ਨਾਤੇ ਜੱਸਾ ਸਿੰਘ ਆਹਲੂਵਾਲੀਆ ਨੂੰ ਤਖ਼ਤ 'ਤੇ ਬੈਠਣ ਵਾਸਤੇ ਕਿਹਾ ਪਰ ਉਸ ਨੇ ਇਹ ਕਹਿ ਕੇ ਨਾਂਹ ਕਰ ਦਿੱਤੀ ਕਿ ਸਿੱਖਾਂ ਵਿਚ ਅਜਿਹੇ ਬਾਦਸ਼ਾਹ ਦਾ ਕੋਈ ਸਿਧਾਂਤ ਨਹੀਂ ਹੈਂ। ਇਸ ਕਰ ਕੇ ਕੋਈ ਵੀ ਉਸ ਤਖ਼ਤ 'ਤੇ ਬੈਠਣ ਵਾਸਤੇ ਤਿਆਰ ਨਾ ਹੋਇਆ।

ਕੁਝ ਚਿਰ ਮਗਰੋਂ ਹੀ ਉਨ੍ਹਾਂ ਨੂੰ ਬਾਦਸ਼ਾਹ ਨੇ ਦਿੱਲੀ ਦੀ ਚੁੰਗੀ ਵਿਚ ਰੁਪਏ ਵਿੱਚੋਂ ਛੇ ਆਨੇ (ਸਾਢੇ 37%) ਹਿੱਸੇ ਦੇਣੇ ਮੰਨ ਕੇ ਉਨ੍ਹਾਂ ਨੂੰ ਭੇਜ ਦਿੱਤਾ। ਇਸ ਮੌਕੇ 'ਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਕਿਹਾ ਕਿ ਜੇ ਅਸੀਂ ਦਿੱਲੀ ਦੇ ਤਖ਼ਤ 'ਤੇ ਨਹੀਂ ਬੈਠਣਾ ਤਾਂ ਅਸੀਂ ਇਸ ਤਖ਼ਤ ਦਾ ਥੜ੍ਹਾ ਯਾਦਗਾਰ ਵਜੋਂ ਅੰਮ੍ਰਿਤਸਰ ਵਿਚ ਜ਼ਰੂਰ ਲੈ ਕੇ ਜਾਵਾਂਗੇ ਤਾਂ ਜੋ ਤਵਾਰੀਖ਼ ਵਿਚ ਇਹ ਸਨਦ ਰਹੇ ਕਿ ਕਦੇ ਦਿੱਲੀ ਦਾ ਤਖ਼ਤ ਵੀ ਕਦੇ ਸਿੱਖਾਂ ਦੇ ਕਦਮਾਂ ਹੇਠ ਰਿਹਾ ਸੀ ਤੇ ਇਸ ਦੀ ਸਿਲ ਹਮੇਸ਼ਾ ਹੀ ਸਿੱਖਾਂ ਦੇ ਪੈਰਾਂ ਹੇਠ ਹੇਗੀ। (ਤਖ਼ਤ ਵਾਲੀ ਇਹ ਸਿੱਲ ਜੱਸਾ ਸਿੰਘ ਰਾਮਗੜ੍ਹੀਆ ਆਪਣੇ ਬੁੰਗੇ ਵਿਚ ਲੈ ਗਿਆ ਸੀ ਜੋ ਅੱਜ ਵੀ ਉੱਥੇ ਮੌਜੂਦ ਹੈ)।

## ਬਘੇਲ ਸਿੰਘ ਦਾ ਤੀਸ ਹਜ਼ਾਰੀ ਤੇ ਪੁਲ ਮਿਠਾਈ

ਉਸ ਵੇਲੇ ਸਿੱਖ ਫ਼ੌਜਾਂ ਦੀ ਗਿਣਤੀ 30 ਹਜ਼ਾਰ ਸੀ ਤੇ ਜਿਸ ਥਾਂ 'ਤੇ ਸਿੱਖ ਫ਼ੌਜਾਂ ਠਹਿਰੀਆਂ ਸਨ ਉਸ ਨੂੰ ਅੱਜ ਵੀ ਤੀਸ ਹਜ਼ਾਰੀ ਵਜੋਂ ਜਾਣਿਆ ਜਾਂਦਾ ਹੈ (ਦਿੱਲੀ ਦਾ ਹਾਈ ਕੋਰਟ ਤੀਸ ਹਜ਼ਾਰੀ ਵਿਚ ਹੀ ਹੈ)। ਇੰਞ ਹੀ ਜਿਸ ਪੁਲ 'ਤੇ ਜਿੱਤ ਦੀ ਖ਼ੁਸ਼ੀ ਵਿਚ ਸਿੱਖ ਫ਼ੌਜੀਆਂ ਨੇ ਮਿਠਾਈ ਵੰਡੀ ਸੀ ਉਸ ਦਾ ਨਾਂ ਅੱਜ ਵੀ 'ਪੁਲ ਮਿਠਾਈ' ਵਜੋਂ ਜਾਣਿਆ ਜਾਂਦਾ ਹੈ।

## ਦਿੱਲੀ ਦੇ ਤਵਾਰੀਖ਼ੀ ਗੁਰਦੁਆਰੇ ਬਣਾਉਣਾ

ਇਸ ਦੇ ਨਾਲ ਹੀ ਸਿੱਖਾਂ ਨੇ ਦਿੱਲੀ ਵਿਚ ਗੁਰੂ ਸਾਹਿਬ ਨਾਲ ਸਬੰਧਤ ਥਾਵਾਂ 'ਤੇ ਯਾਦਗਾਰਾਂ ਬਣਾਉਣ ਵਾਸਤੇ ਜਗਹ ਵੀ ਲੈ ਲਈ। ਗੁਰਦੁਆਰਾ ਸੀਸ ਗੰਜ, ਰਕਾਬ ਗੰਜ, ਬੰਗਲਾ ਸਾਹਿਬ, ਬਾਲਾ ਸਾਹਿਬ, ਦਮਦਮਾ ਸਾਹਿਬ, ਮੋਤੀ ਬਾਗ਼ ਵਗ਼ੈਰਾ ਬਣਾਉਣ ਵਾਸਤੇ ਬਾਬਾ ਬਘੇਲ ਸਿੰਘ ਤੇ ਜੱਸਾ ਸਿੰਘ ਰਾਮਗੜ੍ਹੀਆ ਨੇ ਖ਼ਾਸ ਰੋਲ ਅਦਾ ਕੀਤਾ।

## ਦਿੱਲੀ ਵਿਚ ਮਰਹੱਟਿਆਂ ਦਾ ਦਖ਼ਲ 'ਤੇ ਸਿੱਖਾਂ ਨਾਲ ਟੱਕਰ

ਇਨ੍ਹੀਂ ਦਿਨੀਂ ਅਫ਼ਰਾਸਿਆਬ ਖ਼ਾਨ ਨੂੰ ਵੀ ਕਤਲ ਕਰ ਦਿੱਤਾ ਗਿਆ। ਹੁਣ ਦਿੱਲੀ ਦਰਬਾਰ ਵਿਚ ਮਹਾਦਜੀ ਸਿੰਧੀਆ ਦਾ ਬੋਲ ਬਾਲਾ ਸ਼ੁਰੂ ਹੋ ਗਿਆ। ਉਸ ਨੇ ਅੰਬਾਜੀ ਨੂੰ ਦਿੱਲੀ ਦੀ ਨਿਗਰਾਨੀ ਸੌਂਪ ਦਿੱਤੀ। ਹੁਣ ਮਹਾਦਜੀ ਨੇ ਸਿੱਖਾਂ ਨਾਲ ਸਮਝੌਤਾ ਕਰਨ ਦੀ

ਕੋਸ਼ਸ਼ ਕੀਤੀ। ਉਸ ਨੇ ਸਿੱਖਾਂ ਨੂੰ ਦਸ ਲੱਖ ਰੁਪਏ ਦੀ ਪੇਸ਼ਕਸ਼ ਕੀਤੀ। ਇਸ ਵਿਚੋਂ ਸਾਢੇ ਸੱਤ ਲੱਖ ਰੁਪਏ ਕਰਨਾਲ ਤੇ ਢਾਈ ਲੱਖ ਰੁਪਏ ਸਰਕਾਰ ਦੇ ਇਲਾਕੇ (ਦਿੱਲੀ ਤੇ ਪਾਨੀਪਤ ਦੇ ਵਿਚਕਾਰ ਦੇ ਇਲਾਕੇ) ਤੋਂ ਮਿਲਣੇ ਸਨ। ਸਿੱਖਾਂ ਦੀ ਪੰਜ ਹਜ਼ਾਰ ਫ਼ੌਜ ਵੀ ਦਿੱਲੀ ਵਿਚ ਮੌਜੂਦ ਰਹਿਣੀ ਸੀ। (*ਸੀਕਰਟ ਪਰੋਸੀਡਿੰਗਜ਼*, 7 ਜੂਨ 1785)। ਪਰ ਇਸ ਅਹਿਦਨਾਮੇ 'ਤੇ ਦਸਤਖ਼ਤ ਨਾ ਹੋ ਸਕੇ ਕਿਉਂਕਿ ਦੂਲਚਾ ਸਿੰਘ ਨੇ ਇਸ ਨੂੰ ਮਨਜ਼ੂਰ ਨਾ ਕੀਤਾ। ਉਸ ਨੂੰ ਨਜ਼ਰਬੰਦੀ ਵਿਚ ਰੱਖ ਕੇ ਮਜਬੂਰ ਕਰ ਕੇ ਦਸਤਖ਼ਤ ਕਰਵਾ ਲਏ ਗਏ। ਪਰ ਉਸ ਨੇ ਇਸ ਨੂੰ ਬੇਇੱਜ਼ਤੀ ਸਮਝਿਆ ਤੇ ਇਸ ਦਾ ਜਵਾਬ ਦੇਣ ਦਾ ਮੌਕਾ ਢੂੰਡਣ ਲਗ ਪਿਆ। ਜਦੋਂ ਬਾਕੀ ਸਿੱਖ ਆਗੂਆਂ ਨੂੰ ਇਸ ਦੀ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਮਹਾਦਜੀ ਨਾਲੋਂ ਸਬੰਧ ਤੋੜ ਲਏ। ਉਧਰ ਅੰਗਰੇਜ਼ਾਂ ਨੇ ਵੀ ਸਿੱਖਾਂ ਤੇ ਮਰਹੱਟਿਆਂ ਵਿਚ ਪਾੜ ਪਾਉਣ ਦੀਆਂ ਭਰਪੂਰ ਕੋਸ਼ਿਸ਼ਾਂ ਕੀਤੀਆਂ। *ਸੀਕਰਟ ਪਰੋਸੀਡਿੰਗਜ਼*, 24 ਅਗਸਤ 1785)।

ਇਸ ਮਗਰੋਂ 1787 ਵਿਚ ਅੰਬਾਜੀ ਮਰਹੱਟਾ ਨੇ ਪਟਿਆਲੇ 'ਤੇ ਹਮਲਾ ਕਰਨ ਦੀ ਪਲਾਨ ਬਣਾਈ। ਬਘੇਲ ਸਿੰਘ ਵੀ ਉਸ ਨਾਲ ਰਲ ਗਿਆ। ਅੰਬਾਜੀ ਨੇ ਕਰਮ ਸਿੰਘ ਤੇ ਗੁਰਦਿੱਤ ਸਿੰਘ ਨੂੰ ਵੀ ਨਾਲ ਰਲਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਨਾ ਮੰਨੇ। ਹਾਂ ਦੂਲਚਾ ਸਿੰਘ ਸਾਥ ਦੇਣਾ ਜ਼ਰੂਰ ਮੰਨ ਗਿਆ। ਉਸ ਨੇ ਗ਼ੁਲਾਮ ਕਾਦਰ ਨੂੰ ਵੀ ਨਾਲ ਰਲਾ ਲਿਆ। ਪਰ ਐਨ ਮੌਕੇ 'ਤੇ ਗ਼ੁਲਾਮ ਕਾਦਰ ਆਪਣੀ ਫ਼ੌਜ ਸਮੇਤ ਵਾਪਿਸ ਚਲਾ ਗਿਆ। ਹੁਣ ਅੰਬਾਜੀ ਵੀ ਲੜਨ ਦੀ ਬਜਾਇ 20 ਹਜ਼ਾਰ ਰੁਪੈ ਪਟਿਆਲੇ ਤੋਂ ਹਾਸਿਲ ਕਰ ਕੇ ਵਾਪਿਸ ਚਲਾ ਗਿਆ।

ਜੁਲਾਈ 1787 ਵਿਚ ਗ਼ੁਲਾਮ ਕਾਦਰ ਰੁਹੇਲਾ ਨੇ ਫ਼ੌਜ ਇਕੱਠੀ ਕੀਤੀ ਅਤੇ ਦਿੱਲੀ ਨੂੰ ਚੱਲ ਪਿਆ। ਉਸ ਨੇ ਮਰਹੱਟਿਆਂ ਨੂੰ ਦਿੱਲੀ ਚੋਂ ਭੱਜਣ 'ਤੇ ਮਜਬੂਰ ਕਰ ਦਿੱਤਾ। ਫਿਰ ਉਸ ਨੇ ਇਸਮਾਈਲ ਬੇਗ ਨੂੰ ਨਾਲ ਰਲਾ ਕੇ ਮਹਾਦਜੀ ਦੀ ਫ਼ੌਜ ਨੂੰ ਵੀ ਸ਼ਿਕਸਤ ਦਿੱਤੀ। ਐਨ ਇਸੇ ਮੌਕੇ 'ਤੇ ਉਸ ਨੂੰ ਪਤਾ ਲੱਗਾ ਕਿ ਸਿੱਖ ਉਸ ਦੇ ਇਲਾਕੇ ਵਿਚ ਲੁੱਟ-ਮਾਰ ਕਰ ਰਹੇ ਹਨ ਤਾਂ ਉਹ ਵਾਪਿਸ ਚਲ ਪਿਆ। ਏਨੇ ਚਿਰ ਨੂੰ ਸਿੱਖ ਜਾ ਚੁਕੇ ਸਨ। ਹੁਣ ਉਹ ਫੇਰ ਦਿੱਲੀ ਆ ਗਿਆ। ਉਸ ਨੇ ਬਾਦਸ਼ਾਹ ਦੇ ਮਹਲ 'ਤੇ ਵੀ ਕਬਜ਼ਾ ਕਰ ਲਿਆ। ਉਸ ਨੇ ਬਾਦਸ਼ਾਹ ਨੂੰ ਅੰਨ੍ਹਿਆਂ ਕਰ ਦਿੱਤਾ ਅਤੇ ਮਹਲ ਦਾ ਸਾਰਾ ਖ਼ਜ਼ਾਨਾ ਲੁੱਟ ਲਿਆ। ਉਸ ਨੇ ਬਾਦਸ਼ਾਹ ਦੇ ਹਰਮ ਦੀਆਂ ਔਰਤਾਂ ਦੀ ਵੀ 'ਬੇਇੱਜ਼ਤੀ' ਕੀਤੀ। ਪਰ ਛੇਤੀ ਹੀ ਮਰਹੱਟੇ ਹੋਰ ਫ਼ੌਜ ਲੈ ਕੇ ਉੱਥੇ ਪਹੁੰਚ ਗਏ ਇਸ 'ਤੇ ਗ਼ੁਲਾਮ ਕਾਦਰ ਦਿੱਲੀ ਚੋਂ ਭੱਜ ਗਿਆ ਤੇ ਮੇਰਠ ਜਾ ਪੁੱਜਾ। ਮਰਹੱਟਾ ਫ਼ੌਜ ਨੇ ਉਸ ਦਾ ਮੇਰਠ ਵਿਚ ਵੀ ਪਿੱਛਾ ਕੀਤਾ ਅਤੇ ਉਸ ਨੂੰ ਫੜ ਕੇ ਕਤਲ ਕਰ ਦਿੱਤਾ।

ਨਵੰਬਰ-ਦਸੰਬਰ 1788 ਅਤੇ ਜਨਵਰੀ 1789 ਵਿਚ ਮਰਹੱਟਾ ਆਗੂ ਰਾਨੇ ਖ਼ਾਨ ਅਤੇ ਅਲੀ ਬਹਾਦਰ ਵੀ ਫ਼ੌਜਾਂ ਲੈ ਕੇ ਪਟਿਆਲੇ ਵੱਲ ਵਧੇ। ਪਟਿਆਲੇ ਦਾ ਵਜ਼ੀਰ ਨਾਨੂ ਮੱਲ ਵੀ ਆਪਣੇ ਰਾਜੇ ਨਾਲ ਝਗੜ ਕੇ ਇਨ੍ਹਾਂ ਨਾਲ ਆ ਰਲਿਆ। ਇਸ ਮੌਕੇ 'ਤੇ ਭੂਮੀਆ ਸਿੰਘ ਦੀ ਧੀ (ਅਤੇ ਆਲਾ ਸਿੰਘ ਦੀ ਪੋਤੀ) ਰਾਣੀ ਰਜਿੰਦਰ ਕੌਰ ਨੇ ਹਮਲਾਵਰਾਂ ਨਾਲ ਰਾਬਤਾ ਬਣਾਇਆ ਅਤੇ ਇਕ ਲੱਖ ਰੁਪਏ ਦੇਣੇ ਮੰਨ ਕੇ ਲੜਾਈ ਤੋਂ ਬਚਾਅ ਕਰ ਲਿਆ।

1789 ਵਿਚ ਸਿੱਖ ਫ਼ੌਜਾਂ ਨੇ ਅਨੂਪ ਸ਼ਹਿਰ 'ਤੇ ਹਮਲਾ ਕੀਤਾ ਅਤੇ ਇਕ ਅੰਗਰੇਜ਼ ਅਫ਼ਸਰ ਸਟੂਅਰਟ ਨੂੰ ਗ੍ਰਿਫ਼ਤਾਰ ਕਰ ਲਿਆ। ਮਗਰੋਂ ਬੇਗ਼ਮ ਸਮਰੂ ਨੇ ਸੱਠ ਹਜ਼ਾਰ ਰੁਪੈ ਦੇ ਕੇ ਉਸ ਨੂੰ ਛੁਡਵਾਇਆ।

3 ਨਵੰਬਰ 1791 ਦੇ ਦਿਨ 7-8 ਹਜ਼ਾਰ ਸਿੱਖ ਫ਼ੌਜਾਂ ਨੇ ਭੰਗਾ ਸਿੰਘ ਤੇ ਹੋਰਨਾਂ ਦੀ ਅਗਵਾਈ ਵਿਚ ਜਮਨਾ ਦਰਿਆ ਪਾਰ ਕੀਤਾ ਅਤੇ ਗੌਸਗੜ੍ਹ, ਮੇਰਠ ਅਤੇ ਅੰਤਰਵੇਦੀ 'ਤੇ ਹਮਲਾ ਕਰ ਕੇ ਲੁੱਟ-ਮਾਰ ਕੀਤੀ।

1794 ਵਿਚ ਨਾਨਾ ਰਾਓ ਮਰਹੱਟਾ ਨੇ 12 ਹਜ਼ਾਰ ਫ਼ੌਜ ਲੈ ਕੇ ਜਮਨਾ ਪਾਰ ਕਰ ਕੇ ਸਿੱਖ ਰਿਆਸਤਾਂ ਵੱਲ ਕੂਚ ਕਰ ਦਿੱਤਾ। ਜੀਂਦ ਤੇ ਕੈਥਲ ਦੇ ਰਾਜਿਆਂ ਨੇ ਉਸ ਨੂੰ ਤੋਹਫ਼ੇ (ਨਜ਼ਰਾਨੇ) ਭੇਜੇ। ਪਰ ਰਾਣੀ ਸਾਹਿਬ ਕੌਰ (ਪਟਿਆਲੇ ਦੇ ਰਾਜੇ ਸਾਹਿਬ ਸਿੰਘ ਦੀ ਭੈਣ) ਨੇ ਉਸ ਦੀ ਈਨ ਮੰਨਣ ਤੋਂ ਨਾਂਹ ਕਰ ਦਿੱਤੀ। ਜਦੋਂ ਸਿੱਖ ਸਰਦਾਰਾਂ ਨੂੰ ਮਰਹੱਟਿਆਂ ਦੇ ਪਟਿਆਕੇ 'ਤੇ ਹਮਲੇ ਦੀ ਖ਼ਬਰ ਮਿਲੀ ਤਾਂ ਭੰਗਾ ਸਿੰਘ, ਮਹਿਤਾ ਸਿੰਘ ਥਾਨੇਸਰ, ਤੇ ਤਾਰਾ ਸਿੰਘ ਨੇ ਆਪਣੀਆਂ ਫ਼ੋਜਾਂ ਪਟਿਆਲੇ ਭੇਜ ਦਿੱਤੀਆਂ। ਦੋਹਾਂ ਫ਼ੌਜਾਂ ਵਿਚਕਾਰ ਮਰਦਾਨਪੁਰ ਪਿੰਡ ਦੀ ਜੂਹ ਵਿਚ ਲੜਾਈ ਹੋਈ। ਇਸ ਮੌਕੇ 'ਤੇ ਫ਼ੌਜ ਦੀ ਅਗਵਾਈ ਰਾਣੀ ਸਾਹਿਬ ਕੌਰ ਨੇ ਆਪ ਕੀਤੀ।ਉਹ ਅਗਲੀਆਂ ਸਫ਼ਾਂ ਵਿਚ ਪੁੱਜ ਕੇ ਫ਼ੌਜਾਂ ਨੂੰ ਉਤਸ਼ਾਹ ਦੇਂਦੀ ਰਹੀ। ਏਨੇ ਵਿਚ ਇਹ ਖ਼ਬਰ ਵੀ ਫ਼ੈਲ ਗਈ ਕਿ ਸਤਲੁਜ ਪਾਰ ਤੋਂ ਹੋਰ ਵੀ ਸਿੱਖ ਫ਼ੌਜਾਂ ਪਟਿਆਲੇ ਵੱਲ ਆ ਰਹੀਆਂ ਹਨ। ਇਹ ਪਤਾ ਲੱਗਣ 'ਤੇ ਨਾਨਾ ਰਾਓ ਪਿੱਛੇ ਹਟਣ ਲਗ ਪਿਆ ਤੇ ਕਰਨਾਲ ਵੱਲ ਚੱਲ ਪਿਆ। ਸਿੱਖਾਂ ਨੇ ਘੱਗਰ ਦਰਿਆ ਤੱਕ ਉਸ ਦਾ ਪਿੱਛਾ ਕੀਤਾ। ਏਨੇ ਵਿਚ ਹੀ ਉਧਰੋਂ ਮਾਧੋ ਰਾਓ ਮਰਹੱਟਾ ਦੀ ਫ਼ੌਜ ਵੀ ਨਾਨਾ ਰਾਓ ਨਾਲ ਆ ਮਿਲੀ। ਅਗਲੇ ਦਿਨ ਦੋਹਾਂ ਧਿਰਾਂ ਵਿਚ ਫੇਰ ਜ਼ਬਰਦਸਤ ਲੜਾਈ ਹੋਈ। ਦੋ ਦਿਨ ਦੀ ਲੜਾਈ ਵਿਚ ਹੀ ਮਰਹੱਟਾ ਫ਼ੌਜਾਂ ਥੱਕ ਗਈਆਂ ਅਤੇ ਉਹ ਰਾਤ ਦੇ ਹਨੇਰੇ ਵਿਚ ਪਾਨੀਪਤ ਨੂੰ ਮੁੜ ਗਏ।

1794 ਵਿਚ ਮਹਾਦਜੀ ਸਿੰਧੀਆ ਦੀ ਮੌਤ ਹੋ ਗਈ। ਇਸ ਮਗਰੋਂ ਮਰਹੱਟਿਆਂ ਕੋਲ ਕੋਈ ਵੱਡਾ ਲੀਡਰ ਨਾ ਰਿਹਾ ਅਤੇ ਦਿੱਲੀ ਦਰਬਾਰ ਵਿਚ ਉਨ੍ਹਾਂ ਦਾ ਰੋਲ ਫਿਰ ਘਟ ਗਿਆ। ਹੁਣ ਅੰਗਰੇਜ਼ਾਂ ਨੇ ਮੁਗ਼ਲ ਬਾਦਸ਼ਾਹ ਦੀ ਮਦਦ ਕਰਨ ਦੇ ਬਹਾਨੇ ਦਿੱਲੀ ਵਿਚ ਆਪਣੀ ਥਾਂ ਬਣਾਉਣੀ ਸ਼ੁਰੂ ਕਰ ਦਿੱਤੀ। ਇਸ ਦੌਰਾ 1797 ਵਿਚ ਜਾਰਜ ਥਾਮਸ ਨੇ ਵੀ ਸਿੱਖਾਂ ਨਾਲ ਟੱਕਰ ਲੈਣ ਦੀ ਕੋਸ਼ਿਸ਼ ਕੀਤੀ। ਉਸ ਨੇ ਇਕ ਵਾਰ ਪਟਿਆਲੇ ਦੀ ਫ਼ੌਜ ਨੂੰ ਹਰਾਇਆ ਵੀ। ਪਰ ਉਹ ਸਿੱਖਾਂ ਨਾਲ ਵੱਡੀ ਟੱਕਰ ਨਹੀਂ ਸੀ ਲੈਣੀ ਚਾਹੁੰਦਾ ਇਸ ਕਰ ਕੇ ਉਸ ਨੇ ਉਨ੍ਹਾਂ ਨਾਲ ਸਮਝੌਤਾ ਕਰ ਲਿਆ। ਇਸ ਤੋਂ ਬਾਅਦ ਵੀ ਉਸ ਨੇ, ਸਾਹਿਬ ਸਿੰਘ ਬੇਦੀ ਦੇ ਰਾਏ ਕੋਟ 'ਤੇ ਹਮਲੇ ਦੌਰਾਨ ਅਤੇ ਫਿਰ ਜੀਂਦ ਅਤੇ ਕੈਥਲ ਵਿਚ ਵੀ ਆਪਣੀ ਫ਼ੌਜ ਲਿਜਾ ਕੇ ਸਿੱਖਾਂ ਨਾਲ ਟੱਕਰ ਲਈ। ਅਖ਼ੀਰ ਉਸ ਨੇ ਸਿੱਖਾਂ ਨਾਲ ਅਹਿਦਨਾਮਾ ਕਰ ਲਿਆ। ਉਸ ਨੇ ਪਟਿਆਲਾ ਤੋਂ ਬਡਸੀਕਰੀ, ਜਮਾਲਪੁਰ ਤੇ ਟੋਹਾਨਾ; ਕੈਥਲ ਤੋਂ ਕਨੌੜੀ; ਜੀਂਦ ਤੋਂ ਸਫ਼ੀਦੋਂ ਦੇ ਇਲਾਕੇ ਲੈ ਕੇ ਹਾਂਸੀ ਮੁੜ ਗਿਆ। ਇਹ ਗੱਲ ਮਾਰਚ 1800 ਦੀ ਹੈ। ਪਰ ਥਾਮਸ ਦੀ ਹਕੂਮਤ ਬਹੁਤੀ ਦੇ ਕਾਇਮ ਨਾ ਰਹੀ। ਦਸੰਬਰ 1801 ਵਿਚ ਅੰਗਰੇਜ਼ਾਂ ਨੇ

ਜਾਰਜ ਥਾਮਸ ਦੇ ਕਈ ਇਲਾਕਿਆਂ 'ਤੇ ਕਬਜ਼ਾ ਕਰ ਲਿਆ। ਉਸ ਨੇ ਅੰਗਰੇਜ਼ੀ ਹਕੂਮਤ ਨਾਲ ਟੱਕਰ ਲੈਣੀ ਠੀਕ ਨਾ ਸਮਝੀ ਤੇ ਉਹ ਇਕ ਤਰ੍ਹਾਂ ਨਾਲ 'ਰੀਟਾਇਰ' ਹੋ ਗਿਆ। 1 ਜਨਵਰੀ 1802 ਦੇ ਦਿਨ ਅੰਗਰੇਜ਼ਾਂ ਨੇ ਉਸ ਦੀ ਰਾਜਧਾਨੀ ਹਾਂਸੀ 'ਤੇ ਵੀ ਕਬਜ਼ਾ ਕਰ ਲਿਆ। ਇਸ ਤੋਂ ਛੇਤੀ ਮਗਰੋਂ ਹੀ ਸਤਲੁਜ ਪਾਰ ਸਿੱਖ ਰਿਆਸਤਾਂ ਨੇ ਅੰਗਰੇਜ਼ਾਂ ਨਾਲ ਅਹਿਦਨਾਮੇ ਕਰ ਕੇ ਉਨ੍ਹਾਂ ਤੋਂ 'ਰਾਖੀ' ਲੈ ਲਈ (ਮਗਰੋਂ 1809 ਵਿਚ ਰਣਜੀਤ ਸਿੰਘ ਤੇ ਅੰਗਰੇਜ਼ਾਂ ਵਿਚ ਵੀ ਸਮਝੌਤਾ ਹੋ ਗਿਆ)। ਅੰਗਰੇਜ਼ਾਂ ਦੀ 'ਰਾਖੀ' ਹੇਠ ਸਤਲੁਜ ਪਾਰ ਦੀਆਂ ਸਿੱਖ ਰਿਆਸਤਾਂ ਹੁਣ ਦੂਜੇ ਜਾਂ ਤੀਜੇ ਦਰਜੇ ਦੀਆਂ ਰਿਆਸਤਾਂ ਸਨ ਅਤੇ ਸਤਲੁਜ ਦੇ ਇਸ ਪਾਰ ਦਰਿਆ ਸਿੰਧ ਤਕ ਰਣਜੀਤ ਸਿੰਘ ਦਾ ਸ਼ਖ਼ਸੀ ਰਾਜ ਕਇਮ ਹੋ ਚੁਕਾ ਸੀ।

## ਸਿੱਖ ਮਿਸਲਾਂ ਦਾ ਲੇਖਾ ਜੋਖਾ

ਸਿੱਖ ਫ਼ਲਸਫ਼ੇ ਵਿਚ ਕਿਸੇ ਦੀ ਗ਼ੁਲਾਮੀ ਕਰਨ ਨੂੰ ਰੱਦ ਕੀਤਾ ਹੋਇਆ ਹੈ। ਦੂਜੇ ਪਾਸੇ ਇਸ ਦਾ ਮਤਲਬ ਇਹ ਵੀ ਹੈ ਕਿ ਸਿੱਖ ਹਾਕਮ ਨਹੀਂ ਹੋ ਸਕਦਾ (ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਉਹ ਆਪਣੇ ਮੁਲਕ ਦੀ ਹਕੂਮਤ ਨਹੀਂ ਸੰਭਾਲ ਸਕਦਾ)। ਜੇ ਇਕ ਸਿੱਖ ਹਾਕਮ ਬਣਨ ਦੀ ਸੋਚ ਰਖਦਾ ਹੈ ਤਾਂ ਉਹ ਯਕੀਨਨ ਸਿੱਖ ਫ਼ਲਸਫ਼ੇ ਤੋਂ ਜਾਂ ਤਾਂ ਅਣਜਾਣ ਹੈ ਤੇ ਜਾਂ ਫਿਰ ਦੰਭੀ ਹੈ, ਜੋ ਅਖਵਾਉਣਾ ਤਾਂ ਸਿੱਖ ਚਾਹੁੰਦਾ ਹੈ ਪਰ ਇਸ 'ਤੇ ਅਮਲ ਨਹੀਂ ਕਰਨਾ ਚਾਹੁੰਦਾ। ਸਿੱਖ ਫ਼ਲਸਫ਼ੇ ਮੁਤਾਬਿਕ ਹਾਕਮ (ਹੁਕਮ ਚਲਾਉਣ ਵਾਲਾ) ਸਿਰਫ਼ ਅਕਾਲ ਪੁਰਖ ਹੀ ਹੈ। ਸਿੱਖ ਨਾਜ਼ਮ (Administrator), ਪ੍ਰਬੰਧਕ ਤਾਂ ਹੋ ਸਕਦਾ ਹੈ ਹਾਕਮ ਨਹੀਂ। 'ਬੇਗ਼ਮਪੁਰਾ' ਤੇ 'ਹਲੇਮੀ ਰਾਜ' ਵਿਚ ਹਾਕਮ ਵਾਲੀ ਸੋਚ ਨਹੀਂ ਰੱਖੀ ਜਾ ਸਕਦੀ।

ਸਿੱਖਾਂ ਦੀ ਹਥਿਆਰਬੰਦ ਜੱਦੋਜਹਿਦ ਮੁਗ਼ਲਾਂ ਤੇ ਅਫ਼ਗ਼ਾਨਾਂ ਤੋਂ ਹਕੂਮਤ ਖੋਹ ਕੇ ਉਨ੍ਹਾਂ ਦੀ ਜਗਹ ਦਸਤਾਰਾਂ ਵਾਲੇ (ਸਿੱਖ) ਹਾਕਮ ਬਿਠਾਉਣ ਵਾਸਤੇ ਨਹੀਂ ਸੀ, ਬਲਕਿ ਜ਼ਾਲਮ ਹਾਕਮਾਂ ਨੂੰ ਖ਼ਤਮ ਕਰ ਕੇ, ਜ਼ੁਲਮ ਦੇ ਦੌਰ ਨੂੰ ਮੁਕਾ ਕੇ, **ਹਲੇਮੀ ਰਾਜ** ਕਾਇਮ ਕਰਨਾ ਸੀ। ਇਸ ਫ਼ਲਸਫ਼ੇ ਦਾ ਨਿਜ਼ਾਮ ਬੰਦਾ ਸਿੰਘ ਬਹਾਦਰ ਨੇ 1710 ਵਿਚ ਸਰਹਿੰਦ 'ਤੇ ਕਬਜ਼ੇ ਤੋਂ ਬਾਅਦ ਕਾਇਮ ਕੀਤਾ ਗਿਆ ਸੀ। 1753 ਤੋਂ ਮਗਰੋਂ ਜਦ ਸਿੱਖਾਂ ਨੇ ਕਿਸਾਨਾਂ ਤੇ ਹੋਰ ਲੋਕਾਂ ਨੂੰ 'ਰਾਖੀ' ਦੀ ਪੇਸ਼ਕਸ਼ ਕੀਤੀ ਤਾਂ ਵੀ ਉਨ੍ਹਾਂ ਨੇ ਹਾਕਮ ਬਣਨ ਦੀ ਸੋਚ ਨਹੀਂ ਸੀ ਰੱਖੀ। ਸਿੱਖ, ਲੋਕਾਂ ਨੂੰ ਇਨਸਾਫ਼, ਬਰਾਬਰੀ, ਇਨਸਾਨੀ ਹਕੂਕ, ਭਾਈਚਾਰਕ ਸਾਂਝ, ਮਿਹਰ, ਸੱਜਣਤਾਈ ਵੰਡਦੇ ਸਨ। ਫਿਰ ਜਦੋਂ 1765 ਵਿਚ ਉਨ੍ਹਾਂ ਨੇ ਲਾਹੌਰ ਅਤੇ ਹੋਰ ਥਾਂਵਾਂ 'ਤੇ ਕਬਜ਼ੇ ਕਰ ਕੇ ਇਸ ਸਾਰੇ ਮੁਲਕ ਦਾ ਇੰਤਜ਼ਾਮ ਚਲਾਉਣਾ ਸ਼ੁਰੂ ਕਰ ਦਿਤਾ ਤਾਂ ਉਨ੍ਹਾਂ ਦਾ ਨਿਜ਼ਾਮ ਲੋਕਾਂ ਵਿਚ ਏਨਾ ਹਰਦਿਲ-ਅਜ਼ੀਜ਼ ਤੇ ਮਕਬੂਲ ਸੀ ਕਿ ਜਦੋਂ ਅਫ਼ਗ਼ਾਨ ਜਾਂ ਮੁਗ਼ਲ ਉਨ੍ਹਾਂ ਤੋਂ ਸਿੱਖਾਂ ਦੇ ਤੌਰ-ਤਰੀਕਿਆਂ, ਉਨ੍ਹਾਂ ਦੇ ਇਨਸਾਫ਼ ਅਤੇ ਉਨ੍ਹਾਂ ਦੇ ਜੀਵਨ-ਜਾਚ ਦੀ ਗੱਲ ਪੁੱਛਦੇ ਸਨ ਤਾਂ ਉਹ (ਮੁਕਾਮੀ ਲੋਕ) ਸਿੱਖਾਂ ਦੀ ਤਾਰੀਫ਼ ਕਰਦੇ ਨਹੀਂ ਸਨ ਥਕਦੇ। ਯਾਨਿ ਸਿੱਖ ਸੱਚੀਂ ਮੁੱਚੀ ਉਹੋ ਜਿਹੇ ਨਾਜ਼ਮ (Administrator) ਸਨ ਜਿਸ ਬਾਰੇ ਗੁਰਬਾਣੀ ਵਿਚ ਜ਼ਿਕਰ ਹੈ:ਤਖ਼ਤੇ ਰਾਜਾ ਸੋ ਬਹੈ ਜੋ ਤਖ਼ਤੇ ਲਾਇਕ ਹੋਇ।

ਪਰ ਜਿਉਂ-ਜਿਉਂ ਸਿੱਖਾਂ ਕੋਲ ਤਾਕਤ ਆ ਗਈ, ਦੌਲਤ ਮਿਲਣ ਲਗ ਪਈ, ਲੋਕ "ਸਿਰਦਾਰ" ਆਖ ਕੇ, ਸਿਰ ਝੁਕਾ ਕੇ, ਸਲਾਮਾਂ ਕਰਨ ਲਗ ਪਏ ਤਾਂ ਉਨ੍ਹਾਂ ਵਿੱਚੋਂ ਬਹੁਤਿਆਂ ਨੂੰ ਆਪਣਾ ਆਪ 'ਕੁਝ ਹੋਰ ਹੀ' ਲਗਣ ਲਗ ਪਿਆ। ਹੌਲੀ-ਹੌਲੀ ਉਨ੍ਹਾਂ ਨੇ ਨਿਜ਼ਾਮ ਚਲਾਉਣ ਵਾਸਤੇ, ਲੇਖਾ ਰੱਖਣ ਵਾਸਤੇ, ਖ਼ਤ ਲਿਖਣ ਵਾਸਤੇ "ਅਫ਼ਸਰ" ਵੀ ਲਾਉਣੇ ਸ਼ੁਰੂ ਕਰ ਦਿਤੇ। ਇਹ ਸਾਰੇ ਮੁਲਾਜ਼ਮ ਗ਼ੈਰ-ਸਿੱਖ ਤੇ ਵਧੇਰੇ ਕੇ ਹਿੰਦੂ ਸਨ। ਇਨ੍ਹਾਂ ਵਿਚੋਂ ਕੁਝ ਹਿੰਦੂਸਤਾਨ (ਹੁਣ ਯੂ.ਪੀ., ਐਮ.ਪੀ ਵ਼ਗੈਰਾ) ਦੇ ਬ੍ਰਾਹਮਣ ਸਨ ਤੇ ਕੁਝ ਪੰਜਾਬੀ ਖਤਰੀ ਵੀ ਸਨ। ਇਨ੍ਹਾਂ ਦਾ ਇਕ ਵੱਡਾ ਹਿੱਸਾ ਪਹਿਲਾਂ ਕਿਸੇ ਨਾ ਕਿਸੇ ਮੁ਼ਗਲ ਜਾਂ ਹਿੰਦੂ ਰਾਜੇ, ਵਜ਼ੀਰ, ਅਮੀਰ, ਨਵਾਬ, ਫ਼ੌਜਦਾਰ, ਨਾਇਬ ਵ਼ਗੈਰਾ ਕੋਲ ਕੰਮ ਕਰਦਾ ਰਿਹਾ ਸੀ ਤੇ ਉਨ੍ਹਾਂ ਕੋਲ ਉਸ ਨਿਜ਼ਾਮ ਦਾ ਤਜਰਬਾ ਹੀ ਨਹੀਂ ਬਲਕਿ ਆਦਤਾਂ ਵੀ ਕਾਇਮ ਸਨ। ਮੁ਼ਗਲ-ਅਫ਼ਗਾਨ ਕਾਲ ਵਿਚ ਸਾਰੇ ਹਾਕਮ, ਦੀਵਾਨ (ਵਜ਼ੀਰ) ਅਤੇ ਹੋਰ ਅਹਿਲਕਾਰ (ਅਫ਼ਸਰ) ਮੁ਼ਗਲੀਆ ਰੰਗ ਵਿਚ ਹੀ ਰੰਗੇ ਹੋਏ ਸਨ। ਹਿੰਦੂ ਰਜਵਾੜਿਆਂ, ਨਵਾਬਾਂ ਤੇ ਜ਼ਮੀਂਦਾਰਾਂ ਦੇ ਤੌਰ ਤਰੀਕੇ ਵੀ ਵਧੇਰੇ ਕਰ ਕੇ ਮੁ਼ਗਲਾਂ ਵਰਗੇ ਹੀ ਸਨ ਤੇ ਇਸ ਕਰ ਕੇ ਉਨ੍ਹਾਂ ਦੇ ਮੁਲਾਜ਼ਮ (ਅਫ਼ਸਰ) ਵੀ ਮੁ਼ਗਲਾਂ ਵਾਲੀ ਫ਼ਿਤਰਤ ਹੀ ਰਖਦੇ ਸਨ। ਇਸ ਫ਼ਿਤਰਤ ਵਿਚ ਹੁਕਮ ਕਰਨਾ, ਅੱਯਾਸ਼ੀ, ਧੱਕੇ-ਸ਼ਾਹੀ, ਕੁਨਬਾ-ਪਰਵਰੀ, ਨਸ਼ੇ, ਵੱਡੀ ਗਿਣਤੀ ਵਿਚ ਔਰਤਾਂ ਰੱਖਣਾ ਵੀ ਸ਼ਾਮਿਲ ਸੀ। ਜਦੋਂ ਸਿੱਖ 'ਮਿਸਲਦਾਰਾਂ' ਨੇ ਆਪਣੇ ਨਿਜ਼ਾਮ ਵਾਸਤੇ ਇਹ ਅਹਿਲਕਾਰ ਭਰਤੀ ਕੀਤੇ ਤਾਂ ਉਨ੍ਹਾਂ ਵਿਚੋਂ ਬਹੁਤੇ ਇਨ੍ਹਾਂ ਸਾਬਕਾ ਅਹਿਲਕਾਰਾਂ ਵਿੱਚੋਂ ਸਨ ਤੇ ਜਾਂ ਇਸ ਕਿਸਮ ਦੇ ਲੋਕ ਹੀ ਸਨ।

ਦੂਜਾ, ਬੰਦਾ ਸਿੰਘ ਵੇਲੇ ਜੁੜਨ ਵਾਲੇ ਸਾਥੀਆਂ ਵਿਚੋਂ ਬਹੁਤੇ ਗੁਰੂ ਸਾਹਿਬ ਨੇ ਨੇੜੇ ਰਹਿਣ ਵਾਲੇ ਸਿੱਖ ਸਨ ਜਾਂ ਹੋਰ ਹਜ਼ੂਰੀ ਸਿੱਖਾਂ ਦੀ ਔਲਾਦ ਸਨ। ਜਦ ਬੰਦਾ ਸਿੰਘ ਨੇ ਕੁਝ ਇਲਾਕੇ ਜਿੱਤ ਲਏ ਤਾਂ ਸਿੱਖਾਂ ਦੇ ਨਾਲ-ਨਾਲ ਬਹੁਤ ਸਾਰੇ ਹਿੰਦੂ (ਗੁੱਜਰ, ਜਾਟ ਤੇ ਰਾਜਪੂਤ) ਵੀ ਉਸ ਦੀ ਫ਼ੌਜ ਵਿਚ ਸ਼ਾਮਿਲ ਹੋ ਗਏ। ਪਰ, ਇਨ੍ਹਾਂ ਦਾ ਨਿਸ਼ਾਨਾ ਸਿਰਫ਼ ਤੇ ਸਿਰਫ਼ ਲੁੱਟ ਮਾਰ ਕਰਨਾ ਹੀ ਸੀ। (ਹਰੀ ਰਾਮ ਗੁਪਤਾ, *ਹਿਸਟਰੀ ਆਫ਼ ਦਾ ਸਿੱਖਜ਼*, ਜਿਲਦ 2, ਸਫ਼ਾ 35)। ਜਦੋਂ ਬੰਦਾ ਸਿੰਘ ਅਤੇ ਸਿੱਖਾਂ ਦੀਆਂ ਸ਼ਹੀਦੀਆਂ ਦਾ ਦੌਰ ਆਇਆ ਤਾਂ ਇਹ ਸਾਰੇ ਹਿੰਦੂ ਦਾੜੀ ਕੇਸ ਮੁੰਨਵਾ ਕੇ ਫੇਰ ਆਪਣੇ 'ਅਸਲ' ਰੂਪ ਵਿਚ ਆ ਗਏ (ਹਿੰਦੂ ਬਣ ਗਏ)। ਮਗਰੋਂ ਫੇਰ, ਖਾਸ ਕਰ ਕੇ ਮੀਰ ਮੰਨੂ ਦੀ ਮੌਤ (1753) ਮਗਰੋਂ, ਜਦ ਸਿੱਖਾਂ ਦੇ ਦਿਨ ਫਿਰੇ ਅਤੇ ਮੁ਼ਗਲ ਤੇ ਅਫ਼ਗਾਨ ਕਮਜ਼ੋਰ ਹੋਣ ਲਗ ਪਏ, ਤਾਂ ਬਹੁਤ ਸਾਰੇ ਪੰਜਾਬੀ ਹਿੰਦੂ ਜੱਟ ਵੀ ਸਿੱਖ ਫ਼ੌਜ ਦਾ ਹਿੱਸਾ ਬਣ ਗਏ। ਉਨ੍ਹਾਂ ਦਾ ਨਿਸ਼ਾਨਾ ਨਾ ਤਾਂ ਸਿੱਖੀ ਸੀ ਅਤੇ ਨਾ ਹੀ ਜ਼ੁਲਮ ਦਾ ਨਾਸ ਕਰ ਕੇ "ਹਲੇਮੀ ਰਾਜ" ਕਾਇਮ ਕਰਨਾ ਸੀ। ਉਹ ਜਾਂ ਤਾਂ ਜ਼ੁਲਮ ਜਾਂ ਗ਼ਰੀਬੀ ਤੋਂ ਤੰਗ ਆਏ ਹੋਏ ਸਿੱਖ ਫ਼ੌਜਾਂ ਵਿਚ ਸ਼ਾਮਿਲ ਹੋਏ ਸਨ ਤੇ ਜਾਂ ਉਹ ਸਿੱਖ ਰਾਜ ਦੇ ਆਉਣ ਦੀ ਉਮੀਦ ਵਿਚ ਤਾਕਤ ਵਿਚ ਆਉਣ ਦੀ ਸੋਚ ਨਾਲ ਖਾਲਸਾ ਫ਼ੌਜ ਦੇ ਨੇੜੇ ਹੋਏ ਸਨ।

ਜਦੋਂ ਸਿੱਖ ਮਿਸਲਾਂ ਦੇ ਹੱਥ ਹਕੂਮਤ ਆਈ ਤਾਂ ਇਹ ਤਾਕਤ ਤੇ ਦੌਲਤ ਦੀ ਲੁੱਟ ਕਰਨ ਆਏ ਨਵੇਂ ਸਜੇ ਅਖੌਤੀ ਤੇ ਨਵੇਂ ਸਿੱਖ ਪਹਿਲਾਂ-ਪਹਿਲ ਤਾਂ ਸਿੱਖ ਕਾਮਨਵੈਲਥ

ਦੀ ਸੋਚ ਨਾਲ ਚਲਦੇ ਰਹੇ। ਪਰ, ਜਦੋਂ ਜੱਸਾ ਸਿੰਘ ਆਹਲੂਵਾਲੀਆ ਬੁਢਾਪੇ ਦੇ ਆਖ਼ਰੀ ਹਿੱਸੇ ਵਿਚ ਆਇਆ ਤਾਂ ਉਸ ਦੀ ਕਮਾਂਡ ਕਮਜ਼ੋਰ ਹੋ ਗਈ। ਦੂਜਾ ਮਿਸਲਾਂ ਦੇ ਆਗੂ ਹੁਣ ਦੌਲਤ ਤੇ ਤਾਕਤ ਵਾਲੇ ਬਣ ਚੁਕੇ ਸਨ ਤੇ ਉਹ ਆਪਣੇ ਆਪ ਨੂੰ ਹੌਲੀ-ਹੌਲੀ ਹਾਕਮ ਵੀ ਸਮਝਣ ਲਗ ਪਏ ਸਨ। ਇਨ੍ਹਾਂ ਵਿਚੋਂ ਬਹੁਤੇ ਸਿੱਖ ਫ਼ਲਸਫ਼ੇ ਅਤੇ ਸਿਖ ਜੀਵਨ-ਜਾਚ ਤੋਂ ਤਕਰੀਬਨ ਕੋਰੇ ਹੀ ਸਨ। ਤੀਜਾ ਇਨ੍ਹਾਂ ਸਮਿਆਂ ਵਿਚ ਪੜ੍ਹੇ-ਲਿਖੇ ਹਿੰਦੂ, ਖ਼ਾਸ ਕਰ ਕੇ ਬ੍ਰਾਹਮਣ ਅਤੇ ਖਤਰੀ ਹਿੰਦੂ, ਸਿੱਖ ਮਿਸਲਾਂ ਦੇ ਆਗੂਆਂ ਦੇ ਨੇੜੇ ਹੋਣ ਲਗ ਪਏ। ਉਹ ਇਨ੍ਹਾਂ ਨੂੰ ਲਿਖਤ-ਪੜ੍ਹਤ ਕਰਨ ਅਤੇ ਹਿਸਾਬ-ਕਿਤਾਬ ਰੱਖਣ ਵਿਚ 'ਮਦਦ' ਕਰਨ ਲਗ ਪਏ। ਹੌਲੀ-ਹੌਲੀ ਉਹ ਮਿਸਲਾਂ ਦੇ ਆਗੂਆਂ ਦੇ "ਦੀਵਾਨ" (ਵਜ਼ੀਰ) ਬਣ ਗਏ ਤੇ ਅਖ਼ੀਰ ਉਹ ਇਨ੍ਹਾਂ ਆਗੂਆਂ ਨੂੰ ਆਪਣੀ ਮਰਜ਼ੀ ਨਾਲ ਚਲਾਉਣ ਲਗ ਪਏ। ਉਹ ਅਨਪੜ੍ਹ ਮਿਸਲਦਾਰਾਂ ਨੂੰ "ਸਿਆਸਤ ਦੇ ਗੁਰ" ਵੀ ਸਿਖਾਉਣ ਲਗ ਪਏ। ਬਸ ਇਸੇ ਮਾਹੌਲ ਨੇ ਹੀ ਸਿੱਖ ਆਗੂਆਂ ਵਿਚ ਹਾਕਮ ਹੋਣ ਦਾ ਅਹਿਸਾਸ ਭਰਨਾ ਸ਼ੁਰੂ ਕਰ ਦਿਤਾ। ਉਹ ਆਪਣੇ ਇੰਤਜ਼ਾਮ ਅਤੇ ਰਾਖੀ ਹੇਠਲੇ ਇਲਾਕਿਆਂ ਨੂੰ ਆਪਣੀ ਰਿਆਸਤ ਸਮਝਣ ਲਗ ਪਏ। ਛੇਤੀ ਹੀ ਉਨ੍ਹਾਂ ਨੇ ਹੋਰ ਇਲਾਕੇ ਅਤੇ ਤਾਕਤ ਹਾਸਿਲ ਕਰਨ ਵਾਸਤੇ ਇਕ-ਦੂਜੇ ਨੂੰ ਹੀ ਢਾਹੁਣਾ ਸ਼ੁਰੂ ਕਰ ਦਿਤਾ। ਇਸ ਨੇ ਈਰਖਾ, ਲੁੱਟ, ਭਰਾ-ਮਾਰੂ ਜੰਗ, ਧੱਕੇ ਸ਼ਾਹੀ ਅਤੇ ਦਿਓ-ਸੋਚ ਨੂੰ ਜਨਮ ਦਿਤਾ। ਇਸ ਦੇ ਨਤੀਜੇ ਵਜੋਂ ਨਸ਼ਿਆਂ ਦਾ ਪ੍ਰਸਾਰ ਵੀ ਹੋਣ ਲਗ ਪਿਆ। ਪਹਿਲਾਂ, ਕੁਝ ਸਿੱਖ ਸਿਰਫ਼ ਭੰਗ ਹੀ ਵਰਤਦੇ ਸੀ। ਹੁਣ ਅਫ਼ੀਮ ਅਤੇ ਸ਼ਰਾਬ ਵੀ ਸ਼ੁਰੂ ਹੋ ਗਈ। ਇਸ ਦੇ ਨਾਲ ਹੀ ਕਾਮ ਵੀ ਭਾਰੂ ਹੋਣ ਲਗ ਪਿਆ। ਕਈ-ਕਈ ਜ਼ਨਾਨੀਆਂ, ਗੋਲੀਆਂ, ਰਖੈਲਾਂ, ਇਨ੍ਹਾਂ ਮਿਸਲਦਾਰਾਂ ਦੇ ਹਰਮਾਂ ਵਿਚ ਸ਼ਾਮਿਲ ਹੋਣ ਲਗ ਪਈਆ। ਦੋ-ਢਾਈ ਦਹਾਕਿਆਂ ਵਿਚ ਹੀ ਕਈ ਮਿਸਲਾਂ ਦੇ ਆਗੂ ਮੁਗ਼ਲ ਹਾਕਮਾਂ ਵਾਲੀ ਜ਼ਿੰਦਗੀ ਜੀਣ ਲਗ ਪਏ ਸਨ। ਇਨ੍ਹਾਂ ਨੂੰ ਮੁਗ਼ਲੀਆ-ਸਿੱਖ ਕਹਿਣਾ ਗ਼ਲਤ ਨਹੀਂ ਹੋਵੇਗਾ। *ਜਿਵੇਂ ਭਾਰਤ ਵਿਚ ਜ਼ੈਲ ਸਿੰਘ ਪਰੈਜ਼ੀਡੈਂਟ (ਰਾਸ਼ਟਰਪਤੀ) ਜਾਂ ਮਨਮੋਹਣ ਸਿੰਘ ਪ੍ਰਾਈਮ ਮਨਿਸਟਰ ਬਣ ਜਾਣ ਨਾਲ ਭਾਰਤ ਵਿਚ ਸਿੱਖ ਰਾਜ ਕਾਇਮ ਨਹੀਂ ਹੋ ਜਾਂਦਾ ਉਵੇਂ ਹੀ ਇਕ ਦਸਤਾਰ ਵਾਲੇ ਰਣਜੀਤ ਸਿੰਘ ਜਾਂ ਕਿਸੇ ਹੋਰ ਸਿੱਖ ਦੇ ਰਾਜਾ (ਜਾਂ ਮਹਾਰਾਜਾ) ਬਣ ਜਾਣ ਨਾਲ ਉਸ ਦੀ ਹਕੂਮਤ ਸਿੱਖ ਰਾਜ ਨਹੀਂ ਬਣ ਜਾਂਦੀ। ਸਿੱਖ ਰਾਜ ਤਾਂ ਹੀ ਬਣਦਾ ਹੈ ਜੇ ਉਹ ਸਿੱਖੀ ਸਿਧਾਂਤਾਂ ਮੁਤਾਬਿਕ ਚਲਾਇਆ ਜਾਵੇ।*

ਸਿੱਖ ਮਿਸਲਾਂ ਨੇ ਹਕੂਮਤ ਆਮ ਸਿੱਖਾਂ ਦੀਆਂ ਕੁਰਬਾਨੀਆਂ ਨਾਲ ਹਾਸਿਲ ਕੀਤੀ ਸੀ। ਉਨ੍ਹਾਂ ਸਾਰਿਆਂ ਨੇ ਮਿਲ ਕੇ ਜ਼ਾਲਮ ਮੁਗ਼ਲਾਂ, ਅਫ਼ਗਾਨਾਂ ਤੇ ਹਿੰਦੂ ਰਜਵਾੜਿਆਂ ਨੂੰ ਖ਼ਤਮ ਕੀਤਾ ਸੀ। ਪਰ ਜਦੋਂ ਤਾਕਤ ਹੱਥ ਵਿਚ ਆ ਗਈ ਤਾਂ ਮਿਸਲਾਂ ਦੇ ਸਿਰਦਾਰ (ਮੁਖੀ) ਆਪਣੀ ਰਾਖੀ ਹੇਠਲੇ ਇਲਾਕੇ ਨੂੰ ਆਪਣੀ ਜਾਇਦਾਦ ਤੇ ਵਿਰਾਸਤ ਵਾਂਗ ਸਮਝਣ ਲਗ ਪਏ। ਉਨ੍ਹਾਂ ਨੇ ਆਮ ਸਿੱਖ ਸਿਪਾਹੀਆਂ ਦੀਆਂ ਕੁਰਬਾਨੀਆਂ ਸਦਕਾ ਹਾਸਿਲ ਹੋਏ ਰਾਜ ਨੂੰ ਨਿਜੀ ਸਮਝਣਾ ਸ਼ੁਰੂ ਕਰ ਦਿੱਤਾ ਤੇ ਉਨ੍ਹਾਂ ਦੇ ਜਜ਼ਬਾਤਾਂ ਦਾ ਗਲਾ ਘੁੱਟ ਦਿੱਤਾ। ਮਿਸਲਾਂ ਦੇ ਮੁਖੀ ਆਪਣੇ ਬੁਢਾਪੇ ਵਿਚ ਭੁੱਲ ਗਏ ਕਿ ਉਹ ਆਪਣਾ ਇਲਾਕਾ ਆਪਣੀ ਮਿਸਲ ਦੇ ਕਿਸੇ ਹੋਰ ਜਰਨੈਲ ਨੂੰ ਸੌਂਪ ਦੇਣ ਤੇ ਇਸ ਦੀ ਬਜਾਇ ਉਨ੍ਹਾਂ ਨੇ

ਆਪਣੇ ਪੁੱਤਰਾਂ, ਭਤੀਜਿਆਂ ਤੇ ਹੋਰ ਰਿਸ਼ਤੇਦਾਰਾਂ ਨੂੰ ਹਾਕਮ ਬਣਾਉਣਾ ਸ਼ੁਰੂ ਕਰ ਦਿੱਤਾ। ਇਹ ਸੋਚ ਗੁਰੂ ਦੇ ਹੁਕਮ ਦੇ ਉਲਟ ਸੀ। **ਗੁਰੂ ਸਾਹਿਬ ਦਾ ਤਾਂ ਹੁਕਮ ਹੈ ਕਿ ਤਖ਼ਤ 'ਤੇ ਉਹੀ ਬੈਠਣਾ ਚਾਹੀਦਾ ਹੈ ਜੋ ਤਖ਼ਤ ਦੇ ਲਾਇਕ ਹੋਵੇ।**

ਭਟਕਣ ਦੀ ਇਹ ਲਹਿਰ ਹੌਲੀ-ਹੌਲੀ ਵਧਦੀ ਗਈ। ਕਈ ਮਿਸਲਾਂ ਦੀ ਆਪਸ ਵਿਚ ਹੀ ਇਕ ਦੂਜੇ ਦੇ ਇਲਾਕਿਆਂ 'ਤੇ ਕਬਜ਼ੇ ਕਰਨ ਵਾਸਤੇ ਜੰਗ ਹੋਈ। ਇਨ੍ਹਾਂ ਜੰਗਾਂ ਵਿਚ ਵਧੇਰੇ ਰੋਲ ਭੰਗੀ, ਰਾਮਗੜ੍ਹੀਆ, ਸੁਕਰਚਕੀਆ, ਕਨ੍ਹਈਆ, ਕਰੋੜਸਿੰਘੀਆਂ ਮਿਸਲਾਂ ਦਾ ਸੀ। ਇਹ ਪੰਜੇ ਮਿਸਲਾਂ ਇਕ-ਦੂਜੇ ਤੋਂ ਇਲਾਕੇ ਖੋਹਣ ਵਾਸਤੇ ਕਈ ਵਾਰ ਜੁੱਟ ਬਣਾ ਕੇ ਵੀ ਇਕ ਦੂਜੇ ਦੇ ਖ਼ਿਲਾਫ਼ ਲੜੀਆਂ ਸਨ। ਇਹ ਸੋਚ ਹਰਗਿਜ਼ ਸਿੱਖ-ਸੋਚ ਨਹੀਂ ਸੀ। ਇਹ ਗੁਰੂ ਸਾਹਿਬ ਦੀ ਸਿਖਿਆ ਦੇ ਬਿਲਕੁਲ ਉਲਟ ਸੀ। ਇਹ ਸਿੱਖੀ ਦੇ ਰਾਹ ਤੋਂ ਭਟਕਣਾ ਸੀ। ਇਕ ਵਾਰ ਦਾ ਸ਼ੁਰੂ ਹੋਇਆ ਇਹ ਅ-ਸਿੱਖ ਦੌਰ ਦਿਨੋਂ-ਦਿਨ ਚੁੜੇਰਾ ਤੇ ਵਡ੍ਹੇਰਾ ਹੁੰਦਾ ਗਿਆ ਤੇ ਅਖ਼ੀਰ ਇਸ ਨੇ ਸਿੱਖ ਹਕੂਮਤਾਂ ਨੂੰ ਖ਼ਾਨਦਾਨੀ, ਨਿਜੀ ਤੇ ਮਾਫ਼ੀਆ ਸੋਚ ਵਾਲੀ ਹਕੂਮਤ ਵਿਚ ਬਦਲ ਦਿੱਤਾ। ਜਿਹੜੀ ਕਿਰਪਾਨ ਜ਼ਾਲਮ ਦੇ ਨਾਸ ਵਾਸਤੇ ਵਰਤੀ ਜਾਂਦੀ ਸੀ ਹੁਣ ਆਪਣੇ ਭਰਾਵਾਂ ਦੀਆਂ ਗਰਦਨਾਂ 'ਤੇ ਚਲਣ ਲਗ ਪਈ ਸੀ।

1783 ਵਿਚ ਅੰਗਰੇਜ਼ ਲੇਖਕ ਫ਼ਾਰਸਟਰ ਨੇ ਇਸ ਹਾਲਤ ਨੂੰ ਸਾਹਵੇਂ ਰੱਖ ਕੇ ਇਹ ਕਿਹਾ ਸੀ ਕਿ "*ਹੋ ਸਕਦਾ ਹੈ ਕਿ ਕਿਸੇ ਮਿਸਲ ਦਾ ਕੋਈ ਹਿੰਮਤੀ ਮੁਖੀ, ਆਪਣੀ ਕਾਮਯਾਬੀ ਅਤੇ ਸੂਝ ਬੂਝ ਨਾਲ, ਆਪਣੇ ਸਾਥੀਆਂ (ਦੂਜੀਆਂ ਮਿਸਲਾਂ) ਦੀ ਤਾਕਤ ਖੋਹ ਕੇ, ਇਸ ਕਾਮਨਵੈਲਥ ਦੇ ਢਹਿੰਦੇ ਮਹਿਲ ਦੀਆਂ ਨੀਹਾਂ 'ਤੇ, ਇਕ ਨਿਜੀ ਬਾਦਸ਼ਾਹਤ ਕਾਇਮ ਕਰ ਲਵੇਗਾ*" (ਫ਼ਾਰਸਟਰ, ਟਰੈਵਲਜ਼, ਜਿਲਦ ਪਹਿਲੀ, ਸਫ਼ਾ 295)। ਫ਼ਾਰਸਟਰ ਦੀ ਇਹ ਪੇਸ਼ੀਨਗੋਈ ਉਸ ਦੀ ਇਹ ਕਿਤਾਬ ਛਪਣ (1798) ਤੋਂ ਇਕ ਸਾਲ ਮਗਰੋਂ ਹੀ ਸੱਚ ਹੋਣੀ ਸਾਬਿਤ ਹੋਣ ਲਗ ਪਈ ਸੀ।

# ਮਹਾਰਾਜਾ ਰਣਜੀਤ ਸਿੰਘ ਦਾ ਉਭਾਰ

23 ਅਕਤੂਬਰ 1772 ਦੇ ਦਿਨ ਅਹਿਮਦ ਸ਼ਾਹ ਦੁਰਾਨੀ ਦੀ ਮੌਤ ਹੋ ਗਈ। ਉਸ ਮਗਰੋਂ ਉਸ ਦਾ ਪੁੱਤਰ ਤੈਮੂਰ ਸ਼ਾਹ ਕਾਬਲ ਦਾ ਹਾਕਮ ਬਣਿਆ। ਭਾਵੇਂ ਉਹ 18 ਮਈ 1793 ਜਿਊਂਦਾ ਰਿਹਾ ਪਰ ਉਹ ਪੰਜਾਬ ਵਿਚ ਕਦੇ ਵੀ ਬੋਲ-ਬਾਲਾ ਕਾਇਮ ਨਾ ਕਰ ਸਕਿਆ। ਉਸ ਮਗਰੋਂ ਉਸ ਦਾ ਪੁਤਰ ਸ਼ਾਹ ਜ਼ਮਾਨ ਗੱਦੀ 'ਤੇ ਬੈਠਿਆ। ਸ਼ਾਹ ਜ਼ਮਾਨ ਨੇ ਵੀ ਆਪਣੇ ਦਾਦੇ ਅਹਿਮਦ ਸ਼ਾਹ ਦੁਰਾਨੀ ਵਾਂਗ, ਚਾਰ ਵਾਰ ਪੰਜਾਬ ਵਲ ਕੂਚ ਕੀਤਾ: 15 ਦਸੰਬਰ 1793, 3 ਨਵੰਬਰ 1795, 12 ਅਕਤੂਬਰ 1796 ਅਤੇ ਸਤੰਬਰ 1798। ਇਨ੍ਹਾਂ ਚੌਹਾਂ ਹਮਲਿਆਂ ਦੌਰਾਨ ਦੋ ਵਾਰ ਉਸ ਦੀ ਟੱਕਰ ਸਿੱਖ ਫ਼ੌਜਾਂ ਨਾਲ ਹੋਈ, ਜਿਨ੍ਹਾਂ ਵਿਚ ਅਫ਼ਗਾਨ ਫ਼ੌਜਾਂ ਦਾ ਬਹੁਤ ਨੁਕਸਾਨ ਹੋਇਆ। ਅਖ਼ੀਰ 4 ਜਨਵਰੀ 1799 ਦੇ ਦਿਨ ਸ਼ਾਹ ਜ਼ਮਾਨ ਗੁਰੂ ਦਾ ਚੱਕ (ਅੰਮ੍ਰਿਤਸਰ) ਤੋਂ ਆਖਰੀ ਵਾਰ ਆਪਣੇ ਮੁਲਕ ਨੂੰ ਰਵਾਨਾ ਹੋ ਗਿਆ।

### ਲਾਹੌਰ 'ਤੇ ਰਣਜੀਤ ਸਿੰਘ ਦਾ ਕਬਜ਼ਾ

1799 ਵਿਚ ਲਾਹੌਰ ਉੱਤੇ ਭੰਗੀ ਮਿਸਲ ਦਾ ਕਬਜ਼ਾ ਸੀ। ਚੇਤ ਸਿੰਘ ਭੰਗੀ ਸ਼ਹਿਰ ਦਾ ਨਾਜ਼ਮ ਸੀ। ਉਹ ਤਾਕਤ ਦੇ ਮਾਹੌਲ ਵਿਚ ਜੰਮਿਆ ਸੀ। ਸਿੱਖ ਧਰਮ ਦੀ ਸਿਖਿਆ ਉਸ ਦੇ ਨੇੜਿਓਂ ਵੀ ਨਹੀਂ ਸੀ ਲੰਘੀ। ਹਾਕਮ ਹੋਣ ਦੀ ਸੋਚ ਨਾਲ ਉਹ ਮੁਗ਼ਲਾਂ ਵਾਲੇ ਰਸਤੇ 'ਤੇ ਹੀ ਚਲ ਪਿਆ ਸੀ। ਉਹ ਆਕੜ-ਖੋਰ, ਨਸ਼ਈ, ਧੱਕੇ-ਖੋਰ ਵੀ ਬਣ ਗਿਆ ਸੀ। ਜੂਨ 1799 ਵਿਚ ਉਸ ਨੇ ਇਕ ਅਜਿਹੀ ਹਰਕਤ ਕੀਤੀ ਜਿਸ ਨੇ ਸ਼ਹਿਰ ਦੇ ਸਾਰੇ ਅਮੀਰਾਂ-ਵਜ਼ੀਰਾਂ ਨੂੰ ਉਸ ਦਾ ਮੁਖ਼ਾਲਿਫ਼ ਬਣਾ ਦਿਤਾ। ਉਸ ਨੇ ਸ਼ਹਿਰ ਦੇ ਇਕ ਸ਼ਰੀਫ਼, ਦਾਨੇ ਅਤੇ ਮੋਹਿਤਬਰ ਆਦਮੀ ਮੀਆਂ ਬਦਾ-ਉਦ-ਦੀਨ ਨੂੰ ਐਵੇਂ ਇਕ ਨਿੱਕੀ ਜਹੀ ਗੱਲ ਤੋਂ ਗੁੱਸੇ ਹੋ ਕੇ ਗ੍ਰਿਫ਼ਤਾਰ ਕਰ ਕੇ ਜੇਲ੍ਹ ਵਿਚ ਸੁੱਟ ਦਿਤਾ। ਸ਼ਹਿਰ ਦੇ ਬਹੁਤ ਸਾਰੇ ਸਿਰਕਰਦਾ ਆਗੂਆਂ ਨੇ ਉਸ ਨੂੰ ਮੀਆਂ ਨੂੰ ਰਿਹਾ ਕਰਨ ਵਾਸਤੇ ਅਪੀਲ ਕੀਤੀ। ਪਰ ਉਸ ਨੇ ਇਨ੍ਹਾਂ ਦੀ ਜ਼ਰਾ ਵੀ ਪਰਵਾਹ ਨਾ ਕੀਤੀ। ਅਖ਼ੀਰ ਕੁਝ ਸੀਨੀਅਰ ਸ਼ਹਿਰੀ, ਜਿਨ੍ਹਾਂ ਵਿਚ ਹਕੀਮ ਹਾਕਮ ਰਾਏ, ਮੀਆਂ ਆਸ਼ਿਕ ਮੁਹੰਮਦ, ਮੀਆਂ ਮੁਹਕਮ ਦੀਨ, ਮੁਹੰਮਦ ਬਾਕਿਰ, ਮੁਫ਼ਤੀ ਮੁਕੱਰਮ, ਸੀਰ ਸ਼ਾਅਦੀ, ਭਾਈ ਗੁਰਬਖਸ਼ ਸਿੰਘ ਅਤੇ ਕੁਝ ਹੋਰਨਾਂ ਨੇ ਇਕੱਠੇ ਬੈਠ ਕੇ ਫ਼ੈਸਲਾ ਕੀਤਾ ਕਿ ਚੇਤ ਸਿੰਘ ਭੰਗੀ ਦੀ ਥਾਂ ਕਿਸੇ ਹੋਰ ਨੂੰ ਲਾਹੌਰ ਸ਼ਹਿਰ ਦਾ ਨਿਜ਼ਾਮ ਚਲਾਉਣ ਵਾਸਤੇ ਆਖਿਆ ਜਾਵੇ। ਸੋਚ-ਵਿਚਾਰ ਕਰਨ ਮਗਰੋਂ ਇਨ੍ਹਾਂ ਨੇ ਇਕ ਖ਼ਤ ਲਿਖ ਕੇ, ਸ਼ੁਕਰਚਕੀਆ ਮਿਸਲ ਦੇ 19 ਸਾਲਾ ਨੌਜਵਾਨ ਮੁਖੀ, ਰਣਜੀਤ ਸਿੰਘ ਗੁਜਰਾਂਵਾਲਾ ਨੂੰ ਭੇਜਿਆ ਅਤੇ ਲਾਹੌਰ 'ਤੇ ਕਬਜ਼ਾ ਕਰ ਕੇ ਇਥੋਂ ਦੀ ਹਕੂਮਤ ਸੰਭਾਲਣ ਦੀ ਅਰਜ਼ ਕੀਤੀ। ਉਨ੍ਹਾਂ ਨੇ ਰਣਜੀਤ ਸਿੰਘ ਨੂੰ ਯਕੀਨ ਦਿਵਾਇਆ ਕਿ ਸਾਰੇ ਸਿਰਕਰਦਾ

ਸ਼ਹਿਰੀ, ਅਮੀਰ-ਵਜ਼ੀਰ ਤੇ ਹੋਰ ਆਗੂ ਉਸ ਦਾ ਸਾਥ ਦੇਣਗੇ। ਰਣਜੀਤ ਸਿੰਘ ਨੇ ਇਸ ਚਿੱਠੀ ਬਾਰੇ ਆਪਣੀ ਸੱਸ ਸਦਾ ਕੌਰ (ਮੁਖੀ ਨੱਕਈ ਮਿਸਲ) ਨਾਲ ਗੱਲਬਾਤ ਕੀਤੀ। ਉਸ ਨੇ ਆਪਣੇ ਜੁਆਈ ਦੀ ਪੂਰੀ ਮਦਦ ਕਰਨ ਦਾ ਵਾਅਦਾ ਕੀਤਾ (ਤੇ ਲੋੜ ਪੈਣ 'ਤੇ ਫ਼ੌਜ ਦੀ ਆਪ ਅਗਵਾਈ ਕਰ ਕੇ ਮੁਹਿੰਮ ਵਿਚ ਸ਼ਾਮਿਲ ਵੀ ਹੋਈ)।

ਇਸ ਵੇਲੇ ਤਕ 'ਸਰਬੱਤ ਖਾਲਸਾ', ਸਿੱਖ ਮਿਸਲਾਂ ਜਾਂ ਆਗੂਆਂ ਦਾ ਸਾਂਝਾ ਇਕੱਠ ਤਕਰੀਬਨ ਆਖਰੀ ਸਾਹਾਂ 'ਤੇ ਸੀ। ਸੰਨ 1783 ਵਿਚ ਜੱਸਾ ਸਿੰਘ ਆਹਲੂਵਾਲੀਆ ਦੀ ਮੌਤ ਮਗਰੋਂ ਸਿੱਖ ਮਿਸਲਾਂ ਆਪਣਾ ਇਕ ਆਗੂ ਨਹੀਂ ਸਨ ਚੁਣ ਸਕੀਆਂ। ਉਂਵ ਵੀ ਉਹ 1783 ਤੋਂ ਪਹਿਲਾਂ ਹੀ ਆਪਸ ਵਿਚ ਤਾਕਤ ਖੋਹਣ ਦੀ ਜੰਗ ਵਲ ਟੁਰ ਚੁਕੀਆਂ ਸਨ ਤੇ ਉਨ੍ਹਾਂ ਨੇ ਜੱਸਾ ਸਿੰਘ ਆਹਲੂਵਾਲੀਆ ਨੂੰ ਵੀ ਨਜ਼ਰ-ਅੰਦਾਜ਼ ਕਰਨਾ ਸ਼ੁਰੂ ਕਰ ਦਿੱਤਾ ਸੀ। ਸਿੱਖ ਕੌਮ ਵਿਚਲੇ ਇਤਹਾਦ, ਭਾਈਚਾਰਕ ਸੋਚ ਤੇ ਪੰਥਕ ਲਹਿਰ ਦਾ ਇਹ ਇਕ ਤਰ੍ਹਾਂ ਨਾਲ ਨਿਘਾਰ ਸੀ। ਇਸ ਨੂੰ ਉਸ ਵੇਲੇ ਸ਼ਾਇਦ ਰੋਕਿਆ ਜਾ ਸਕਦਾ ਸੀ ਪਰ ਕਿਉਂਕਿ ਬੇਲਾਗ, ਸੱਚੇ-ਸੁੱਚੇ ਪਹਿਲੀ ਕਤਾਰ ਦੇ ਸਾਰੇ ਆਗੂ ਚੜ੍ਹਾਈ ਕਰ ਚੁਕੇ ਸਨ। ਉਨ੍ਹਾਂ ਦੇ ਜਿੱਤੇ ਇਲਾਕਿਆਂ ਦੇ ਨਾਜ਼ਮ/ਮਾਲਿਕ ਯਾਨਿ ਵਾਰਿਸ ਉਹ ਸਨ ਜੋ ਸਿੱਖ ਫ਼ਲਸਫ਼ੇ ਤੋਂ ਬਹੁਤਾ ਕਰ ਕੇ ਅਣਜਾਣ ਸਨ। ਉਹ ਸਿੱਖ ਰਾਜ ਨੂੰ ਨਿਜੀ ਰਾਜ ਸਮਝਦੇ ਹੋਏ ਪਲੇ ਤੇ ਵੱਡੇ ਹੋਏ ਸਨ।

ਇਸ ਕਰ ਕੇ ਇਕ ਵਾਰ ਸ਼ੁਰੂ ਹੋਏ ਪੁੱਠੇ-ਗੇੜ ਨੂੰ ਕੋਈ ਠਲ੍ਹ ਨਾ ਪਈ। ਨੌਜਵਾਨ ਰਣਜੀਤ ਸਿੰਘ ਨੂੰ ਲਾਹੌਰ 'ਤੇ ਕਬਜ਼ਾ ਕਰਨ ਦਾ ਸੱਦਾ ਦੇਣਾ, ਭਰਾ-ਮਾਰੂ ਜੰਗ ਅਤੇ ਵਧ ਤੋਂ ਵਧ ਤਾਕਤ ਇਕੱਠੀ ਕਰਨ ਦੀ ਅ-ਸਿੱਖ ਸੋਚ ਦੀ ਸ਼ੁਰੂਆਤ ਸੀ। ਹਿੰਦੂ ਮਿਥਹਾਸ ਵਿਚ ਆਪਣੀ ਹਕੂਮਤ ਦੇ ਆਲੇ ਦੁਆਲੇ ਦੇ ਦੇਸ਼ਾਂ ਵਿਚ ਘੋੜਾ ਫੇਰ ਕੇ ਆਪਣੇ ਗ਼ੁਲਾਮ ਬਣਾਉਣ ਵਾਲਾ ਤਰੀਕਾ, ਰਣਜੀਤ ਸਿੰਘ ਵੱਲੋਂ ਲਾਹੌਰ 'ਤੇ ਕਬਜ਼ਾ ਕਰਨ ਨਾਲ, ਸਿੱਖ ਤਵਾਰੀਖ਼ ਵਿਚ ਵੀ ਸ਼ੁਰੂ ਹੋ ਗਿਆ ਸੀ।

5 ਜੁਲਾਈ 1799 ਦੇ ਦਿਨ ਰਣਜੀਤ ਸਿੰਘ ਤੇ ਸਦਾ ਕੌਰ 5 ਹਜ਼ਾਰ ਦੇ ਕਰੀਬ ਫ਼ੌਜਾਂ ਲੈ ਕੇ ਲਾਹੌਰ ਦੀਆ ਹੱਦਾਂ ਤੋਂ ਕੁਝ ਦੂਰ ਪਹੁੰਚ ਗਏ। ਅਗਲੇ ਦਿਨ ਉਨ੍ਹਾਂ ਲਾਹੌਰ ਦੀਆਂ ਸਿਰਕਰਦਾ ਸ਼ਖ਼ਸ਼ੀਅਤਾਂ ਨੂੰ ਸੱਦਾ ਭੇਜਿਆ। ਰਣਜੀਤ ਸਿੰਘ ਨੂੰ ਮਿਲਣ ਆਏ ਡੈਪੂਟਗੇਸ਼ਨ ਵਿਚ ਮੁਸਲਮਾਨ, ਸਿੱਖ ਅਤੇ ਹਿੰਦੂ ਸਾਰੇ ਹੀ ਸ਼ਾਮਿਲ ਸਨ। ਇਸ ਬੈਠਕ ਵਿਚ ਪਲਾਨ ਬਣਾਈ ਗਈ ਕਿ ਅਗਲੀ ਸਵੇਰ ਰਣਜੀਤ ਸਿੰਘ ਫ਼ੌਜ ਲੈ ਕੇ ਲਾਹੌਰ ਸ਼ਹਿਰ ਦੇ ਦਰਵਾਜ਼ੇ 'ਤੇ ਪਹੁੰਚ ਜਾਵੇਗਾ ਅਤੇ ਲੋਕ ਦਰਵਾਜ਼ੇ ਖੋਲ੍ਹ ਕੇ ਉਸ ਨੂੰ ਕਿਲ੍ਹੇ ਤਕ ਪੁੱਜਣ ਵਾਸਤੇ ਮਦਦ ਦੇਣਗੇ।

ਪਲਾਨ ਮੁਤਾਬਿਕ ਰਣਜੀਤ ਸਿੰਘ 7 ਜੁਲਾਈ 1799 ਦੀ ਸਵੇਰ ਨੂੰ ਸ਼ਹਿਰ ਵਿਚ ਦਾਖ਼ਿਲ ਹੋ ਕੇ ਕਾਬਜ਼ ਹੋ ਗਿਆ। ਕਿਲ੍ਹੇ 'ਤੇ ਕਬਜ਼ਾ ਕਰਨ ਵਾਸਤੇ ਚੇਤ ਸਿੰਘ ਦੀ ਵਫ਼ਾਦਾਰ ਫੌਜ ਨੇ ਕੁਝ ਚਿਰ ਲੜਾਈ ਕੀਤੀ ਪਰ ਉਨ੍ਹਾਂ ਦੀ ਗਿਣਤੀ ਥੋੜ੍ਹੀ ਹੋਣ ਕਰ ਕੇ, ਰਣਜੀਤ ਸਿੰਘ ਦਾ ਪਲੜਾ ਭਾਰਾ ਰਿਹਾ। ਅਖੀਰ ਚੇਤ ਸਿੰਘ ਨੇ ਹਥਿਆਰ ਸੁੱਟ ਦਿਤੇ ਤੇ

ਉਸ ਨੂੰ *ਇਕ ਜਾਗੀਰ ਦੇ ਕੇ* ਬਾਇੱਜ਼ਤ ਲਾਹੌਰ ਤੋਂ ਭੇਜ ਦਿੱਤਾ ਗਿਆ (*ਜਾਗੀਰ ਦਾ ਇਹ ਪੈਟਰਨ ਸਿੱਖ ਫ਼ਲਸਫ਼ੇ ਵਿਚ ਮਨਜ਼ੂਰ ਨਹੀਂ ਕੀਤਾ ਜਾ ਸਕਦਾ। ਜਦ ਬਾਬਾ ਬੰਦਾ ਸਿੰਘ ਨੇ ਸਾਹਰਿੰਦ ਨੂੰ ਆਜ਼ਾਦ ਕਰਵਾਇਆ ਤਾਂ ਉਸ ਨੇ ਜਾਗੀਰਦਾਰੀ ਨੂੰ ਬਿਲਕੁਲ ਖ਼ਤਮ ਕਰ ਦਿੱਤਾ ਸੀ। ਹੁਣ ਰਣਜੀਤ ਸਿੰਘ ਨੇ ਫੇਰ ਪੁੱਠਾ ਗੇੜ ਚਲਾ ਦਿੱਤਾ ਸੀ*)।

ਭਾਵੇਂ ਇਕ ਵਾਰ ਤਾਂ ਚੇਤ ਸਿੰਘ ਚਲਾ ਗਿਆ ਪਰ ਉਸ ਦੇ ਸਾਥੀਆਂ ਨੇ ਇਸ ਨੂੰ ਕਬੂਲ ਨਾ ਕੀਤਾ। ਗੁਲਾਬ ਸਿੰਘ ਭੰਗੀ, ਸਾਹਿਬ ਸਿੰਘ ਭੰਗੀ (ਗੁਜਰਾਤ) ਤੇ ਜੋਧ ਸਿੰਘ ਰਾਮਗੜ੍ਹੀਆ ਨੇ, ਕਸੂਰ ਦੇ ਅਫ਼ਗਾਨ ਚੀਫ਼ ਨੂੰ ਨਾਲ ਰਲਾ ਕੇ, ਰਣਜੀਤ ਸਿੰਘ ਤੋਂ ਲਾਹੌਰ ਵਾਪਿਸ ਖੋਹਣ ਦੀ ਪਲਾਨ ਬਣਾਈ। ਉਨ੍ਹਾਂ ਨੇ ਫ਼ਰਵਰੀ 1801 ਦੇ ਦੂਜੇ ਅੱਧ ਵਿਚ ਲਾਹੌਰ ਵਲ ਕੂਚ ਕਰ ਦਿਤਾ। ਇਹ ਚਾਰੇ ਫੌਜਾਂ ਪਿੰਡ ਭਸੀਨ ਦੀ ਜੂਹ ਵਿਚ ਪਹੁੰਚ ਗਈਆਂ। ਉਧਰ ਰਣਜੀਤ ਸਿੰਘ ਅਤੇ ਸਦਾ ਕੌਰ ਦੀਆਂ ਫੌਜਾਂ ਦੇ ਨਾਲ-ਨਾਲ ਲਾਹੌਰ ਵਾਸੀ ਵੀ ਹਮਲਾਵਰਾਂ ਦਾ ਟਾਕਰਾ ਕਰਨ ਵਾਸਤੇ ਤਿਆਰ ਬੈਠੇ ਸਨ। ਦੋਵੇਂ ਧਿਰਾਂ ਕੁਝ ਦਿਨ ਤਾਂ ਚੁਪ ਰਹੀਆਂ ਪਰ ਫਿਰ ਛੋਟੀਆਂ-ਮੋਟੀਆਂ ਝੜਪਾਂ ਸ਼ੁਰੂ ਹੋ ਗਈਆਂ, ਪਰ ਵੱਡੀ ਲੜਾਈ ਸ਼ੁਰੂ ਨਾ ਹੋ ਸਕੀ। ਫ਼ਰਵਰੀ ਦੇ ਆਖ਼ਰੀ ਹਫ਼ਤੇ ਵਿਚ ਭੰਗੀ ਆਗੂਆਂ ਨੇ ਮਹਿਸੂਸ ਕੀਤਾ ਕਿ ਵੱਡੀ ਜੰਗ ਤੋਂ ਬਿਨਾਂ ਉਨ੍ਹਾਂ ਨੂੰ ਕਾਮਯਾਬੀ ਹਰਗਿਜ਼ ਨਹੀਂ ਮਿਲ ਸਕਣੀ। ਇਸ ਦੁਬਿਧਾ ਵਿਚ ਦੋ-ਤਿੰਨ ਦਿਨ ਹੋਰ ਬੀਤ ਗਏ। ਭੰਗੀ ਆਗੂਆਂ ਨੇ ਇਸ ਉਦਾਸੀ ਦੇ ਮਾਹੌਲ ਵਿਚ ਸ਼ਰਾਬ ਦਾ ਸਹਾਰਾ ਲੈਣਾ ਸ਼ੁਰੂ ਕਰ ਦਿਤਾ। ਗੁਲਾਬ ਸਿੰਘ ਬੁਰੀ ਤਰ੍ਹਾਂ ਸ਼ਰਾਬੀ ਹੋਣ ਲਗ ਪਿਆ। ਉਸ ਨੇ ਕਈ ਦਿਨ ਲਗਾਤਾਰ ਸ਼ਰਾਬ ਪੀਣੀ ਜਾਰੀ ਰੱਖੀ ਜਿਸ ਨਾਲ ਉਹ 28 ਫ਼ਰਵਰੀ 1801 ਦੇ ਦਿਨ ਕਟਾਣੀ ਪਿੰਡ ਵਿਚ ਮਰ ਗਿਆ। ਉਸ ਦੀ ਮੌਤ ਮਗਰੋਂ ਉਸ ਦੀ ਸਾਰੀ ਫ਼ੌਜ ਤਿੱਤਰ-ਬਿੱਤਰ ਹੋ ਗਈ ਤੇ ਬਾਕੀ ਫੌਜਾਂ ਵੀ ਬੇਦਿਲ ਹੋ ਕੇ ਉੱਥੋਂ ਚਲੀਆਂ ਗਈਆਂ। ਉਂਵ ਜੇ ਕਰ ਦੋਹਾਂ ਧਿਰਾਂ ਵਿਚ ਵੱਡੀ ਲੜਾਈ ਹੁੰਦੀ ਤਾਂ ਇਨ੍ਹਾਂ ਚੌਧਰੀਆਂ ਕਾਰਨ ਘਾਣ ਤਾਂ ਦੋਹੀਂ ਪਾਸੀਂ ਸਿੱਖ ਫ਼ੌਜੀਆਂ ਦਾ ਹੀ ਹੋਣਾ ਸੀ।

ਇਸ ਕਾਮਯਾਬੀ ਨੇ ਰਣਜੀਤ ਸਿੰਘ ਦੇ ਹੌਸਲੇ ਬੁਲੰਦ ਕਰ ਦਿੱਤੇ। ਹੁਣ ਉਸ ਨੇ ਗੁਜਰਾਂਵਾਲਾ ਅਤੇ ਲਾਹੌਰ ਤੋਂ ਇਲਾਵਾ ਵੀ ਦੂਜੀਆਂ ਸਿੱਖ ਮਿਸਲਾਂ ਦੇ ਇਲਾਕਿਆਂ ਵਲ ਵੀ ਲਲਚਾਈਆਂ ਅੱਖਾਂ ਨਾਲ ਵੇਖਣਾ ਸ਼ੁਰੂ ਕਰ ਦਿਤਾ। ਏਨਾ ਵੱਡਾ ਇਲਾਕਾ ਜਿੱਤਣ ਮਗਰੋਂ 21 ਸਾਲ ਦਾ ਜਵਾਨ ਰਣਜੀਤ ਸਿੰਘ ਮਸਤ ਗਿਆ। ਉਸ ਦਾ ਦਿਲ ਮਹਾਰਾਜਾ ਬਣਨ 'ਤੇ ਕਰ ਆਇਆ। ਰਣਜੀਤ ਸਿੰਘ ਨੇ 11 ਅਪਰੈਲ 1801 ਨੂੰ ਵਿਸਾਖੀ ਦੇ ਦਿਨ, ਲਾਹੌਰ ਵਿਚ ਸ਼ਾਹੀ ਦਰਬਾਰ ਲਾਇਆ ਅਤੇ ਸਾਹਿਬ ਸਿੰਘ ਬੇਦੀ ਕੋਲੋਂ "ਮਹਾਰਾਜਾ" ਦਾ 'ਰਾਜ ਤਿਲਕ' ਲਗਵਾਇਆ। ਇਸ ਮੌਕੇ ਤੇ ਬਾਦਸ਼ਾਹਤ (ਮਹਾਰਾਜਾ-ਅਧਿਰਾਜ) ਵਾਲੀਆਂ ਸਾਰੀਆਂ ਹਿੰਦੂ ਰਸਮਾਂ ਕੀਤੀਆਂ ਗਈਆਂ। ਸਿੱਖੀ ਤੋਂ ਭਟਕਣ ਵੱਲ ਇਹ ਇਕ ਅਹਿਮ ਕਦਮ ਸੀ। ਸਿੱਖਾਂ ਨੇ ਸੁਫ਼ਨੇ ਵਿਚ ਵੀ ਨਹੀਂ ਸੋਚਿਆ ਹੋਣਾ ਕਿ ਉਹ ਇਹੋ ਜਿਹੀਆਂ ਅ-ਸਿੱਖ ਰਸਮਾਂ ਕਰਨਗੇ (ਗੁਰੂ ਸਾਹਿਬ ਨੇ ਤਾਂ ਜਨੇਊ ਦੀ ਰਸਮ ਨੂੰ ਵੀ ਰੱਦ ਕੀਤਾ ਸੀ ਪਰ ਰਣਜੀਤ ਸਿੰਘ ਨੇ ਤਾਂ 'ਹਾਕਮ' ਬਣਨ ਵਾਲਾ ਪੂਰਾ ਬ੍ਰਾਹਮਣੀ ਪਾਖੰਡ ਕੀਤਾ ਸੀ)। ਹਕੂਮਤ ਤਾਂ ਬਾਬਾ ਬੰਦਾ

ਸਿੰਘ ਨੇ ਵੀ ਕਾਇਮ ਕੀਤੀ ਸੀ। ਤਿਲਕ ਲੁਆਉਣ ਜਾਂ "ਮਹਾਰਾਜਾ" ਬਣਨ ਵਾਲੀਆਂ ਰਸਮਾਂ ਤਾਂ ਕੀ ਕਰਨੀਆਂ ਸਨ, ਉਸ ਨੇ ਤਾਂ ਖ਼ੁਦ ਨੂੰ ਰਾਜਾ ਤਕ ਵੀ ਨਹੀਂ ਅਖਵਾਇਆ ਸੀ। ਉਸ ਨੇ ਰਣਜੀਤ ਸਿੰਘ ਵਾਂਗ ਦੂਜੀਆਂ ਮਿਸਲਾਂ ਦੇ ਇਲਾਕੇ ਖੋਹਣੇ ਤਾਂ ਇਕ ਪਾਸੇ ਰਿਹਾ ਉਹ ਤਾਂ ਜਿਹੜਾ ਇਲਾਕਾ ਵੀ ਜਿੱਤਦਾ ਸੀ ਉਸ ਨੂੰ ਕਿਸੇ ਕਾਬਿਲ ਜਰਨੈਲ ਨੂੰ ਸੌਂਪ ਕੇ ਆਪ ਹੋਰ ਇਲਾਕੇ ਜਿੱਤਣ ਵਾਸਤੇ ਚਲ ਪੈਂਦਾ ਸੀ। *"ਕਹਾਂ ਰਾਜਾ ਭੋਜ ਕਹਾਂ ਗੰਗੂ ਤੇਲੀ"*।

## ਕਸੂਰ 'ਤੇ ਹਮਲਾ

1799 ਵਿਚ ਲਾਹੌਰ 'ਤੇ ਕਬਜ਼ੇ ਮਗਰੋਂ ਰਣਜੀਤ ਸਿੰਘ ਨੇ ਅਜੇ ਕਿਸੇ ਹੋਰ ਇਲਾਕੇ ਵਲ ਮੂੰਹ ਨਹੀਂ ਸੀ ਕੀਤਾ। ਦਰਅਸਲ ਉਹ ਦੂਜੀਆ ਮਿਸਲਾਂ ਦਾ ਜਵਾਬੇ-ਅਮਲ (ਰਿਐਕਸ਼ਨ) ਉਡੀਕ ਰਿਹਾ ਸੀ। ਜੁਲਾਈ 1799 ਤੋਂ ਫ਼ਰਵਰੀ 1801 ਤਕ ਉਸ ਨੇ ਲਾਹੌਰ ਦਾ ਇੰਤਜ਼ਾਮ ਬੜੇ ਸੁਚੱਜੇ ਤਰੀਕੇ ਨਾਲ ਕੀਤਾ। ਉਸ ਨੇ ਫ਼ਰਵਰੀ 1801 ਵਿਚ , ਆਪਣੇ ਇਲਾਕੇ ਵਾਪਿਸ ਹਾਸਿਲ ਕਰਨ ਵਾਸਤੇ, ਲਾਹੌਰ ਤੇ ਹਮਲਾ ਕਰਨ ਆਏ, ਭੰਗੀਆਂ ਅਤੇ ਉਨ੍ਹਾਂ ਦਾ ਸਾਥ ਦੇਣ ਵਾਲੀ ਮਿਸਲ ਰਾਮਗੜ੍ਹੀਆਂ ਦੀ ਥਾਂ ਸਿਰਫ਼ ਕਸੂਰ ਦੇ ਅਫ਼ਗਾਨ ਹਾਕਮ ਨੂੰ ਸਜ਼ਾ ਦੇਣ ਦਾ ਫੈਸਲਾ ਕੀਤਾ। ਉਸ ਨੇ 1801 ਦੀਆਂ ਗਰਮੀਆਂ ਵਿਚ ਕਸੂਰ 'ਤੇ ਚੜ੍ਹਾਈ ਕਰ ਦਿਤੀ। ਇਹ ਹਮਲਾ ਇਕ ਮੁਸਲਮਾਨ 'ਤੇ ਸੀ ਇਸ ਕਰ ਕੇ ਕਿਸੇ ਸਿੱਖ ਨੇ ਰਣਜੀਤ ਸਿੰਘ ਦੀ ਵਿਰੋਧਤਾ ਨਾ ਕੀਤੀ। ਅਖ਼ੀਰ ਕਸੂਰ ਦੇ ਹਾਕਮ ਨੇ ਮਾਮਲਾ ਦੇਣਾ ਮੰਨ ਕੇ ਖਲਾਸੀ ਕਰਵਾਈ। ਪਰ ਅਗਲੇ ਸਾਲ ਉਸ ਨੇ ਫੇਰ ਮਾਮਲਾ ਨਾ ਤਾਰਿਆ ਤਾਂ ਰਣਜੀਤ ਸਿੰਘ ਨੇ ਫੇਰ ਹਮਲਾ ਕਰ ਦਿਤਾ ਅਤੇ ਮਾਮਲਾ ਅਤੇ ਜੁਰਮਾਨਾ ਦੋਵੇਂ ਵਸੂਲ ਕੀਤੇ। ਕਸੂਰ ਵਾਲਾ 1806 ਵਿਚ ਫਿਰ ਆਕੀ ਹੋ ਗਿਆ ਤਾਂ ਰਣਜੀਤ ਸਿੰਘ ਨੇ ਇਸ 'ਤੇ ਹਮਲਾ ਕਰ ਕੇ ਇਸ ਦੇ ਇਲਾਕੇ 'ਤੇ ਕਬਜ਼ਾ ਕਰ ਲਿਆ ਤੇ ਇੱਥੋਂ ਦੇ ਹਾਕਮ ਨੂੰ ਮਮਕੋਟ ਦਾ ਕਿਲ੍ਹਾ ਅਤੇ ਕੁਝ ਜਾਗੀਰ ਦੇ ਕੇ ਕਸੂਰ ਤੋਂ ਟੋਰ ਦਿਤਾ)।

## ਅੰਮ੍ਰਿਤਸਰ 'ਤੇ ਕਬਜ਼ਾ

ਕਸੂਰ 'ਤੇ ਹਮਲਾ ਕਰਨ ਤੋਂ ਮਗਰੋਂ ਰਣਜੀਤ ਸਿੰਘ ਨੇ ਸਾਂਝੇ ਸਿੱਖ-ਨਗਰ, ਗੁਰੂ ਦਾ ਚੱਕ, ਅੰਮ੍ਰਿਤਸਰ 'ਤੇ ਕਬਜ਼ਾ ਕਰਨ ਦਾ ਫ਼ੈਸਲਾ ਕੀਤਾ। ਅੰਮ੍ਰਿਤਸਰ ਉਸ ਵੇਲੇ ਭੰਗੀ ਮਿਸਲ ਕੋਲ ਸੀ। ਉਨ੍ਹਾਂ ਹੱਥੋਂ ਲਾਹੌਰ ਪਹਿਲਾਂ ਹੀ ਖੁਸ ਚੁਕਿਆ ਸੀ। 1804 ਵਿਚ ਰਣਜੀਤ ਸਿੰਘ ਨੇ ਜੈ ਸਿੰਘ ਕਨ੍ਹਈਆ ਤੋਂ ਇਕ ਤੋਪ ਮੰਗ ਕੇ ਅੰਮ੍ਰਿਤਸਰ ਵਲ ਕੂਚ ਕਰ ਦਿਤਾ। ਉਥੇ ਪੁੱਜ ਕੇ ਰਣਜੀਤ ਸਿੰਘ ਨੇ ਗੁਲਾਬ ਸਿੰਘ ਭੰਗੀ ਦੇ ਪੁਤਰ ਤੋਂ ਚਾਲਾਕੀ ਨਾਲ 'ਭੰਗੀਆਂ ਵਾਲੀ ਤੋਪ' ਉਧਾਰ ਮੰਗੀ। ਉਸ ਦੇ ਨਾਂਹ ਕਰਨ 'ਤੇ ਉਸ 'ਤੇ ਹਮਲਾ ਕਰ ਕੇ ਉਸ ਨੂੰ ਮਾਰ ਕੇ ਤੇ ਉਸ ਦੀ ਮਾਂ ਨੂੰ ਮੀਂਹ ਪੈਂਦੇ ਵਿਚ ਘਰੋਂ ਕੱਢ ਕੇ ਉਨ੍ਹਾਂ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਇੰਵ 25 ਫ਼ਰਵਰੀ 1804 ਦੇ ਦਿਨ ਰਣਜੀਤ ਸਿੰਘ ਦਾ ਅੰਮ੍ਰਿਤਸਰ 'ਤੇ ਵੀ ਕਬਜ਼ਾ ਹੋ ਗਿਆ। ਇਸ ਵੇਲੇ ਅਕਾਲੀ ਫੂਲਾ ਸਿੰਘ ਵੀ ਅੰਮ੍ਰਿਤਸਰ ਵਿਚ ਸੀ ਪਰ ਉਸ ਨੇ ਰਣਜੀਤ ਸਿੰਘ ਨੂੰ ਰੋਕਣ ਜਾਂ ਸਮਝੌਤਾ ਕਰਵਾਉਣ ਦੀ ਥਾਂ ਚੁੱਪ ਹੀ ਵੱਟੀ

ਰੱਖੀ। ਅੰਮ੍ਰਿਤਸਰ 'ਤੇ ਕਬਜ਼ੇ ਨੇ ਛੋਟੇ ਸਿੱਖ ਸਰਦਾਰਾਂ ਨੂੰ ਡਰਾ ਦਿਤਾ ਤੇ ਉਨ੍ਹਾਂ ਨੇ ਰਣਜੀਤ ਸਿੰਘ ਤੋਂ ਜਾਗੀਰਾਂ ਲੈ ਕੇ ਸਮਝੌਤੇ ਕਰਨੇ ਸ਼ੁਰੂ ਕਰ ਦਿਤੇ।

## ਮੁਲਤਾਨ 'ਤੇ ਕਬਜ਼ਾ

ਲਾਹੌਰ ਤੋਂ ਬਾਅਦ ਪੱਛਮੀ ਪੰਜਾਬ ਵਿਚ ਦੂਜਾ ਵੱਡਾ ਸੂਬਾ ਮੁਲਤਾਨ ਸੀ। ਰਣਜੀਤ ਸਿੰਘ ਚਾਹੁੰਦਾ ਸੀ ਕਿ ਉਹ ਇਸ 'ਤੇ ਵੀ ਕਬਜ਼ਾ ਕਰ ਲਵੇ। ਉਸ ਨੇ 1803 ਵਿਚ ਮੁਲਤਾਨ ਜਿੱਤਣ ਵਾਸਤੇ ਇਸ ਨਗਰ ਨੂੰ ਘੇਰਾ ਪਾ ਲਿਆ। ਪਰ ਮੁਲਤਾਨ ਦੇ ਪਠਾਣ ਬੜੀ ਬਹਾਦਰੀ ਨਾਲ ਲੜੇ। ਰਣਜੀਤ ਸਿੰਘ ਦੀਆਂ ਫ਼ੌਜਾਂ ਨੂੰ ਤਾਂ ਅਨਾਜ ਤਕ ਦਾ ਵੀ ਮਸਲਾ ਸਾਹਮਣੇ ਆਇਆ। ਅਖ਼ੀਰ, ਬਿਨਾ ਕੁਝ ਹਾਸਿਲ ਕੀਤੇ, ਉਹ ਵਾਪਿਸ ਮੁੜ ਆਇਆ। ਇਸ ਮਗਰੋਂ ਰਣਜੀਤ ਸਿੰਘ ਨੇ ਪੰਜ ਹੋਰ ਹਮਲੇ ਮੁਲਤਾਨ 'ਤੇ ਕੀਤੇ (1805, 1807, 1810, 1816 ਤੇ 1817)। ਛੇ ਵਾਰ ਦੀ ਨਾਕਾਮਯਾਬੀ ਮਗਰੋਂ ਰਣਜੀਤ ਸਿੰਘ ਨੇ ਅਕਾਲੀ ਫੂਲਾ ਸਿੰਘ ਤੋਂ ਮਦਦ ਮੰਗੀ। ਅਖ਼ੀਰ 30 ਮਈ 1817 ਦੇ ਦਿਨ, ਅਕਾਲੀ ਫੂਲਾ ਸਿੰਘ ਦੀ ਫ਼ੌਜ ਨੇ, ਸ਼ਹੀਦੀਆਂ ਦੇ ਕੇ, ਮੁਲਤਾਨ ਜਿੱਤ ਕੇ, ਰਣਜੀਤ ਸਿੰਘ ਦੀ ਝੋਲੀ ਵਿਚ ਪਾ ਦਿਤਾ। 1818 ਵਿਚ ਰਣਜੀਤ ਸਿੰਘ ਨੇ ਸਿਆਲਕੋਟ 'ਤੇ ਵੀ ਕਬਜ਼ਾ ਕਰ ਲਿਆ।

## ਮਿਸਲਾਂ ਦੇ ਇਲਾਕੇ ਖੋਹਣਾ

ਇਨ੍ਹਾਂ ਦਿਨਾਂ ਵਿਚ ਹੀ ਰਣਜੀਤ ਸਿੰਘ ਨੇ ਰਚਨਾ ਦੋਆਬ ਵਿਚ ਜੱਸਾ ਸਿੰਘ ਦੁੱਲੂ ਅਤੇ ਦਲ ਸਿੰਘ ਦਾ ਇਲਾਕਾ ਖੋਹ ਲਿਆ। ਇਸ ਮਗਰੋਂ ਉਸ ਨੇ ਝਨਾਂ ਤੇ ਜਿਹਲਮ ਵਿਚਕਾਰ ਜੋਧ ਸਿੰਘ ਬਾਜਵਾ ਦਾ ਇਲਾਕਾ ਵੀ ਖੋਹ ਲਿਆ। ਜਦ 1807 ਵਿਚ ਤਾਰਾ ਸਿੰਘ ਗੈਬਾ ਦੀ ਮੌਤ ਹੋਈ ਤਾਂ ਰਣਜੀਤ ਸਿੰਘ ਨੇ ਮਾਤਮ-ਪੁਰਸੀ ਕਰਨ ਦੇ ਬਹਾਨੇ ਰਾਹੋਂ ਜਾ ਕੇ ਇਸ 'ਤੇ ਕਬਜ਼ਾ ਕਰ ਲਿਆ ਤੇ ਫਿਰ ਉਸ ਦੇ ਨਕੋਦਰ ਦੇ ਇਲਾਕੇ 'ਤੇ ਵੀ ਕਬਜ਼ਾ ਕਰ ਲਿਆ। ਕੁਝ ਚਿਰ ਮਗਰੋਂ ਉਸ ਨੇ ਕੰਗ ਖ਼ਾਨਦਾਨ ਤੋਂ ਫ਼ਿਲੌਰ ਅਤੇ ਬਾਬਾ ਬਘੇਲ ਸਿੰਘ ਦੀ ਵਿਧਵਾ ਤੋਂ ਹਰਿਆਣਾ (ਮੌਜੂਦਾ ਜ਼ਿਲ੍ਹਾ ਹੁਸ਼ਿਆਰਪੁਰ ਵਿਚ) ਵੀ ਖੋਹ ਲਏ। ਇਸ ਵੇਲੇ ਬਿਆਸ ਤੇ ਰਾਵੀ ਵਿਚਕਾਰਲੇ ਇਲਾਕਿਆਂ ਵਿਚੋਂ ਪਠਾਨਕੋਟ ਵਿਚ ਤਾਰਾ ਸਿੰਘ ਸੰਧੂ, ਸੁਜਾਨਪੁਰ ਵਿਚ ਬੁਧ ਸਿੰਘ ਬੱਗਾ, ਦੀਨਾਨਗਰ ਵਿਚ ਗੁਲਾਬ ਸਿੰਘ ਖੈਰਾ, ਚਮਿਆਰੀ ਵਿਚ ਰੰਧਾਵਾ ਖ਼ਾਨਦਾਨ, ਮਾਰੂਫ਼ ਵਿਚ ਬੁਧ ਸਿੰਘ ਕਾਬਜ਼ ਸਨ। ਰਣਜੀਤ ਸਿੰਘ ਨੇ ਇਨ੍ਹਾਂ ਸਾਰਿਆਂ ਦੇ ਇਲਾਕੇ ਖੋਹ ਕੇ ਉਨਾਂ ਨੂੰ ਜਾਗੀਰਾਂ ਦੇ ਦਿਤੀਆਂ। ਇੰਞ ਹੀ ਉਸ ਨੇ ਫਗਵਾੜਾ (ਨਵੰਬਰ 1802 ਵਿਚ), ਹੁਸ਼ਿਆਰਪੁਰ, ਬਜਵਾੜਾ, ਹੁਜਰਾ ਸ਼ਾਹ ਮੁਕੀਮ (ਸੱਈਦਾਂ ਤੋਂ), ਕਮਾਲੀਆ (ਖਰਲਾਂ ਤੋਂ), ਪਿੰਡੀ ਭੱਟੀਆਂ (ਭੱਟੀਆਂ ਤੋਂ), ਪਿੰਡੀ ਘੈਬ (ਨਵਾਬ ਖ਼ਾਨ ਜੋਧੜਾ ਤੋਂ), ਫਤਹਿ ਜੰਗ ਦੇ ਆਲੇ ਦੁਆਲੇ (ਮੁਹੰਮਦ ਖ਼ਾਨ ਘੈਬਾ ਤੋਂ) ਦੇ ਇਲਾਕੇ ਵੀ ਖੋਹ ਲਏ। ਇਹ ਸਾਰੀਆਂ ਜਿੱਤਾਂ ਅਤੇ ਕਸੂਰ ਰਣਜੀਤ ਸਿੰਘ ਕੋਲ 1802 ਤੋਂ 1808 ਵਿਚਕਾਰ ਆ ਚੁਕੇ ਸਨ। ਇਨ੍ਹਾਂ ਦਿਨਾਂ ਵਿਚ ਹੀ ਬਘੇਲ ਸਿੰਘ ਕਰੋੜਾ ਸਿੰਘੀਆ ਦੀ ਸਰਦਾਰਨੀ ਚੜ੍ਹਾਈ ਕਰ ਗਈ ਤੇ ਰਣਜੀਤ ਸਿੰਘ ਨੇ ਉਸ ਦੇ ਇਲਾਕੇ 'ਤੇ

ਵੀ ਕਬਜ਼ਾ ਕਰ ਲਿਆ। ਰਣਜੀਤ ਸਿੰਘ ਨੇ ਤਾਂ ਆਪਣੀ ਸੱਸ ਦਸਾ ਕੌਰ ਨੂੰ ਵੀ ਨਹੀਂ ਬਖ਼ਸ਼ਿਆ ਤੇ ਉਸ ਨੂੰ ਕੈਦ ਵਿਚ ਸੁੱਟ ਕੇ ਉਸ ਦੇ ਇਲਾਕਿਆਂ 'ਤੇ ਕਬਜ਼ਾ ਕਰ ਲਿਆ (ਤੇ ਉਹ 11 ਸਾਲ ਨਜ਼ਰਬੰਦੀ/ਕੈਦ ਵਿਚ ਰਹਿ ਕੇ ਮਰ ਗਈ)। *ਇਹ ਗੱਲ ਕਾਬਲੇ-ਜ਼ਿਕਰ ਹੈ ਕਿ ਸਦਾ ਕੌਰ ਦਾ ਕੋਈ ਪੁੱਤਰ ਨਹੀਂ ਸੀ ਤੇ ਉਸ ਦੇ ਮਰਨ ਮਗਰੋਂ ਉਸ ਦੀ ਰਿਆਸਤ ਰਣਜੀਤ ਸਿੰਘ ਨੂੰ ਹੀ ਮਿਲ ਜਾਣੀ ਸੀ ਪਰ ਫਿਰ ਵੀ ਰਣਜੀਤ ਸਿੰਘ ਨੇ ਉਸ ਨੂੰ ਕੈਦ ਕਰ ਕੇ ਉਸ ਦਾ ਇਲਾਕਾ ਖੋਹ ਲਿਆ।*

1809 ਵਿਚ ਅੰਗਰੇਜ਼ਾਂ ਨਾਲ ਅੰਮ੍ਰਿਤਸਰ ਦਾ ਅਹਿਦਨਾਮਾ ਕਰਨ ਤੋਂ ਪਹਿਲਾਂ ਰਣਜੀਤ ਸਿੰਘ ਨੇ ਸ਼ੇਖੂਪੁਰਾ ਅਤੇ ਕਾਂਗੜਾ (20 ਅਗਸਤ 1808 ਨੂੰ) 'ਤੇ ਵੀ ਕਬਜ਼ਾ ਕਰ ਲਿਆ ਸੀ। ਅਹਿਦਨਾਮੇ ਮਗਰੋਂ ਰਣਜੀਤ ਸਿੰਘ ਤੇ ਅੰਗਰੇਜ਼ਾਂ ਵਿਚਕਾਰ ਦਰਿਆ ਸਤਲੁਜ ਨੂੰ ਹੱਦ ਮੰਨ ਲਿਆ ਗਿਆ। ਇਸ ਮਗਰੋਂ ਰਣਜੀਤ ਸਿੰਘ ਨੇ ਪੱਛਮ ਵਲ ਮੂੰਹ ਕਰ ਲਿਆ। ਉਸ ਨੇ ਜਨਵਰੀ 1810 ਵਿਚ ਗੁਜਰਾਤ ਤੇ ਖੁਸ਼ਾਬ, ਫਰਵਰੀ 1810 ਵਿਚ ਸਾਹੀਵਾਲ, ਜੂਨ 1810 ਵਿਚ ਹਲੋਵਾਲ, ਡੋਡਾ ਤੇ ਵਜ਼ੀਰਾਬਾਦ ਅਤੇ ਨਵੰਬਰ 1810 ਵਿਚ ਡਸਕਾ 'ਤੇ ਕਬਜ਼ਾ ਕਰ ਲਿਆ। ਉਸ ਨੇ 1811 ਵਿਚ ਸਿੰਘਪੁਰੀਆ ਅਤੇ ਨੱਕਈ ਮਿਸਲਾਂ ਦੇ ਰਚਨਾ-ਦੁਆਬ ਵਿਚਲੇ ਇਲਾਕਿਆਂ ਨੂੰ ਵੀ ਖੋਹ ਲਿਆ। 1813 ਵਿਚ ਅਟਕ, ਸਤੰਬਰ 1815 ਵਿਚ ਜੋਧ ਸਿੰਘ ਰਾਮਗੜ੍ਹੀਆ ਦਾ ਇਲਾਕਾ, 1818 ਵਿਚ ਝੰਗ ਅਤੇ ਨਵੰਬਰ 1818 ਵਿਚ ਮੁਲਤਾਨ ਵੀ ਅੱਧ-ਪਚੱਧਾ ਉਸ ਦੇ ਕਬਜ਼ੇ ਵਿਚ ਆ ਚੁਕਾ ਸੀ। ਇਸ ਮਗਰੋਂ ਜੁਲਾਈ 1819 ਵਿਚ ਕਸ਼ਮੀਰ, 1821 ਵਿਚ ਮਨਕੇਰਾ ਤੇ 1824 ਵਿਚ ਨੌਸ਼ਹਿਰਾ ਵੀ ਉਸ ਦੀ ਰਿਆਸਤ ਵਿਚ ਸ਼ਾਮਿਲ ਹੋ ਚੁਕੇ ਸਨ। ਯਾਨਿ ਦਰਿਆ ਸਿੰਧ ਤੋਂ ਦਰਿਆ ਸਤਲੁਜ ਤਕ, ਕਪੂਰਥਲਾ ਰਿਆਸਤ ਨੂੰ ਛੱਡ ਕੇ, ਸਾਰਾ ਇਲਾਕਾ ਰਣਜੀਤ ਸਿੰਘ ਦੀ ਰਿਆਸਤ ਦਾ ਹਿੱਸਾ ਬਣ ਚੁਕਾ ਸੀ। ਇੰਞ ਹੀ ਪਹਾੜਾਂ ਵਿਚ ਜੰਮੂ, ਕਾਂਗੜਾ, ਅਖਨੂਰ, ਭਿੰਬਰ, ਲਖਣਪੁਰ, ਨੂਰਪੁਰ, ਗੁਲੇਰ, ਸੀਬਾ, ਕੋਟਲਾ, ਜਸਵਾਨ, ਦਾਤਾਰਪੁਰ ਵੀ ਉਸ ਦੀ ਹਕੂਮਤ ਦਾ ਹਿੱਸਾ ਸਨ। ਰਣਜੀਤ ਸਿੰਘ ਨੇ ਸਿੱਖ ਮਿਸਲਾਂ, ਮੁਗ਼ਲਾਂ, ਬਲੋਚਾਂ, ਅਫ਼ਗਾਨਾਂ, ਡੋਗਰਿਆਂ ਤੇ ਪਹਾੜੀ ਰਾਜਪੂਤਾਂ ਤੋਂ ਰਿਆਸਤਾਂ ਖੋਹ ਕੇ ਆਪਣੇ ਹੇਠ ਕਰ ਲਈਆਂ ਸਨ। 1824 ਤੋਂ ਮਗਰੋਂ ਡੇਰਾ ਇਸਮਾਈਲ ਖ਼ਾਨ (1831), ਪਿਸ਼ਾਵਰ (1834), ਬੰਨੂ, ਕੋਹਾਟ ਅਤੇ ਡੇਰਾ ਗ਼ਾਜ਼ੀ ਖ਼ਾਨ (1836) ਵੀ ਉਸ ਦੇ ਕਬਜੇ ਵਿਚ ਆ ਚੁਕੇ ਸਨ।

### ਰਣਜੀਤ ਸਿੰਘ ਵੱਲੋਂ ਯੂਰਪੀਨ 'ਜਰਨੈਲਾਂ' ਦੀ ਭਰਤੀ

ਰਣਜੀਤ ਸਿੰਘ ਨੇ ਇਹ ਸਾਰੀਆਂ ਜਿੱਤਾਂ ਸਿੱਖ ਫ਼ੌਜਾਂ ਦੀਆਂ ਕੁਰਬਾਨੀਆਂ ਸਦਕਾ ਹਾਸਿਲ ਕੀਤੀਆਂ ਸਨ। ਉਹ ਆਪਣੀ ਹਕੂਮਤ ਨੂੰ 'ਖਾਲਸਾ ਦਰਬਾਰ' ਆਖ ਕੇ, ਸਿੱਖਾਂ ਨੂੰ ਖਾਲਸਾ ਰਾਜ ਦੇ ਨਾਂ 'ਤੇ ਵਰਤਦਾ ਰਿਹਾ। ਉਸ ਦੀ ਫ਼ੌਜ ਦੀ ਗਿਣਤੀ, ਜੋ ਸ਼ੁਰੂ ਵਿਚ 5 ਹਜ਼ਾਰ ਸੀ, ਉਸ ਦੇ ਮਰਨ ਵੇਲੇ ਤਕ ਇਕ ਲੱਖ ਕੇ ਕਰੀਬ ਪਹੁੰਚ ਚੁਕੀ ਸੀ। ਉਸ ਕੋਲ 300 ਤੋਪਾਂ, 20 ਹਜ਼ਾਰ ਬੰਦੂਕਾਂ ਤੇ ਪੰਜਾਹ ਹਜ਼ਾਰ ਦੇ ਕਰੀਬ ਘੋੜ ਸਵਾਰ ਸਨ। 1822

ਵਿਚ, ਜਦ ਉਸ ਦੀ ਫ਼ੌਜ ਵਿਚ ਐਲਰਡ ਤੇ ਵੈਂਤੂਰਾ ਫ਼ਰਾਂਸੀਸੀ ਜਰਨੈਲ ਸ਼ਾਮਿਲ ਹੋਏ, ਤਾਂ ਉਦੋਂ ਤਕ ਸਾਰੇ ਅਹਿਮ ਇਲਾਕੇ ਸਿੱਖ ਫ਼ੌਜਾਂ ਜਿੱਤ ਚੁਕੀਆਂ ਸਨ। ਸੋ, ਰਣਜੀਤ ਸਿੰਘ ਦੇ ਯੂਰਪੀਨ, ਬ੍ਰਾਹਮਣ ਜਾਂ ਡੋਗਰਾ ਜਰਨੈਲਾਂ ਨੇ ਉਸ ਦੇ ਰਾਜ ਦੇ ਫ਼ੈਲਾਅ ਵਿਚ ਕੋਈ ਅਹਿਮ ਰੋਲ ਅਦਾ ਨਹੀਂ ਸੀ ਕੀਤਾ। ਇਸ ਦੇ ਬਾਵਜੂਦ ਰਣਜੀਤ ਸਿੰਘ ਦੀ ਫ਼ੌਜ ਦੀਆਂ ਬਹੁਤ ਸਾਰੀਆਂ ਪਲਟਨਾਂ ਯੂਰਪੀਨ ਅਫ਼ਸਰਾਂ ਦੀ ਕਮਾਨ ਹੇਠ ਸਨ। ਰਣਜੀਤ ਸਿੰਘ ਤਾਂ ਉਨ੍ਹਾਂ ਦੀ ਕੌਮੀਅਤ ਬਾਰੇ ਵੀ ਪੂਰੀ ਤਰ੍ਹਾਂ ਵਾਕਿਫ਼ ਨਹੀਂ ਸੀ। ਵਿਦੇਸ਼ੀ ਜਰਨੈਲਾਂ ਨੂੰ ਰੱਖਣ ਸਮੇਂ ਉਨ੍ਹਾਂ ਦੀ ਪਰਖ ਦਾ ਕੋਈ ਤਰੀਕਾ ਨਹੀਂ ਸੀ। ਉਹ ਤਾਂ ਉਨ੍ਹਾਂ ਦੇ ਵਿਦੇਸ਼ੀ ਹੋਣ ਕਾਰਨ ਹੀ ਉਨ੍ਹਾਂ ਨੂੰ ਉਚੇ-ਉਚੇ ਅਹੁਦੇ ਦੇ ਦਿਆ ਕਰਦਾ ਸੀ। (ਵੇਖੋ ਵਿਦੇਸ਼ੀ ਜਰਨੈਲਾਂ: ਅਲੈਗਜ਼ੈਂਦਰ ਗਾਰਡੀਨਰ ਤੇ ਹੈਨਰੀ ਲਾਰੈਂਸ ਦੀਆਂ ਕਿਤਾਬਾਂ)। ਉਸ ਦੀ ਫ਼ੌਜ ਵਿਚ 20 ਬ੍ਰਿਟਿਸ਼, 4 ਅਮਰੀਕਨ, 5 ਇਟੈਲੀਅਨ, 24 ਫ਼ਰਾਂਸੀਸੀ, 3 ਸਕਾਟਿਸ਼, 1 ਆਇਰਿਸ਼, 4 ਰੂਸੀ, 2 ਜਰਮਨ, 1 ਆਸਟਰੀਅਨ, 1 ਹੰਗੇਰੀਅਨ, 1 ਪੁਰਤਗੀਜ਼, 4 ਯੂਨਾਨੀ ਤੇ 1 ਪਰੱਸ਼ੀਅਨ ਅਫ਼ਸਰ ਸਨ। ਇਨ੍ਹਾਂ ਵਿਚੋਂ ਕਈ ਤਾਂ ਬ੍ਰਿਟਿਸ਼ ਈਸਟ ਇੰਡੀਆ ਕੰਪਨੀ ਨਾਲ ਬਾਕਾਇਦਾ ਰਾਬਤਾ ਰਖ ਰਹੇ ਸਨ ਤੇ ਕਈਆਂ ਨੇ ਨੌਕਰੀ ਛੱਡਣ ਮਗਰੋਂ ਰਾਜ਼ 'ਵੇਚੇ' ਤੇ ਗ਼ਦਾਰੀ ਕੀਤੀ।

ਰਣਜੀਤ ਸਿੰਘ ਨੇ ਵਿਦੇਸ਼ੀ ਜਰਨੈਲਾਂ ਨੂੰ ਸਿੱਖ ਫ਼ੌਜੀਆਂ ਦੇ ਮੁਕਾਬਲੇ ਵਿਚ ਵੱਡੀਆਂ-ਵੱਡੀਆਂ ਤਨਖ਼ਾਹਾਂ ਵੀ ਦਿਤੀਆਂ ਸਨ, ਜਿਹੜੀਆਂ ਕਈ ਵਾਰ ਇਕ ਆਮ ਸਿੱਖ ਫ਼ੌਜੀ ਤੋਂ 500 ਗੁਣਾਂ ਵਧ ਤਕ ਵੀ ਸਨ। ਰਣਜੀਤ ਸਿੰਘ ਨੇ ਤਾਂ ਯੂਰਪੀਨ ਜਰਨੈਲਾਂ ਦੀਆਂ ਗੱਲਾਂ ਸੁਣ ਕੇ ਫ਼ੌਜੀਆਂ ਦੀ ਵਰਦੀ ਵੀ ਬਦਲ ਕੇ ਯੂਰਪੀਨ ਤਰਜ਼ ਦੀ ਕਰ ਦਿੱਤੀ। ਸਿੱਖ ਫ਼ੌਜੀਆਂ ਦੀ ਵਰਦੀ ਦਾ ਲੜਾਈ ਨਾਲ ਕੋਈ ਸਬੰਧ ਨਹੀਂ ਸੀ। ਹਾਂ, ਇਸ ਨਾਲ ਪੰਜਾਬ ਅਤੇ ਇਸ ਦੇ ਫ਼ੌਜੀ ਕਲਚਰ 'ਤੇ ਸਿੱਧਾ ਨਫ਼ੀ-ਅਸਰ ਜ਼ਰੂਰ ਪਿਆ ਸੀ।

### ਡੋਗਰਿਆਂ ਅਤੇ ਬ੍ਰਾਹਮਣਾਂ ਦਾ ਘੇਰਾ

ਜਦ ਰਣਜੀਤ ਸਿੰਘ ਕੋਲ ਅਥਾਹ ਤਾਕਤ ਆ ਗਈ ਤਾਂ ਉਸ ਨੇ ਆਪਣੀ ਹਕੂਮਤ ਵਿਚ ਗ਼ੈਰ-ਸਿੱਖਾਂ ਨੂੰ ਵਧੇਰੇ ਤਾਕਤ ਦੇਣੀ ਸ਼ੁਰੂ ਕਰ ਦਿਤੀ। ਖ਼ੁਸ਼ਾਮਦ-ਪਸੰਦ ਤਬੀਅਤ ਵਾਲੇ ਰਾਜੇ ਨੂੰ ਖ਼ੂਬਸੂਰਤ ਪਹਾੜੀ ਕੁੜੀਆਂ, ਸ਼ਰਾਬ ਤੇ ਹੋਰ ਨਸ਼ੇ ਮੁਹੱਈਆ ਕਰਵਾ ਕੇ ਬ੍ਰਾਹਮਣ, ਡੋਗਰੇ ਤੇ ਪਹਾੜੀਏ ਰਣਜੀਤ ਸਿੰਘ ਦੀ ਕੈਬਨਿਟ ਵਿਚ ਤਾਕਤ ਹਾਸਿਲ ਕਰਦੇ ਰਹੇ। ਇਨ੍ਹਾਂ ਵਿਚੋਂ ਸਭ ਤੋਂ ਵਧ ਖ਼ਤਰਨਾਕ ਸਨ ਜੰਮੂ ਦੇ ਰਾਜਾ ਜੀਤ ਸਿੰਹ ਪੁਤਰ ਰਾਜਾ ਰਣਜੀਤ ਦੇਉ (ਜਿਸ ਤੋਂ 1815 ਵਿਚ ਰਣਜੀਤ ਸਿੰਘ ਨੇ ਜੰਮੂ ਖੋਹਿਆ ਸੀ) ਦਾ ਚਚੇਰਾ ਭਰਾ ਕਿਸ਼ੋਰਾ ਸਿੰਹ ਤੇ ਉਸ ਦੇ ਤਿੰਨ ਪੁਤਰ: ਗੁਲਾਬ ਸਿੰਹ, ਧਿਆਨ ਸਿੰਹ ਤੇ ਸੁਚੇਤ ਸਿੰਹ। ਰਣਜੀਤ ਸਿੰਘ ਨੇ 1821 ਵਿਚ ਕਿਸ਼ੋਰਾ ਸਿੰਹ ਨੂੰ ਜੰਮੂ ਦਾ ਰਾਜਾ ਬਣਾ ਦਿਤਾ। ਦਰਅਸਲ ਗੁਲਾਬ ਸਿੰਹ ਤੇ ਉਸ ਦੇ ਭਰਾ ਦਾਅਵਾ ਕਰਦੇ ਸਨ ਕਿ ਉਹ ਜੰਮੂ ਦੇ ਰਾਜੇ ਰਣਜੀਤ ਦੇਉ (ਜਿਹੜਾ ਬੰਦਾ ਸਿੰਘ ਦੇ ਖ਼ਿਲਾਫ਼ ਮੁਹਿੰਮ ਵਿਚ ਸਭ ਤੋਂ ਮੂਹਰਲੀ ਕਤਾਰ ਵਿਚ ਸੀ) ਦੇ ਭਰਾ ਦੇ ਪੋਤਰੇ ਸਨ। ਪਰ ਜੇ.ਡੀ.ਕਨਿੰਘਮ (*ਹਿਸਟਰੀ ਆਫ਼ ਦ ਸਿੱਖਜ਼*, ਸਫ਼ਾ 161) ਮੁਤਾਬਿਕ ਇਹ ਉਨ੍ਹਾਂ ਦੀ 'ਨਾਜਾਇਜ਼' ਔਲਾਦ ਸੀ।

1822 ਵਿਚ ਕਿਸ਼ੋਰਾ ਸਿੰਹ ਡੋਗਰਾ ਦੇ ਮਰਨ ਤੇ ਗੁਲਾਬ ਸਿੰਹ ਰਾਜਾ ਬਣ ਗਿਆ। ਗੁਲਾਬ ਸਿੰਹ, ਰਣਜੀਤ ਸਿੰਘ ਦੀ ਹਕੂਮਤ ਵਿਚ, ਇੱਕੋ-ਇਕ ਰਾਜਾ ਸੀ ਜਿਸ ਨੂੰ ਆਪਣੀ ਫ਼ੌਜ ਆਪ ਰੱਖਣ ਦਾ ਹੱਕ ਮਿਲਿਆ ਹੋਇਆ ਸੀ (ਕਨਿੰਘਮ, ਸਫ਼ਾ 213)। ਇਸ ਤੋਂ ਕੁਝ ਚਿਰ ਮਗਰੋਂ ਗੁਲਾਬ ਸਿੰਹ ਡੋਗਰਾ ਦਾ ਭਰਾ ਸੁਚੇਤ ਸਿੰਹ ਡੋਗਰਾ ਰਾਮਨਗਰ ਦਾ ਰਾਜਾ ਬਣ ਗਿਆ ਤੇ 1827 ਵਿਚ ਧਿਆਨ ਸਿੰਹ ਦਾ ਪੁਤਰ ਹੀਰਾ ਸਿੰਹ ਵੀ ਰਾਜਾ ਬਣ ਗਿਆ ਤੇ ਧਿਆਨ ਸਿੰਹ ਡੋਗਰਾ ਤਾਂ ਰਾਜਾ-ਕਲਾਂ (ਵੱਡਾ ਰਾਜਾ) ਸੀ। (ਅਖ਼ੀਰ ਇਹ ਡੋਗਰੇ ਰਣਜੀਤ ਸਿੰਘ ਦੀ ਹਕੂਮਤ ਨੂੰ ਤਬਾਹ ਕਰਨ ਦਾ ਮੁਖ ਕਾਰਨ ਬਣੇ)। ਡੋਗਰਿਆਂ ਵਾਸਤੇ ਤਾਂ ਰਣਜੀਤ ਸਿੰਘ ਵੱਡੇ ਪੰਙੇ ਲੈਣ ਵਾਸਤੇ ਵੀ ਤਿਆਰ ਹੋ ਜਾਂਦਾ ਸੀ। 1828 ਵਿਚ ਜਦ ਕਾਂਗੜੇ ਦਾ ਨਵਾਂ ਰਾਜਾ ਅਨਰੁਧ ਚੰਦ ਆਪਣੀ ਮਾਂ ਤੇ ਭੈਣਾਂ ਨਾਲ ਫ਼ਤਹਿ ਸਿੰਘ ਆਹਲੂਵਾਲੀਆ ਦੇ ਪੁੱਤਰ ਦੇ ਵਿਆਹ ਵਿਚ ਸ਼ਾਮਿਲ ਹੋਣ ਵਾਸਤੇ ਆਇਆ ਤਾਂ ਧਿਆਨ ਸਿੰਹ ਡੋਗਰਾ ਨੇ ਕੋਸ਼ਿਸ਼ ਕੀਤੀ ਕਿ ਉਸ ਦੇ ਪੁੱਤਰ ਹੀਰਾ ਸਿੰਹ ਦਾ ਵਿਆਹ (ਕਾਂਗੜੇ ਦੇ ਮਰ ਚੁਕੇ ਰਾਜੇ) ਸੰਸਾਰ ਚੰਦ ਦੀ ਧੀ ਅਤੇ ਨਵੇਂ ਰਾਜੇ ਅਨਰੁਧ ਚੰਦ ਦੀ ਭੈਣ ਨਾਲ ਹੋ ਜਾਵੇ। ਪਰ ਕਾਂਗੜੇ ਦੇ ਰਾਜੇ ਇਸ 'ਨਾਜਾਇਜ਼' ਪਰਵਾਰ ਨੂੰ ਆਪਣੇ ਤੋਂ ਬਹੁਤ ਹੀ ਨੀਵਾਂ ਸਮਝਦੇ ਸਨ। ਇਸ ਕਰ ਕੇ ਕੁੜੀਆਂ ਦੀ ਮਾਂ ਆਪਣੀਆਂ ਧੀਆਂ ਨੂੰ ਨਾਲ ਲੈ ਕੇ ਰਣਜੀਤ ਸਿੰਘ ਦੇ ਇਲਾਕੇ ਵਿਚੋਂ ਭੱਜ ਕੇ ਅੰਗਰੇਜ਼ੀ ਇਲਾਕੇ ਵਿਚ ਚਲੀ ਗਈ। ਇਸ ਗੱਲ ਨੂੰ ਮਾਂ ਨੇ ਦਿਲ ਨੂੰ ਲਾ ਲਿਆ ਤੇ ਉਹ ਕੁਝ ਹੀ ਦਿਨਾਂ ਵਿਚ ਦਿਲ ਦੇ ਦੌਰੇ ਨਾਲ ਮਰ ਗਈ। ਉਧਰ ਰਣਜੀਤ ਸਿੰਘ ਨੇ ਅਨਰੁਧ ਚੰਦ ਨੂੰ ਆਪਣੀਆਂ ਭੈਣਾਂ ਮੋੜ ਲਿਆਉਣ ਵਾਸਤੇ ਕਿਹਾ। ਉਹ ਉਨ੍ਹਾਂ ਨੂੰ ਲਿਆਉਣ ਦੇ ਬਹਾਨੇ ਅੰਗਰੇਜ਼ੀ ਇਲਾਕੇ ਵੱਲ ਗਿਆ ਪਰ ਮੁੜ ਕੇ ਨਾ ਆਇਆ। ਛੇਤੀ ਹੀ ਉਹ ਵੀ ਸਦਮੇ ਨਾਲ ਮਰ ਗਿਆ। ਹੁਣ ਰਣਜੀਤ ਸਿੰਘ ਨੇ ਸੰਸਾਰ ਚੰਦ ਦੇ ਨਾਜਾਇਜ਼ ਪੁੱਤਰਾਂ ਵਿਚੋਂ ਇਕ ਨੂੰ ਕਾਂਗੜੇ ਦਾ ਰਾਜਾ ਬਣਾ ਦਿੱਤਾ ਪਰ ਨਾਲ ਹੀ ਬਦਲਾ ਲੈਣ ਵਾਸਤੇ ਸੰਸਾਰ ਚੰਦ ਦੀਆਂ ਦੋਹਾਂ ਧੀਆਂ ਨੂੰ ਆਪ (ਜਬਰੀ) ਵਿਆਹ ਲਿਆ (ਕਨਿੰਘਮ, 167-68)।

ਇੰਞ ਹੀ ਮਿਸਰ ਬੇਲੀ ਰਾਮ ਉਸ ਦਾ ਖ਼ਜ਼ਾਨਚੀ ਸੀ। ਰਣਜੀਤ ਸਿੰਘ ਦਾ ਧਰਮ-ਅਰਥ (ਦਾਨ ਦੇਣ ਦੇ ਫ਼ੈਸਲੇ ਕਰਨ ਵਾਲਾ) ਵਜ਼ੀਰ ਇਕ ਬ੍ਰਾਹਮਣ ਹੋਣ ਕਰ ਕੇ ਉਸ ਦੇ ਖ਼ਜ਼ਾਨੇ ਦਾ ਬਹੁਤ ਵੱਡਾ ਹਿੱਸਾ ਹਿੰਦੂ ਮੰਦਰਾਂ ਨੂੰ ਜਾਂਦਾ ਰਿਹਾ। ਇਹ ਵਜ਼ੀਰ ਜਾਣ ਬੁਝ ਕੇ, ਦਿਖਾਵੇ ਵਜੋਂ ਕੁਝ ਰਕਮ ਦਰਬਾਰ ਸਾਹਿਬ ਨੂੰ ਭੇਟ ਕਰਵਾ ਦੇਂਦਾ ਸੀ, ਪਰ ਉਸ ਤੋਂ ਕਈ ਗੁਣਾ ਵਧੇਰੇ ਮੰਦਰਾਂ ਨੂੰ ਦਿਵਾ ਦੇਂਦਾ ਸੀ। ਰਣਜੀਤ ਸਿੰਘ ਦੇ ਕਰੋੜਾਂ ਰੁਪੈ ਥਾਨੇਸਰ (ਕੁਰੁਕਸ਼ੇਤਰ), ਹਰਦੁਆਰ ਤੇ ਕਾਸ਼ੀ ਦੇ ਬ੍ਰਾਹਮਣਾਂ ਨੂੰ ਮਿਲੇ ਜਾਂ ਕਾਂਗੜਾ, ਜਵਾਲਾਮੁਖੀ, ਜੰਮੂ, ਬਨਾਰਸ ਦੇ ਮੰਦਰਾਂ 'ਤੇ ਸੋਨਾ ਚੜ੍ਹਾਉਣ ਵਾਸਤੇ ਦਿਤੇ ਗਏ। ਟਿੱਲਾ ਗੋਰਖ ਨਾਥ, ਧਿਆਨਪੁਰ, ਪੰਡੋਰੀ ਤੇ ਧਮਤਾਲ ਦੇ ਜੋਗੀਆਂ ਦੇ ਡੇਰੇ, ਦਰਜਨਾਂ ਸ਼ਿਵਾਲੇ ਤੇ ਮੰਦਰ ਵੀ ਰਣਜੀਤ ਸਿੰਘ ਤੋਂ ਵੱਡੀਆਂ ਰਕਮਾਂ ਹਾਸਿਲ ਕਰਦੇ ਰਹੇ। ਉਦਾਸੀਆਂ ਤੇ ਨਿਰਮਲਿਆਂ ਦੇ ਡੇਰੇ ਵੀ ਕਾਫ਼ੀ ਪੈਸਾ ਵਸੂਲ ਕਰਦੇ ਰਹੇ।

ਰਣਜੀਤ ਸਿੰਘ ਦੇ ਇਸ ਬ੍ਰਾਹਮਣ ਵਜ਼ੀਰ ਨੇ ਦਰਬਾਰ ਸਾਹਿਬ ਦੇ ਦੁਆਲੇ ਬਹੁਤ

ਸਾਰੀ ਜ਼ਮੀਨ ਉਦਾਸੀਆਂ ਨੂੰ ਦਿਵਾ ਦਿੱਤੀ ਸੀ (ਜਿੱਥੇ ਉਨ੍ਹਾਂ ਨੇ ਅਖਾੜੇ ਤੇ ਡੇਰੇ ਬਣਾ ਲਏ ਜਿੱਥੇ ਸਿੱਖ ਫ਼ਲਸਫ਼ੇ ਦੇ ਉਲਟ ਮਰਿਆਦਾ ਚਲਾਈ ਜਾਂਦੀ ਸੀ ਤੇ ਮਗਰੋਂ ਇਨ੍ਹਾਂ ਡੇਰਿਆਂ ਵਿਚ ਸਿੱਖ ਤਵਾਰੀਖ਼, ਫ਼ਿਲਾਸਫ਼ੀ ਤੇ ਗੁਰਬਾਣੀ ਨੂੰ ਵਿਗਾੜਨ ਵਾਲੀਆਂ ਕਈ ਕਿਤਾਬਾਂ ਵੀ ਲਿਖੀਆਂ ਤੇ ਪਰਚਾਰੀਆਂ ਗਈਆਂ), *ਹਾਲਾਂ ਕਿ ਗੁਰੂ ਦਾ ਚੱਕ (ਅੰਮ੍ਰਿਤਸਰ) ਦੀ ਇਹ ਸਾਰੀ ਜ਼ਮੀਨ ਦਰਬਾਰ ਸਾਹਿਬ ਦੀ ਸੀ ਜਿਸ ਨੂੰ 1564 ਵਿਚ ਗੁਰੂ ਰਾਮ ਦਾਸ ਸਾਹਿਬ ਨੇ ਤੁੰਗ ਪਿੰਡ ਦੇ ਲੋਕਾਂ ਤੋਂ ਪੂਰਾ ਮੁੱਲ ਤਾਰ ਕੇ ਖ਼ਰੀਦਿਆ ਸੀ ਤੇ ਇਸ ਨੂੰ ਅੱਗੇ ਵੇਚਿਆ ਜਾਂ ਦਾਨ ਨਹੀਂ ਸੀ ਦਿੱਤਾ ਜਾ ਸਕਦਾ।*

ਰਣਜੀਤ ਸਿੰਘ ਨੇ ਤਾਂ ਗੁਰੂ ਸਾਹਿਬ ਵੱਲੋਂ ਰੱਦ ਕੀਤੇ ਬੇਦੀ, ਸੋਢੀ ਪਰਵਾਰਾਂ ਨੂੰ ਵੀ ਗੁਰੂ-ਅੰਸ਼ ਆਖ ਕੇ ਚੰਗੀਆਂ ਰਕਮਾਂ ਦਿਤੀਆਂ। ਗੁਰਦੁਆਰਿਆਂ ਨੂੰ ਦਿਤੀਆਂ ਰਕਮਾਂ ਵੀ ਪੁਜਾਰੀ ਤੇ ਸਰਬਰਾਹ ਹੀ ਡਕਾਰਦੇ ਰਹੇ। ਰਣਜੀਤ ਸਿੰਘ ਦੀਆਂ ਧਾਰਮਿਕ ਗਰਾਂਟਾਂ ਵਿਚੋਂ 75 ਫ਼ੀਸਦੀ ਹਿੰਦੂਆਂ 10 ਫ਼ੀ ਸਦੀ ਸਿੱਖਾਂ ਤੇ 15 ਫ਼ੀ ਸਦੀ ਦੂਜੇ ਫ਼ਿਰਕਿਆਂ ਤੇ ਸੰਪਰਦਾਵਾਂ ਨੂੰ ਮਿਲਦੀਆਂ ਰਹੀਆਂ ਸਨ। ਰਣਜੀਤ ਸਿੰਘ ਨੇ ਤਾਂ ਅੰਮ੍ਰਿਤਸਰ ਦਾ ਇਜਾਰੇਦਾਰ (ਟੈਕਸ ਵਸੂਲਣ ਵਾਲਾ) ਵੀ ਇਕ ਬ੍ਰਾਹਮਣ ਰੁਲੀਆ ਰਾਮ ਮਿਸਰ ਨੂੰ ਬਣਾਇਆ ਹੋਇਆ ਸੀ। ਇਸ ਰੁਲੀਆ ਰਾਮ ਮਿਸਰ ਦੀ ਹਵੇਲੀ ਗੁਰਦੁਆਰਾ ਟਾਹਲੀ ਸਾਹਿਬ ਅੰਮ੍ਰਿਤਸਰ ਦੇ ਸਾਹਮਣੇ ਸੀ। ਉਸ ਇਮਾਰਤ ਵਿਚ 1947 ਤੋਂ ਮਗਰੋਂ ਵੀ ਉਸ ਦੇ ਵਾਰਿਸ ਰਹਿੰਦੇ ਰਹੇ ਸਨ। (ਅਮਰ ਸਿੰਘ, *ਜ਼ਫਰਨਾਮਾ ਰਣਜੀਤ ਸਿੰਘ,* ਸਾਲ 1815 ਦੇ ਹਾਲਾਤ)। ਇਸੇ ਲੇਖਕ ਮੁਤਾਬਿਕ ਪੰਡਤ ਗੰਗਾ ਰਾਮ ਦੀਵਾਨ ਨੂੰ ਵੀ ਸਭ ਤੋਂ ਉੱਚੇ ਅਹੁਦਿਆਂ ਵਿੱਚੋਂ ਇਕ ਅਹੁਦਾ ਦਿਤਾ ਗਿਆ ਸੀ (ਇਸੇ ਗੰਗਾ ਰਾਮ ਦੀਆਂ ਸਿੱਖ-ਵਿਰੋਧੀ ਕਾਰਵਾਈਆਂ ਕਾਰਨ ਅਕਾਲੀ ਫ਼ੂਲਾ ਸਿੰਘ ਅੰਮ੍ਰਿਤਸਰ ਛੱਡ ਕੇ ਅਨੰਦਪੁਰ ਚਲਾ ਗਿਆ ਸੀ)। ਇਨ੍ਹਾਂ ਬ੍ਰਾਹਮਣ ਸਲਾਹਕਾਰਾਂ ਨੇ ਰਣਜੀਤ ਸਿੰਘ ਤੋਂ ਉਸ ਦੇ ਝੰਡੇ ਦਾ ਰੰਗ ਵੀ ਨੀਲੇ ਤੋਂ ਸਫ਼ੈਦ ਤੇ ਫਿਰ ਭਗਵਾ/ਕੇਸਰੀ/ਪੀਲਾ ਕਰਵਾ ਲਿਆ ਸੀ।

**ਰਣਜੀਤ ਸਿੰਘ ਏਨਾ ਨਾਅਹਿਲ, ਅਣਜਾਣ ਤੇ ਮੂਰਖ ਸੀ ਕਿ ਉਸ ਨੂੰ ਪਤਾ ਹੀ ਨਾ ਲਗ ਸਕਿਆ ਕਿ ਬ੍ਰਾਹਮਣਾਂ ਤੇ ਡੋਗਰਿਆਂ ਨੇ ਉਸ ਦਾ ਦਰਬਾਰ, ਤਾਜ, ਖ਼ਜ਼ਾਨਾ, ਫ਼ੌਜ ਤੇ ਨਿਜ਼ਾਮ ਸਭ ਆਪਣੇ ਕਬਜ਼ੇ ਵਿਚ ਕੀਤੇ ਹੋਏ ਸਨ। ਇਨ੍ਹਾਂ ਨੇ ਸਿੱਖਾਂ ਨੂੰ ਰਣਜੀਤ ਸਿੰਘ ਦੇ ਵਿਚਾਰਵਾਨ-ਸਲਾਹਕਾਰ-ਸਰਕਲ (Think tank) ਤੋਂ ਦੂਰ ਰੱਖਣ ਵਿਚ ਕਮਾਲ ਦੀ ਕਾਮਯਾਬੀ ਹਾਸਿਲ ਕਰ ਲਈ ਸੀ।**ਇਹੋ ਜਿਹੇ ਰਾਜ ਦਾ ਹਸ਼ਰ ਕੋਈ ਵੀ ਆਸਾਨੀ ਨਾਲ ਸਮਝ ਸਕਦਾ ਸੀ।

ਰਣਜੀਤ ਸਿੰਘ ਵਾਸਤੇ ਲੜਨ ਵਾਲੇ ਜਰਨੈਲ ਅਕਾਲੀ ਫੂਲਾ ਸਿੰਘ, ਹੁਕਮਾ ਸਿੰਘ ਚਿਮਨੀ, ਨਿਧਾਨ ਸਿੰਘ ਪੰਜ-ਹੱਥਾ, ਨਿਹਾਲ ਸਿੰਘ ਤੇ ਸ਼ਾਮ ਸਿੰਘ ਅਟਾਰੀਵਾਲੇ, ਹਰੀ ਸਿੰਘ ਨਲਵਾ, ਧੰਨਾ ਸਿੰਘ ਮਲਵਈ, ਮਜੀਠੀਏ, ਛਾਛੀ ਤੇ ਆਹਲੂਵਾਲੀਏ ਸਿਰਦਾਰ ਸਨ। ਪਰ ਉਸ ਦੀ ਮਿਹਰ ਵਧੇਰੇ ਕਰ ਕੇ ਹਿੰਦੂਆਂ 'ਤੇ ਹੀ ਰਹੀ, ਭਾਵੇਂ ਉਹ ਭਈਏ ਸਨ, ਪਹਾੜੀਏ ਜਾਂ ਪੰਜਾਬੀ ਹਿੰਦੂ। ਇਨ੍ਹਾਂ ਵਿਚ ਮੁਖ **ਭਈਏ ਬ੍ਰਾਹਮਣ:** ਭਿਵਾਨੀ ਦਾਸ, ਖ਼ੁਸ਼ਹਾਲ ਚੰਦ, ਰਾਮ ਸਿੰਘ, ਸੁਖਰਾਜ, ਗੰਗਾ ਰਾਮ, ਬੇਲੀ ਰਾਮ, ਰੂਪ ਲਾਲ, ਕਿਸ਼ਨ ਲਾਲ,

ਅਯੁਧਿਆ ਪ੍ਰਸਾਦ, ਦੀਨਾ ਨਾਥ, ਮਿਸਰ ਦੀਵਾਨ ਚੰਦ; **ਡੋਗਰੇ**: ਧਿਆਨ ਚੰਦ, ਗੁਲਾਬ ਚੰਦ, ਸੁਚੇਤ ਰਾਮ, ਹੀਰਾ ਸਿੰਘ; **ਪੰਜਾਬੀ ਹਿੰਦੂ**: ਦੀਵਾਨ ਮੋਹਕਮ ਚੰਦ, ਦੀਵਾਨ ਧਨਪਤ ਰਾਏ, ਦੀਵਾਨ ਮੋਤੀ ਰਾਮ, ਦੀਵਾਨ ਸਾਵਨ ਮੱਲ, ਦੀਵਾਨ ਕਿਰਪਾ ਰਾਮ, ਦੀਵਾਨ ਅਯੁਧਿਆ ਪ੍ਰਸਾਦ, ਦੀਵਾਨ ਸੁਖ ਦਿਆਲ, ਦੀਵਾਨ ਸਰਬ ਦਿਆਲ, ਅਥਰ ਮਲ ਚੋਪੜਾ ਤੋਂ ਇਲਾਵਾ **ਮੁਸਲਮਾਨ**: ਫ਼ਕੀਰ ਭਰਾ (ਅਜ਼ੀਜ਼-ਉਦ-ਦੀਨ, ਨੂਰ-ਉਦ-ਦੀਨ ਤੇ ਇਮਾਮ-ਉਦ-ਦੀਨ) ਸਨ। ਵਸਤੀ ਰਾਮ ਦੇ ਪੁੱਤਰ ਗੋਬਿੰਦ ਰਾਮ ਅਤੇ ਰਾਮ ਸਿੰਘ ਵੀ ਰਣਜੀਤ ਸਿੰਘ ਤੋਂ ਵੱਡੇ ਨਜ਼ਰਾਨੇ ਹਾਸਿਲ ਕਰਦੇ ਰਹਿੰਦੇ ਸਨ।

ਜੇ ਰਣਜੀਤ ਸਿੰਘ ਨੇ ਹਰੀ ਸਿੰਘ ਨਲਵਾ ਜਾਂ ਕਿਸੇ ਹੋਰ ਸਿੱਖ ਜਰਨੈਲ ਨੂੰ ਗਵਰਨਰੀ ਜਾਂ ਕੋਈ ਹੋਰ ਅਹਿਮ ਅਹੁਦਾ ਦਿੱਤਾ ਤਾਂ ਉਹ ਸਿਰਫ਼ ਇਸ ਕਰ ਕੇ ਦਿੱਤਾ ਸੀ ਤਾਂ ਜੋ ਉਹ ਸਿੱਖ ਜਰਨੈਲ ਉਸ ਇਲਾਕੇ ਵਿਚ ਅਮਨ ਕਾਇਮ ਕਰ ਸਕੇ ਤੇ ਜਦੋਂ ਅਮਨ ਕਾਇਮ ਹੋ ਜਾਂਦਾ ਸੀ ਜਾਂ ਹਾਲਾਤ ਸੌਖੇ ਹੋ ਜਾਂਦੇ ਸਨ ਤਾਂ ਇਨ੍ਹਾਂ ਥਾਂਵਾਂ 'ਤੇ ਫਿਰ ਹਿੰਦੂ ਅਹੁਦੇਦਾਰ ਅਤੇ ਅਫ਼ਸਰ ਲਾ ਦਿੱਤੇ ਜਾਂਦੇ ਸਨ।

ਰਣਜੀਤ ਸਿੰਘ ਦੇ ਦਰਬਾਰ ਵਿਚ ਗ਼ੈਰ-ਸਿੱਖਾਂ ਦਾ ਕਬਜ਼ਾ ਵੇਖ ਕੇ ਇਕ ਵਾਰ, 1814 ਵਿਚ, ਅਕਾਲੀ ਫੂਲਾ ਸਿੰਘ ਅੰਮ੍ਰਿਤਸਰ ਛੱਡ ਕੇ ਅਨੰਦਪੁਰ ਜਾ ਬੈਠਾ ਸੀ। 1837 ਵਿਚ ਜਰਨੈਲ ਹਰੀ ਸਿੰਘ ਨਲਵਾ ਨੇ ਰਣਜੀਤ ਸਿੰਘ ਨੂੰ ਕਿਹਾ ਕਿ ਉਸ ਨੇ ਇਹ ਰਾਜ ਸਿੱਖਾਂ ਦੀਆਂ ਕੁਰਬਾਨੀਆਂ ਸਦਕਾ ਹਾਸਿਲ ਕੀਤਾ ਹੈ ਤੇ ਉਹ ਵਸੀਅਤ ਕਰ ਕੇ ਇਸ ਨੂੰ ਸਿੱਖਾਂ ਦੀ ਕੌਂਸਲ ਦੇ ਹਵਾਲੇ ਕਰ ਦੇਣ ਬਾਰੇ ਹਦਾਇਤ ਕਰ ਜਾਵੇ। ਕਨਿੰਘਮ ਵੀ ਨਲਵਾ ਦੇ ਇਸ 'ਸੱਚ' ਵੱਲ ਇਸ਼ਾਰਾ ਕਰਦਾ ਹੈ ਕਿ ਉਹ (ਨਲਵਾ) ਇਸ ਗੱਲ ਦੇ ਖ਼ਿਲਾਫ਼ ਸੀ ਸਿਰਫ਼ ਰਣਜੀਤ ਸਿੰਘ ਦਾ ਕੋਈ ਇਕ ਪੁੱਤਰ ਹੀ ਸਿੱਖ ਮੁਲਕ ਦਾ ਅਗਲਾ ਰਾਜਾ ਬਣੇ (ਕਨਿੰਘਮ, ਸਫ਼ਾ 173)। ਜਦ ਡੋਗਰਿਆਂ ਨੇ ਇਹ ਸੁਣਿਆ ਤਾਂ ਉਨ੍ਹਾਂ ਰਣਜੀਤ ਸਿੰਘ ਨੂੰ ਸਮਝਾਇਆ ਕਿ ਇਹ ਤਾਂ ਉਸ ਦਾ ਨਿਜੀ ਰਾਜ ਹੈ ਤੇ ਸਿੱਖਾਂ ਦਾ ਨਹੀਂ, ਇਸ ਕਰ ਕੇ ਇਸ ਦਾ ਵਾਰਿਸ ਉਸ ਦਾ ਵਲੀ-ਅਹਿਦ (ਵੱਡਾ ਪੁੱਤਰ) ਹੀ ਹੋਵੇਗਾ। ਇਸ ਤੋਂ ਕੁਝ ਦਿਨ ਮਗਰੋਂ ਹੀ ਡੋਗਰਿਆਂ ਨੇ ਇਕ ਸਾਜ਼ਿਸ਼ ਬਣਾ ਕੇ ਹਰੀ ਸਿੰਘ ਨਲਵਾ ਨੂੰ ਮਰਵਾ ਦਿੱਤਾ। ਪਹਿਲਾਂ ਅਕਾਲੀ ਫੂਲਾ ਸਿੰਘ ਨੂੰ ਵੀ ਇਕ ਸਾਜ਼ਿਸ਼ ਰਚ ਕੇ ਡੋਗਰਿਆਂ ਨੇ ਹੀ ਮਰਵਾਇਆ ਸੀ। ਡੋਗਰਿਆਂ ਨੇ ਤਾਂ ਰਣਜੀਤ ਸਿੰਘ ਦਾ ਇਕ ਵੀ ਸੀਨੀਅਰ ਸਿੱਖ ਸਾਥੀ ਜ਼ਿੰਦਾ ਨਹੀਂ ਰਹਿਣ ਦਿੱਤਾ ਸੀ।

### ਰਣਜੀਤ ਸਿੰਘ ਨਾਲ ਜੁੜੀਆਂ ਲੋਕ ਕਹਾਣੀਆਂ ਦੀ ਅਸਲੀਅਤ

ਰਣਜੀਤ ਸਿੰਘ ਦੇ ਨਾਂ ਨਾਲ ਜੋੜੀਆਂ ਜਾਂਦੀਆਂ ਕਹਾਣੀਆਂ (ਪੱਥਰ ਮਾਰਨ ਬਦਲੇ ਬੱਚਿਆਂ ਨੂੰ ਮਿਠਾਈ ਮਿਲਣਾ, ਕਾਲੇ ਤਵੇ ਦੇ ਬਰਾਬਰ ਇਕ ਬਜ਼ੁਰਗ ਔਰਤ ਨੂੰ ਸੋਨਾ ਮਿਲਣਾ, ਕਾਲ ਪੈਣ 'ਤੇ ਇਕ ਬਜ਼ੁਰਗ ਦੇ ਘਰ ਕਣਕ ਦੀ ਬੋਰੀ ਆਪਣੀ ਪਿੱਠ 'ਤੇ ਚੁੱਕ ਕੇ ਛੱਡ ਕੇ ਆਉਣਾ ਅਤੇ ਇਹੋ ਜਿਹੀਆਂ ਹੋਰ ਕਹਾਣੀਆਂ, ਅਕਬਰ-ਬੀਰਬਲ ਦੀਆਂ ਕਹਾਣੀਆਂ ਵਾਂਗ, ਉਸ ਦੇ ਮਰਨ ਤੋਂ ਬਹੁਤ ਦੇਰ ਮਗਰੋਂ ਲੇਖਕਾਂ/ਪ੍ਰਚਾਰਕਾਂ/ਢਾਡੀਆਂ ਵਗ਼ੈਰਾ ਵੱਲੋਂ ਘੜੀਆਂ ਗਈਆਂ ਸਨ। ਹੋਰ ਤਾਂ ਹੋਰ ਇਹ ਤਾਂ ਉਸ ਦੇ ਰੋਜ਼ਨਾਮਚੇ




*ਉਮਦਾਤ-ਤੁੱਤ-ਤਵਾਰੀਖ਼* ਵਿਚ ਵੀ ਦਰਜ ਨਹੀਂ ਹਨ ਹਾਲਾਂ ਕਿ ਇਸ ਰੋਜ਼ਨਾਮਚੇ ਵਿਚ ਨਿੱਕੇ-ਨਿੱਕੇ ਤੋਹਫ਼ਿਆਂ ਦਾ ਜ਼ਿਕਰ ਵੀ ਦਰਜ ਹੈ। ਇੰਞ ਹੀ ਅਮਰ ਨਾਥ ਦਾ *ਜ਼ਫ਼ਰਨਾਮਾ ਰਣਜੀਤ ਸਿੰਘ* ਵੀ ਇਹੋ ਜਿਹੀ ਕਿਸੇ ਕਹਾਣੀ ਦਾ ਜ਼ਿਕਰ ਨਹੀਂ ਕਰਦਾ।

*ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਰਣਜੀਤ ਸਿੰਘ ਦਾ ਕੁਝ ਵੀ ਜਮ੍ਹਾਂ-ਪੱਖੀ ਨਹੀਂ ਸੀ। ਉਸ ਦੇ ਰਾਜ ਵਿਚ ਕਦੇ ਕਿਸੇ ਨੂੰ ਫ਼ਾਂਸੀ ਨਹੀਂ ਸੀ ਦਿੱਤੀ ਗਈ। ਉਸ ਦੇ ਹੁੰਦਿਆਂ ਆਮ ਲੋਕਾਂ ਨਾਲ ਕਦੇ ਵੀ ਧੱਕਾ ਨਹੀਂ ਸੀ ਹੋਇਆ। ਉਸ ਦੀ ਹਕੂਮਤ ਵਿਚ ਮੁਗ਼ਲਾਂ ਤੇ ਅਫ਼ਗ਼ਾਨਾਂ ਨਾਲੋਂ ਘਟ ਮਾਲੀਆ ਵਸੂਲ ਕੀਤਾ ਜਾਂਦਾ ਸੀ।*

## ਰਣਜੀਤ ਸਿੰਘ ਅਤੇ ਅੰਗਰੇਜ਼

1808 ਤਕ ਰਣਜੀਤ ਸਿੰਘ ਪੰਜਾਬ ਤੇ ਇਸ ਦੇ ਆਲੇ ਦੁਆਲੇ ਦਾ ਸਭ ਤੋਂ ਵੱਡਾ ਹਾਕਮ ਬਣ ਚੁੱਕਾ ਸੀ। ਉਹ ਉਦੋਂ ਤਕ ਦਾ ਤੇ ਆਉਣ ਵਾਲੇ ਵਕਤਾਂ ਵਿਚ ਵੀ ਇਸ ਜ਼ੋਨ ਵਿਚ ਸਭ ਤੋਂ ਵੱਡੇ ਇਲਾਕੇ ਦਾ ਮਹਾਰਾਜਾ ਸੀ। ਏਸ਼ੀਆ ਦੀ ਤਵਾਰੀਖ਼ ਵਿਚ ਇਸ ਖੇਤਰ ਵਿਚੋਂ ਸਿਰਫ਼ ਦੋ ਰਾਜਿਆਂ ਦਾ ਜ਼ਿਕਰ ਆਉਂਦਾ ਹੈ, ਇਕ ਪੋਰਸ ਦਾ ਤੇ ਦੂਜਾ ਰਣਜੀਤ ਸਿੰਘ ਦਾ। (ਪਰ ਪੋਰਸ ਦੀ ਹਕੂਮਤ ਕੁਝ ਪਿੰਡਾਂ ਉਤੇ ਸੀ ਪਰ ਰਣਜੀਤ ਸਿੰਘ ਦੇ ਮੁਕਾਬਲੇ ਤੇ ਤਾਂ ਉਹ ਪਾਸਕੂ ਵੀ ਨਹੀਂ ਸੀ। ਉਂਞ ਪੋਰਸ ਏਨਾ ਛੋਟਾ ਰਾਜਾ ਹੋਣ ਦੇ ਬਾਵਜੂਦ ਸਿਕੰਦਰ ਵਰਗੀ ਵੱਡੀ ਤਾਕਤ ਨਾਲ ਲੜਿਆ ਸੀ; ਪਰ ਰਣਜੀਤ ਸਿੰਘ ਨੇ, ਏਨੀ ਵੱਡੀ ਸਲਤਨਤ ਹੋਣ ਦੇ ਬਾਵਜੂਦ, ਅੰਗਰੇਜ਼ਾਂ ਤੋਂ ਡਰ ਕੇ ਉਨ੍ਹਾਂ ਨਾਲ ਸਮਝੌਤਾ ਕਰਨ ਵਿਚ ਦੇਰ ਨਹੀਂ ਸੀ ਲਾਈ)।

ਰਣਜੀਤ ਸਿੰਘ ਨੇ ਅੰਗਰੇਜ਼ਾਂ ਨੂੰ ਛੇੜਨ ਦੀ ਬਜਾਇ ਉਨ੍ਹਾਂ ਨਾਲ ਪਹਿਲੀ ਜਨਵਰੀ 1806 ਅਤੇ 25 ਅਪਰੈਲ 1809 ਨੂੰ ਦੋ ਅਹਿਦਨਾਮੇ ਕਰ ਲਏ। 1805 ਵਿਚ, ਜਦੋਂ ਅੰਗਰੇਜ਼ਾਂ ਦਾ ਭਜਾਇਆ ਹੋਇਆ ਮਰਹੱਟਾ ਜਸਵੰਤ ਸਿੰਘ ਰਾਓ ਹੋਲਕਰ ਪੰਜਾਬ ਪੁੱਜਾ

ਤਾਂ ਰਣਜੀਤ ਸਿੰਘ ਨੇ ਸਰਬੱਤ ਖਾਲਸਾ ਬੁਲਾ ਕੇ ਉਨ੍ਹਾਂ ਤੋਂ ਉਸ ਦਾ ਸਾਥ ਦੇਣ ਬਾਰੇ ਰਾਏ ਪੁੱਛੀ। ਗੁਰਮਤੇ ਮੁਤਾਬਿਕ ਰਣਜੀਤ ਸਿੰਘ ਨੇ ਉਸ ਦਾ ਸਾਥ ਤਾਂ ਨਾ ਦਿੱਤਾ ਪਰ ਅੰਗਰੇਜ਼ਾਂ ਨਾਲ ਸਮਝੌਤਾ ਜ਼ਰੂਰ ਕਰਵਾ ਦਿਤਾ। ਪਰ, ਇਸ ਤੋਂ ਬਾਅਦ ਰਣਜੀਤ ਸਿੰਘ ਨੇ ਸਰਬੱਤ ਖਾਲਸਾ ਦਾ ਇਕੱਠ ਹੀ ਨਹੀਂ ਹੋਣ ਦਿਤਾ। ਉਂਞ ਵੀ ਉਹ ਸਿੱਖ ਮਿਸਲਾਂ ਦੇ ਇਲਾਕੇ ਖੋਹਣ ਲਗ ਪਿਆ ਸੀ ਤੇ ਜੇ ਉਹ ਸਰਬਤ ਖਾਲਸਾ ਬੁਲਾਉਂਦਾ ਤਾਂ ਪਹਿਲਾਂ ਆਪਣੀਆਂ ਇਨ੍ਹਾਂ ਹਰਕਤਾਂ ਵਾਸਤੇ ਜਵਾਬ-ਦੇਹ ਹੁੰਦਾ। ਸ਼ਾਇਦ ਉਸ ਮਿਸਲਾਂ-ਮਾਰੂ ਰਾਜੇ ਦੇ ਸੱਦੇ ’ਤੇ ਕੋਈ ਸਿੱਖ ਜਰਨੈਲ ਆਉਂਦਾ ਵੀ ਨਾ।

1820 ਵਿਚ ਨਾਗਪੁਰ ਦਾ ਰਾਜਾ ਅੱਪਾ ਸਾਹਿਬ ਅੰਗਰੇਜ਼ਾਂ ਤੋਂ ਹਾਰ ਕੇ ਰਣਜੀਤ ਸਿੰਘ ਕੋਲ ਪੁੱਜਾ। ਉਸ ਕੋਲ ਬਹੁਤ ਸਾਰੀ ਦੌਲਤ ਵੀ ਸੀ ਪਰ ਰਣਜੀਤ ਸਿੰਘ ਨੇ ਉਸ ਦੀ ਮਦਦ ਕਰਨ ਤੋਂ ਨਾਂਹ ਕਰ ਦਿੱਤੀ ਤੇ ਆਪਣੇ ਇਲਾਕੇ ਵਿਚੋਂ ਨਿਕਲ ਜਾਣ ਵਾਸਤੇ ਕਿਹਾ (ਇਸ ’ਤੇ ਅੱਪਾ ਸਾਹਿਬ ਕਾਂਗੜੇ ਚਲਾ ਗਿਆ)।

***ਉਂਞ 1809 ਵਿਚ ਜੇ ਰਣਜੀਤ ਸਿੰਘ ਅੰਗਰੇਜ਼ਾਂ ਨਾਲ ਟੱਕਰ ਲੈ ਲੈਂਦਾ ਤਾਂ ਉਹ ਅੰਗਰੇਜ਼ਾਂ ਨੂੰ ਯਕੀਨਨ ਹਰਾ ਦੇਂਦਾ। 1845-46 ਅਤੇ 1848-49 ਦੀਆਂ ਸਿੱਖਾਂ ਅਤੇ ਅੰਗਰੇਜ਼ਾਂ ਦੀਆਂ ਲੜਾਈਆਂ ਤੋਂ ਨਤੀਜਾ ਕੱਢਿਆ ਜਾ ਸਕਦਾ ਹੈ ਕਿ ਜੇ 1809 ਵਿਚ ਰਣਜੀਤ ਸਿੰਘ ਦੀ ਅਗਵਾਈ ਵਿਚ ਇਹੋ ਜਿਹੀ ਸਿੱਖ-ਅੰਗਰੇਜ਼ ਲੜਾਈ ਹੁੰਦੀ ਤਾਂ ਅੰਗਰੇਜ਼ ਆਸਾਨੀ ਨਾਲ ਯਮਨਾ ਪਾਰ ਧੱਕੇ ਗਏ ਹੁੰਦੇ। 1845 ਤੇ 1849 ਵਿਚ ਸਿੱਖ ਆਗੂ ਹੀਣ ਹੋਣ ਅਤੇ ਗ਼ਦਾਰੀ ਦੇ ਬਾਵਜੂਦ ਅੰਗਰੇਜ਼ਾਂ ਨੂੰ ਅਸਲ ਵਿਚ ਤਾਂ ਹਰਾ ਹੀ ਗਏ ਸਨ, ਜਦ ਕਿ 1809 ਵਿਚ ਤਾਂ ਸਿੱਖ ਕੌਮੀਅਤ ਦੀ ਸੋਚ ਨਾਲ ਲੜਦੇ ਸਨ।***

## ਰਣਜੀਤ ਸਿੰਘ ਅਤੇ ਸਿੱਖੀ ਅਸੂਲ

ਜਦੋਂ 1799 ਵਿਚ ਰਣਜੀਤ ਸਿੰਘ ਨੇ ਲਾਹੌਰ ਦੇ ਬੇਇਨਸਾਫ਼ ਭੰਗੀ ਹਾਕਮਾਂ ਤੋਂ ਲੋਕਾਂ ਦੀ ਜਾਨ ਦੀ ਖਲਾਸੀ ਕਰਵਾਈ ਤਾਂ ਉਹ ਸਰਬਤ ਖਾਲਸਾ ਦਾ ਅਸੂਲ ਤੋੜਨ ਦੇ ਬਾਵਜੂਦ, ਕੁਝ ਹੱਦ ਤਕ, ਸਹੀ ਚਲ ਰਿਹਾ ਸੀ। ਪਰ ਜਦੋਂ ਉਸ ਨੂੰ ਭੰਗੀਆਂ ਵਾਂਗ ਹਕੂਮਤ ਦਾ 'ਝਸ' ਪੈ ਗਿਆ ਤਾਂ ਉਹ ਇਕ ਆਮ ਰਾਜੇ ਵਾਂਗ ਕਰਨ ਲੱਗ ਪਿਆ। ਸੰਨ 1801 ਵਿਚ “ਮਹਾਰਾਜਾ” ਬਣਨ ਦਾ ਲਾਲਚ ਉਸ ਦੀ ਸਭ ਤੋਂ ਪਹਿਲੀ ਵੱਡੀ ਅ-ਸਿੱਖ ਕਾਰਵਾਈ ਸੀ। ਇਸ ਤੋਂ ਬਾਅਦ ਖ਼ੁਦਪ੍ਰਸਤੀ, ਹਾਕਮ-ਪਣ, ਆਪ-ਹੁਦਰਾਪਣ, ਹੈਂਕੜ ਤੇ ਅੱਯਾਸ਼ੀ ਆਪਣੇ ਆਪ ਹੀ ਤੁਰੀਆਂ ਆਉਣੀਆਂ ਸਨ। ਛੇਤੀ ਹੀ ਇਹ ਸਾਰੀਆਂ ਗੱਲਾਂ ਰਣਜੀਤ ਸਿੰਘ ਵਿਚ ਆਉਣੀਆਂ ਸ਼ੁਰੂ ਹੋ ਗਈਆਂ ਸਨ ਤੇ ਕੁਝ ਹੀ ਸਾਲਾਂ ਵਿਚ ਉਹ ਇਕ ਆਮ ਅੱਯਾਸ਼ ਰਾਜਾ ਬਣ ਚੁਕਿਆ ਸੀ। ਕੰਜਰੀ ਮੋਰਾਂ ਦੇ ਇਸ਼ਕ ਵਿਚ ਪਾਗਲ ਹੋ ਜਾਣਾ ਤੇ ਮਗਰੋਂ 53 ਸਾਲ ਦੀ ਉਮਰ ਵਿਚ ਗੁਲ ਬੇਗ਼ਮ ਕੰਜਰੀ ਦੇ ਇਸ਼ਕ ਵਿਚ ਦੀਵਾਨਾ ਹੋ ਕੇ ਉਸ ਨਾਲ ਵਿਆਹ ਕਰਨ ਦੀ ਪੇਸ਼ਕਸ਼ ਲੈ ਕੇ ਉਸ ਦੇ ਮਾਪਿਆਂ ਕੋਲ ਜਾ ਕੇ ਬੇਇਜ਼ਤੀ ਕਰਵਾਉਣਾ ਉਸ ਦੇ ਇਖ਼ਲਾਕ ਦਾ ਸਭ ਤੋਂ ਨੀਵਾਂ ਸਿਰਾ ਸੀ (ਵੇਖੋ *ਉਮਦਾ-ਤੁੱਤ-ਤਵਾਰੀਖ਼* ਵਿਚ ਇਸ ਦ੍ਰਿਸ਼ ਦਾ ਵੇਰਵਾ)। ਉਸ ਨੇ ਤਾਂ ਮੋਰਾਂ ਕੰਜਰੀ ਦੇ ਨਾਂ 'ਤੇ ਇਕ

ਸਿੱਕਾ ਵੀ ਜਾਰੀ ਕੀਤਾ ਸੀ ਤੇ ਗੁਲ ਬੇਗ਼ਮ ਕੰਜਰੀ ਵਾਸਤੇ ਇਕ ਉਚੇਚਾ ਪੁਲ ਵੀ ਬਣਵਾਇਆ ਸੀ ਜਿਸ ਨੂੰ ਅੱਜ ਵੀ 'ਪੁਲ ਕੰਜਰੀ' ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਰਣਜੀਤ ਸਿੰਘ ਦੀ ਹਕੂਮਤ ਦਾ ਬਹੁਤਾ ਇਲਾਕਾ ਉਸ ਦਾ ਆਪਣਾ ਨਿਜ ਦਾ ਜਿਤਿਆ ਹੋਇਆ ਨਹੀਂ ਸੀ। ਉਸ ਲਈ ਸਭ ਤੋਂ ਔਖੀਆਂ ਜਿੱਤਾਂ ਸਨ: ਕਸੂਰ, ਮੁਲਤਾਨ, ਕਸ਼ਮੀਰ, ਪਿਸ਼ਾਵਰ, ਬਹਾਵਲਪੁਰ, ਸਿੰਧ ਤੇ ਅਟਕ। ਇਹ ਸਾਰੇ ਦੇ ਸਾਰੇ ਇਲਾਕੇ ਅਕਾਲੀ ਫੂਲਾ ਸਿੰਘ ਤੇ ਉਸ ਦੇ ਸਾਥੀ ਨਿਹੰਗਾਂ ਨੇ ਅਤੇ ਹੋਰ ਸਿੱਖ ਜਰਨੈਲਾਂ ਨੇ ਜਿੱਤ ਕੇ ਦਿੱਤੇ ਸਨ। ਇਸ ਦੇ ਬਾਵਜੂਦ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਦੀ ਪ੍ਰਵਾਹ ਨਹੀਂ ਸੀ ਕਰਦਾ।

ਅਕਾਲੀ ਫੂਲਾ ਸਿੰਘ ਸ਼ਹੀਦੀ ਮਿਸਲ ਦਾ ਮੁਖ ਸੇਵਾਦਾਰ ਸੀ ਜਿਹੜੀ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰਿਆ ਕਰਦੀ ਸੀ। ਇਸ ਸੇਵਾ ਕਾਰਨ ਉਹ ਸਰਬਤ ਖਾਲਸਾ ਇਕੱਠ ਬੁਲਾ ਕੇ ਪੰਥਕ ਮਸਲਿਆਂ 'ਤੇ ਵਿਚਾਰਾਂ ਕਰਵਾ ਸਕਦਾ ਸੀ (ਅਕਾਲ ਤਖ਼ਤ ਸਾਹਿਬ 'ਤੇ 'ਸਰਬਤ ਖਾਲਸਾ ਇਕੱਠ' ਸ਼ਹੀਦਾਂ ਮਿਸਲ ਦੇ ਮੁਖੀ ਜਾਂ ਦਲ ਖਾਲਸਾ/ਸਰਬਤ ਖਾਲਸਾ ਦੇ ਜਥੇਦਾਰ ਬੁਲਾਇਆ ਕਰਦੇ ਸਨ। ਅਕਾਲ ਤਖ਼ਤ ਸਾਹਿਬ ਦੇ ਅਖੌਤੀ-ਜਥੇਦਾਰ ਦਾ ਅਹੁਦਾ ਅਕਾਲੀਆਂ ਨੇ 12 ਅਕਤੂਬਰ 1920 ਤੋਂ ਮਗਰੋਂ ਨਾਂ-ਮਾਤਰ ਅਤੇ 1960 ਤੋਂ ਮਗਰੋਂ ਅਮਲੀ ਤੌਰ 'ਤੇ ਘੜਿਆ ਸੀ)। ਰਣਜੀਤ ਸਿੰਘ ਨੇ 1805 ਤੋਂ ਬਾਅਦ ਅਕਾਲੀ ਫੂਲਾ ਸਿੰਘ ਨੂੰ ਸਰਬੱਤ ਖਾਲਸਾ ਬੁਲਾਉਣ ਹੀ ਨਹੀਂ ਦਿਤਾ। ਤਵਾਰੀਖ਼ ਇਸ ਬਾਰੇ ਚੁਪ ਹੈ ਕਿ ਅਕਾਲੀ ਫੂਲਾ ਸਿੰਘ ਇਕ ਦਲੇਰ ਜਰਨੈਲ ਹੋਣ ਦੇ ਬਾਵਜੂਦ ਤਕੜਾ ਸਟੈਂਡ ਕਿਉਂ ਨਾ ਲੈ ਸਕਿਆ, ਹਾਲਾਂ ਕਿ ਅਕਾਲੀ ਫੂਲਾ ਸਿੰਘ ਕੋਲ ਜਾਂਬਾਜ਼ ਯੋਧਿਆਂ ਦੀ ਇਕ ਆਜ਼ਾਦ ਖਾੜਕੂ ਫ਼ੌਜ ਵੀ ਸੀ।

ਜਦੋਂ ਰਣਜੀਤ ਸਿੰਘ ਡੋਗਰਿਆਂ ਤੇ ਬ੍ਰਾਹਮਣਾਂ ਦੀ ਚਾਪਲੂਸੀ ਅਤੇ ਔਰਤ ਤੇ ਸ਼ਰਾਬ ਦਾ ਗੁਲਾਮ ਹੋ ਗਿਆ ਤਾਂ ਅਕਾਲੀ ਫੂਲਾ ਸਿੰਘ ਬਹੁਤ ਮਾਯੂਸ ਹੋ ਗਿਆ। ਡੋਗਰੇ ਅਤੇ ਬ੍ਰਾਹਮਣ ਰਣਜੀਤ ਸਿੰਘ ਨੂੰ ਸ਼ਰਾਬ (ਤੇ ਹੋਰ ਨਸ਼ਿਆਂ) ਅਤੇ ਕਾਮ (ਔਰਤਾਂ) ਵਿਚ ਏਨਾ ਮਸਤ ਕਰੀ ਰਖਦੇ ਸੀ ਕਿ ਰਣਜੀਤ ਸਿੰਘ ਅਕਾਲੀ ਫੂਲਾ ਸਿੰਘ ਤੇ ਹੋਰ ਸਿੱਖ ਜਰਨੈਲਾਂ ਦੀ ਪਰਵਾਹ ਕਰਨੋਂ ਹੀ ਹਟ ਗਿਆ ਸੀ। ਅਖ਼ੀਰ ਮਾਯੂਸੀ ਦੇ ਆਲਮ ਵਿਚ ਅਕਾਲੀ ਫੂਲਾ ਸਿੰਘ ਸਤੰਬਰ 1814 ਵਿਚ ਅੰਮ੍ਰਿਤਸਰ ਤੋਂ ਚਲਾ ਗਿਆ ਅਤੇ ਅਨੰਦਪੁਰ ਸਾਹਿਬ ਵਿਚ ਡੇਰਾ ਲਾ ਲਿਆ। ਅਕਾਲੀ ਫੂਲਾ ਸਿੰਘ ਦੀ ਮਾਯੂਸੀ ਦੀ ਵਜਹ ਇਹ ਛੇ ਨੁਕਤੇ ਸਨ:-

*(ੳ) ਰਣਜੀਤ ਸਿੰਘ ਵਲੋਂ ਡੋਗਰਿਆਂ ਨੂੰ ਅਹਿਮ ਅਹੁਦੇ ਦੇਣਾ*

*(ਅ) ਮਿਸਰ ਗੰਗਾ ਰਾਮ ਬ੍ਰਾਹਮਣ ਦੀਆਂ ਐਂਟੀ-ਸਿੱਖ ਕਾਰਵਾਈਆਂ*

*(ੲ) ਗੰਗਾ ਰਾਮ ਵਲੋਂ 'ਲਾਹੌਰ ਦਰਬਾਰ' ਵਿਚ ਰਿਸ਼ਤੇਦਾਰਾਂ ਦੀ ਭਰਤੀ*

*(ਸ) ਰਣਜੀਤ ਸਿੰਘ ਤੇ ਕੁੰਵਰ ਖੜਕ ਸਿੰਘ ਵਿਚ ਹਿੰਦੂ ਅਹਿਲਕਾਰਾਂ ਵਲੋਂ ਪੈਦਾ ਕੀਤੇ ਤਫ਼ਰਕਾਤ*

*(ਹ) ਹਿੰਦੂ ਅਹਿਲਕਾਰਾਂ ਵਲੋਂ ਰਣਜੀਤ ਸਿੰਘ ਤੇ ਕੁੰਵਰ ਸ਼ੇਰ ਸਿੰਘ ਵਿਚਕਾਰ ਪੈਦਾ ਕੀਤੀ ਨਫ਼ਰਤ*

*(ਕ) ਰਣਜੀਤ ਸਿੰਘ ਦੀਆਂ ਬ੍ਰਾਹਮਣਵਾਦ ਵਾਲੀਆਂ ਕਾਰਵਾਈਆਂ ਵਿਚ ਵਾਧਾ*

ਇਕ ਸੋਚ ਮੁਤਾਬਿਕ ਅਕਾਲੀ ਫੂਲਾ ਸਿੰਘ ਦਾ ਨਿਰਾਸ਼ ਹੋ ਕੇ ਭੱਜ ਜਾਣਾ ਬਹਾਦਰੀ ਨਹੀਂ ਬਲਕਿ ਬੇਦਿਲੀ ਤੇ ਕਮਜ਼ੋਰੀ ਸੀ। ਇਨ੍ਹਾਂ ਮੁਤਾਬਿਕ ਫੂਲਾ ਸਿੰਘ ਰਣਜੀਤ ਸਿੰਘ ਦੀ ਵੱਡੀ ਫ਼ੌਜ ਨਾਲ ਮੱਥਾ ਨਹੀਂ ਸੀ ਲਾਉਣਾ ਚਾਹੁੰਦਾ।

ਇਨ੍ਹਾਂ ਦਿਨਾਂ ਵਿਚ ਹੀ ਜੀਂਦ ਦਾ ਰਾਜਾ ਪ੍ਰਤਾਪ ਸਿੰਘ ਅੰਗਰੇਜ਼ਾਂ ਨਾਲ ਝਗੜਾ ਹੋਣ ਮਗਰੋਂ ਅਨੰਦਪੁਰ ਆ ਗਿਆ ਅਤੇ ਅਕਾਲੀ ਫੂਲਾ ਸਿੰਘ ਕੋਲ 'ਪਨਾਹ' ਲੈ ਲਈ। ਜਦ ਅੰਗਰੇਜ਼ਾਂ ਨੇ ਫੂਲਾ ਸਿੰਘ ਨੂੰ ਕਿਹਾ ਕਿ ਉਹ ਜੀਂਦ ਦੇ ਰਾਜੇ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਵੇ ਤਾਂ ਉਸ ਨੇ ਨਾਂਹ ਕਰ ਦਿੱਤੀ। ਇਸ 'ਤੇ ਅੰਗਰੇਜ਼ਾਂ ਨੇ ਪਟਿਆਲਾ, ਮਲੇਰਕੋਟਲਾ ਤੇ ਹੋਰ ਫ਼ੌਜਾਂ ਨੂੰ ਅਨੰਦਪੁਰ ਸਾਹਿਬ 'ਤੇ ਹਮਲਾ ਕਰਨ ਵਾਸਤੇ ਭੇਜ ਦਿੱਤਾ। ਪਰ ਜਦ ਸਿੱਖ ਫ਼ੌਜਾਂ ਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਅਕਾਲੀ ਫੂਲਾ ਸਿੰਘ ਦੀ ਗ੍ਰਿਫ਼ਤਾਰੀ ਵਾਸਤੇ ਅਨੰਦਪੁਰ 'ਤੇ ਹਮਲਾ ਕਰਨਾ ਪੈਣਾ ਹੈ ਤਾਂ ਉਨ੍ਹਾਂ ਨੇ ਅੱਗੇ ਵਧਣ ਤੋਂ ਨਾਂਹ ਕਰ ਦਿੱਤੀ। ਅਖ਼ੀਰ ਅੰਗਰੇਜ਼ਾਂ ਨੇ ਸਾਹਿਬ ਸਿੰਘ ਬੇਦੀ ਦੇ ਪੁੱਤਰ ਤੋਂ ਵਿਚੋਲਗੀ ਕਰਵਾ ਕੇ ਸਮਝੌਤਾ ਕਰ ਲਿਆ। ਹੁਣ ਰਣਜੀਤ ਸਿੰਘ ਵੀ ਨੇ ਅਕਾਲੀ ਫੂਲਾ ਸਿੰਘ ਨੂੰ ਵਾਪਿਸ ਬੁਲਾ ਲਿਆ।

ਪਰ ਇਸ ਦੇ ਬਾਵਜੂਦ ਵੀ ਰਣਜੀਤ ਸਿੰਘ ਨੇ ਆਪਣੇ ਤੌਰ ਤਰੀਕਿਆਂ ਵਿਚ ਕੋਈ ਫਰਕ ਨਾ ਲਿਆਂਦਾ। ਸ਼ਰਾਬ ਅਤੇ ਔਰਤ ਵਿਚ ਗਲਤਾਨ ਕਰ ਕੇ ਬ੍ਰਾਹਮਣ, ਡੋਗਰੇ ਤੇ ਪਹਾੜੀਏ ਰਣਜੀਤ ਸਿੰਘ ਤੇ ਆਪਣੀ ਪਕੜ ਕਾਇਮ ਕਰਦੇ ਗਏ। ਮਰਨ ਵੇਲੇ ਤਕ ਰਣਜੀਤ ਸਿੰਘ ਦੀਆਂ 20 ਰਾਣੀਆਂ ਅਤੇ ਦਰਜਨਾਂ ਰਖੈਲਾਂ ਸਨ। ਉਸ ਦਾ ਹਰਮ ਇਕ ਵੱਡੇ ਅੱਯਾਸ਼ ਮੁਗਲ ਬਾਦਸ਼ਾਹ ਨਾਲੋਂ ਵੱਖਰਾ ਨਹੀਂ ਸੀ। ਰਣਜੀਤ ਸਿੰਘ ਨੇ ਸਰਦਾਰਾਂ ਅਤੇ ਪਹਾੜੀ ਰਾਜਿਆਂ ਤੇ ਜਾਗੀਰਦਾਰਾਂ ਦੀਆਂ ਧੀਆਂ ਹੀ ਨਹੀਂ ਬਲਕਿ ਦੋ ਕੰਜਰੀਆਂ (ਨਾਚੀਆਂ) ਨੂੰ ਵੀ ਆਪਣੀਆਂ (ਰਖੈਲਾਂ ਨਹੀਂ ਰੱਖੀਆਂ ਬਲਕਿ) ਰਾਣੀਆਂ ਬਣਾ ਲਿਆ ਸੀ (ਕੰਜਰੀ ਮੋਰਾਂ 1802 ਵਿਚ ਤੇ ਦੂਜੀ ਕੰਜਰੀ ਗੁਲ ਬੇਗਮ 1833 ਵਿਚ ਵਿਆਹੀ ਸੀ)। ਏਨਾ ਹੀ ਬਸ ਨਹੀਂ, ਉਸ ਨੇ ਮੋਰਾਂ ਤੇ ਗੁਲ ਬੇਗਮ ਕੰਜਰੀਆਂ ਨੂੰ ਦੂਜੀਆਂ ਰਾਣੀਆਂ ਤੋਂ ਵੀ ਵਧੇਰੇ ਉੱਚਾ ਦਰਜਾ ਦਿਵਾਇਆ। ਰਣਜੀਤ ਸਿੰਘ ਮੋਰਾਂ ਵਾਸਤੇ ਤਾਂ ਏਨਾ ਪਾਗਲ ਸੀ ਕਿ ਇਕ ਵਾਰ ਉਸ ਨੇ ਉਸ ਦੀ ਬੇਹੱਦ ਚਾਪਲੂਸੀ ਕਰਦਿਆਂ ਉਸ ਨੂੰ ਸਭ ਤੋਂ ਖ਼ੂਬਸੂਰਤ ਕਿਹਾ ਜਿਸ 'ਤੇ ਉਸ ਦੀ ਪਹਾੜਨ ਪਤਨੀ (ਸੰਸਾਰ ਚੰਦ ਦੀ ਧੀ) ਗੱਦਾਂ ਨੇ ਖ਼ੁਦਕੁਸ਼ੀ ਕਰ ਲਈ ਸੀ (ਦਰਅਸਲ ਉਹ ਸਭ ਤੋਂ ਸੁਹਣੀ ਸੀ)। ਇਨ੍ਹਾਂ ਦੋਹਾਂ ਕੰਜਰੀਆਂ ਨੇ ਸਿੱਖ ਧਰਮ ਨਹੀਂ ਸੀ ਅਪਣਾਇਆ ਤੇ ਇਨ੍ਹਾਂ ਵਾਸਤੇ ਲਾਹੌਰ ਦੇ ਕਿਲ੍ਹੇ ਵਿਚ ਨਮਾਜ਼ ਤੇ ਹੋਰ ਧਾਰਮਿਕ ਰਸਮਾਂ ਵਾਸਤੇ ਖ਼ਾਸ ਮਸੀਤਾਂ ਬਣਾਈਆਂ ਹੋਈਆਂ ਸਨ। ਮੋਰਾਂ ਨੇ ਤਾਂ ਲਾਹੌਰ ਵਿਚ ਇਕ ਵਧੀਆ ਮਸੀਤ ਆਪ ਵੀ ਬਣਵਾਈ ਸੀ। ਮੋਰਾਂ ਨਾਲ ਵਿਆਹ ਕਰ ਕੇ ਉਸ ਨਾਲ ਹਰਦੁਆਰ ਚਲਾ ਗਿਆ ਸੀ ਤੇ 13 ਦਿਨ ਵਿਚ ਇਕ ਲੱਖ ਰੁਪੈ ਖਰਚ ਕਰ ਕੇ ਅੱਯਾਸ਼ੀ ਕਰ ਕੇ ਮੁੜਿਆ ਸੀ (ਹਰਦੁਆਰ ਦਾ ਸਬੰਧ ਨਾ ਤਾਂ ਸਿੱਖਾਂ ਨਾਲ ਸੀ ਤੇ ਨਾ ਮੁਸਲਮਾਨਾਂ ਨਾਲ। ਇਸ ਕਰ ਕੇ *ਸਿੱਖ ਰਣਜੀਤ ਸਿੰਘ* ਅਤੇ *ਮੁਸਲਮਾਨ ਮੋਰਾਂ* ਦਾ ਉੱਥੇ, ਤੀਰਥ-ਯਾਤਰਾ ਤਾਂ ਕੀਹ ਹਨੀਮੂਨ ਮਨਾਉਣ ਜਾਣ ਦਾ ਵੀ ਕੋਈ ਮਤਲਬ ਨਹੀਂ ਸੀ)। **ਇਹ ਖ਼ਰਚਾ 'ਦਾਨ-ਪੁੰਨ' ਖਾਤੇ ਵਿਚ ਲਿਖਿਆ ਗਿਆ ਸੀ।** (*'ਜ਼ਫ਼ਰਨਾਮਾ ਰਣਜੀਤ ਸਿੰਘ'* ਵਿਚ ਸਾਲ 1802 ਤੇ 1833 ਦੇ ਹਾਲਾਤ ਅਤੇ ਸੋਹਨ ਲਾਲ ਸੂਰੀ ਦੀ *ਉਮਦਾ-*

*ਤੁਤ-ਤਵਾਰੀਖ਼*)। ਰਣਜੀਤ ਸਿੰਘ ਨੇ ਤਾਂ ਮੋਰਾਂ ਦੇ ਨਾਂ 'ਤੇ ਸਿੱਕਾ/ਮੈਡਲ ਵੀ ਜਾਰੀ ਕੀਤਾ ਸੀ। (ਕਨਿੰਘਮ, *ਹਿਸਟਰੀ ਆਫ਼ ਦ ਸਿੱਖਜ਼*, ਸਫ਼ਾ 159, 1915 ਦੀ ਐਡੀਸ਼ਨ ਤੇ 1997 ਦਾ ਰੀਪ੍ਰਿੰਟ)।

ਬ੍ਰਾਹਮਣ ਤੇ ਡੋਗਰੇ ਰਣਜੀਤ ਸਿੰਘ ਦੇ ਦਰਬਾਰ ਦੇ ਵੱਡੇ ਅਹਿਲਕਾਰ ਸਨ। ਜਮਾਂਦਾਰ ਖ਼ੁਸ਼ਹਾਲ ਚੰਦ (ਮਗਰੋਂ ਖ਼ੁਸ਼ਹਾਲ ਸਿੰਘ) ਬ੍ਰਾਹਮਣ 1811 ਵਿਚ 'ਡਿਓੜੀਵਾਲਾ' (Chamberlaine) ਬਣ ਚੁੱਕਾ ਸੀ (ਕਨਿੰਘਮ, ਸਫ਼ਾ 160-61)। ਸੰਨ 1815 ਵਿਚ ਦੀਨਾ ਨਾਥ ਦੀਵਾਨ ਤੇ 1817 ਵਿਚ ਧਿਆਨ ਚੰਦ ਡੋਗਰਾ (ਮਗਰੋਂ ਧਿਆਨ ਸਿੰਘ) ਡੋਗਰਾ ਡਿਓੜੀਵਾਲਾ ਬਣ ਗਿਆ ਸੀ। ਇਸੇ ਸਾਲ ਬ੍ਰਾਹਮਣ ਤੇਜ ਰਾਮ ਜਨਰਲ (ਮਗਰੋਂ ਤੇਜਾ ਸਿੰਘ) ਅਤੇ ਭਈਆ ਰਾਮ ਲਾਲ ਕੁਮੇਦਾਨ ਬਣਿਆ। ਸੰਨ 1822 ਵਿਚ ਗੁਲਾਬ ਦਾਸ ਡੋਗਰਾ (ਮਗਰੋਂ ਸਿੰਘ) ਡੋਗਰਾ ਜੰਮੂ ਦਾ ਰਾਜਾ, 1828 'ਚ ਧਿਆਨ ਚੰਦ ਡੋਗਰਾ ਵਜ਼ੀਰ, ਇਸੇ ਸਾਲ ਧਿਆਨ ਚੰਦ ਡੋਗਰਾ ਦਾ ਪੁੱਤਰ ਹੀਰਾ (ਸਿੰਘ) ਰਾਜਾ ਬਣ ਗਿਆ। ਹੁਣ ਤਕਰੀਬਨ ਸਾਰੀ ਦੀ ਸਾਰੀ ਹਕੂਮਤ ਜੰਮੂ ਦੇ ਡੋਗਰਿਆਂ ਤੇ ਹਿੰਦੂਸਤਾਨ ਦੇ ਬ੍ਰਾਹਮਣਾਂ ਦੇ ਹੱਥ ਵਿਚ ਸੀ।

ਇਹ ਸੀ ਰਣਜੀਤ ਸਿੰਘ ਦੀ ਹਕੂਮਤ ਦਾ ਢਾਂਚਾ ਜਿਸ ਵਿਚ ਟਾਵਾਂ-ਟਾਵਾਂ ਮੁਸਲਮਾਨ ਤਾਂ ਦਿਸਦਾ ਸੀ ਪਰ ਕੋਈ ਵੀ ਸਿੱਖ ਕਿਤੇ ਨਜ਼ਰ ਹੀ ਨਹੀਂ ਸੀ ਆਉਂਦਾ। ਸਿੱਖਾਂ ਨੂੰ ਸਿਰਫ ਜੰਗ ਕਰ ਕੇ ਮਰਨ ਤੇ ਇਲਾਕੇ ਜਿੱਤ ਕੇ ਦੇਣ ਵਾਸਤੇ ਰੱਖਿਆ ਹੋਇਆ ਸੀ। ਮਰਨ ਵਾਸਤੇ ਸਿੱਖ ਅਤੇ ਹਕੂਮਤ ਕਰਨ ਵਾਸਤੇ ਬ੍ਰਾਹਮਣ, ਡੋਗਰੇ ਤੇ ਪਹਾੜੀਏ। ***(ਇਹ ਅਜੇ ਵੀ ਖ਼ਾਲਸਾ ਰਾਜ ਸੀ! ਇਹ ਵੀ ਦਿਲਚਸਪ ਹੈ ਕਿ ਬਹੁਤ ਸਾਰੇ ਕਥਾਕਾਰ, ਲੈਕਚਰਾਰ, ਪ੍ਰਚਾਰਕ ਤੇ ਲੇਖਕ ਰਣਜੀਤ ਸਿੰਘ ਦੀਆਂ ਸਿਫ਼ਤਾਂ ਕਰਦੇ ਨਹੀਂ ਥਕਦੇ ਤੇ ਉਸ ਦੇ ਰਾਜ ਨੂੰ 'ਸੱਚਾ ਸਿੱਖ ਰਾਜ' ਕਹਿਣ ਦੀ ਗੁਸਤਾਖ਼ੀ ਕਰਦੇ ਹਨ। ਇਸ ਤੋਂ ਵੀ ਵਧ ਕਮਾਲ ਇਹ ਹੈ ਕਿ 1984 ਤੋਂ ਮਗਰੋਂ ਕੁਝ ਖਾੜਕੂਆਂ ਨੇ ਰਣਜੀਤ ਸਿੰਘ ਵਰਗਾ ਰਾਜ ਕਾਇਮ ਕਰਨ ਨੂੰ ਆਪਣਾ ਨਿਸ਼ਾਨਾ ਐਲਾਨਿਆ ਸੀ। ਕੀ ਉਹ ਇਹੋ ਜਿਹਾ ਰਾਜ ਚਾਹੁੰਦੇ ਸਨ? ਹਾਂ ਪਰਕਾਸ਼ ਸਿੰਘ ਬਾਦਲ ਨੇ 1997-2002 ਤੇ ਫਿਰ 2007 ਵਿਚ ਇਹੋ ਜਿਹਾ ਰਾਜ ਜ਼ਰੂਰ ਕਾਇਮ ਕੀਤਾ ਸੀ)।***

ਇਸ ਬਾਰੇ ਸਿਰਦਾਰ ਕਪੂਰ ਸਿੰਘ ਆਪਣੀ ਕਿਤਾਬ "*ਪ੍ਰਾਸ਼ਰ-ਪ੍ਰਸ਼ਨ*" (*ਦ ਬੈਸਾਖੀ ਆਫ਼ ਗੁਰੂ ਗੋਬਿੰਦ ਸਿੰਘ*) ਵਿਚ ਲਿਖਦੇ ਹਨ: "*ਤਕਰੀਬਨ ਪੰਝੀ ਸਾਲ ਤਕ ਸਿੱਖ ਹਕੂਮਤ ਦਾ ਆਮ ਇੰਤਜ਼ਾਮ, ਲਾਹੌਰ ਦੀ ਰਾਜਧਾਨੀ ਵਿਚ ਸਿੱਖ ਕਪਤਾਨਾਂ ਦੇ ਗੁੱਟ ਕੋਲ ਰਿਹਾ ਅਤੇ ਇਸ ਦੌਰਾਨ ਸਿੱਖਾਂ ਨੇ (ਦਰਿਆ) ਜਮਨਾਂ ਤੋਂ ਸਿੰਧ (ਦਰਿਆ) ਤਕ, ਸਾਰੇ ਪੰਜਾਬ ਨੂੰ ਬਦੇਸ਼ੀ ਪੰਜੇ ਵਿਚੋਂ ਅਜ਼ਾਦ ਕਰਵਾਉਣ ਵਾਸਤੇ ਆਪਣੀ ਜੰਗ ਵੀ ਜਾਰੀ ਰੱਖੀ ਅਤੇ ਹਰ ਸਿੱਖ ਕੈਪਟਨ, ਜਥੇਦਾਰ ਜਾਂ ਸਿਰਦਾਰ ਜਦੋਂ ਕੁਝ ਇਲਾਕਾ ਖ਼ਾਲਸਾ ਰਾਜ ਵਾਸਤੇ ਆਜ਼ਾਦ ਕਰਵਾ ਲੈਂਦਾ ਸੀ, ਉਹ ਉਸ ਨੂੰ ਅੰਮ੍ਰਿਤਸਰ ਵਿਚ ਅਕਾਲ ਤਖ਼ਤ ਸਾਹਿਬ ਦੇ ਕਸਟੋਡੀਅਨ ਜਨਰਲ (ਦਲ ਖ਼ਾਲਸਾ ਦੇ ਜਥੇਦਾਰ, ਸਰਬਰਾਹ ਨਹੀਂ) ਕੋਲ ਰਿਕਾਰਡ ਵਿਚ ਦਰਜ ਕਰਵਾ ਦਿੰਦਾ ਸੀ।...ਇਹ ਉਸ ਵਕਤ ਤਕ ਵਾਸਤੇ*

*ਸੀ ਜਦੋਂ ਸਿੱਖ ਅਸੂਲਾਂ ਤੇ ਸਿੱਖ ਸਿਆਸਤ ਮੁਤਾਬਿਕ ਬਣੇ ਇਕ ਆਈਨ ਹੇਠ 'ਖਾਲਸਾ ਰਾਜ' ਦਾ ਰਸਮੀ ਐਲਾਨ ਕਰ ਦਿਤਾ ਜਾਵੇਗਾ"* (*ਪ੍ਰਾਸ਼ਰ-ਪ੍ਰਸ਼ਨ*, ਸਫਾ 352-53) (ਨੋਟ:- ਸਿਰਦਾਰ ਕਪੂਰ ਸਿੰਘ ਦੀ ਕਿਤਾਬ *ਪ੍ਰਾਸ਼ਰ-ਪ੍ਰਸ਼ਨ* ਦੇ ਸਾਰੇ ਸਫ਼ਾ ਨੰਬਰ ਪਹਿਲੀ ਐਡੀਸ਼ਨ, 1959, ਦੇ ਹਨ। ਨਵੀਆਂ ਐਡੀਸ਼ਨਾਂ ਵਿਚ ਸਫ਼ਾ ਨੰਬਰ ਹੋਰ ਹੋ ਸਕਦੇ ਹਨ)।

ਰਣਜੀਤ ਸਿੰਘ ਨੇ ਖਾਲਸਾ ਰਾਜ ਦੇ ਇਲਾਕੇ ਖੋਹ-ਖੋਹ ਕੇ ਸ਼ਖ਼ਸੀ ਹਕੂਮਤ ਕਾਇਮ ਕਰ ਲਈ। ਉਸ ਨੇ ਉਹ ਇਲਾਕੇ ਕਬਜ਼ੇ ਵਿਚ ਕਰ ਲਏ ਜਿਹੜੇ ਮਿਸਲਾਂ ਨੇ ਖਾਲਸਾ ਰਾਜ ਦੇ ਐਲਾਨ ਵਾਸਤੇ ਆਜ਼ਾਦ ਕਰਵਾਏ ਸਨ। ਇਹ ਹਕੂਮਤ 'ਖਾਲਸਾ ਰਾਜ' ਤੋਂ ਇਕ ਬਾਦਸ਼ਾਹ ਦੀ 'ਜ਼ਾਤੀ ਹਕੂਮਤ' ਵਿਚ ਬਦਲ ਗਈ। ਇਹ ਖਾਲਸਾਈ ਤਰੀਕਿਆਂ ਵਲ ਤੁਰਨ ਦੀ ਬਜਾਇ "ਸਿੱਖ ਇਨਕਲਾਬ" ਨੂੰ ਪੁੱਠਾ ਗੇੜ ਦੇਣਾ ਸੀ। ਹਾਕਮ ਬਦਲ ਗਏ ਸਨ, ਤਰੀਕਾ ਉਹੀ ਸੀ। ਮੁਗਲਾਂ ਦੀ ਜਗਹ ਪੱਗ ਵਾਲਾ ਰਾਜਾ ਸੀ ਤੇ ਬ੍ਰਾਹਮਣਾਂ ਅਤੇ ਡੋਗਰਿਆਂ ਦੇ ਹੱਥ ਵਿਚ ਸਾਰਾ ਕੰਟਰੋਲ ਸੀ। ਇਸ ਤਬਾਹੀ ਦੀ ਵਜਹ ਦਸਦਿਆਂ ਸਿਰਦਾਰ ਕਪੂਰ ਸਿੰਘ ਲਿਖਦੇ ਹਨ:

*(1) ਰਣਜੀਤ ਸਿੰਘ ਨੇ ਅਸਿੱਖ ਅਹੁਦਾ "ਮਹਾਰਾਜਾ" ਅਖ਼ਤਿਆਰ ਕੀਤਾ ਅਤੇ ਇਸ ਮਕਸਦ ਵਾਸਤੇ "ਅਭਿਸ਼ੇਕ" ਦੀ ਹਿੰਦੂ ਰਸਮ ਅਦਾ ਕੀਤੀ। (ਪ੍ਰਾਸ਼ਰ-ਪ੍ਰਸ਼ਨ, ਸਫਾ 359)*

*(2) ਤਾਜਪੋਸ਼ੀ ਤੋਂ ਕੁਝ ਸਾਲ ਮਗਰੋਂ ਹੀ ਉਸ ਨੇ ਸਿੱਖ ਸਿਆਸਤ ਦੇ ਸਭ ਤੋਂ ਕੀਮਤੀ ਹਿੱਸਾ "ਸਰਬੱਤ ਖਾਲਸਾ" ਕਰਨ ਤੇ ਰੋਕ ਲਾ ਦਿਤੀ ਤੇ ਖਾਲਸੇ ਦੀਆਂ ਜਿਤਾਂ ਨਾਲ ਹਾਸਿਲ ਹੋਏ ਇਲਾਕੇ ਤੇ ਆਪਣੀ ਮਰਜ਼ੀ ਦੀ ਵਜ਼ਾਰਤ ਠੋਸ ਦਿਤੀ। ਇਹ ਅਸਲ ਹਿੰਦੂ ਤਰੀਕਾ ਸੀ। (ਪ੍ਰਾਸ਼ਰ-ਪ੍ਰਸ਼ਨ, ਸਫਾ 359-60)*

*(3) ਆਪਣੀ ਹਕੂਮਤ ਦੇ ਪਿਛਲੇਰੇ ਅੱਧ ਵਿਚ ਉਸ ਨੇ ਕਰੰਸੀ ਉਤੇ ਹਿੰਦੂ ਮਜ਼ਹਬ ਦਾ ਪਿੱਪਲ ਦਾ ਪੱਤਾ ਵੀ ਉਕਰਵਾ ਦਿਤਾ ਤੇ ਆਪਣੀ ਹਕੂਮਤ ਵਿਚੋਂ ਸਿੱਖ ਅਸੂਲਾਂ ਨੂੰ ਫਾਰਖਤੀ ਦੇ ਕੇ ਬ੍ਰਾਹਮਣ-ਪੈਟਰਨ ਦੇ ਰੰਗ ਵਿਚ ਰੰਗ ਲਿਆ। (ਪ੍ਰਾਸ਼ਰ-ਪ੍ਰਸ਼ਨ, ਸਫਾ 360-61)*

*(4) ਰਣਜੀਤ ਸਿੰਘ ਦੇ ਦਰਬਾਰ ਦੇ ਰਿਕਾਰਡ, ਖਾਸ ਕਰ ਕੇ ਉਸ ਦੇ ਆਖ਼ਰੀ ਦਿਨਾਂ ਵਿਚ, ਬ੍ਰਾਹਮਣਾਂ ਤੇ ਹਿੰਦੂ ਮੰਦਰਾਂ ਨੂੰ ਬੇਹਿਸਾਬ ਦੌਲਤ ਅਤੇ ਦਾਨ ਨਾਲ ਭਰੇ ਪਏ ਹਨ। ਇਹ ਇਕ ਉਹ ਫ਼ਰਜ਼ ਹੈ ਜੋ ਬ੍ਰਾਹਮਣਾਂ ਮੁਤਾਬਿਕ ਹਰ ਹਿੰਦੂ ਰਾਜੇ ਵਾਸਤੇ ਜ਼ਰੂਰੀ ਹੁੰਦਾ ਹੈ (ਤੇ ਰਣਜੀਤ ਸਿੰਘ ਸਿਰਫ਼ ਬ੍ਰਾਹਮਣਾਂ ਦੀ ਹਦਾਇਤ ਹੇਠ ਚਲ ਰਿਹਾ ਸੀ)। (ਪ੍ਰਾਸ਼ਰ-ਪ੍ਰਸ਼ਨ, ਸਫਾ 361)*

*(5) ਜਦ ਵੀ ਕਿਸੇ ਸਿੱਖ ਨੇ ਇਸ ਐਂਟੀ-ਸਿੱਖ ਤਰੀਕੇ ਦੀ ਮੁਖਾਲਫਤ ਕੀਤੀ ਤਾਂ ਉਸ ਨੂੰ ਤਰੀਕੇ ਨਾਲ, ਪਰ ਯਕੀਨਨ, ਸਰਕਾਰ ਵਿਚੋਂ ਬੰਨੇ ਕਰ ਦਿੱਤਾ ਗਿਆ। ਤਰਤੀਬਵਾਰ ਜਰਨੈਲ ਹਰੀ ਸਿੰਘ ਨਲਵਾ, ਬਾਬਾ ਸਾਹਿਬ ਸਿੰਘ ਬੇਦੀ, ਅਕਾਲੀ ਫੂਲਾ ਸਿੰਘ ਨੂੰ ਜਾਂ ਤਾਂ ਖਤਮ ਕਰਵਾ ਦਿਤਾ ਗਿਆ ਤੇ ਜਾਂ ਬੇਅਸਰ ਕਰ ਦਿਤਾ ਗਿਆ (ਪ੍ਰਾਸਰ-ਪ੍ਰਸ਼ਨ, ਸਫਾ 361)*

(6) ਰਣਜੀਤ ਸਿੰਘ ਨੇ ਨੀਲੇ ਨਿਸ਼ਾਨ ਸਾਹਿਬ ਦੀ ਜਗਹ ਆਪਣੀ ਫੌਜ ਦੇ ਝੰਡੇ ਵਿਚ ਹਿੰਦੂ ਦੇਵੀ ਦਾ ਨਿਸ਼ਾਨ ਕਾਇਮ ਕਰ ਦਿਤਾ।

(7) ਰਣਜੀਤ ਸਿੰਘ ਸ਼ਰਾਬ ਤੇ ਔਰਤ ਦਾ ਗੁਲਾਮ ਬਣ ਚੁੱਕਾ ਸੀ। ਉਸ ਦੀਆਂ 20 ਰਾਣੀਆਂ, ਬੇਹਿਸਾਬ ਰਖੈਲਾਂ ਵਗ਼ੈਰਾ ਉਸ ਦੀ ਤੇ ਉਸ ਦੀ ਹਕੂਮਤ ਦੀ ਤਬਾਹੀ ਦਾ ਸਾਮਾਨ ਸਨ ਤੇ ਉਸ ਦੀਆਂ ਐਂਟੀ-ਸਿੱਖ ਕਾਰਵਾਈਆਂ ਸਨ।

(8) ਉਸ ਦੀ ਸ਼ਰਾਬ ਦੀ ਕਮਜ਼ੋਰੀ ਬਾਰੇ ਬਹੁਤ ਸਬੂਤ ਹਨ ਕਈ ਵਾਰੀ ਉਸ ਦੇ ਅਕਾਲੀ ਪਹਿਰੇਦਾਰ ਉਸ 'ਤੇ ਗੁੱਸੇ ਹੋ ਪੈਂਦੇ ਸਨ। ਇਸ ਕਰ ਕੇ ਉਸ ਨੇ ਇਹ ਡਿਊਟੀ ਵੀ ਡੋਗਰਿਆਂ ਨੂੰ ਦੇ ਦਿਤੀ ਸੀ। ਸ਼ਰਾਬ ਤੇ ਹੋਰ ਨਸ਼ਿਆਂ ਵਿਚ ਉਹ ਏਨਾ ਗਲਤਾਨ ਹੋ ਚੁੱਕਾ ਸੀ ਕਿ ਅਖੀਰ ਇਨ੍ਹਾਂ ਦੀ ਵਜਹ ਨਾਲ ਉਸ ਨੂੰ ਅਧਰੰਗ ਹੋ ਗਿਆ ਜੋ ਜਾਨ-ਲੇਵਾ ਸਬਿਤ ਹੋਇਆ।

*(9) 1825 ਤੋਂ ਮਗਰੋਂ ਰਣਜੀਤ ਸਿੰਘ ਡੋਗਰਿਆਂ, ਖ਼ਾਸ ਕਰ ਕੇ ਧਿਆਨ ਸਿੰਘ, ਦੀ ਚਾਪਲੂਸੀ ਦੀ ਕੈਦ ਵਿਚ ਆ ਚੁਕਾ ਸੀ। ਧਿਆਨ ਸਿੰਹ ਉਸ ਦੇ ਦਰਬਾਰ ਵਿਚ ਉਸ ਦੀ ਕੁਰਸੀ (ਤਖ਼ਤ) ਦੇ ਨੇੜੇ ਜ਼ਮੀਨ 'ਤੇ ਬੈਠ ਕੇ ਉਸ (ਰਣਜੀਤ ਸਿੰਘ) ਦੇ ਪੈਰ ਆਪਣੀ ਝੋਲੀ ਵਿਚ ਰੱਖ ਕੇ ਪਾਖੰਡ ਕਰ ਕੇ ਉਸ ਨੂੰ ਬੇਵਕੂਫ਼ ਬਣਾਉਂਦਾ ਸੀ। ਰਣਜੀਤ ਸਿੰਘ ਡੋਗਰਿਆਂ ਦੀ ਇਸ ਚਾਪਲੂਸੀ ਦਾ ਕੈਦੀ ਬਣ ਚੁਕਾ ਸੀ।*

ਕੁਝ ਲਿਖਾਰੀ ਇਹ ਆਖਦੇ ਹਨ ਕਿ ਰਣਜੀਤ ਸਿੰਘ ਨੇ ਮਿਸਲਾਂ ਦੀ ਬੁਰਛਾਗਰਦੀ ਖਤਮ ਕਰ ਕੇ ਵੱਡਾ ਸਿੱਖ ਰਾਜ ਕਾਇਮ ਕੀਤਾ। ਇਹ ਉਨ੍ਹਾਂ ਦੀ ਬੇਸਮਝੀ ਹੈ ਤੇ ਉਹ ਸਿੱਖ ਅਸੂਲਾਂ ਦੀ ਵਾਕਫ਼ੀ ਤੋਂ ਕੋਰੇ ਹਨ। ਰਣਜੀਤ ਸਿੰਘ ਦਾ ਰਾਜ ਸਹੀ ਮਾਅਨਿਆਂ ਵਿਚ ਸਿੱਖ ਰਾਜ ਦੀ ਤਬਾਹੀ ਸੀ ਤੇ ਗੁਰੂ ਦੀ ਸਿੱਖਿਆ ਦੇ ਬਿਲਕੁਲ ਉਲਟ ਸੀ। ਸਿਰਦਾਰ ਕਪੂਰ ਸਿੰਘ ਮੁਤਾਬਿਕ:

"***ਇਹ ਆਖਣਾ ਬੇਮਾਅਨਾ ਹੈ ਕਿ ਉਸ ਨੇ (ਰਣਜੀਤ ਸਿੰਘ ਨੇ) 'ਬੁਰਛਾਗਰਦ' ਸਿੱਖ ਮਿਸਲਾਂ ਨੂੰ ਇਕ ਜਗਹ ਇਕੱਠਾ ਕਰ ਕੇ ਠੋਸ ਬਣਾਉਣ ਵਾਸਤੇ ਹੰਭਲਾ ਮਾਰਿਆ, ਕਿਉਂਕਿ ਅਸਲ ਵਿਚ ਉਸ ਨੇ ਸਿੱਖ ਸਿਆਸਤ ਦੇ ਉਸ ਕੁਦਰਤੀ ਵਾਧੇ, ਜਿਸ ਦੀ ਬੁਨਿਆਦ ਵਿਚ ਲੋਕਾਂ ਦੀਆਂ ਰਿਵਾਇਤਾਂ ਸਨ, ਸੁਨਹਿਰੀ ਪਿਛੋਕੜ ਸੀ, ਜੋ ਖਾਲਿਸ ਬਣਾਇਆ ਗਿਆ ਸੀ, ਤੇ ਜਿਸ ਨੂੰ ਖ਼ੁਦ ਸਿੱਖ ਗੁਰੂਆਂ ਨੇ ਪਾਕਿ ਬਣਾਇਆ ਸੀ, ਨੂੰ ਸਾਬੋਤਾਜ ਕੀਤਾ।***" (ਪ੍ਰਾਸ਼ਰ-ਪ੍ਰਸ਼ਨ, ਸਫ਼ਾ 365)

ਇਸ ਤਰ੍ਹਾਂ ਇਹ ਆਖਣਾ ਸਹੀ ਹੋਵੇਗਾ ਕਿ ਸਿੱਖ ਮਿਸਲਾਂ ਨੇ ਜੋ ਕੁਝ ਹਾਸਿਲ ਕੀਤਾ ਸੀ ਉਸ ਨੂੰ ਰਣਜੀਤ ਸਿੰਘ ਨੇ ਫ਼ਜ਼ੂਲ ਗੁਆ ਦਿਤਾ। *ਜੇ ਕੋਈ ਰਣਜੀਤ ਸਿੰਘ ਵਲੋਂ ਗੁਰਦੁਆਰਿਆਂ ਵਿਚ ਸੋਨਾ ਚੜਾਉਣ ਦਾ ਜ਼ਿਕਰ ਕਰਨਾ ਚਾਹੇ ਤਾਂ ਉਸ ਨੂੰ ਰਿਕਾਰਡ ਫਰੋਲ ਕੇ ਪਤਾ ਲਗੇਗਾ ਕਿ ਜਿੰਨਾ ਸੋਨਾ* ***ਉਸ ਨੇ ਦਰਬਾਰ ਸਾਹਿਬ ਚੜ੍ਹਾਇਆ ਸੀ ਉਸ ਤੋਂ ਪੰਜਾਹ-ਗੁਣਾ ਵਧ ਸੋਨਾ ਜਵਾਲਾਜੀ, ਜੰਮੂ, ਕਟੜਾ, ਜਗਨ ਨਾਥ ਪੁਰੀ, ਹਰਿਦੁਆਰ, ਬਨਾਰਸ, ਤੇ ਹੋਰ ਹਿੰਦੂ ਮੰਦਰਾਂ ਨੂੰ ਦਿੱਤਾ ਸੀ।*** ਉਸ ਦਾ ਹਿੰਦੂ ਮੰਦਰਾਂ ਨੂੰ ਦਿੱਤਾ ਦਾਨ ਸਿੱਖ ਪੰਥ ਦੀ ਦੌਲਤ ਸੀ। ਦੂਜਾ ਦਰਬਾਰ ਸਾਹਿਬ ਦੀ ਇਮਾਰਤ ਤੇ ਲਾਇਆ ਰੀਣ-ਕੁ ਸੋਨਾ ਸਗੋਂ ਦਰਬਾਰ ਸਾਹਿਬ ਦੀ ਰੂਹਾਨੀਅਤ 'ਤੇ ਪਾਇਆ ਪਰਛਾਵਾਂ ਹੈ ਜੋ ਕਿਸੇ ਵੀ ਤਰੀਕੇ ਨਾਲ ਸਿੱਖ ਫ਼ਲਸਫ਼ੇ ਮੁਤਾਬਿਕ ਠੀਕ ਨਹੀਂ ਹੈ। **ਰਣਜੀਤ ਸਿੰਘ ਦੇ ਇਸ ਸੋਨੇ ਦੀ ਵਜਹ ਨਾਲ ਦਰਬਾਰ ਸਾਹਿਬ ਦਾ ਨਾਂ ਵਿਗੜ ਕੇ "ਗੋਲਡਨ ਟੈਂਪਲ" ਬਣ ਗਿਆ।** *ਗੋਰਿਆਂ ਨੇ ਇਹ ਨਾਂ ਸੋਨੇ ਦੀ ਵਜਹ ਕਰ ਕੇ ਹੀ ਦਿਤਾ ਸੀ। ਮਗਰੋਂ ਬੇਸਮਝ ਸਿੱਖਾਂ ਨੇ ਵੀ ਇਹ ਨਾਂ "ਅਪਣਾ" ਲਿਆ। ਦਰਬਾਰ ਸਾਹਿਬ ਤਾਂ ਸੋਨੇ (ਗੋਲਡਨ) ਕਰ ਕੇ ਅਹਿਮ ਹੈ ਤੇ ਨਾ ਹੀ ਇਹ ਬੁੱਤ-ਪੂਜਾ ਦਾ ਅੱਡਾ (ਮੰਦਿਰ) ਹੈ। ਫ਼ਲਸਫ਼ੇ ਪੱਖੋਂ ਗੋਲਡਨ ਟੈਂਪਲ ਨਾਂ ਤਾਂ ਦਰਬਾਰ ਸਾਹਿਬ ਦੀ ਤੌਹੀਨ ਹੈ।*

ਏਥੇ ਇਹ ਜ਼ਿਕਰ ਕਰਨਾ ਵੀ ਕੁਥਾਂਈਂ ਨਹੀਂ ਹੋਵੇਗਾ ਕਿ ਰਣਜੀਤ ਸਿੰਘ ਆਪਣੇ ਆਪ ਨੂੰ **ਸਿੰਘ ਸਾਹਿਬ** ਅਖਵਾਉਂਦਾ ਸੀ (ਵੇਖੋ ਦਰਬਾਰ ਸਾਹਿਬ ਦੇ ਮੁਖ ਗੇਟ 'ਤੇ ਲੱਗੀ ਤਖ਼ਤੀ)। ਸਿੰਘ ਸਾਹਿਬ ਦਾ ਮਤਲਬ ਹੈ 'ਸਿੰਘਾਂ ਦਾ ਸਾਹਿਬ/ਮਾਲਿਕ' (ਵੇਖੋ: *ਮਹਾਨ ਕੋਸ਼*, ਲੇਖਕ ਭਾਈ ਕਾਹਨ ਸਿੰਘ ਨਾਭਾ)। ਸਿੱਖ ਤਵਾਰੀਖ਼ ਵਿਚ 'ਸਿੰਘ ਸਾਹਿਬ' ਸਿਰਫ਼ ਗੁਰੂ ਗੋਬਿੰਦ ਸਿੰਘ ਸਾਹਿਬ ਵਾਸਤੇ ਲਿਖਿਆ ਹੀ ਮਿਲਦਾ ਹੈ। ਉਨ੍ਹਾਂ ਤੋਂ ਇਲਾਵਾ ਕਿਸੇ ਹੋਰ ਨੇ ਕਦੇ ਵੀ ਇਹ ਲਫ਼ਜ਼ ਆਪਣੇ ਨਾਂ ਨਾਲ ਵਰਤਣ ਦੀ ਹਿਮਾਕਤ ਨਹੀਂ ਸੀ ਕੀਤੀ ਅਤੇ ਦੂਜਿਆਂ ਨੂੰ ਵਰਤਣ ਦੀ ਇਜਾਜ਼ਤ ਨਹੀਂ ਦਿੱਤੀ ਸੀ। ਬੰਦਾ ਸਿੰਘ ਬਹਾਦਰ ਤਾਂ ਆਪਣੇ ਆਪ ਨੂੰ ਸਿਰਫ਼ 'ਗੁਰੂ ਦਾ ਬੰਦਾ' ਕਿਹਾ ਕਰਦਾ ਸੀ। *ਅਜ ਤਾਂ ਜਣਾ-ਖਣਾ ਗਰੰਥੀ ਵੀ ਖ਼ੁਦ ਨੂੰ 'ਸਿੰਘਾਂ ਦਾ ਮਾਲਿਕ' (ਸਿੰਘ ਸਾਹਿਬ) ਅਖਵਾਉਂਦਾ ਹੈ।*

ਅੰਮ੍ਰਿਤਸਰ 'ਤੇ ਕਬਜ਼ਾ ਕਰਨ ਮਗਰੋਂ ਰਣਜੀਤ ਸਿੰਘ ਨੇ ਬਹੁਤ ਸਾਰੇ ਸਿੱਖ ਸਰਦਾਰਾਂ ਨੂੰ ਛੋਟੇ-ਛੋਟੇ 'ਮਨਸਬ' ਦਿਤੇ ਸਨ। ਮੁਖ ਜਰਨੈਲ ਸਨ: ਦੇਸਾ ਸਿੰਘ ਮਜੀਠਿਆ (ਚਾਰ ਸੌ ਸਵਾਰ), ਹਰੀ ਸਿੰਘ ਨਲਵਾ (ਸਤ ਸੌ ਸਵਾਰ), ਹੁਕਮਾ ਸਿੰਘ ਚਿਮਨੀ (200 ਸਵਾਰ ਤੇ ਛੋਟੇ ਤੋਪਖਾਨੇ ਦਾ ਦਰੋਗਾ), ਭਾਗ ਸਿੰਘ ਮੁਰਾਲੇ ਵਾਲਾ (500 ਸਵਾਰ) ਤੇ ਜਾਗੀਰ, ਮਿਲਖਾ ਸਿੰਘ ਥੇਹਪੁਰੀਆ (700 ਸਵਾਰ ਤੇ ਘੇਪ ਪਰਗਣਾ ਦੀ ਜਾਗੀਰ), ਫ਼ਤਹਿ ਸਿੰਘ ਦੇ ਪੁਤਰ ਅਤਰ ਸਿੰਘ (5 ਸੌ ਸਵਾਰ), ਮਿਤ ਸਿੰਘ ਭਦਾਨੀਆ (500 ਸਵਾਰ ਤੇ ਪਿਆਦੇ), ਮਾਨ ਸਿੰਘ (400 ਸਵਾਰ ਤੇ ਪਿਆਦੇ), ਕਰਮ ਸਿੰਘ ਰੰਘੜ ਨੰਗਲੀਆ (100 ਸਵਾਰ), ਜੋਧ ਸਿੰਘ ਸੌੜੀਆਂ ਵਾਲਾ (300 ਸਵਾਰ ਤੇ ਪੈਦਲ), ਨਿਹਾਲ ਸਿੰਘ ਅਟਾਰੀਵਾਲਾ (500 ਸਵਾਰ ਤੇ ਪੈਦਲ), ਗਰਭਾ ਸਿੰਘ (ਇਕ ਹਜ਼ਾਰ ਸਵਾਰ), ਦਿਤੇ ਗਏ। **ਮੁਸਲਮਾਨ ਗੌਸੇ ਖ਼ਾਨ ਨੂੰ ਵੱਡਾ ਤੋਪਖ਼ਾਨਾ ਸੌਂਪਿਆ ਗਿਆ ਤੇ 2000 ਸਵਾਰ ਦਿਤੇ ਗਏ ਸਨ***। ਇਸ ਤੋਂ ਇਲਾਵਾ ਕਰਮ ਸਿੰਘ ਦੋਲੂ ਦੇ ਪੁਤਰ ਜੱਸਾ ਸਿੰਘ, ਗੁੱਜਰ ਸਿੰਘ ਭੰਗੀ ਦੇ ਪੁੱਤਰ ਸਾਹਿਬ ਸਿੰਘ, ਲਹਿਣਾ ਸਿੰਘ ਭੰਗੀ ਦੇ ਪੁੱਤਰ ਚੇਤ ਸਿੰਘ, ਭਾਗ ਸਿੰਘ ਆਹੂਵਾਲੀਆ ਅਤੇ ਚਮਿਆਰੀ ਪਰਗਣਾ ਦੇ ਹਾਕਮ ਨਾਰ ਸਿੰਘ ਦੇ ਪੁੱਤਰਾਂ ਦੇ ਦਸ ਹਜ਼ਾਰ ਸਵਾਰ ਤੇ ਪੈਦਲ, ਨੱਕਾ ਸਰਦਾਰਾਂ ਦੇ 4 ਹਜ਼ਾਰ ਸਵਾਰ ਤੇ ਪੈਦਲ, ਪਹਾੜੀ ਰਾਜਿਆਂ ਦੇ 5 ਹਜ਼ਾਰ ਸਵਾਰ ਤੇ ਪੈਦਲ ਅਤੇ ਦੁਆਬੇ ਦੇ ਸਰਦਾਰਾਂ ਦੇ 7 ਹਜ਼ਾਰ ਸਵਾਰ ਤੇ ਪੈਦਲ ਵੀ ਰਣਜੀਤ ਸਿੰਘ ਦੇ ਨਾਲ ਸਨ। ਇਸ ਤੋਂ ਇਲਾਵਾ ਉਸ ਦੀ ਆਪਣੀ ਵੱਡੀ ਫ਼ੌਜ ਵੀ ਸੀ। ਇਸੇ ਫ਼ੌਜ ਸਦਕਾ ਹੀ ਉਹ ਹਕੂਮਤ ਚਲਾ ਰਿਹਾ ਸੀ। ਇਸ ਦੇ ਨਾਲ-ਨਾਲ ਅਕਾਲੀ ਫੂਲਾ ਸਿੰਘ ਦੀ ਨਿਹੰਗ ਫ਼ੌਜ ਵੀ ਉਸ ਦਾ ਸਾਥ ਦੇਂਦੀ ਰਹੀ ਸੀ ਤੇ ਹਰ ਵੱਡੇ ਤੇ ਔਖੇ ਐਕਸ਼ਨ ਵਿਚ ਉਹ ਸਭ ਤੋਂ ਮੂਹਰੇ ਹੁੰਦੀ ਸੀ।

**ਇਹ ਗੱਲ ਕਾਬਲੇ-ਗ਼ੌਰ ਹੈ ਕਿ ਰਣਜੀਤ ਸਿੰਘ ਨੇ ਮੁਸਲਮਾਨ ਗ਼ੌਸੇ ਖ਼ਾਨ ਕੋਲ 2000 ਸਵਾਰ ਵੀ ਸਨ ਤੇ ਭਾਰੀ ਤੋਪਖਾਨਾ ਵੀ ਸੀ। ਇੰਞ ਹੀ ਵਿਦੇਸ਼ੀ ਜਰਨੈਲਾਂ ਨੂੰ ਵੀ ਹਜ਼ਾਰਾਂ ਫ਼ੌਜਾਂ ਦੀ ਕਮਾਨ ਦਿੱਤੀ ਹੋਈ ਸੀ। ਪਰ, ਉਸ ਨੇ ਕਿਸੇ ਵੀ ਸਿੱਖ ਜਰਨੈਲ ਨੂੰ 1000 ਤੋਂ ਵਧ ਦਾ ਮਨਸਬ ਨਹੀਂ ਸੀ ਦਿੱਤਾ ਹੋਇਆ।*

## ਰਣਜੀਤ ਸਿੰਘ ਦੀ ਮੌਤ

(ਮਹਾਰਾਜਾ) ਰਣਜੀਤ ਸਿੰਘ ਦੀ ਸ਼ਰਾਬ ਪੀਣ ਦੀ ਆਦਤ ਬੇਹੱਦ ਮਾੜੀ ਸੀ। ਇਸ ਨੇ ਉਸ ਦਾ ਜਿਸਮ ਗਾਲ ਦਿੱਤਾ ਸੀ। ਪਚਵੰਜਾ ਸਾਲ ਦੀ ਉਮਰ ਮਗਰੋਂ ਉਹ ਜਿਸਮਾਨੀ ਤੌਰ 'ਤੇ ਬੇਹੱਦ ਕਮਜ਼ੋਰ ਹੋ ਚੁਕਾ ਸੀ। ਪਰ ਅਜੇ ਵੀ ਉਹ ਸ਼ਰਾਬ ਦਾ ਗੁਲਾਮ ਸੀ, ਤੇ ਸ਼ਰਾਬ ਵੀ ਉਹ ਤੇਜ਼ ਤੋਂ ਤੇਜ਼ ਪੀਵਿਆ ਕਰਦਾ ਸੀ। 1838 ਵਿਚ ਜਦ ਅੰਗਰੇਜ਼ ਜਨਰਲ ਮੈਕਨੌਟਨ ਲਾਹੌਰ ਆਇਆ ਤਾਂ ਉਦੋਂ ਵੀ ਉਸ ਨੇ ਉਸ ਨਾਲ ਬੈਠ ਕੇ ਆਪਣੀ ਅਤੇ ਅੰਗਰੇਜ਼ਾਂ ਦੀ ਸ਼ਰਾਬ ਰੱਜ ਦੀ 'ਸੁੜਕੀ' ਸੀ। ਇਸ ਪਿੱਛੋਂ ਉਸ 'ਤੇ ਅਧਰੰਗ ਦਾ ਹਮਲਾ ਹੋਇਆ। **ਇਹ ਵੀ ਵਿਚਾਰ ਆਮ ਪ੍ਰਚਲਤ ਸੀ ਕਿ ਅੰਗਰੇਜ਼ਾਂ ਨੇ ਰਣਜੀਤ ਸਿੰਘ ਨੂੰ ਮਿੱਠੀ-ਜ਼ਹਿਰ ਵਾਲੀ ਸ਼ਰਾਬ ਦਿੱਤੀ ਸੀ, ਜਿਸ** ਨੇ ਉਸ ਨੂੰ ਛੇਤੀ ਹੀ ਬਿਸਤਰੇ 'ਤੇ ਪਾ ਦਿੱਤਾ। ਅਖ਼ੀਰ 27 ਜੂਨ 1839 ਦੇ ਦਿਨ ਉਸ ਦੀ ਮੌਤ ਹੋ ਗਈ। ਉਸ ਦੇ ਸਸਕਾਰ ਵੇਲੇ ਉਸ ਦੀਆ ਚਾਰ ਹਿੰਦੂ ਰਾਣੀਆਂ ਤੇ ਸੱਤ ਗੋਲੀਆਂ 'ਸਤੀ' ਹੋਈਆਂ।

# (ੳ) ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ

ਬ੍ਰਾਹਮਣਾਂ ਅਤੇ ਡੋਗਰਿਆਂ ਵੱਲੋਂ ਰਣਜੀਤ ਸਿੰਘ ਦੀ ਦੀ ਸਲਤਨਤ ਅੰਗਰੇਜ਼ਾਂ ਨੂੰ ਸੌਂਪਣ ਦੀਆਂ ਸਾਜ਼ਿਸ਼ਾਂ

## ਖੜਕ ਸਿੰਘ ਨੂੰ ਗੱਦੀਓਂ ਲਾਹੁਣਾ

ਰਣਜੀਤ ਸਿੰਘ ਦੀ ਮੌਤ ਮਗਰੋਂ ਉਸ ਦਾ ਸਭ ਤੋਂ ਵੱਡਾ ਪੁੱਤਰ ਖੜਕ ਸਿੰਘ "ਮਹਾਰਾਜਾ" ਬਣਿਆ। ਰਣਜੀਤ ਸਿੰਘ ਨੇ ਆਪਣੀ ਹਕੂਮਤ ਦੀ ਬਹੁਤੀ ਤਾਕਤ ਧਿਆਨ ਸਿੰਹ ਡੋਗਰਾ ਤੇ ਉਸ ਦੇ ਪੁੱਤਰ ਹੀਰਾ ਸਿੰਹ ਅਤੇ ਧਿਆਨ ਸਿੰਹ ਦੇ ਭਰਾਵਾਂ (ਗੁਲਾਬ ਸਿੰਹ ਤੇ ਸੁਚੇਤ ਸਿੰਹ) ਵ਼ਗੈਰਾ ਨੂੰ ਸੌਂਪੀ ਹੋਈ ਸੀ। ਧਿਆਨ ਸਿੰਹ ਪ੍ਰਾਈਮ ਮਨਿਸਟਰ ਸੀ। ਖੜਕ ਸਿੰਘ ਡੋਗਰਿਆਂ ਦੀਆਂ ਸਾਜ਼ਸ਼ੀ ਕਾਰਵਾਈਆਂ ਤੋਂ ਦੁਖੀ ਸੀ। ਉਸ ਦਾ ਸਭ ਤੋਂ ਵੱਡਾ ਸਲਾਹਾਕਾਰ ਚੇਤ ਸਿੰਘ ਬਾਜਵਾ ਸੀ। ਡੋਗਰੇ ਸਮਝਦੇ ਸਨ ਕਿ ਚੇਤ ਸਿੰਘ ਨੂੰ ਰਾਹ ਵਿਚੋਂ ਹਟਾਉਣ ਨਾਲ ਹੀ ਉਹ ਸਾਰੀ ਤਾਕਤ ਆਪਣੇ ਹੱਥ ਵਿਚ ਰੱਖ ਸਕਦੇ ਸਨ। ਇਸ ਕਰ ਕੇ ਉਨ੍ਹਾਂ ਨੇ ਚੇਤ ਸਿੰਘ ਦੇ ਖ਼ਿਲਾਫ਼ ਇਕ ਸਾਜ਼ਿਸ਼ ਘੜੀ। ਉਨ੍ਹਾਂ ਨੇ ਚੇਤ ਸਿੰਘ ਵੱਲੋਂ ਅੰਗਰੇਜ਼ਾਂ ਨੂੰ ਲਿਖੀਆਂ ਨਕਲੀ ਚਿੱਠੀਆਂ ਤਿਆਰ ਕੀਤੀਆਂ ਅਤੇ ਉਸ ਨੂੰ "ਗ਼ਦਾਰ" ਐਲਾਨ ਕਰਵਾਉਣ ਵਾਸਤੇ, ਇਨ੍ਹਾਂ ਖ਼ਤਾਂ ਨੂੰ ਆਪੇ ਬਣਾਈ ਇਕ "ਕੌਂਸਲ" ਕੋਲ ਪੇਸ਼ ਕੀਤਾ। ਇਸ 11 ਮੈਂਬਰੀ ਕੌਂਸਲ ਵਿਚ ਤਿੰਨ ਡੋਗਰੇ (ਧਿਆਨ ਸਿੰਹ, ਕੇਸਰੀ ਸਿੰਹ ਤੇ ਹੀਰਾ ਸਿੰਹ), ਚਾਰ ਸੰਧਾਵਾਲੀਏ* (ਅਤਰ ਸਿੰਘ, ਕਿਹਰ ਸਿੰਘ, ਲਹਿਣਾ ਸਿੰਘ, ਸ਼ੇਰ ਸਿੰਘ), ਮਿਸਰ ਲਾਲ ਸਿੰਹ ਬ੍ਰਾਹਮਣ, ਅਲੈਗਜ਼ੈਂਦਰ ਗਾਰਡਨਰ ਤੋਂ ਇਲਾਵਾ ਰਾਣੀ ਚੰਦ ਕੌਰ (ਮਹਾਰਾਣੀ) ਅਤੇ ਕੰਵਰ ਨੌਨਿਹਾਲ ਸਿੰਘ ਸ਼ਾਮਿਲ ਸਨ। ਇਸ ਕੌਂਸਲ ਦੀ ਸਾਜ਼ਸ਼ੀ ਮੀਟਿੰਗ ਵਿਚ ਡੋਗਰਿਆਂ ਨੇ ਮਤਾ ਪਾਸ ਕਰਵਾਇਆ ਕਿ ਚੇਤ ਸਿੰਘ ਨੂੰ (ਜਾਅਲੀ) ਚਿੱਠੀਆਂ ਲਿਖਣ ਬਦਲੇ ਸਜ਼ਾਏ-ਮੌਤ ਦਿਤੀ ਜਾਵੇ ਤੇ ਖੜਕ ਸਿੰਘ ਨੂੰ ਹਟਾ ਕੇ ਤਾਕਤ ਕੰਵਰ ਨੌਨਿਹਾਲ ਸਿੰਘ ਨੂੰ ਸੌਂਪ ਦਿਤੀ ਜਾਵੇ।

*ਸੰਧਾਵਾਲੀਏ ਰਣਜੀਤ ਸਿੰਘ ਦੇ ਦਾਦੇ ਦੇ ਭਰਾ ਦੇ ਪੋਤੇ ਸਨ। ਉਨ੍ਹਾਂ ਨੇ ਰਣਜੀਤ ਸਿੰਘ ਦੀਆਂ ਜਿੱਤਾਂ ਵਿਚ ਭਾਵੇਂ ਕੋਈ ਬਹੁਤਾ ਰੋਲ ਅਦਾ ਨਹੀਂ ਸੀ ਕੀਤਾ ਪਰ ਸੁਕਰਚਕੀਆ ਮਿਸਲ ਦੇ ਖ਼ੈਰ-ਖ਼ਾਹ ਹੋਣ ਦਾ ਦਾਅਵਾ ਕਰ ਕੇ ਉਨ੍ਹਾਂ ਨੇ ਦਰਬਾਰ ਵਿਚ ਆਪਣੀ ਥਾਂ ਬਣਾ ਲਈ ਹੋਈ ਸੀ। ਉਨ੍ਹਾਂ ਦੇ ਦਿਲ ਵਿਚ ਸ਼ਰੀਕ ਹੋਣ ਦਾ ਸਾੜਾ ਜ਼ਰੂਰ ਸੀ ਤੇ, ਡੋਗਰਿਆਂ ਵਾਂਗ, ਉਹ ਵੀ ਚਾਹੁੰਦੇ ਸੀ ਕਿ ਰਣਜੀਤ ਸਿੰਘ ਦੇ ਸਾਰੇ ਮਰਦ-ਵਾਰਿਸ ਖ਼ਤਮ ਕਰ ਕੇ ਉਹ ਹਕੂਮਤ ਸੰਭਾਲ ਲੈਣ।*

9 ਅਕਤੂਬਰ 1839 ਨੂੰ ਧਿਆਨ ਸਿੰਹ ਡੋਗਰਾ ਦੀ ਅਗਵਾਈ ਹੇਠ ਇਸ

"ਕੌਂਸਲ" ਦੇ ਕੁਝ ਮੈਂਬਰ ਖੜਕ ਸਿੰਘ ਦੇ ਕਮਰੇ ਵਿਚ ਦਾਖ਼ਿਲ ਹੋਏ। ਉਨ੍ਹਾਂ ਨੇ ਚੇਤ ਸਿੰਘ ਬਾਜਵਾ ਨੂੰ ਲੱਭ ਕੇ ਖੜਕ ਸਿੰਘ ਦੇ ਸਾਹਮਣੇ ਕਤਲ ਕਰ ਦਿੱਤਾ। **ਖੜਕ ਸਿੰਘ ਰੋ-ਰੋ ਕੇ ਤੇ ਚੀਖ਼-ਚੀਖ਼ ਕੇ ਰੋਕਦਾ ਰਿਹਾ ਪਰ ਧਿਆਨ ਸਿੰਘ ਨੇ ਆਪਣੇ ਹੱਥੀਂ ਚੇਤ ਸਿੰਘ ਨੂੰ ਕਤਲ ਕਰ ਦਿਤਾ** (ਕਨਿੰਘਮ, ਸਫ਼ਾ 203)। (*ਇੱਥੋਂ ਪਤਾ ਲਗਦਾ ਹੈ ਕਿ ਖੜਕ ਸਿੰਘ ਕਿਹੋ-ਜਿਹਾ ਕਮਜ਼ੋਰ-ਦਿਲ ਤੇ ਬੇਜਾਨ ਰਾਜਾ ਸੀ ਜੋ ਆਪਣੇ ਸਲਾਹਕਾਰ ਨੂੰ ਵੀ ਬਚਾਅ ਨਾ ਸਕਿਆ ਤੇ ਉਸ ਦੇ ਕਤਲ ਸਮੇਂ ਸਿਰਫ਼ ਰੋਂਦਾ ਰਿਹਾ ਸੀ*)। ਉਨ੍ਹਾਂ ਨੇ ਖੜਕ ਸਿੰਘ ਨੂੰ ਵੀ ਉਸ ਦੀ ਰਿਹਾਇਸ਼ ਵਿਚ ਹੀ ਨਜ਼ਰਬੰਦ ਕਰ ਦਿਤਾ ਤੇ ਨੌਨਿਹਾਲ ਸਿੰਘ ਨੂੰ ਗੱਦੀ 'ਤੇ ਬਿਠਾ ਦਿਤਾ। ਖੜਕ ਸਿੰਘ ਏਨਾ ਦੁਖੀ ਹੋਇਆ ਕਿ ਉਸ ਨੇ ਕਈ ਦਿਨ ਖਾਣਾ ਵੀ ਨਾ ਖਾਧਾ। ਨਜ਼ਰਬੰਦੀ ਵਿਚ ਹੀ ਡੋਗਰਿਆਂ ਨੇ ਉਸ ਨੂੰ ਜ਼ਹਿਰੀਲੀ ਖ਼ੁਰਾਕ ਦੇਣੀ ਸ਼ੁਰੂ ਕਰ ਦਿਤੀ।

ਹੁਣ ਕੰਵਰ ਨੌਨਿਹਾਲ ਸਿੰਘ ਨੂੰ ਵੀ ਡੋਗਰਿਆਂ ਦੀਆਂ ਚਾਲਾਂ ਸਮਝ ਆਉਣ ਲੱਗ ਪਈਆਂ। ਉਸ ਨੇ ਧਿਆਨ ਸਿੰਹ ਨੇ ਨਾਲ-ਨਾਲ ਫ਼ਕੀਰ ਅਜ਼ੀਜ਼-ਉਦ-ਦੀਨ, ਦੋ ਬ੍ਰਾਹਮਣਾਂ ਜਮਾਂਦਰ ਖ਼ੁਸ਼ਹਾਲ ਸਿੰਹ ਤੇ ਭਈਆ ਰਾਮ ਸਿੰਹ) ਤੋਂ ਇਲਾਵਾ ਲਹਿਣਾ ਸਿੰਘ ਮਜੀਠੀਆ ਅਤੇ ਅਜੀਤ ਸਿੰਘ ਸੰਧਾਵਾਲੀਆ ਨੂੰ ਵੀ ਨਿਜ਼ਾਮ ਵਿਚ ਭਾਈਵਾਲ ਬਣਾ ਦਿਤਾ। ਇੰਞ ਡੋਗਰੇ ਪੂਰੀ ਹਕੂਮਤ 'ਤੇ ਕਾਬਜ਼ ਨਾ ਹੋ ਸਕੇ। ਇਹ ਗੱਲ ਧਿਆਨ ਸਿੰਹ ਨੂੰ ਮਨਜ਼ੂਰ ਨਹੀਂ ਸੀ। ਇਸ ਕਰ ਕੇ ਉਸ ਨੇ ਨੌਨਿਹਾਲ ਸਿੰਘ ਨੂੰ ਵੀ ਖ਼ਤਮ ਕਰਨ ਦਾ ਫ਼ੈਸਲਾ ਕਰ ਲਿਆ। ਉਧਰ ਜ਼ਹਿਰੀਲੀ ਖ਼ੁਰਾਕ ਕਾਰਨ 4-5 ਨਵੰਬਰ ਦੀ ਰਾਤ ਨੂੰ ਖੜਕ ਸਿੰਘ ਦੀ ਮੌਤ ਹੋ ਗਈ। ਉਸ ਦਾ ਸਸਕਾਰ 5 ਨਵੰਬਰ 1840 ਦੇ ਦਿਨ ਗੁਰਦੁਆਰਾ ਡੇਹਰਾ ਸਾਹਿਬ ਅਤੇ ਸ਼ਾਹੀ ਮਸਜਿਦ ਦੇ ਵਿਚਕਾਰ (ਸਮਾਧ ਰਣਜੀਤ ਸਿੰਘ ਦੇ ਨੇੜੇ) ਕੀਤਾ ਗਿਆ। *ਇਸ ਮੌਕੇ 'ਤੇ ਖੜਕ ਸਿੰਘ ਦੀਆਂ ਦੋਵੇਂ ਹਿੰਦੂ ਰਾਜਪੂਤ ਰਾਣੀਆਂ ਅਤੇ ਟਹਿਲਣਾਂ ਨੂੰ ਵੀ ਜ਼ਬਰਦਸਤੀ ਸਤੀ ਕੀਤਾ ਗਿਆ।*

## ਨੌਨਿਹਾਲ ਸਿੰਘ ਦਾ ਕਤਲ

ਜਦ ਸਾਰੇ ਜਣੇ ਖੜਕ ਸਿੰਘ ਦਾ ਸਸਕਾਰ ਕਰ ਕੇ ਵਾਪਿਸ ਕਿਲ੍ਹੇ ਨੂੰ ਜਾ ਰਹੇ ਸਨ ਤਾਂ, ਪਹਿਲੋਂ ਘੜੀ ਸਾਜ਼ਿਸ਼ ਮੁਤਾਬਿਕ, ਧਿਆਨ ਸਿੰਹ ਨੇ ਰੌਸ਼ਨੀ ਗੇਟ ਦਾ ਛੱਜਾ ਸੁਟਵਾ ਕੇ ਨੌਨਿਹਾਲ ਸਿੰਘ ਨੂੰ ਮਾਰਨ ਦੀ ਕੋਸ਼ਿਸ਼ ਕੀਤੀ। ਇਸ ਵੇਲੇ ਨੌਨਿਹਾਲ ਸਿੰਘ ਨੇ ਗੁਲਾਬ ਸਿੰਹ ਡੋਗਰੇ ਦੇ ਪੁੱਤਰ ਮੀਆਂ ਊਧਮ ਸਿੰਹ ਦਾ ਹੱਥ ਫੜਿਆ ਹੋਇਆ ਸੀ। ਗੇਟ ਦਾ ਛੱਜਾ ਸਿਰ 'ਤੇ ਡਿੱਗਣ ਨਾਲ ਗੁਲਾਬ ਸਿੰਹ ਡੋਗਰੇ ਦਾ ਪੁੱਤਰ ਮੀਆਂ ਊਧਮ ਸਿੰਹ ਉਸੇ ਵੇਲੇ ਮਰ ਗਿਆ ਪਰ ਨੌਨਿਹਾਲ ਸਿੰਘ ਨੂੰ ਐਵੇਂ ਥੋੜ੍ਹੀਆਂ ਜਹੀਆਂ ਝਰੀਟਾਂ ਹੀ ਆਈਆਂ ਸਨ। ਪਰ, ਪਹਿਲਾਂ ਤੋਂ ਹੀ ਕੀਤੀ ਤਿਆਰੀ ਮੁਤਾਬਿਕ, ਨੌਨਿਹਾਲ ਸਿੰਘ ਨੂੰ ਇਕ ਦਮ ਜਬਰੀ ਇਕ ਪਾਲਕੀ ਵਿਚ ਪਾ ਲਿਆ ਗਿਆ (ਸਾਜ਼ਿਸ਼ ਮੁਤਾਬਿਕ ਪਾਲਕੀ ਵੀ ਪਹਿਲੋਂ ਹੀ ਉੱਥੇ ਮੌਜੂਦ ਸੀ) ਤੇ ਧਿਆਨ ਸਿੰਹ ਡੋਗਰਾ ਪਾਲਕੀ ਲੈ ਕੇ ਬੜੀ ਤੇਜ਼ੀ ਨਾਲ ਕਿਲ੍ਹੇ ਵਲ ਚਲਾ ਗਿਆ। ਲਹਿਣਾ

ਸਿੰਘ ਮਜੀਠਿਆ ਨੇ ਉਸ ਦੇ ਨਾਲ ਜਾਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੂੰ ਰੋਕ ਦਿਤਾ ਗਿਆ। ਹੋਰ ਤਾਂ ਹੋਰ ਨੌਨਿਹਾਲ ਸਿੰਘ ਦੀ ਮਾਂ ਰਾਣੀ ਚੰਦ ਕੌਰ ਨੂੰ ਵੀ ਉਸ ਦੇ ਨੇੜੇ ਜਾਣ ਦੀ ਇਜਾਜ਼ਤ ਨਾ ਦਿਤੀ ਗਈ। ਉਹ ਵਿਚਾਰੀ ਕਿਲ੍ਹੇ ਦਾ ਦਰਵਾਜ਼ਾ ਖੁਲ੍ਹਵਾਉਣ ਵਾਸਤੇ ਕਿੰਨਾ ਚਿਰ ਹੀ ਦਰਵਾਜ਼ੇ 'ਤੇ ਹੱਥ ਮਾਰ-ਮਾਰ ਕੇ ਪਿੱਟਦੀ ਰਹੀ (ਡੋਗਰਿਆਂ ਹੱਥ ਏਨੀ ਤਾਕਤ ਸੀ ਕਿ ਮਹਾਰਾਜੇ ਦੀ ਮਾਂ ਨੂੰ ਵੀ ਕਿਲ੍ਹੇ ਵਿਚ ਵੜਨ ਵਾਸਤੇ ਇਜਾਜ਼ਤ ਨਹੀਂ ਸੀ)। ਉਧਰ ਧਿਆਨ ਸਿੰਹ ਨੇ ਸਿਰ ਵਿਚ ਪੱਥਰ ਮਰਵਾ-ਮਰਵਾ ਕੇ ਨੌਨਿਹਾਲ ਸਿੰਘ ਨੂੰ ਖ਼ਤਮ ਕਰਵਾ ਦਿਤਾ। (ਡਾ. ਹੌਨਿੰਮਬਰਗ, *ਥਰਟੀ ਫ਼ਾਈਵ ਯਿਅਰਜ਼ ਇਨ ਈਸਟ*)। (ਹੇਨਰੀ ਗਾਰਡਨਰ ਦਸਦਾ ਹੈ ਕਿ ਛੱਜਾ ਡੇਗਣ ਤੋਂ ਪਹਿਲਾਂ ਚਲਾਕੀ ਨਾਲ ਉਸ ਨੂੰ ਆਪਣਾ ਫ਼ੌਜੀ ਦਸਤਾ ਲਿਆਉਣ ਵਾਸਤੇ ਉੱਥੋਂ ਭੇਜ ਦਿੱਤਾ। ਉਹ ਦਸਦਾ ਹੈ ਕਿ ਨੌਨਿਹਾਲ ਸਿੰਘ ਬਾਰੇ ਰਾਜ਼ ਖੁਲ੍ਹਣ ਦੇ ਡਰ ਤੋਂ ਪਾਲਕੀ ਲਿਜਾਣ ਵਾਲਿਆਂ ਵਿਚੋਂ ਦੋ ਨੂੰ ਕਤਲ ਕਰ ਦਿੱਤਾ ਗਿਅ ਤੇ ਦੋ ਅੰਗ੍ਰੇਜ਼ੀ ਇਲਕੇ ਨੂੰ ਦੌੜ ਗਏ। (ਅਲੈਗਜੈਂਦਰ ਗਾਰਡਨਰ, *ਮੈਮੋਇਰਜ਼*)।

ਉਸ ਦੀ ਮੌਤ ਦੀ ਖ਼ਬਰ ਤੀਜੇ ਦਿਨ ਕੱਢੀ ਗਈ। ਇਸ ਦੇ ਨਾਲ ਹੀ ਧਿਆਨ ਸਿੰਘ ਨੇ ਸ਼ੇਰ ਸਿੰਘ ਨੂੰ ਮੁਕੇਰੀਆਂ ਤੋਂ ਬੁਲਵਾ ਲਿਆ ਤਾਂ ਜੋ ਉਸ ਨੂੰ ਗੱਦੀ 'ਤੇ ਬਿਠਾ ਦਿਤਾ ਜਾਵੇ। ਨੌਨਿਹਾਲ ਸਿੰਘ ਦਾ ਸਸਕਾਰ 8 ਨਵੰਬਰ ਨੂੰ ਕੀਤਾ ਗਿਆ। ਉਸ ਦੇ ਨਾਲ ਉਸ ਦੀਆਂ ਦੋ ਰਾਣੀਆਂ (ਹਿੰਦੂ ਰਾਜਪੂਤ ਕਟੋਚਣ ਤੇ ਪਧੋੜਣ) ਤੇ 4 ਗੋਲੀਆਂ ਸਤੀ ਕੀਤੀਆਂ (ਜਿਊਂਦੀਆਂ ਜ਼ਬਰਦਸਤੀ ਸਾੜ ਦਿਤੀਆਂ) ਗਈਆਂ। (ਇੰਞ ਸਿਰਫ਼ ਸਾਢੇ 16 ਮਹੀਨਿਆਂ ਵਿਚ ਰਣਜੀਤ ਸਿੰਘ ਦੇ ਦੋ ਵਾਰਿਸ ਰਾਜੇ ਖ਼ਤਮ ਕਰ ਦਿੱਤੇ ਗਏ ਸਨ)।

## ਚੰਦ ਕੌਰ ਦਾ ਰਾਣੀ ਬਣਨਾ

ਭਾਵੇਂ ਸ਼ੇਰ ਸਿੰਘ ਮੁਕੇਰੀਆਂ ਤੋਂ ਲਾਹੌਰ ਪਹੁੰਚ ਗਿਆ ਸੀ ਪਰ ਧਿਆਨ ਸਿੰਹ ਡੋਗਰਾ ਉਸ ਨੂੰ ਮਹਾਰਾਜਾ ਬਣਾਉਣ ਵਿਚ ਕਾਮਯਾਬ ਨਾ ਹੋ ਸਕਿਆ। ਸੰਧਾਵਾਲੀਆਂ ਤੋਂ ਹੋਰ ਸਰਦਾਰਾਂ ਨੇ ਉਸ ਦੀ ਮੁਖ਼ਾਲਿਫ਼ਤ ਕੀਤੀ। ਅਖ਼ੀਰ ਮਜਬੂਰ ਹੋ ਕੇ ਡੋਗਰਿਆਂ ਨੂੰ ਚੰਦ ਕੌਰ (ਖੜਕ ਸਿੰਘ ਦੀ ਪਤਨੀ ਤੇ ਨੌਨਿਹਾਲ ਸਿੰਘ ਦੀ ਮਾਂ) ਨੂੰ ਹੀ ਰਾਣੀ ਮੰਨਣਾ ਪਿਆ। ਭਾਵੇਂ ਵਕਤੀ ਤੌਰ 'ਤੇ ਉਨ੍ਹਾਂ ਨੇ ਇਹ ਮਨਜ਼ੂਰ ਕਰ ਲਿਆ ਪਰ ਉਹ ਅੰਦਰੋਂ ਵਿਸ ਘੋਲਦੇ ਰਹੇ ਤੇ ਉਸ ਨੂੰ ਰਾਹ ਵਿਚੋਂ ਹਟਾਉਣ ਵਾਸਤੇ ਤਰਕੀਬਾਂ ਘੜਦੇ ਰਹੇ। ਇਸ ਮੌਕੇ 'ਤੇ ਉਨ੍ਹਾਂ ਨੇ ਇਹ ਚਾਲਾਕੀ ਕੀਤੀ ਕਿ ਗੁਲਾਬ ਸਿੰਹ ਡੋਗਰਾ ਰਾਣੀ ਦੇ ਰਾਜ਼ ਹਾਸਿਲ ਕਰਨ ਵਾਸਤੇ ਰਾਣੀ ਚੰਦ ਕੌਰ ਨਾਲ ਰਲ ਗਿਆ ਅਤੇ ਧਿਆਨ ਸਿੰਹ ਰਾਜਾ ਸ਼ੇਰ ਸਿੰਘ ਦੇ ਨਾਲ ਹੋ ਗਿਆ। ਉਧਰ ਸੰਧਾਂਵਾਲੀਏ (ਅਤਰ ਸਿੰਘ, ਅਜੀਤ ਸਿੰਘ, ਲਹਿਣਾ ਸਿੰਘ) ਸਾਰੇ ਹੀ ਰਾਣੀ ਚੰਦ ਕੌਰ ਦਾ ਸਾਥ ਦੇ ਰਹੇ ਸਨ।

ਨਵੰਬਰ 1840 ਤੋਂ ਦਸੰਬਰ 1840 ਤਕ ਰਾਣੀ ਚੰਦ ਕੌਰ 'ਮਹਾਰਾਣੀ' ਬਣ ਕੇ ਰਾਜ ਕਰਦੀ ਰਹੀ। ਉਧਰ ਡੋਗਰੇ ਸ਼ੇਰ ਸਿੰਘ ਨੂੰ ਸਾਰੀਆਂ ਖ਼ਬਰਾਂ ਪਹੁੰਚਾਉਂਦੇ

ਰਹਿੰਦੇ ਸਨ। ਹੁਣ ਡੋਗਰਿਆਂ ਨੇ ਰਾਣੀ ਚੰਦ ਕੌਰ ਦੇ ਅੰਗਰੇਜ਼ਾਂ ਨਾਲ ਰਲੇ ਹੋਣ ਦਾ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਚੇਤ ਸਿੰਘ ਬਾਜਵਾ ਦੀਆਂ ਨਕਲੀ ਚਿੱਠੀਆਂ ਵਾਂਗ ਰਾਣੀ ਦੀਆਂ ਜਾਅਲੀ ਚਿੱਠੀਆਂ ਵੀ ਤਿਆਰ ਕਰ ਲਈਆਂ। ਡੋਗਰਿਆਂ ਦੇ ਇਸ ਖ਼ਤਰਨਾਕ ਪ੍ਰਾਪੇਗੰਡਾ ਦਾ ਭੋਲੇ ਤੇ ਜਜ਼ਬਾਤੀ ਸਿੱਖ ਫ਼ੌਜੀਆਂ 'ਤੇ ਬਹੁਤ ਛੇਤੀ ਅਸਰ ਹੋ ਗਿਆ। ਇਸ ਪ੍ਰਚਾਰ ਕਾਰਨ ਫ਼ੌਜ ਦਾ ਇਕ ਵੱਡਾ ਹਿੱਸਾ ਸ਼ੇਰ ਸਿੰਘ ਦਾ ਹਿਮਾਇਤੀ ਅਤੇ ਚੰਦ ਕੌਰ ਦਾ ਮੁਖ਼ਾਲਿਫ਼ ਬਣ ਗਿਆ। ਜਨਰਲ ਵੈਂਤੂਰਾ ਨੂੰ ਵੀ ਡੋਗਰਿਆਂ ਨੇ ਆਪਣੇ ਨਾਲ ਰਲਾ ਲਿਆ (ਜਾਂ ਉਹ ਆਪ ਰਲ ਗਿਆ)। ਸੁਚੇਤ ਸਿੰਹ ਡੋਗਰਾ ਵੀ ਸ਼ੇਰ ਸਿੰਘ ਨਾਲ ਆ ਮਿਲਿਆ। ਹੁਣ ਸਿਰਫ਼ ਸੰਧਾਵਾਲੀਏ ਹੀ ਰਾਣੀ ਦੇ ਨਾਲ ਰਹਿ ਗਏ ਸਨ ਤੇ ਕੁਝ ਕੁ ਵਫ਼ਾਦਾਰ ਜਰਨੈਲ ਉਸ ਦਾ ਸਾਥ ਦੇ ਰਹੇ ਸਨ। ਅਖ਼ੀਰ ਫ਼ੈਸਲਾ ਲੜਾਈ ਨਾਲ ਹੋਣ ਦੇ ਹੀ ਆਸਾਰ ਬਣ ਗਏ। ਸ਼ੇਰ ਸਿੰਘ ਦੀ ਫ਼ੌਜ ਨੇ ਕਿਲੇ ਨੂੰ ਘੇਰ ਲਿਆ ਅਤੇ ਗੋਲਾਬਾਰੀ ਸ਼ੁਰੂ ਕਰ ਦਿਤੀ। ਤਿੰਨ ਦਿਨ ਕਿਲ੍ਹੇ ਦੇ ਅੰਦਰੋਂ ਅਤੇ ਕਿਲ੍ਹੇ ਦੇ ਉੱਤੇ ਗੋਲਾਬਾਰੀ ਹੁੰਦੀ ਰਹੀ। ਹੁਣ ਚੰਦ ਕੌਰ ਨੇ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਕਿ ਉਹ ਲੜਾਈ ਵਿਚ ਜਿੱਤ ਨਹੀਂ ਸਕਦੀ। ਇਸ ਕਰ ਕੇ ਉਸ ਨੇ ਹਕੂਮਤ ਸ਼ੇਰ ਸਿੰਘ ਦੇ ਹਵਾਲੇ ਕਰਨਾ ਮਨਜ਼ੂਰ ਕਰ ਲਿਆ।

## ਸ਼ੇਰ ਸਿੰਘ ਦਾ ਰਾਜਾ ਬਣਨਾ

18 ਜਨਵਰੀ 1841 ਦੇ ਦਿਨ ਸ਼ੇਰ ਸਿੰਘ ਮਹਾਰਾਜਾ ਬਣਿਆ ਅਤੇ 20 ਤਾਰੀਖ਼ ਨੂੰ ਲਾਹੌਰ ਦੇ ਤਖ਼ਤ 'ਤੇ ਬੈਠ ਗਿਆ। ਉਸ ਨੇ ਰਾਣੀ ਚੰਦ ਕੌਰ ਨੂੰ 9 ਲਖ ਰੁਪੈ ਸਾਲਾਨਾ ਦੇਣੇ ਮੰਨ ਲਏ ਗਏ। ਇਸ ਮਗਰੋਂ ਚੰਦ ਕੌਰ ਨੇ ਆਪਣੀ ਸਾਰੀ ਦੌਲਤ ਗੁਲਾਬ ਸਿੰਹ ਡੋਗਰੇ ਦੇ ਨਾਲ ਜੰਮੂ ਭੇਜ ਦਿਤੀ। (**ਰਾਣੀ ਦੇ ਕਪੜੇ, ਸੋਨਾ, ਚਾਂਦੀ, ਸਿੱਕੇ, ਮੁਹਰਾਂ, ਪਸ਼ਮੀਨੇ ਵਗ਼ੈਰਾ, 16 ਗੱਡਿਆਂ 'ਤੇ ਲੱਦ ਕੇ, ਜੰਮੂ ਲਿਜਾਏ ਗਏ ਸਨ**)। ਇਹ ਸਾਰਾ ਕੁਝ ਉਸ ਵੇਲੇ ਦੇ 80 ਲੱਖ ਅਤੇ ਇਕ ਕਰੋੜ ਰੁਪੈ ਦੇ ਵਿਚਕਾਰ ਸੀ। ਇਹ ਦੌਲਤ ਸਿਰਫ਼ ਰਾਣੀ ਦੀ ਨਿਜੀ ਜਾਇਦਾਦ ਨਹੀਂ ਸੀ ਬਲਕਿ ਇਸ ਵਿਚ ਦਰਬਾਰ ਦਾ ਕਾਫ਼ੀ ਖ਼ਜ਼ਾਨਾ ਵੀ ਸ਼ਾਮਿਲ ਸੀ।(ਮਗਰੋਂ ਗੁਲਾਬ ਸਿੰਹ ਇਸ ਰਕਮ ਨੂੰ ਡਕਾਰ ਗਿਆ)।

ਕਿਉਂ ਕਿ ਧਿਆਨ ਸਿੰਹ ਡੋਗਰਾ ਨੇ ਸ਼ੇਰ ਸਿੰਘ ਦੀ ਸਭ ਤੋਂ ਵਧ ਮਦਦ ਕੀਤੀ ਸੀ, ਇਸ ਕਰ ਕੇ ਉਸੇ ਨੇ ਹੀ ਪ੍ਰਾਈਮ ਮਨਿਸਟਰ ਬਣਨਾ ਸੀ। ਉਸ ਨੇ ਹੌਲੀ-ਹੌਲੀ ਫੇਰ ਸਾਰੀ ਤਾਕਤ ਆਪਣੇ ਹੱਥ ਵਿੱਚ ਲੈਣੀ ਸ਼ੁਰੂ ਕਰ ਦਿਤੀ। ਉਸ ਦੇ ਰਾਹ ਵਿਚ ਅਜੇ ਰਾਣੀ ਚੰਦ ਕੌਰ ਦਾ ਕੰਡਾ ਬਾਕੀ ਸੀ। ਇਸ ਦੌਰਾਨ ਇਹ ਕੋਸ਼ਿਸ਼ ਵੀ ਹੋਈ ਕਿ ਚੰਦ ਕੌਰ ਅਤੇ ਸ਼ੇਰ ਸਿੰਘ ਦਾ ਵਿਆਹ ਕਰ ਦਿਤਾ ਜਾਵੇ, ਪਰ ਰਾਣੀ ਦੇ ਭਰਾ ਚੰਦਾ ਸਿੰਘ ਕਨ੍ਹਈਆ ਨੇ ਇਹ ਗੱਲ ਸਿਰੇ ਨਾ ਚੜ੍ਹਨ ਦਿਤੀ। ਜੂਨ 1842 ਵਿਚ ਮਹਾਰਾਜਾ ਸ਼ੇਰ ਸਿੰਘ ਸਿਆਲਕੋਟ (ਇਕ ਸੋਮੇ ਮੁਤਾਬਿਕ ਵਜ਼ੀਰਾਬਾਦ) ਗਿਆ ਹੋਇਆ ਸੀ (ਜਾਂ ਪਲਾਨ ਮੁਤਾਬਿਕ ਆਪ ਚਲਾ ਗਿਆ ਸੀ)। ਧਿਆਨ ਸਿੰਹ ਡੋਗਰਾ ਨੇ ਚੰਦ ਕੌਰ ਦੀਆਂ ਗੋਲੀਆਂ ਨਾਲ ਗੰਢ-ਤਰੁਪ ਪਹਿਲਾਂ ਹੀ ਕੀਤੀ ਹੋਈ ਸੀ। ਉਸ ਨੇ ਇਨ੍ਹਾਂ ਗੋਲੀਆਂ ਹੱਥੋਂ 11 ਜੂਨ 1842 ਦੀ ਰਾਤ ਨੂੰ ਚੰਦ ਕੌਰ ਨੂੰ ਉਸ ਦੇ ਸਿਰ

’ਤੇ ਚੱਕੀ ਦੇ ਪੁੜ ਮਾਰ-ਮਾਰ ਕੇ, ਉਸ ਦਾ ਸਿਰ ਫੇਹ ਕੇ, ਮਰਵਾ ਦਿਤਾ। (ਇਕ ਸੋਮਾ ਪਰਾਂਦੇ ਨਾਲ ਬਾਹਵਾਂ ਬੰਨ੍ਹ ਕੇ ਸਿਰ ’ਤੇ ਪਥੱਰ ਮਾਰ-ਮਾਰ ਕੇ ਮਾਰਨ ਦੀ ਗੱਲ ਲਿਖਦਾ ਹੈ)। ਧਿਆਨ ਸਿੰਹ ਅਜਿਹੀਆਂ ਸਾਜ਼ਿਸ਼ਾਂ ਦਾ ਮਾਹਿਰ ਸੀ। ਪਹਿਲਾਂ ਉਸ ਨੇ ਕੰਵਰ ਨੌਨਿਹਾਲ ਸਿੰਘ ਦੀ ਵਹੁਟੀ ਦਾ ਬੱਚਾ ਵੀ ਪੇਟ ਵਿਚ ਗਿਰਵਾ ਦਿਤਾ ਸੀ ਤਾਂ ਜੋ ਇਕ ਹੋਰ ਵਾਰਿਸ ਪੈਦਾ ਨਾ ਹੋ ਸਕੇ। ਇਸ ਦੇ ਨਾਲ ਹੀ ਉਸ ਨੇ ਲਹਿਣਾ ਸਿੰਘ ਤੇ ਕੇਹਰ ਸਿੰਘ ਸੰਧਾਵਾਲੀਆ ਨੂੰ ਵੀ ਗ੍ਰਿਫ਼ਤਾਰ ਕਰ ਕੇ ਜੇਲ੍ਹ ਪਾ ਦਿਤਾ।

ਇਸ ਸਾਰੇ ਸਾਜ਼ਸ਼ੀ ਮਾਹੌਲ ਵਿਚ ਅੰਗਰੇਜ਼ ਦੋਹਰਾ-ਰੋਲ ਅਦਾ ਕਰ ਰਹੇ ਸਨ। ਉਨ੍ਹਾਂ ਦੀ ਡੋਗਰਿਆਂ ਨਾਲ ਵੀ ਭਾਈਵਾਲੀ ਸੀ ਅਤੇ ਉਹ ਸੰਧਾਂਵਾਲੀਆਂ ਨਾਲ ਰਲ ਕੇ ਵੀ ਸਾਜ਼ਿਸ਼ਾਂ ਘੜ ਰਹੇ ਸਨ। ਜਦੋਂ ਰਾਜਾ ਸ਼ੇਰ ਸਿੰਘ ਗੱਦੀ ’ਤੇ ਬੈਠਾ ਤਾਂ ਅਤਰ ਸਿੰਘ ਤੇ ਅਜੀਤ ਸਿੰਘ ਸੰਧਾਵਾਲੀਆ ਸਤਲੁਜ ਪਾਰ ਕਰ ਕੇ ਅੰਗਰੇਜ਼ੀ ਇਲਾਕੇ ਵਿਚ ਚਲੇ ਗਏ ਸਨ। ਕੁਝ ਚਿਰ ਮਗਰੋਂ ਅੰਗਰੇਜ਼ਾਂ ਨੇ ਆਪਣੇ ਏਜੰਟ ਮਿਸਟਰ ਕਲਾਰਕ ਰਾਹੀ ਇਨ੍ਹਾਂ ਦੋਹਾਂ ਨੂੰ ਸ਼ੇਰ ਸਿੰਘ ਤੋਂ ਮੁਆਫ਼ੀ ਦਿਵਾ ਕੇ ਵਾਪਿਸ ਲਾਹੌਰ ਜਾਣ ਦੀ ਇਜਾਜ਼ਤ ਲੈ ਦਿੱਤੀ ਤੇ ਇਨ੍ਹਾਂ ਨੂੰ ਜਾਗੀਰਾਂ ਵੀ ਵਾਪਿਸ ਦਿਵਾ ਦਿਤੀਆਂ। ਇਸ ਦੇ ਨਾਲ ਹੀ ਲਹਿਣਾ ਸਿੰਘ ਤੇ ਕੇਹਰ ਸਿੰਘ ਸੰਧਾਵਾਲੀਆ ਨੂੰ ਵੀ ਰਿਹਾ ਕਰ ਦਿੱਤਾ ਗਿਆ। ਅਜਿਹਾ ਜਾਪਦਾ ਹੈ ਕਿ ਸਾਹਿਬ ਸਿੰਘ ਬੇਦੀ ਦੇ ਪੁਤਰ ਬਿਕਰਮ ਸਿੰਘ ਬੇਦੀ ਨੇ ਵੀ ਇਸ ਸਮਝੌਤੇ ਵਿਚ ਰੋਲ ਅਦਾ ਕੀਤਾ ਹੋਵੇਗਾ। ਇਨ੍ਹਾਂ ਚੌਹਾਂ ਸੰਧਾਂਵਾਲੀਆਂ ਨੇ ਵਾਪਿਸ ਆ ਕੇ ਕੁਝ ਮਹੀਨੇ ਤਾਂ ਵਫ਼ਾਦਾਰੀ ਅਤੇ ਸ਼ਰਾਫ਼ਤ ਵਾਲੇ ਮਾਹੌਲ ਵਿਚ ਬਿਤਾਏ ਪਰ ਫਿਰ ਅੰਗਰਜ਼ਾਂ ਨਾਲ ਸਲਾਹਾਂ ਕਰ ਕੇ ਦੋਬਾਰਾ ਸਾਜ਼ਿਸ਼ਾਂ ਸ਼ੁਰੂ ਕਰ ਦਿਤੀਆਂ। ਉਧਰ ਧਿਆਨ ਸਿੰਹ ਵੀ ਅੰਦਰੋਂ-ਅੰਦਰੀਂ ਮਹਾਰਾਜਾ ਸ਼ੇਰ ਸਿੰਘ ਤੋਂ ਖਾਰ ਖਾਣ ਲਗ ਪਿਆ ਸੀ ਕਿਉਂ ਕਿ ਮਹਾਰਾਜੇ ਨੇ ਧਿਆਨ ਸਿੰਹ ਡੋਗਰੇ ਨੂੰ ਆਪਣੇ ’ਤੇ ਹਾਵੀ ਨਹੀਂ ਸੀ ਹੋਣ ਦਿੱਤਾ, ਜਦ ਕਿ ਧਿਆਨ ਸਿੰਹ ਪਹਿਲਾਂ ਰਣਜੀਤ ਸਿੰਘ ਤੇ ਫਿਰ ਨੌਨਿਹਾਲ ਸਿੰਘ ਵੇਲੇ ਮੁਕੰਮਲ ਤਾਕਤ ਨੂੰ ਆਪਣੇ ਹੱਥ ਵਿਚ ਰੱਖਿਆ ਕਰਦਾ ਸੀ। ਇਸ ਦੌਰਾਨ ਸੰਧਾਵਾਲੀਆਂ ਅਤੇ ਧਿਆਨ ਸਿੰਹ ਵਿਚ ਹਕੂਮਤ ’ਤੇ ਕਬਜ਼ਾ ਕਰ ਕੇ ਇਸ ਨੂੰ ਆਪਸ ਵਿਚ ਵੰਡ ਲੈਣ ਬਾਰੇ ਇਕ ਅਣ-ਐਲਾਨਿਆ ਸਮਝੌਤਾ ਵੀ ਹੋ ਗਿਆ ਸੀ। ਇਹ ਵੀ ਚਰਚਾ ਸੀ ਸੰਧਾਵਾਲੀਆਂ ਨੇ ਇਕ ਝੂਠਾ ਹੁਕਮ ਤਿਆਰ ਕਰਵਾ ਲਿਆ ਸੀ ਜਿਸ ਮੁਤਾਬਿਕ ਮਹਾਰਾਜਾ ਸ਼ੇਰ ਸਿੰਘ ਨੇ ਧਿਆਨ ਸਿੰਹ ਡੋਗਰੇ ਨੂੰ ਖ਼ਤਮ ਕਰਨ ਦੇ ਹੁਕਮ ਜਾਰੀ ਕੀਤੇ ਹੋਏ ਸਨ। ਆਪਣੀ ਮੌਤ ਨੂੰ ਸਾਹਮਣੇ ਵੇਖ ਕੇ ਹੀ ਧਿਆਨ ਸਿੰਹ ਨੇ ਸੰਧਾਵਾਲੀਆਂ ਨਾਲ ਨੇੜਤਾ ਕਾਇਮ ਕਰ ਲਈ ਸੀ।

ਸ਼ੇਰ ਸਿੰਘ ਦੀ ਹਕੂਮਤ ਦੇ ਸ਼ੁਰੂ ਦੇ ਦਿਨਾਂ ਵਿਚ ਫ਼ੌਜ ਨੇ ਵੀ ਆਪ ਹੁਦਰੀਆਂ ਕਾਰਵਾਈਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ। ਉਨ੍ਹਾਂ ਨੇ ਕਈਆਂ ਨੂੰ ਮੌਤ ਦੇ ਘਾਟ ਵੀ ਉਤਾਰ ਦਿੱਤਾ। ਇਨ੍ਹਾਂ ਵਿਚ ਇਕ ਅੰਗਰੇਜ਼ ਫ਼ਾਉਲਕੇ ਤੇ ਮੀਆਂ ਸਿੰਘ ਸੂਬੇਦਾਰ ਵੀ ਸ਼ਾਮਿਲ ਸਨ। ਜਨਰਲ ਕੂਰਟ ਤੇ ਜਨਰਲ ਅਵੀਤਾਬਲ ਵੀ ਬੜੀ ਮੁਸ਼ਕਿਲ ਨਾਲ ਬਚ ਸਕੇ ਸਨ। ਫ਼ੌਜ ਨੇ ਬਹੁਤ ਲੁੱਟ-ਮਾਰ ਵੀ ਕੀਤੀ। ਅੰਮ੍ਰਿਤਸਰ

ਦੇ ਸ਼ਾਹ, ਸਰਾਫ਼ ਤੇ ਬੈਂਕਰ ਅੰਗਰੇਜ਼ੀ ਇਲਾਕੇ ਵੱਲ ਦੌੜਨ ਵਾਸਤੇ ਤਿਆਰ ਹੋ ਗਏ। ਇਸ ਮਾਹੌਲ ਵਿਚ ਅੰਗਰੇਜ਼ਾਂ ਨੇ ਸ਼ੇਰ ਸਿੰਘ ਨੂੰ ਵੀ ਭਰਮਾਉਣ ਦੀ ਕੋਸ਼ਿਸ਼ ਕੀਤੀ। ਜਨਰਲ ਕਲਾਰਕ ਨੇ ਉਸ ਨੂੰ ਫ਼ੌਜੀ ਮਦਦ ਦਾ ਵਾਅਦਾ ਕੀਤਾ ਪਰ ਸ਼ੇਰ ਸਿੰਘ ਨੇ ਨਾਂਹ ਕਰ ਦਿੱਤੀ (ਕਨਿੰਘਮ, ਸਫ਼ਾ 213-14)।

## ਮਹਾਰਾਜਾ ਸ਼ੇਰ ਸਿੰਘ ਤੇ ਧਿਆਨ ਸਿੰਹ ਡੋਗਰੇ ਦਾ ਕਤਲ

15 ਸਤੰਬਰ 1843 ਦੇ ਦਿਨ ਮੌਕਾ ਤਾੜ ਕੇ ਅਜੀਤ ਸਿੰਘ ਸੰਧਾਵਾਲੀਆ ਨੇ ਮਹਾਰਾਜਾ ਸ਼ੇਰ ਸਿੰਘ ਨੂੰ ਗੋਲੀ ਮਾਰ ਕੇ ਮਾਰ ਦਿਤਾ ਤੇ ਉਸ ਦਾ ਸਿਰ ਵੱਢ ਲਿਆ। ਦੂਜੇ ਪਾਸੇ ਲਹਿਣਾ ਸਿੰਘ ਸੰਧਾਵਾਲੀਆਂ ਨੇ ਰੋਂਦੇ-ਕੁਰਲਾਂਦੇ 12 ਸਾਲ ਦੇ ਬੱਚੇ ਪ੍ਰਤਾਬ ਸਿੰਘ (ਪੁਤਰ ਮਹਾਰਾਜਾ ਸ਼ੇਰ ਸਿੰਘ) ਨੂੰ ਵੀ ਕਤਲ ਕਰ ਦਿੱਤਾ। ਕੁਝ ਮਗਰੋਂ ਦੋਵੇਂ ਸੰਧਾਵਾਲੀਏ ਧਿਆਨ ਸਿੰਹ ਕੋਲ ਹਜ਼ੂਰੀ ਬਾਗ ਗਏ ਤੇ ਗਲਬਾਤ ਕਰਨ ਦੇ ਬਹਾਨੇ ਉਸ ਨੂੰ ਕਿਲ੍ਹੇ ਵਿਚ ਲਿਜਾ ਕੇ ਕਤਲ ਕਰ ਦਿੱਤਾ। ਹੁਣ ਉਨ੍ਹਾਂ ਨੇ ਆਪਣੇ ਸਾਥੀਆਂ ਨੂੰ ਕਿਲ੍ਹੇ ਦੀ ਕਮਾਂਡ ਸੌਂਪ ਦਿੱਤੀ ਅਤੇ ਦਰਵਾਜ਼ੇ ਬੰਦ ਕਰਵਾ ਦਿੱਤੇ। ਸੰਧਾਵਾਲੀਏ ਹੀਰਾ ਸਿੰਹ ਤੇ ਸੁਚੇਤ ਸਿੰਹ ਡੋਗਰਾ ਨੂੰ ਵੀ ਕਤਲ ਕਰਨਾ ਚਾਹੁੰਦੇ ਸਨ ਪਰ ਉਹ ਦੋਵੇਂ ਇਨ੍ਹਾਂ ਦੇ ਹੱਥ ਨਾ ਲਗੇ। ਉਧਰ ਜਦ ਹੀਰਾ ਸਿੰਹ ਨੂੰ ਆਪਣੇ ਬਾਪ ਦੇ ਕਤਲ ਦੀ ਖ਼ਬਰ ਮਿਲੀ ਤਾਂ ਉਹ ਰੋਣ-ਕੁਰਲਾਉਣ ਲਗ ਪਿਆ। ਉਸ ਦੇ ਵਜ਼ੀਰ ਪੰਡਤ ਜਲ੍ਹਾ ਨੇ ਉਸ ਨੂੰ ਸਲਾਹ ਦਿਤੀ ਕਿ ਉਹ ਫ਼ੌਜ ਨੂੰ ਆਪਣੇ ਨਾਲ ਰਲਾ ਲਏ। ਇਸ 'ਤੇ ਹੀਰਾ ਸਿੰਹ ਫ਼ੌਜ ਲੈ ਕੇ ਲਾਹੌਰ ਨੂੰ ਚਲ ਪਿਆ। ਉਸ ਨੇ ਬੁੱਧੂ ਦੇ ਆਵੇ ਕੋਲ ਜਾ ਡੇਰੇ ਲਾ ਲਏ। ਇਸ ਦੇ ਨਾਲ ਹੀ ਉਸ ਨੇ ਇਕ ਦਮ ਫ਼ੌਜੀਆਂ ਦੀਆਂ ਤਨਖ਼ਾਹਾਂ ਵਧਾ ਕੇ ਉਨ੍ਹਾਂ ਨੂੰ ਆਪਣੇ ਹਿਮਾਇਤੀ ਬਣਾ ਲਿਆ। ਹੀਰਾ ਸਿੰਹ ਨੇ ਸੰਧਾਵਾਲੀਆਂ ਨੂੰ ਅੰਗਰੇਜ਼ਾਂ ਦੇ ਏਜੰਟ ਆਖ ਕੇ ਫ਼ੌਜ ਨੂੰ ਭੜਕਾ ਵੀ ਦਿਤਾ। ਇਸ ਫ਼ੌਜ ਨੇ ਲਾਹੌਰ ਕਿਲ੍ਹੇ 'ਤੇ ਹਮਲਾ ਕਰ ਦਿਤਾ। ਡੇਢ ਦਿਨ ਦੀ ਲੜਾਈ ਮਗਰੋਂ ਕਿਲ੍ਹਾ ਜਿਤਿਆ ਗਿਆ। ਇਸ ਲੜਾਈ ਵਿਚ ਇਕ ਹਜ਼ਾਰ ਦੇ ਕਰੀਬ ਬੰਦੇ ਦੋਹਾਂ ਪਾਸਿਆਂ ਤੋਂ ਮਾਰੇ ਗਏ। ਲਹਿਣਾ ਸਿੰਘ ਨੂੰ ਇਸ ਲੜਾਈ ਵਿਚ ਗੋਲੀ ਲਗੀ ਤੇ ਉਹ ਥਾਏਂ ਹੀ ਮਾਰਿਆ ਗਿਆ। ਅਜੀਤ ਸਿੰਘ ਨੇ ਸੰਗਲ ਨਾਲ ਕਿਲ੍ਹੇ ਦੀ ਕੰਧ ਤੋਂ ਉਤਰਨ ਦੀ ਕੋਸ਼ਿਸ਼ ਕੀਤੀ। ਕਿਸੇ ਸਿਪਾਹੀ ਨੇ ਉਸ ਨੂੰ ਪਛਾਣ ਲਿਆ ਤੇ ਫੜ ਕੇ ਉਸ ਦਾ ਸਿਰ ਵੱਢ ਲਿਆ। ਅਜੀਤ ਸਿੰਘ ਦੇ ਨਾਲ ਹੀ ਲਹਿਣਾ ਸਿੰਘ ਦਾ ਸਿਰ ਵੀ ਵੱਢ ਕੇ ਕਿਲ੍ਹੇ ਦੇ ਦਰਵਾਜ਼ੇ 'ਤੇ ਲਟਕਾ ਦਿਤਾ ਗਿਆ। ਇਨਾਂ ਦੇ ਸਾਥੀਆਂ ਗੁਰਮੁਖ ਸਿੰਘ ਗਿਆਨੀ (ਪੁੱਤਰ ਸੰਤ ਸਿੰਘ ਗਿਆਨੀ), ਬੇਲੀ ਰਾਮ ਤੋਸ਼ਾਖਾਨੀਆ ਤੇ ਰਾਮ ਕਿਸ਼ਨ ਨੂੰ ਵੀ ਫੜ ਕੇ ਬੇਦਰਦੀ ਨਾਲ ਕਤਲ ਕਰ ਦਿੱਤਾ ਗਿਆ। ਉਨ੍ਹਾਂ ਦੀਆਂ ਲਾਸ਼ਾਂ ਵੀ ਗੰਦਗੀ ਵਿਚ ਸੁੱਟ ਕੇ ਜ਼ਮੀਨ ਵਿਚ ਦਬਾ ਦਿਤੀਆਂ ਗਈਆਂ।

## ਦਲੀਪ ਸਿੰਘ ਦਾ ਮਹਾਰਾਜਾ ਬਣਨਾ

ਇਸ ਖ਼ੂਨੀ ਦਰਿਆ ਨੂੰ ਵਹਾਉਣ ਦੇ ਦੌਰਾਨ ਦਲੀਪ ਸਿੰਘ ਨੂੰ 18 ਸਤੰਬਰ 1843 ਦੇ ਦਿਨ ਗੱਦੀ 'ਤੇ ਬਿਠਾ ਦਿੱਤਾ ਗਿਆ ਸੀ। ਹੀਰਾ ਸਿੰਹ ਡੋਗਰਾ ਉਸ ਦਾ

ਵਜ਼ੀਰ ਬਣ ਗਿਆ ਸੀ। ਹੁਣ ਹੀਰਾ ਸਿੰਘ ਕੋਲ ਸਾਰੀ ਤਾਕਤ ਆ ਗਈ। ਉਸ ਦੇ ਚਾਚੇ **ਸੁਚੇਤ ਸਿੰਘ** ਨੇ ਵੀ ਹਕੂਮਤ ਵਿਚ ਵੱਡਾ ਹਿੱਸਾ ਮੰਗਿਆ। ਉਹ ਮਾਰਚ 1844 ਦੇ ਦੂਜੇ ਹਫ਼ਤੇ ਲਾਹੌਰ ਆ ਗਿਆ। ਉਸ ਨਾਲ 50 ਕੂ ਨਿਜੀ ਵਫ਼ਾਦਾਰ ਸਿਪਾਹੀ ਸਨ। ਬਾਕੀ ਫ਼ੌਜ ਹੀਰਾ ਸਿੰਘ ਨੇ ਵਧੇਰੀਆਂ ਤਨਖ਼ਾਹਾਂ ਦੇ ਕੇ ਆਪਣੇ ਨਾਲ ਰਲਾ ਲਈ ਸੀ। ਹੀਰਾ ਸਿੰਘ ਨੇ ਸੁਚੇਤ ਸਿੰਘ ਨੂੰ ਪੈਗ਼ਾਮ ਭੇਜਿਆ ਕਿ ਤੂੰ ਤਾਕਤ ਹਾਸਿਲ ਨਹੀਂ ਕਰ ਸਕਦਾ, ਇਸ ਕਰ ਕੇ ਆਪਣੀ ਜਾਨ ਨਾ ਗੁਆ ਤੇ ਵਾਪਿਸ ਚਲਾ ਜਾਹ। ਪਰ, ਸੁਚੇਤ ਸਿੰਘ ਨਹੀਂ ਰੁਕਿਆ। ਅਖੀਰ ਦੋਹਾਂ ਵਿਚ ਲੜਾਈ ਹੋਈ। ਸੁਚੇਤ ਸਿੰਘ ਤੇ ਉਸ ਦੇ ਸਾਥੀ ਕੇਸਰੀ ਸਿੰਘ ਨੇ ਸਾਥੀਆਂ ਸਣੇ ਖ਼ੂਬ ਬਹਾਦਰੀ ਦਿਖਾਈ ਤੇ ਪੰਜ-ਪੰਜ, ਸੱਤ-ਸੱਤ ਫ਼ੌਜੀਆਂ ਨੂੰ ਮਾਰ ਕੇ ਅਖੀਰ ਜਾਨਾਂ ਗੁਆਈਆਂ। ਇਹ ਗੱਲ 16 ਮਾਰਚ 1844 ਦੀ ਹੈ। (ਇਕ ਸੋਮਾ ਇਹ ਤਾਰੀਖ਼ 27 ਮਾਰਚ ਵੀ ਲਿਖਦਾ ਹੈ)। ਇਕ ਸੋਮੇ ਮੁਤਾਬਿਕ ਸੁਚੇਤ ਸਿੰਘ ਨੂੰ ਗੁਲਾਬ ਸਿੰਘ ਨੇ ਭੇਜਿਆ ਸੀ, ਕਿਉਂਕਿ ਉਹ ਹੀਰਾ ਸਿੰਘ ਦੇ ਖ਼ਿਲਾਫ਼ ਸੀ। ਪਰ ਮਗਰੋਂ ਉਸ ਨੇ ਹੱਥ ਪਿੱਛੇ ਖਿੱਚ ਲਿਆ ਸੀ।

ਜਦ ਹੀਰਾ ਸਿੰਘ ਕੋਲ ਤਾਕਤ ਆ ਗਈ ਤਾਂ ਉਸ ਵਿਚ ਵੱਡੀ ਹੈਂਕੜ ਆ ਗਈ। ਹੁਣ ਉਹ ਸਾਰੀ ਤਾਕਤ ਆਪਣੇ ਕੋਲ ਰਖਣੀ ਚਾਹੁੰਦਾ ਸੀ ਅਤੇ ਆਪਣੇ ਚਾਚੇ ਨੂੰ ਵੀ ਹਿੱਸਾ ਨਹੀਂ ਦੇਣਾ ਚਾਹੁੰਦਾ ਸੀ। ਉਸ ਨੇ ਮਹਾਰਾਜਾ ਦਲੀਪ ਸਿੰਘ ਵੱਲੋਂ ਫ਼ੁਰਮਾਨ ਦੇ ਨਾਂ 'ਤੇ ਗੁਲਾਬ ਸਿੰਘ ਡੋਗਰੇ ਨੂੰ ਵੀ ਲਾਹੌਰ ਦਰਬਾਰ ਦਾ ਮਾਮਲਾ ਭੇਜਣ ਵਾਸਤੇ ਹੁਕਮ ਭੇਜਿਆ। ਗੁਲਾਬ ਸਿੰਘ ਨੇ ਮਜਬੂਰ ਹੋ ਕੇ ਕੁਝ ਰਕਮ ਤਾਂ ਦੇ ਦਿਤੀ ਪਰ ਬਾਕੀ ਰਕਮ ਅਤੇ ਵਫ਼ਾਦਾਰੀ ਦੇ ਸਬੂਤ ਦੀ ਜ਼ਮਾਨਤ ਵਜੋਂ ਆਪਣਾ ਮੁੰਡਾ ਸੋਹਨ ਸਿੰਘ ਲਾਹੌਰ ਦਰਬਾਰ ਵਿਚ ਭੇਜ ਦਿਤਾ।

ਇਸ ਸਾਰੀ ਕਤਲੋ-ਗਾਰਤ ਵਿਚ ਫ਼ੌਜ ਦਾ ਰੋਲ ਬੜਾ ਅਜੀਬ ਸੀ। ਉਨ੍ਹਾਂ ਦਾ ਵਧੇਰੇ ਤਨਖ਼ਾਹ ਲੈ ਕੇ ਡੋਗਰੇ ਹੀਰਾ ਸਿੰਘ ਦਾ ਸਾਥ ਦੇਣਾ ਗ਼ਲਤ ਸੀ। ਇਸ ਦਾ ਮਤਲਬ ਹਰਗਿਜ਼ ਇਹ ਨਹੀਂ ਕਿ ਸੰਧਾਵਾਲੀਆਂ ਵੱਲੋਂ ਰਾਜਾ ਸ਼ੇਰ ਸਿੰਘ ਤੇ ਉਸ ਦੇ ਪੁਤਰ ਦੇ ਕਤਲ ਨੂੰ ਠੀਕ ਮੰਨ ਲਿਆ ਜਾਵੇ। ਡੋਗਰੇ ਤਾਂ ਗ਼ਦਾਰ ਤੇ ਸਾਜ਼ਸ਼ੀ ਸਨ। ਉਹ ਖੜਕ ਸਿੰਘ, ਨੌਨਿਹਾਲ ਸਿੰਘ ਤੇ ਚੰਦ ਕੌਰ ਦੇ ਕਾਤਲ ਸਨ ਤੇ ਸ਼ੇਰ ਸਿੰਘ ਦੇ ਕਤਲ ਵਿਚ ਵੀ ਭਾਈਵਾਲ ਸਨ। ਉਹ ਤਾਂ ਰਣਜੀਤ ਸਿੰਘ ਦੇ ਸਾਰੇ ਮਰਦ ਵਾਰਸਾਂ ਨੂੰ ਕਤਲ ਕਰ ਕੇ ਹੀਰਾ ਸਿੰਘ ਨੂੰ ਮਹਾਰਾਜਾ ਬਣਾਉਣ ਵਾਸਤੇ ਲਗਾਤਾਰ ਸਾਜ਼ਿਸ਼ਾਂ ਕਰ ਰਹੇ ਸਨ।

## ਬਾਬਾ ਬੀਰ ਸਿੰਘ, ਕੰਵਰ ਕਸ਼ਮੀਰਾ ਸਿੰਘ ਤੇ ਜਵਾਹਰ ਸਿੰਘ ਨਲਵਾ ਦਾ ਕਤਲ

ਭਾਵੇਂ ਦਲੀਪ ਸਿੰਘ 'ਮਹਾਰਾਜਾ' ਸੀ ਤੇ ਰਾਣੀ ਜਿੰਦਾਂ ਉਸ ਦੀ ਗਾਰਡੀਅਨ ਸੀ ਪਰ ਅਸਲ ਤਾਕਤ ਹੀਰਾ ਸਿੰਘ ਡੋਗਰਾ ਅਤੇ ਉਸ ਦੇ ਵਜ਼ੀਰ ਪੰਡਤ ਜਲ੍ਹਾ ਕੋਲ ਸੀ। ਇਸ ਵੇਲੇ ਹੀਰਾ ਸਿੰਘ ਦਾ ਤਾਇਆ ਗੁਲਾਬ ਸਿੰਘ ਜੰਮੂ ਦਾ ਰਾਜਾ ਸੀ। ਮਹਾਰਾਜਾ ਰਣਜੀਤ ਸਿੰਘ ਦੇ ਦੋ ਹੋਰ ਪੁਤਰ ਪਿਸ਼ੌਰਾ ਸਿੰਘ ਤੇ ਕਸ਼ਮੀਰਾ ਸਿੰਘ ਇਸ

ਵੇਲੇ ਸਿਆਲਕੋਟ ਵਿਚ ਸਨ। ਗੁਲਾਬ ਸਿੰਘ ਇਨ੍ਹਾਂ ਨੂੰ ਵੀ ਖਤਮ ਕਰਨਾ ਚਾਹੁੰਦਾ ਸੀ। ਦੋਹਾਂ ਸ਼ਹਿਜ਼ਾਦਿਆਂ ਦਾ ਇਕ ਅਹਿਲਕਾਰ ਮਹਿਤਾਬ ਸਿੰਘ, ਗੁਲਾਬ ਸਿੰਘ ਡੋਗਰੇ ਨਾਲ ਮਿਲਿਆ ਹੋਇਆ ਸੀ। ਜਦੋਂ ਉਨ੍ਹਾਂ ਨੂੰ ਇਹ ਰਾਜ਼ ਪਤਾ ਲਗਾ ਤਾਂ ਉਨ੍ਹਾਂ ਉਸ ਨੂੰ ਮਰਵਾ ਦਿਤਾ। ਇਸ 'ਤੇ ਗੁਲਾਬ ਸਿੰਘ ਗੁੱਸੇ ਹੋ ਗਿਆ। ਇਸੇ ਕਰ ਕੇ ਉਹ ਇਨ੍ਹਾਂ ਨੂੰ ਕੋਈ ਡਰਾਮਾ ਰਚ ਕੇ ਖ਼ਤਮ ਕਰਨਾ ਚਾਹੁੰਦਾ ਸੀ। ਅਪਰੈਲ 1844 ਦੇ ਸ਼ੁਰੂ ਵਿਚ ਜਰਨੈਲ ਗੁਲਾਬ ਸਿੰਘ ਕਾਹਲੋਂ ਮਨਹਾਲੀਆ (ਡੋਗਰਾ ਨਹੀਂ)'ਨੇ ਉਨ੍ਹਾਂ ਨੂੰ ਸਿਆਲਕੋਟ' ਚੋਂ ਨਿਕਲਣ ਵਿਚ ਮਦਦ ਕੀਤੀ। ਕਸ਼ਮੀਰਾ ਸਿੰਘ ਉੱਥੋਂ ਨਿਕਲ ਕੇ ਨੌਰੰਗਾਬਾਦ ਵਿਚ ਬਾਬਾ ਬੀਰ ਸਿੰਘ ਦੇ ਡੇਰੇ 'ਤੇ ਪਹੁੰਚ ਗਿਆ। ਉਧਰ ਅਤਰ ਸਿੰਘ ਸੰਧਾਵਾਲੀਆ ਵੀ ਕੁਰੂਕਸ਼ੇਤਰ ਤੋਂ ਮੁੜ ਆਇਆ ਸੀ ਤੇ ਉਹ ਵੀ ਬਾਬਾ ਬੀਰ ਸਿੰਘ ਦੀ ਸ਼ਰਨ ਵਿਚ ਆ ਚੁਕਾ ਸੀ। ਹਰੀ ਸਿੰਘ ਨਲਵਾ ਦਾ ਪੁਤਰ ਜਵਾਹਰ ਸਿੰਘ ਵੀ ਉਨ੍ਹੀਂ ਦਿਨੀਂ ਉੱਥੇ ਹੀ ਸੀ।

ਜਦੋਂ ਹੀਰਾ ਸਿੰਹ ਨੂੰ ਅਤਰ ਸਿੰਘ ਸੰਧਾਵਾਲੀਏ ਅਤੇ ਕੰਵਰ ਕਸ਼ਮੀਰਾ ਸਿੰਘ ਦੇ ਨੌਰੰਗਾਬਾਦ ਵਿਚ ਹੋਣ ਦਾ ਪਤਾ ਲਗਾ ਤਾਂ ਉਸ ਨੇ ਫ਼ੌਜ ਨੂੰ ਉਸ ਪਾਸੇ ਕੂਚ ਕਰਨ ਦਾ ਹੁਕਮ ਦੇ ਦਿਤਾ। ਪਹਿਲਾਂ ਉਸ ਨੇ ਬਾਬਾ ਬੀਰ ਸਿੰਘ ਨੂੰ ਪੈਗ਼ਾਮ ਭੇਜਿਆ ਕਿ ਉਹ ਅਤਰ ਸਿੰਘ ਨੂੰ ਉਸ ਦੇ ਹਵਾਲੇ ਕਰ ਦੇਵੇ। ਇਸ 'ਤੇ ਬਾਬਾ ਬੀਰ ਸਿੰਘ ਨੇ ਜਵਾਬ ਭੇਜਿਆ ਕਿ ਜੋ ਸ਼ਖ਼ਸ ਗੁਰੂ ਘਰ ਵਿਚ ਪਨਾਹ ਮੰਗ ਲਏ ਉਸ ਨੂੰ ਸ਼ਰਣ ਦਿਤੀ ਜਾਂਦੀ ਹੈ ਤੇ ਕਿਸੇ ਦੁਸ਼ਮਣ ਦੇ ਹਵਾਲੇ ਨਹੀਂ ਕੀਤਾ ਜਾਂਦਾ। ਹੁਣ ਹੀਰਾ ਸਿੰਹ ਨੇ ਡੋਗਰਾ ਯੂਨਿਟਾਂ ਅਤੇ ਆਪਣੀਆਂ ਦੂਜੀਆਂ ਵਫ਼ਾਦਾਰ ਯੂਨਿਟਾਂ ਨੂੰ ਬਾਬਾ ਬੀਰ ਸਿੰਘ ਦੇ ਡੇਰੇ 'ਤੇ ਗੋਲਾਬਾਰੀ ਕਰਨ ਵਾਸਤੇ ਕਿਹਾ। ਹੀਰਾ ਸਿੰਹ ਦਾ ਹੁਕਮ ਸੀ ਕਿ ਕਿਸੇ ਨੂੰ ਗ੍ਰਿਫ਼ਤਾਰ ਨਹੀਂ ਕਰਨਾ ਤੇ ਬਸ ਕਤਲ ਕਰੀ ਜਾਣਾ ਹੈ। ਇਸ ਹੁਕਮ ਹੇਠ ਲਾਭ ਸਿੰਹ ਡੋਗਰਾ ਦੀ ਫ਼ੌਜ ਨੇ ਆਉਂਦਿਆਂ ਹੀ ਗੋਲੇ ਚਲਾਏ। ਇਨ੍ਹਾਂ ਵਿਚੋਂ ਇਕ ਗੋਲਾ ਬਾਬਾ ਬੀਰ ਸਿੰਘ ਦੀ ਲੱਤ 'ਤੇ ਲੱਗਾ ਤੇ ਉਹ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਏ। ਜਦੋਂ ਜਰਨੈਲ ਗੁਲਾਬ ਸਿੰਘ ਨੂੰ ਬਾਬੇ ਦੇ ਜ਼ਖ਼ਮੀ ਹੋਣ ਦਾ ਪਤਾ ਲਗਾ ਤਾਂ ਉਹ ਬਾਬਾ ਜੀ ਨੂੰ ਮਿਲਣ ਆਇਆ। ਉਸ ਨੇ ਹਾਲ-ਚਾਲ ਪੁੱਛਣ ਮਗਰੋਂ ਬਾਬਾ ਜੀ ਨੂੰ ਕਿਹਾ ਕਿ ਉਹ ਅਤਰ ਸਿੰਘ ਨੂੰ ਉਨ੍ਹਾਂ ਦੇ ਹਵਾਲੇ ਕਰ ਦੇਣ। ਇਸ ਵੇਲੇ ਅਤਰ ਸਿੰਘ ਆਪ ਵੀ ਉੱਥੇ ਆ ਗਿਆ। ਗੁਲਾਬ ਸਿੰਘ ਉਸ ਵੇਲੇ ਅਜੀਤ ਸਿੰਘ ਸੰਧਾਵਾਲੀਏ ਦੇ ਘੋੜੇ 'ਤੇ ਸਵਾਰ ਸੀ। ਆਪਣੇ ਮਾਰੇ ਜਾ ਚੁਕੇ ਭਤੀਜੇ ਦਾ ਘੋੜਾ ਵੇਖ ਕੇ ਉਸ ਨੂੰ ਰੋਹ ਆ ਗਿਆ। ਉਸ ਨੇ ਆਪਣੀ ਦੋਨਾਲੀ ਬੰਦੂਕ ਚੋਂ ਇਕ ਗੋਲੀ ਜਨਰਲ ਗੁਲਾਬ ਸਿੰਘ 'ਤੇ ਚਲਾਈ, ਜਿਸ ਨਾਲ ਉਹ ਮਾਰਿਆ ਗਿਆ। ਇਸ 'ਤੇ ਗੁਲਾਬ ਸਿੰਘ ਦੇ ਫ਼ੌਜੀਆਂ ਨੇ ਬੰਦੂਕਾਂ ਚਲਾ ਕੇ ਅਤਰ ਸਿੰਘ ਨੂੰ ਮਾਰ ਦਿਤਾ ਤੇ ਉਸ ਦਾ ਸਿਰ ਵੱਢ ਲਿਆ। ਇਸ ਮਗਰੋਂ ਉਨ੍ਹਾਂ ਨੇ ਗੋਲੀਆਂ ਮਾਰ ਕੇ ਜਵਾਹਰ ਸਿੰਘ ਨਲਵਾ, ਕੰਵਰ ਕਸ਼ਮੀਰਾ ਸਿੰਘ, ਮਹਾਰਾਜਾ ਸ਼ੇਰ ਸਿੰਘ ਦਾ ਦੀਵਾਨ ਵਿਸਾਖਾ ਸਿੰਘ ਅਤੇ ਸੈਂਕੜੇ (ਸ਼ਾਇਦ ਹਜ਼ਾਰਾਂ) ਹੋਰ ਸਿੱਖ ਮਾਰ ਦਿਤੇ। ਇਸ ਦੇ ਨਾਲ ਹੀ ਹੀਰਾ ਸਿੰਹ ਦੀ ਫ਼ੌਜ

ਨੇ ਸਾਰਾ ਡੇਰਾ ਵੀ ਲੁਟ ਲਿਆ। ਇਸ ਕਤਲੇਆਮ ਵਿਚੋਂ ਕੁਝ ਲੋਕ ਬਚ ਕੇ ਨਿਕਲ ਗਏ ਅਤੇ ਦਰਿਆ ਵਲ ਦੌੜੇ। ਦਰਿਆ ਦੇ ਦੂਜੇ ਪਾਸੇ ਕਪੂਰਥਲਾ ਦੀ ਫ਼ੌਜ ਨੇ ਗੋਲਾਬਾਰੀ ਕਰ ਕੇ ਇਨ੍ਹਾਂ ਵਿਚੋਂ ਬਹੁਤੇ ਸਿੱਖ ਮਾਰ ਦਿੱਤੇ। ਇਸ ਮਗਰੋਂ ਹੀਰਾ ਸਿੰਹ ਦੀ ਫ਼ੌਜ ਅਤਰ ਸਿੰਘ ਦਾ ਸਿਰ ਲੈ ਕੇ ਹੀਰਾ ਸਿੰਹ ਕੋਲ ਲਾਹੌਰ ਪੁੱਜੀ ਤੇ ਈਨਾਮ ਹਾਸਿਲ ਕੀਤੇ। ਇਹ ਕਤਲੇਆਮ 6 ਮਈ 1845 ਦੇ ਦਿਨ ਹੋਇਆ ਸੀ।

## ਫ਼ੌਜ ਵਿਚੋਂ ਸਿੱਖਾਂ ਦੀ ਛਾਂਟੀ ਤੇ ਡੋਗਰਿਆਂ ਦੀ ਭਰਤੀ

ਜਦ ਬਾਬਾ ਬੀਰ ਸਿੰਘ, ਕੰਵਰ ਕਸ਼ਮੀਰਾ ਸਿੰਘ ਤੇ ਜਵਾਹਰ ਸਿੰਘ ਨਲਵਾ ਤੇ ਸੈਂਕੜੇ ਸਿੱਖਾਂ ਦੇ ਕਤਲ ਦੀ ਖ਼ਬਰ ਸਿੱਖ ਫ਼ੌਜੀਆਂ ਤਕ ਪਹੁੰਚੀ ਤਾਂ ਉਨ੍ਹਾਂ ਵਿਚ ਹੀਰਾ ਸਿੰਹ ਦੇ ਖ਼ਿਲਾਫ਼ ਬਹੁਤ ਗੁੱਸਾ ਫ਼ੈਲਿਆ। ਜਦ ਇਸ ਦੀ ਸੂਹ ਹੀਰਾ ਸਿੰਹ ਨੂੰ ਮਿਲੀ ਤਾਂ **ਉਸ ਨੇ ਬਹੁਤ ਸਾਰੇ ਸਿੱਖ ਜਰਨੈਲ ਹਟਾ ਦਿਤੇ ਅਤੇ ਵੱਡੀ ਗਿਣਤੀ ਵਿਚ ਸਿੱਖ ਫ਼ੌਜੀਆਂ ਦੀ ਛੁਟੀ ਕਰ ਦਿਤੀ। ਪੰਡਤ ਜਲ੍ਹੇ ਦੀ ਸਲਾਹ 'ਤੇ ਉਸ ਨੇ ਬਹੁਤ ਸਾਰੇ ਡੋਗਰੇ, ਹਿਮਾਂਚਲੀ ਪਹਾੜੀਏ ਅਤੇ ਮੁਸਲਮਾਨ ਫ਼ੌਜ ਵਿਚ ਭਰਤੀ ਕਰ ਲਏ।** ਉਸ ਨੂੰ ਡਰ ਸੀ ਕਿ ਭਲਕ ਨੂੰ ਮਸਲਾ ਉੱਠਣ 'ਤੇ ਸਿੱਖ ਫ਼ੌਜੀ ਉਸ ਨੂੰ ਮਾਰ ਵੀ ਸਕਦੇ ਹਨ। ਹਜ਼ਾਰਾਂ ਗ਼ੈਰ-ਸਿੱਖਾਂ ਨੂੰ ਫ਼ੌਜ ਵਿਚ ਭਰਤੀ ਕਰਨ ਦੇ ਬਾਵਜੂਦ ਵੀ ਹੀਰਾ ਸਿੰਹ ਸਿੱਖਾਂ ਤੋਂ ਬੁਰੀ ਤਰ੍ਹਾਂ ਡਰਦਾ ਰਹਿੰਦਾ ਸੀ।

## ਰਾਣੀ ਜਿੰਦਾਂ ਦੀ ਬੇਇਜ਼ਤੀ ਕਰਨਾ

13 ਦਸੰਬਰ 1844 ਦੇ ਦਿਨ ਪੋਹ ਮਹੀਨੇ ਦੀ ਸੰਗਰਾਂਦ ਸੀ। ਬ੍ਰਾਹਮਣਾਂ ਨੇ ਰਾਣੀ ਜਿੰਦਾਂ ਨੂੰ ਭਰਮਾ ਕੇ ਦਾਨ-ਪੁੰਨ ਕਰਵਾਉਣ ਵਾਸਤੇ ਕਿਹਾ। ਰਾਣੀ ਨੇ ਬ੍ਰਾਹਮਣਾਂ ਦੇ ਨਾਲ-ਨਾਲ ਨਿਹੰਗਾਂ, ਫਕੀਰਾਂ ਅਤੇ ਗ਼ਰੀਬ-ਗੁਰਬੇ ਨੂੰ ਲੰਗਰ ਪਾਣੀ ਛਕਾਇਆ ਅਤੇ ਥੋੜ੍ਹੀ-ਥੋੜ੍ਹੀ ਰਕਮ ਵੀ ਦਿੱਤੀ। ਇਸ ਸਾਰੇ ਦਾ ਖਰਚ ਤਕਰੀਬਨ ਪੰਜ ਹਜ਼ਾਰ ਰੁਪੈ ਆਇਆ। ਰਾਣੀ ਨੇ ਹੀਰਾ ਸਿੰਹ ਨੂੰ ਧਰਮ-ਅਰਥ ਖਾਤੇ 'ਚੋਂ ਇਹ ਰਕਮ ਦੇਣ ਵਾਸਤੇ ਆਖਿਆ। ਉਸ ਵੇਲੇ ਇਸ ਮਹਿਕਮੇ ਦਾ ਚਾਰਜ ਪੰਡਤ ਜਲ੍ਹਾ ਕੋਲ ਸੀ। ਉਸ ਨੇ ਆਖ ਭੇਜਿਆ ਕਿ ਦਾਨ ਸਿਰਫ਼ ਬ੍ਰਾਹਮਣਾਂ ਨੂੰ ਮਿਲ ਸਕਦਾ ਹੈ, ਨਿਹੰਗਾਂ ਜਾਂ ਫਕੀਰਾਂ ਨੂੰ ਨਹੀਂ। ਜਲ੍ਹੇ ਨੇ ਸਿਰਫ਼ ਦੋ ਸੌ ਰੁਪੈ ਰਾਣੀ ਨੂੰ ਭੇਜੇ। ਰਾਣੀ ਨੇ ਇਹ ਰਕਮ ਵਾਪਿਸ ਮੋੜ ਦਿਤੀ ਅਤੇ ਸਿੱਖ ਜਰਨੈਲਾਂ ਤੇ ਹੋਰ ਮੋਹਤਬਰ ਸਿੱਖਾਂ ਦਾ ਇਕੱਠ ਬੁਲਾ ਲਿਆ। ਰਾਣੀ ਨੇ ਹੱਥ ਜੋੜ ਕੇ ਇਨ੍ਹਾਂ ਨੂੰ ਮੁਖ਼ਾਤਿਬ ਹੁੰਦਿਆ ਆਖਿਆ: "*ਖਾਲਸਾ ਜੀ ਇਹ ਪਾਤਸ਼ਾਹੀ ਤੁਹਾਡੀ ਹੈ। ਤੁਸੀਂ ਹੀ ਸਾਨੂੰ ਬਖ਼ਸ਼ੀ ਹੈ। ਦਲੀਪ ਸਿੰਘ ਬਾਲਕ ਹੈ। ਇਹ ਪਹਾੜੀਏ ਰਾਜੇ ਅਤੇ ਜਲ੍ਹਾ ਦਿਲੋਂ ਸਾਨੂੰ ਮਾਰ ਦੇਣਾ ਚਾਹੁੰਦੇ ਹਨ। ਇਹ ਸਾਡਾ ਕਿਹਾ ਵੀ ਨਹੀਂ ਮੰਨਦੇ। ਸਾਡਾ-ਤੁਹਾਡਾ ਇਸ਼ਟ ਖਾਲਸਾ ਜੀ ਹੈ। ਉਸ ਦੀ ਸੇਵਾ ਪੂਜਾ ਨਹੀਂ ਕਰਨ ਦੇਂਦੇ। ਏਥੇ ਸਾਡੇ ਰਿਹਾਇਸ਼ੀ ਕਮਰਿਆਂ ਵਿਚ ਵੀ ਜ਼ੋਰੀ ਵੜ ਆਉਂਦੇ ਹਨ ਤੇ ਧੱਕਾ ਕਰਦੇ ਹਨ। ਜਾਂ ਤੁਸੀਂ ਸਾਨੂੰ ਮਾਰ ਦਿਓ ਜਾਂ ਇਨ੍ਹਾਂ ਦੀ ਕੈਦ ਚੋਂ ਕੱਢੋ।*" ਇਹ ਸੁਣ ਕੇ ਸਿੰਘਾਂ ਨੇ ਰਾਣੀ ਦੀ ਮਦਦ ਕਰਨ ਦਾ

ਵਾਅਦਾ ਕੀਤਾ। ਅਗਲੇ ਪੰਜ-ਛੇ ਦਿਨ ਕਈ ਸਿੱਖ ਰਾਣੀ ਨੂੰ ਮਿਲਣ ਆਉਂਦੇ ਤੇ ਮਦਦ ਕਰਨ ਦਾ ਵਾਅਦਾ ਕਰਦੇ ਰਹੇ। ਉਨ੍ਹਾਂ ਵਿਚੋਂ ਕਈ ਤਾਂ ਰਾਣੀ ਦੀ ਰੱਖਿਆ ਵਾਸਤੇ ਉਸ 'ਤੇ ਪਹਿਰਾ ਵੀ ਦੇਣ ਲਗ ਪਏ।

## ਹੀਰਾ ਸਿੰਘ ਤੇ ਪੰਡਤ ਜਲ੍ਹਾ ਦਾ ਕਤਲ

ਹੀਰਾ ਸਿੰਘ ਡੋਗਰੇ ਨੂੰ ਰਾਣੀ ਜਿੰਦਾਂ ਦੇ ਇਕੱਠਾਂ ਦਾ ਪਤਾ ਲਗਾ ਤਾਂ ਉਹ ਘਬਰਾ ਗਿਆ। ਹੁਣ ਉਸ ਨੂੰ ਜਾਪਣ ਲਗ ਪਿਆ ਕਿ ਕੋਈ ਨਾ ਕੋਈ ਸਿੱਖ ਫ਼ੌਜੀ ਉਸ ਨੂੰ ਜ਼ਰੂਰ ਕਤਲ ਕਰ ਦੇਵੇਗਾ। ਇਸ ਕਰ ਕੇ ਉਸ ਨੇ ਜੰਮੂ ਨੂੰ ਭੱਜ ਜਾਣ ਦਾ ਫ਼ੈਸਲਾ ਕੀਤਾ। ਉਸ ਨੇ ਆਪਣਾ ਅਤੇ ਲਾਹੌਰ ਦਰਬਾਰ ਦੇ ਹੀਰੇ-ਜਵਾਹਰਾਤ ਤੇ ਹੋਰ ਸਾਰਾ ਖਜ਼ਾਨਾ ਇਕੱਠਾ ਕੀਤਾ ਅਤੇ ਸੱਤ ਹਾਥੀਆਂ 'ਤੇ ਲੱਦ ਲਿਆ। 21 ਦਸੰਬਰ ਨੂੰ ਉਹ ਸਾਰੀ ਚਾਰ ਹਜ਼ਾਰ ਡੋਗਰਾ ਫ਼ੌਜ ਨਾਲ ਲਾਹੌਰ ਤੋਂ ਜੰਮੂ ਵਲ ਚਲ ਪਿਆ। ਛੇਤੀ ਹੀ ਇਸ ਦੀ ਖ਼ਬਰ ਸਿੱਖ ਜਰਨੈਲਾਂ ਨੂੰ ਮਿਲ ਗਈ। ਬਹੁਤ ਸਾਰੀ ਸਿੱਖ ਫ਼ੌਜ ਘੋੜਿਆਂ 'ਤੇ ਸਵਾਰ ਹੋ ਕੇ ਇਨ੍ਹਾਂ ਦੇ ਪਿੱਛੇ ਚਲ ਪਈ। ਰਸਤੇ ਵਿਚ ਸਿੱਖਾਂ ਅਤੇ ਡੋਗਰਿਆਂ ਵਿਚ ਖ਼ੂਬ ਲੜਾਈ ਹੋਈ। ਸਿੱਖ ਫ਼ੌਜਾਂ ਨੇ ਡੋਗਰਿਆਂ ਦੇ ਖ਼ੂਬ ਆਹੂ ਲਾਹੇ। ਬਹੁਤ ਸਾਰੇ ਡੋਗਰੇ ਮਾਰੇ ਗਏ। ਲਾਹੌਰ ਤੋਂ 35-40 ਕਿਲੋਮੀਟਰ ਦੂਰ ਤਕ ਲੜਾਈ ਹੁੰਦੀ ਗਈ। ਇੱਥੇ ਇਕ ਪਿੰਡ ਲੁਬਾਣਿਆਂ ਦਾ ਸੀ। ਸਿੱਖ ਫ਼ੌਜ ਨੇੜੇ ਪੁੱਜੀ ਵੇਖ ਕੇ, ਹੀਰਾ ਸਿੰਘ, ਪੰਡਤ ਜੱਲ੍ਹਾ, ਸੋਹਣ ਸਿੰਘ (ਪੁਤਰ ਗੁਲਾਬ ਸਿੰਘ ਡੋਗਰਾ) ਤੇ ਲਾਭ ਸਿੰਘ ਡੋਗਰਾ ਇੱਥੇ ਲੁਕ ਗਏ। ਪਰ ਕੁਝ ਚਿਰ ਮਗਰੋਂ, ਜਦ ਉਨ੍ਹਾਂ ਨੂੰ ਬਹੁਤ ਪਿਆਸ ਲਗੀ ਤਾਂ ਉਹ ਇਕ ਖੂਹ ਵਲ ਆਏ। ਸਿੱਖ ਫ਼ੌਜੀਆਂ ਦੀ ਨਿਗਾਹ ਉਨ੍ਹਾਂ ਵਲ ਪਈ ਤਾਂ ਉਨ੍ਹਾਂ ਨੇ ਇਨ੍ਹਾਂ ਤੇ ਬੰਦੂਕਾਂ ਨਾਲ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਇਨ੍ਹਾਂ ਨਾਲ ਹਾਥੀ ਤੇ ਬੈਠਾ ਸੋਹਣ ਸਿੰਘ ਮਾਰਿਆ ਗਿਆ। ਲਾਭ ਸਿੰਘ ਡੋਗਰੇ ਨੂੰ ਵੀ ਗੋਲੀ ਲਗੀ। ਉਹ ਘੋੜਾ ਭਜਾ ਕੇ ਜੰਮੂ ਵਲ ਚਲਾ ਗਿਆ। ਸਿੱਖ ਫ਼ੌਜਾਂ ਨੇ ਉਸ ਦਾ ਪਿੱਛਾ ਕੀਤਾ ਤੇ 7-8 ਕਿਲੋਮੀਟਰ ਦੂਰ ਜਾ ਕੇ ਉਸ ਨੂੰ ਘੇਰ ਕੇ ਮਾਰ ਦਿਤਾ। ਇਸ ਦੇ ਨਾਲ ਹੀ ਸਿੱਖ ਫੌਜੀਆਂ ਨੇ ਹੀਰਾ ਸਿੰਘ 'ਤੇ ਵੀ ਹਮਲਾ ਕੀਤਾ। ਉਸ ਨੇ ਅੱਗੋਂ ਟਾਕਰਾ ਕੀਤਾ ਪਰ ਇਕ ਸਿੱਖ ਦੇ ਨੇਜ਼ੇ ਨਾਲ ਉਹ ਵੀ ਮਾਰਿਆ ਗਿਆ। ਪੰਡਤ ਜਲ੍ਹਾ ਤਾਂ ਤਲਵਾਰ ਦੇ ਇਕ ਵਾਰ ਨਾਲ ਹੀ ਮਾਰਿਆ ਗਿਆ। ਇਨ੍ਹਾਂ ਸਾਰਿਆਂ ਦੇ ਮਰਨ ਮਗਰੋਂ ਫ਼ੌਜਾਂ ਦਰਬਾਰ ਦਾ ਸਾਰਾ ਖ਼ਜ਼ਾਨਾ ਤੇ ਹੋਰ ਸਾਰਾ ਮਾਲ-ਮੱਤਾ ਲੈ ਕੇ ਲਾਹੌਰ ਮੁੜ ਆਈਆਂ।

## ਜਵਾਹਰ ਸਿੰਘ ਦਾ ਮਾਰਿਆ ਜਾਣਾ

ਹੀਰਾ ਸਿੰਘ ਡੋਗਰੇ ਨੂੰ ਖ਼ਤਮ ਕਰਨ ਨਾਲ ਭਾਵੇਂ ਲਾਹੌਰ ਦਰਬਾਰ ਵੱਡੇ ਡੋਗਰਿਆਂ ਤੋਂ ਤਾਂ ਆਜ਼ਾਦ ਹੋ ਗਿਆ ਸੀ ਪਰ ਇਕ ਡੋਗਰਾ ਗੁਲਾਬ ਸਿੰਘ ਅਜੇ ਵੀ ਜੰਮੂ ਵਿਚ ਰਾਜ ਕਰ ਰਿਹਾ ਸੀ। ਹੁਣ ਰਾਣੀ ਜਿੰਦਾਂ ਨੇ ਆਪਣੇ ਭਰਾ ਜਵਾਹਰ ਸਿੰਘ ਨੂੰ ਵਜ਼ੀਰ ਬਣਾ ਦਿਤਾ ਤੇ ਮਿਸਰ ਲਾਲ ਸਿੰਘ (ਬ੍ਰਾਹਮਣ) ਨੂੰ ਉਸ ਦਾ ਮੁਖ ਸਲਾਹਕਾਰ

ਲਾ ਦਿਤਾ। ਇਸ ਦੇ ਨਾਲ ਹੀ ਇਕ "ਪੰਚਾਇਤ" ਵੀ ਕਾਇਮ ਕਰ ਦਿਤੀ ਗਈ। 'ਖਾਲਸਾ' ਫ਼ੌਜ ਦੇ ਪੰਚਾਂ ਵਿਚ ਜਵਾਹਰ ਸਿੰਘ, ਭਾਈ ਰਾਮ ਸਿੰਘ (ਪੁਤਰ ਵਸਤੀ ਰਾਮ), ਦੀਵਾਨ ਦੀਨਾ ਨਾਥ, ਬਖ਼ਸ਼ੀ ਭਗਤ ਰਾਮ ਅਤੇ ਫ਼ਕੀਰ ਨੂਰ-ਉਦ-ਦੀਨ ਸ਼ਾਮਿਲ ਸਨ। ਭਾਵੇਂ ਇਨ੍ਹਾਂ ਵਿਚ ਇਕ ਵੀ ਡੋਗਰਾ ਨਹੀਂ ਸੀ ਪਰ ਪੰਜਾਂ ਵਿਚੋਂ ਦੋ ਹਿੰਦੂ ਅਤੇ ਇਕ (ਰਾਮ ਸਿੰਘ) ਅਰਧ-ਹਿੰਦੂ ਸਨ। ਇਨ੍ਹਾਂ ਵਿਚੋਂ ਦੀਵਾਨ ਦੀਨਾ ਨਾਥ ਸ਼ੱਕੀ ਕਾਰਵਾਈਆਂ ਵਿਚ ਮਸਰੂਫ਼ ਸੀ ਤੇ ਉਸ ਦਾ ਰਾਬਤਾ ਅੰਗਰੇਜ਼ਾਂ ਨਾਲ ਬਣਿਆ ਹੋਇਆ ਸੀ।

ਇਸ ਵੇਲੇ ਸਰਕਾਰੀ ਖ਼ਜ਼ਾਨੇ ਦਾ ਵੀ ਮਾੜਾ ਹਾਲ ਸੀ। ਪਹਿਲਾਂ (ਜਨਵਰੀ 1841 ਵਿਚ) ਮਹਾਰਜਾ ਖੜਕ ਸਿੰਘ ਦੀ ਵਿਧਵਾ ਰਾਣੀ ਚੰਦ ਕੌਰ ਵੱਲੋਂ ਤਖ਼ਤ ਛੱਡਣ ਵੇਲੇ, ਉਸ ਦੀ ਦੌਲਤ ਦੀ ਹਿਫ਼ਾਜ਼ਤ ਦੇ ਨਾਂ 'ਤੇ, ਗੁਲਾਬ ਸਿੰਘ ਡੋਗਰਾ ਬੜਾ ਮਾਲ-ਮੱਤਾ ਜੰਮੂ ਲਿਜਾ ਚੁਕਾ ਸੀ। ਪਿਛਲੇ ਪੰਜ ਸਾਲਾਂ ਵਿਚ 35 ਹਜ਼ਾਰ ਤੋਂ ਵਧ ਨਵੇਂ ਸਿਪਾਹੀ ਭਰਤੀ ਕੀਤੇ ਜਾਣ ਕਰ ਕੇ ਫ਼ੌਜ ਦੀ ਗਿਣਤੀ ਇਕ ਲੱਖ ਵੀਹ ਹਜ਼ਾਰ ਹੋ ਚੁਕੀ ਸੀ। ਇਨ੍ਹਾਂ ਦੀਆਂ ਤਨਖ਼ਾਹਾਂ 'ਤੇ ਵੀ ਬਹੁਤ ਖ਼ਰਚ ਹੋ ਰਿਹਾ ਸੀ। ਇਸ ਤੋਂ ਇਲਾਵਾ ਬਹੁਤ ਸਾਰੀ ਰਕਮ, ਵੱਖ-ਵੱਖ ਹਾਲਤਾਂ ਵਿਚ, ਮਹਾਰਾਜੇ, ਪ੍ਰਾਈਮ ਮਨਿਸਟਰ, ਧਰਮ-ਅਰਥ ਵਜ਼ੀਰ ਉਡਾ ਚੁਕੇ ਸਨ। ਅਖੌਤੀ ਦਾਨ-ਪੁੰਨ ਦੇ ਨਾਂ 'ਤੇ ਕਾਫ਼ੀ ਰਕਮ ਖ਼ਰਚ ਕੀਤੀ ਜਾ ਚੁਕੀ ਸੀ। ਉਧਰ ਕਈ ਜ਼ਮੀਦਾਰਾਂ, ਜਗੀਰਦਾਰਾਂ, ਫ਼ੌਜਦਾਰਾਂ, ਆਮਿਲਾਂ, ਕਰੋੜੀਆਂ, ਸੂਬੇਦਾਰਾਂ ਵਗ਼ੈਰਾ ਵਲ ਮਾਮਲੇ ਦੇ ਚੋਖੇ ਬਕਾਏ ਚਲੇ ਆ ਰਹੇ ਸਨ। ਇਨ੍ਹਾਂ ਵਿਚ ਦੀਵਾਨ ਮੂਲ ਰਾਜ (ਮੁਲਤਾਨ) ਅਤੇ ਗੁਲਾਬ ਸਿੰਘ (ਜੰਮੂ) ਵੀ ਸਨ। ਗੁਲਾਬ ਸਿੰਘ ਵੱਲ ਤਾਂ 35 ਲੱਖ ਰੁਪੈ ਨਿਕਲਦੇ ਸਨ (ਰਾਣੀ ਚੰਦ ਕੌਰ ਦਾ ਖੁਰਦ-ਬਰਦ ਕੀਤਾ ਖ਼ਜ਼ਾਨਾ ਵਖਰਾ ਸੀ)। ਵਾਰ-ਵਾਰ ਕਹਿਣ ਦੇ ਬਾਵਜੂਦ ਜਦ ਗੁਲਾਬ ਸਿੰਘ ਨੇ ਰਕਮ ਨਾ ਭੇਜੀ ਤਾਂ ਸਿੱਖ ਫ਼ੌਜਾਂ ਨੇ ਮਾਰਚ 1845 ਵਿਚ ਜੰਮੂ ਵਲ ਕੂਚ ਕਰ ਦਿਤਾ। ਜਦ ਸਿੱਖ ਫ਼ੌਜਾਂ ਜੰਮੂ ਪੁੱਜੀਆਂ ਤਾਂ ਉਸ ਨੇ ਸਿੱਖ ਫ਼ੌਜਾਂ ਅੱਗੇ ਹਥਿਆਰ ਸੁਟ ਦਿੱਤੇ ਅਤੇ ਉਨ੍ਹਾਂ ਨਾਲ ਲਾਹੌਰ ਜਾਣ ਵਾਸਤੇ ਤਿਆਰ ਹੋ ਗਿਆ। ਉਸ ਨੇ 35 ਵਿਚੋਂ 27 ਲੱਖ ਰੁਪੈ ਮਾਮਲਾ ਵੀ ਦੇ ਦਿਤਾ।

ਕੁਝ ਦਿਨ ਲਾਹੌਰ ਰੁਕਣ ਮਗਰੋਂ ਗੁਲਾਬ ਸਿੰਘ ਵਾਪਿਸ ਜੰਮੂ ਚਲਾ ਗਿਆ ਜਿਥੇ ਜਾ ਕੇ ਉਸ ਨੇ ਅੰਗਰੇਜ਼ਾਂ ਨਾਲ ਰਾਬਤਾ ਬਣਾਉਣਾ ਸ਼ੁਰੂ ਕਰ ਦਿਤਾ। ਉਸ ਨੇ ਡੋਗਰਿਆਂ ਅਤੇ ਹੋਰ ਕਬਾਇਲੀਆਂ ਨੂੰ ਵੀ ਲਾਲਚ ਦੇ ਕੇ ਆਪਣੇ ਨਾਲ ਰਲਾ ਲਿਆ ਅਤੇ ਅੰਦਰੋਂ-ਅੰਦਰੀਂ ਬਗ਼ਾਵਤ ਦੀਆਂ ਤਿਆਰੀਆਂ ਕਰਨ ਲਗ ਪਿਆ। ਅਜੇ ਉਸ ਦੇ ਕੁਝ ਸਾਥੀ ਲਾਹੌਰ ਵਿਚ ਸਿੱਖ ਫ਼ੌਜ ਦਾ ਹਿੱਸਾ ਵੀ ਸਨ। ਇਨ੍ਹਾਂ ਵਿਚੋਂ ਪ੍ਰਿਥੀ ਸਿੰਘ ਡੋਗਰਾ ਲਾਹੌਰ ਦੀਆਂ ਸਾਰੀਆਂ ਖ਼ਬਰਾਂ ਜੰਮੂ ਵਿਚ ਗੁਲਾਬ ਸਿੰਘ ਨੂੰ ਪਹੁੰਚਾਉਂਦਾ ਰਹਿੰਦਾ ਸੀ। ਗੁਲਾਬ ਸਿੰਘ ਨੂੰ ਇਹ ਵੀ ਪਤਾ ਲਗ ਗਿਆ ਸੀ ਕਿ ਜਵਾਹਰ ਸਿੰਘ ਉਸ ਦਾ ਸਭ ਤੋਂ ਵੱਡਾ ਦੁਸ਼ਮਣ ਹੈ। ਇਸ ਕਰ ਕੇ ਉਸ ਨੇ ਜਵਾਹਰ ਸਿੰਘ ਨੂੰ ਖ਼ਤਮ ਕਰਨ ਦੀ ਤਰਕੀਬ ਘੜਨੀ ਸ਼ੁਰੂ ਕਰ ਦਿਤੀ। ਉਸ ਨੇ ਪ੍ਰਿਥੀ ਸਿੰਘ ਡੋਗਰੇ ਰਾਹੀਂ ਫ਼ੌਜੀਆਂ ਨੂੰ ਰਿਸ਼ਵਤ ਦੇ ਕੇ ਜਵਾਹਰ ਸਿੰਘ ਦੇ ਖ਼ਿਲਾਫ਼ ਕਰ ਦਿਤਾ। ਉਧਰ ਜਵਾਹਰ

ਸਿੰਘ ਵੀ ਗੁਲਾਬ ਸਿੰਘ ਦੇ ਖ਼ਿਲਾਫ਼ ਕਾਰਵਾਈ ਕਰਨ ਦੀ ਪਲਾਨ ਬਣਾ ਰਿਹਾ ਸੀ। ਇਸ ਵੇਲੇ ਕੰਵਰ ਪਿਸ਼ੌਰਾ ਸਿੰਘ ਸਿਆਲਕੋਟ ਵਿਚ ਸੀ। ਪਿਸ਼ੌਰਾ ਸਿੰਘ ਨੇ ਵੀ ਗੁਲਾਬ ਸਿੰਹ ਦੀ ਚੁਕ ਵਿਚ ਆ ਕੇ ਬਗ਼ਾਵਤ ਕਰ ਦਿਤੀ। ਜਵਾਹਰ ਸਿੰਘ ਨੇ ਫ਼ੌਜ ਭੇਜ ਕੇ ਉਸ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਦੇ ਦਿਤਾ। ਜਦੋਂ ਇਹ ਫ਼ੌਜ ਜੰਮੂ ਵਲ ਗਈ ਤਾਂ ਪਿਸ਼ੌਰਾ ਸਿੰਘ ਨੇ ਹਥਿਆਰ ਸੁਟ ਦਿਤੇ। ਜਦੋਂ ਉਸ ਨੂੰ ਲਾਹੌਰ ਲਿਆਇਆ ਜਾ ਰਿਹਾ ਸੀ ਤਾਂ ਉਸ ਨੂੰ ਰਾਹ ਵਿਚ ਕਤਲ ਕਰ ਦਿਤਾ ਗਿਆ। ਇਹ ਕਤਲ ਦਰਅਸਲ ਗੁਲਾਬ ਸਿੰਹ ਨੇ ਕਰਵਾਇਆ ਸੀ। ਉਲਟਾ ਉਸ ਨੇ ਪਰਚਾਰ ਸ਼ੁਰੂ ਕਰ ਦਿਤਾ ਕਿ ਇਹ ਕਤਲ ਜਵਾਹਰ ਸਿੰਘ ਦੀਆਂ ਹਦਾਇਤਾਂ 'ਤੇ ਹੋਇਆ ਸੀ। ਇਸ ਪ੍ਰਚਾਰ ਵਿਚ ਪ੍ਰਿਥੀ ਸਿੰਹ ਡੋਗਰੇ ਨੇ ਵੱਡਾ ਰੋਲ ਅਦਾ ਕੀਤਾ। ਇਸ ਦਾ ਨਤੀਜਾ ਇਹ ਹੋਇਆ ਕਿ ਸਿੱਖ ਫ਼ੌਜਾਂ ਜਵਾਹਰ ਸਿੰਘ ਦੇ ਖ਼ਿਲਾਫ਼ ਹੋ ਗਈਆਂ ਅਤੇ ਇਕ ਦਿਨ ਉਸ ਨੂੰ ਕਤਲ ਦਿਤਾ। ਜਿਸ ਵੇਲੇ ਉਸ ਨੂੰ ਕਤਲ ਕੀਤਾ ਗਿਆ, ਉਸ ਨੇ ਆਪਣਾ ਭਾਣਜਾ (ਮਹਾਰਾਜਾ ਦਲੀਪ ਸਿੰਘ) ਆਪਣੀ ਗੋਦ ਵਿਚ ਚੁਕਿਆ ਹੋਇਆ ਸੀ। ਸਿੱਖ ਫ਼ੌਜਾਂ ਨੇ ਮਹਾਰਾਜੇ ਨੂੰ ਉਸ ਤੋਂ ਖੋਹ ਲਿਆ ਤੇ ਉਸ (ਦਲੀਪ ਸਿੰਘ) ਦੇ ਸਾਹਮਣੇ ਹੀ ਜਵਾਹਰ ਸਿੰਘ ਨੂੰ ਕਤਲ ਕਰ ਦਿਤਾ। ਇਹ ਘਟਨਾ 21 ਸਤੰਬਰ 1845 ਦੀ ਹੈ।

## ਲਾਹੌਰ ਸਰਕਾਰ ਖ਼ਤਮ ਕਰਨ ਦੀ ਤਿਆਰੀ

ਜਵਾਹਰ ਸਿੰਘ ਦੀ ਮੌਤ ਮਗਰੋਂ 8 ਨਵੰਬਰ 1845 ਦੇ ਦਿਨ ਮਿਸਰ ਲਾਲ ਸਿੰਹ (ਬ੍ਰਾਹਮਣ) ਨੂੰ ਵਜ਼ੀਰ ਬਣਾ ਦਿਤਾ ਗਿਆ ਤੇ ਤੇਜ ਸਿੰਹ ਬ੍ਰਾਹਮਣ ਸਿੱਖ ਫ਼ੌਜਾਂ ਦਾ ਮੁਖੀ ਬਣ ਗਿਆ। **ਰਾਣੀ ਜਿੰਦਾਂ ਅਤੇ ਬਾਕੀ ਫ਼ੌਜੀ ਪੰਚਾਇਤ ਨੇ ਸਿੱਖ ਰਾਜ ਦੇ ਦੁਸ਼ਮਣਾਂ ਦੇ ਇਕ ਹਿੱਸੇ, ਜੰਮੂ ਦੇ ਡੋਗਰਿਆਂ, ਨੂੰ ਤਾਂ ਦਰਬਾਰ ਚੋਂ ਖ਼ਤਮ ਕਰ ਦਿਤਾ ਸੀ ਪਰ ਉਨਾਂ ਦੀ ਥਾਂ ਇਕ ਹੋਰ ਗ਼ਦਾਰ ਟੋਲਾ, ਹਿੰਦੂਸਤਾਨ ਦੇ ਬ੍ਰਾਹਮਣਾਂ ਦਾ, ਅੱਗੇ ਲਿਆ ਕੇ ਉਸ ਨੂੰ ਸਾਰੀ ਤਾਕਤ ਸੌਂਪ ਦਿਤੀ ਸੀ। ਦੋਹਾਂ ਬ੍ਰਾਹਮਣਾਂ ਨੇ ਤਾਕਤ ਸੰਭਾਲਣ ਦੇ ਨਾਲ ਹੀ ਅੰਗਰੇਜ਼ਾਂ ਨਾਲ ਸਾਜ਼-ਬਾਜ਼ ਵੀ ਕਰਨੀ ਸ਼ੁਰੂ ਕਰ ਦਿਤੀ ਸੀ।** ਤੇਜਾ ਸਿੰਹ, ਲਾਲ ਸਿੰਹ ਬ੍ਰਾਹਮਣ ਲਾਹੌਰ ਵਿਚ ਅਤੇ ਗੁਲਾਬ ਸਿੰਹ ਡੋਗਰਾ ਜੰਮੂ ਵਿਚ ਅੰਗਰੇਜ਼ਾਂ ਨਾਲ ਮਿਲੇ ਹੋਏ ਸਨ। ਇਨ੍ਹਾਂ ਤੋਂ ਇਲਾਵਾ ਲਾਹੌਰ ਦੇ ਕਈ ਯੂਰਪੀਨ ਜਰਨੈਲ ਵੀ ਅੰਗਰੇਜ਼ਾਂ ਨਾਲ ਰਾਬਤਾ ਬਣਾ ਰਹੇ ਸਨ। ਹੁਣ ਰਣਜੀਤ ਸਿੰਘ ਦਾ ਰਾਜ ਖ਼ਤਮ ਕਰਨ ਵਾਸਤੇ ਜ਼ਮੀਨ ਤਿਆਰ ਹੋ ਚੁਕੀ ਸੀ ਅਤੇ ਰਸਤਾ ਪਧਰਾ ਹੋ ਗਿਆ ਸੀ।

## ਰਣਜੀਤ ਸਿੰਘ ਨੂੰ ਅਧਰੰਗ ਤੇ ਮੌਤ

ਮਹਾਰਾਜਾ ਰਣਜੀਤ ਦੀ ਮੌਤ ਤੋਂ ਡੇਢ ਕੂ ਸਾਲ ਪਹਿਲਾਂ ਹੀ, ਬਰਤਾਨੀਆ ਪੰਜਾਬ 'ਤੇ ਮੁਕੰਮਲ ਕਬਜ਼ਾ ਕਰ ਕੇ ਇਸ ਨੂੰ ਬਰਤਾਨਵੀ ਹਕੂਮਤ ਵਿਚ ਸ਼ਾਮਿਲ ਕਰਨ ਦੀ ਪਲਾਨਿੰਗ ਬਣਾ ਰਿਹਾ ਸੀ। ਮਹਾਰਾਜਾ ਰਣਜੀਤ ਸਿੰਘ ਅਗਸਤ 1835 ਦੇ ਆਖ਼ਰੀ ਦਿਨਾਂ ਵਿਚ, ਸ਼ਰਾਬ ਅਤੇ ਹੋਰ ਨਸ਼ਿਆਂ ਕਾਰਨ, ਅਧਰੰਗ ਦੀ ਮਾਰ

ਹੇਠ ਆ ਚੁਕਾ ਸੀ (ਤੇ ਅਜੇ ਵੀ ਸ਼ਰਾਬ ਪੀਣ ਦੀ ਥਾਂ 'ਸੁੜਕਦਾ' ਸੀ)। ਪਰ, 1836 ਵਿਚ ਉਸ ਨੂੰ ਜਾਪਣ ਲਗ ਪਿਆ ਸੀ ਕਿ ਉਹ ਬੁੱਢਾ ਹੋ ਰਿਹਾ ਹੈ। 1837 ਵਿਚ ਉਸ 'ਤੇ ਅਧਰੰਗ ਦਾ ਦੂਜਾ ਹਮਲਾ ਹੋਇਆ। ਉਸ ਦਾ ਸਾਰਾ ਸੱਜਾ ਪਾਸਾ ਅਧਰੰਗ ਨਾਲ ਮਾਰਿਆ ਗਿਆ। 1838 ਵਿਚ ਜਦੋਂ ਗਵਰਨਰ ਜਨਰਲ ਲਾਰਡ ਔਕਲੈਂਡ ਲਾਹੌਰ ਆਇਆ ਤਾਂ ਮਹਾਰਾਜਾ ਨੇ ਉਸ ਨਾਲ ਦੋ ਵਾਰ ਸ਼ਰਾਬ ਪੀਤੀ। ਅੰਗਰੇਜ਼ਾਂ ਮੁਤਾਬਿਕ ਰਣਜੀਤ ਸਿੰਘ ਵੱਲੋਂ ਉਨ੍ਹਾਂ ਨੂੰ ਪੇਸ਼ ਕੀਤੀ ਗਈ ਸ਼ਰਾਬ ਬੜੀ ਤੇਜ਼ ਸੀ। ਲਾਰਡ ਔਕਲੈਂਡ ਵੱਲੋਂ ਹਾਜ਼ਿਰ ਕੀਤੀ ਗਈ ਸ਼ਰਾਬ ਵੀ ਮਹਾਰਾਜਾ ਨੇ ਪੀਤੀ ਸੀ। ਇਨ੍ਹਾਂ ਦੋਹਾਂ ਪਾਰਟੀਆਂ ਤੋਂ ਮਗਰੋਂ ਰਣਜੀਤ ਸਿੰਘ ਦੀ ਜ਼ਬਾਨ ਬੋਲਣੋਂ ਹਟ ਗਈ ਤੇ ਉਹ ਹੁਣ ਸਿਰਫ਼ ਇਸ਼ਾਰਿਆਂ ਨਾਲ ਗੱਲਾਂ ਕਰਨ ਲਗ ਪਿਆ ਸੀ। ਅਗਲੇ 6 ਕੂ ਮਹੀਨੇ ਉਸ ਨੇ ਬਿਸਤਰੇ 'ਤੇ ਲੇਟ ਕੇ ਹੀ ਬਿਤਾਏ। ਅਖ਼ੀਰ ਕਾਫ਼ੀ ਤੜਫ਼-ਤੜਫ਼ ਕੇ ਰਣਜੀਤ ਸਿੰਘ ਚੜ੍ਹਾਈ ਕਰ ਗਿਆ। **ਲਾਰਡ ਔਕਲੈਂਡ ਵਲੋਂ ਪੇਸ਼ ਕੀਤੀ ਗਈ ਸ਼ਰਾਬ ਬਾਰੇ ਉਨ੍ਹੀਂ ਦਿਨੀਂ ਆਮ ਚਰਚਾ ਸੀ ਕਿ ਅਗੰਰੇਜ਼ਾਂ ਨੇ ਸ਼ਰਾਬ ਵਿਚ ਕੋਈ ਜ਼ਹਿਰ ਮਿਲਾਇਆ ਸੀ ਤੇ ਇਸ ਸ਼ਰਾਬ ਨੇ ਹੀ ਰਣਜੀਤ ਸਿੰਘ ਦੀ ਜ਼ਬਾਨ ਨੂੰ ਅਧੰਰਗ ਕੀਤਾ ਸੀ।**

ਦਰਅਸਲ ਅੰਗਰੇਜ਼ ਕਾਫੀ ਚਿਰ ਤੋਂ ਹੀ ਪੰਜਾਬ 'ਤੇ ਕਬਜ਼ਾ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਅੰਗਰੇਜ਼ੀ ਸਰਕਲਾਂ ਵਿਚ ਇਸ ਬਾਰੇ ਅਕਸਰ ਚਰਚਾ ਚਲਦਾ ਰਹਿੰਦਾ ਸੀ। 1838 ਵਿਚ ਹੈਨਰੀ ਫ਼ੇਨ ਨੇ ਬਰਤਾਨਵੀ ਸਰਕਾਰ ਨੂੰ ਇਕ ਪਲਾਨਿੰਗ ਬਣਾ ਕੇ ਵੀ ਦੇ ਦਿਤੀ ਸੀ। ਇਸ ਮੁਤਾਬਿਕ 2 ਸਾਲ ਵਿਚ ਪੰਜਾਬ 'ਤੇ ਕਬਜ਼ਾ ਕੀਤਾ ਜਾਣਾ ਸੀ। ਇਸ ਤੋਂ ਪਹਿਲਾਂ ਵੀ, ਜਿੰਨੇ ਵੀ ਅੰਗਰੇਜ਼ੀ ਅਫ਼ਸਰ, ਪੰਜਾਬ ਵਿਚ ਸੈਰ-ਸਪਾਟੇ ਵਾਸਤੇ ਜਾਂ ਰਣਜੀਤ ਸਿੰਘ ਨੂੰ ਸਰਕਾਰੀ ਨੁਮਾਇੰਦੇ ਵਜੋਂ ਮਿਲਣ ਆਉਂਦੇ ਰਹਿੰਦੇ ਸਨ, ਉਹ ਸਾਰੇ ਪੰਜਾਬ ਦੀ ਫ਼ੌਜੀ ਤਾਕਤ ਜਾਣਨ ਦੀ ਕੋਸ਼ਿਸ਼ ਕਰਦੇ ਰਹਿੰਦੇ ਸਨ। ਮੈਟਕਾਫ਼ (1809) ਤੋਂ ਲੈ ਕੇ ਲਾਰਡ ਔਕਲੈਂਡ (1838) ਤਕ ਸਾਰੇ ਹੀ ਲਾਹੌਰ ਦਰਬਾਰ ਦੀਆਂ ਸਰੱਹਦਾਂ, ਸੜਕਾਂ, ਪੁਲਾਂ, ਬੇੜੀਆਂ, ਛਾਉਣੀਆਂ, ਹਥਿਆਰਾਂ, ਫ਼ੌਜਾਂ ਅਤੇ ਹਿਫ਼ਾਜ਼ਤੀ ਤਾਕਤ ਬਾਰੇ ਜਾਣਕਾਰੀ ਹਾਸਿਲ ਕਰਦੇ ਰਹੇ ਸਨ ਅਤੇ ਅੰਗਰੇਜ਼ੀ ਸਰਕਾਰ ਦਾ ਫ਼ੌਜੀ ਮਹਿਕਮਾ ਇਸ ਸਾਰੀ ਸੂਹੀਆ ਜਾਣਕਾਰੀ ਦੇ ਹਿਸਾਬ ਨਾਲ ਪਲਾਨਿੰਗ ਕਰ ਕੇ ਪੰਜਾਬ ਨੂੰ ਹੜਪਣ ਦੀ ਸਕੀਮ ਬਣਾਉਂਦਾ ਰਹਿੰਦਾ ਸੀ।

1838 ਦੀ ਹੈਨਰੀ ਫ਼ੇਨ ਦੀ ਪਲਾਨਿੰਗ, ਅਤੇ ਉਸ ਤੋਂ ਦੋ ਸਾਲ ਮਗਰੋਂ ਸਿੱਖ-ਅੰਗਰੇਜ਼-ਅਫ਼ਗਾਨ ਮਿਸ਼ਨ (ਜਿਸ ਹੇਠ ਸ਼ਾਹ ਜ਼ਮਾਨ ਨੂੰ ਕਾਬਲ ਦਾ ਤਖਤ ਦਿਵਾਉਣਾ ਸੀ) ਦੌਰਾਨ ਵੀ **ਜਦੋਂ ਪੰਜਾਬ ਵਿਚੋਂ ਅੰਗਰੇਜ਼ੀ ਫ਼ੌਜਾਂ ਲੰਘੀਆਂ ਤਾਂ ਉਹ ਅਫ਼ਗਾਨ ਮਿਸ਼ਨ ਨਾਲੋਂ ਵਧੇਰੇ 'ਪੰਜਾਬ ਮਿਸ਼ਨ' ਬਾਰੇ ਸੋਚ ਰਹੇ ਸਨ**। ਇਸੇ ਮਿਸ਼ਨ ਦੌਰਾਨ ਅੰਗਰੇਜ਼ੀ ਅਫ਼ਸਰਾਂ ਨੇ ਜੰਮੂ ਦੇ ਰਾਜੇ ਗੁਲਾਬ ਸਿੰਘ ਡੋਗਰਾ ਨਾਲ ਵੀ ਪੂਰੀ ਸਾਜ਼-ਬਾਜ਼ ਕਰ ਲਈ ਹੋਈ ਸੀ। ਕੁਝ ਹੋਰ ਜਾਸੂਸਾਂ ਰਾਹੀਂ ਲਾਲ ਸਿੰਹ ਤੇ ਤੇਜਾ ਸਿੰਹ ਵੀ ਅੰਗਰੇਜ਼ਾਂ ਨਾਲ ਮਿਲ ਗਏ ਸਨ। ਇਹ ਪਲਾਨਿੰਗ ਸਿਰਫ਼ ਖ਼ੁਫ਼ੀਆ ਫ਼ੌਜੀ ਮੀਟਿੰਗਾਂ

ਵਿਚ ਹੀ ਨਹੀਂ ਸੀ ਬਣ ਰਹੀ ਬਲਕਿ ਸੀਨੀਅਰ ਅੰਗਰੇਜ਼ ਅਫ਼ਸਰਾਂ ਅਤੇ ਹਾਕਮਾਂ ਦੇ ਘਰਾਂ ਵਿਚ ਵੀ ਇਸ ਦਾ ਚਰਚਾ ਹੁੰਦਾ ਰਹਿੰਦਾ ਸੀ। 26 ਮਈ 1841 ਦੇ ਦਿਨ ਹੈਨਰੀ ਲਾਰੰਸ ਦੀ ਬੀਵੀ ਵੱਲੋਂ ਆਪਣੀ ਇਕ ਦੋਸਤ ਨੂੰ ਇੰਗਲੈਂਡ ਭੇਜੀ ਚਿੱਠੀ ਤੋਂ ਇਸ ਸਾਜ਼ਿਸ਼ ਦਾ ਪਤਾ ਲਗਦਾ ਹੈ। ਉਸ ਨੇ ਲਿਖਿਆ ਸੀ: **"ਹਰ ਪਾਸੇ ਜੰਗ ਅਤੇ ਜੰਗ ਦੀਆਂ ਅਫ਼ਵਾਹਾਂ ਹਨ ਅਤੇ ਇਸ ਵਿਚ ਕੋਈ ਸ਼ੱਕ ਨਹੀਂ ਕਿ ਅਗਲੀਆਂ ਸਰਦੀਆਂ ਵਿਚ ਪੰਜਾਬ 'ਤੇ ਕਬਜ਼ਾ ਕਰਨ ਦਾ, ਚਿਰਾਂ ਤੋਂ ਮੁਲਤਵੀ ਕੀਤਾ, ਫ਼ੈਸਲਾ ਕਰ ਲਿਆ ਜਾਵੇਗਾ।"** ਹੈਨਰੀ ਲਾਰੰਸ ਦੀ ਜੀਵਨੀ ਲਿਖਣ ਵਾਲੇ ਐਡਵਾਰਡਜ਼ ਅਤੇ ਮੈਰੀਵਾਲੋ ਲਿਖਦੇ ਹਨ ਕਿ **ਗੁਲਾਬ ਸਿੰਘ ਡੋਗਰਾ ਅਤੇ ਕਰਨਲ ਅਵਿਤਾਬਲ ਦੀ ਉਨ੍ਹਾਂ ਨਾਲ ਸਾਂਝ ਬਣ ਚੁਕੀ ਸੀ** । ਹਿਊ ਕੁੱਕ ਵੀ ਲਿਖਦਾ ਹੈ ਕਿ **ਡੋਗਰਾ ਗੁਲਾਬ ਸਿੰਘ ਦਾ ਅੰਗਰੇਜ਼ਾਂ ਨਾਲ ਪੂਰਾ ਰਾਬਤਾ ਸੀ ਤੇ ਉਸ ਨੇ ਲੜਾਈ ਦੀ ਸੂਰਤ ਵਿਚ ਪੂਰੀ ਮਦਦ ਦੀ ਪੇਸ਼ਕਸ਼ ਕੀਤੀ ਸੀ।** (ਹਿਊ ਕੁੱਕ, *ਦ ਸਿੱਖ ਵਾਰਜ਼*, ਸਫ਼ਾ 22, ਹੋਰ ਵੇਖੋ: ਐਡਵਾਰਡਜ਼ ਐਂਡ ਮੈਰੀਵਲੋ, *ਬਾਇਓਗ੍ਰਾਫ਼ੀ ਆਫ਼ ਹੈਨਰੀ ਲਾਰੰਸ*)।

**ਅੰਗ੍ਰੇਜ਼ਾਂ ਦੀ ਪੰਜਾਬ 'ਤੇ ਕਬਜ਼ਾ ਕਰਨ ਦੀ ਪਲਾਨ**

1838 ਦੀ ਪੰਜਾਬ 'ਤੇ ਕਬਜ਼ੇ ਦੀ ਅੰਗਰੇਜ਼ੀ ਪਲਾਨ ਨੂੰ ਅਮਲ ਵਿਚ ਲਿਆਉਣ ਵਾਸਤੇ ਛੇ ਸਾਲ ਲਗ ਗਏ। ਪਰ 1844 ਵਿਚ ਇਸ ਨੂੰ ਇਕ ਵਾਰ ਫੇਰ ਅਗੇ ਪਾ ਦਿਤਾ ਗਿਆ ਕਿਉਂ ਕਿ ਅੰਗਰੇਜ਼ ਆਪਣੀ ਫ਼ੌਜ ਨੂੰ ਅਜੇ ਹੋਰ ਮਜ਼ਬੂਤ ਕਰਨਾ ਚਾਹੁੰਦੇ ਸਨ। 11 ਫ਼ਰਵਰੀ 1844 ਨੂੰ ਲਾਰਡ ਐਲਨਬੌਰੋ ਨੇ ਲਿਖਿਆ ਸੀ ਕਿ **"ਮੈਨੂੰ ਨਿਝਕ ਹੋ ਕੇ ਕਬੂਲ ਕਰ ਲੈਣਾ ਚਾਹੀਦਾ ਹੈ ਕਿ ਜਦ ਮੈਂ ਆਪਣੀ ਫ਼ੌਜ ਦੀ ਹਾਲਤ ਨੂੰ ਪੂਰੀ ਤਰ੍ਹਾਂ ਵੇਖਦਾ ਹਾਂ ਮੇਰਾ ਵਿਚਾਰ ਹੈ ਕਿ (ਪੰਜਾਬ 'ਤੇ) ਹਮਲਾ ਜੇ ਕਰ ਵਧੇਰੇ ਅੱਗੇ ਨਹੀਂ ਪਾਉਣਾ ਤਾਂ ਘਟੋ-ਘਟ ਨਵੰਬਰ 1845 ਤਕ ਜ਼ਰੂਰ ਮੁਲਤਵੀ ਕਰ ਦੇਣਾ ਚਾਹੀਦਾ ਹੈ।"** (ਹਰਬੰਸ ਸਿੰਘ, *ਹੈਰੀਟੇਜ ਆਫ਼ ਦ ਸਿੱਖਜ਼*, ਸਫ਼ਾ 117, ਸੀਤਾ ਰਾਮ ਕੋਹਲੀ, *ਸਨਸੈਟ ਆਫ਼ ਸਿੱਖ ਐਮਪਾਇਅਰ*, ਸਫ਼ 101)।

1845 ਦੇ ਸ਼ੁਰੂ ਵਿਚ ਲਾਰਡ ਹਾਰਡਿੰਗ ਅਤੇ ਜਨਰਲ ਗਫ਼ ਨੇ ਦਰਿਆ ਸਤਲੁਜ 'ਤੇ ਪੁਲ ਬਣਾਉਣ ਦੀ ਨੀਅਤ ਨਾਲ ਨਵੀਆਂ ਬੇੜੀਆਂ ਬਣਵਾਉਣੀਆਂ ਸ਼ੁਰੂ ਕਰ ਦਿਤੀਆਂ ਸਨ। ਸਤਲੁਜ ਪਾਰ ਹਮਲਾ ਕਰਨ ਵਾਸਤੇ ਬੇੜੀਆਂ ਦੀ ਬਹੁਤ ਅਹਮੀਅਤ ਸੀ। ਇਸ ਦੇ ਨਾਲ ਹੀ ਮੇਜਰ ਬਰੌਡਫ਼ੁੱਟ ਨੂੰ ਲੁਧਿਆਣਾ ਵਿਚ ਬ੍ਰਿਟਿਸ਼ ਏਜੰਟ ਲਾ ਦਿੱਤਾ ਗਿਆ। ਉਸ ਨੇ ਬਰਤਾਨਵੀ ਸਰਕਾਰ ਨੂੰ ਇੱਥੋਂ ਤਕ ਲਿਖ ਦਿਤਾ ਕਿ ਦਲੀਪ ਸਿੰਘ ਦੀ ਮੌਤ ਮਗਰੋਂ ਪੰਜਾਬ ਵੀ ਸਾਡਾ ਮੰਨ ਲਿਆ ਜਾਵੇਗਾ। (ਬਰੌਡਫ਼ੁਟ ਦੀਆਂ 7.12.1844, 30.1.1845 ਅਤੇ 28.2.1845 ਦੀਆਂ ਚਿੱਠੀਆਂ ਵਿਚ ਇਹ ਗੱਲ ਸਾਫ਼ ਲਫ਼ਜ਼ਾਂ ਵਿਚ ਕਹੀ ਗਈ ਮਿਲਦੀ ਹੈ)।

ਬ੍ਰਾਹਮਣ ਲਾਲ ਸਿੰਘ (ਪ੍ਰਾਈਮ ਮਨਿਸਟਰ), ਤੇਜਾ ਸਿੰਘ (ਕਮਾਂਡਰ ਇਨ ਚੀਫ਼), ਡੋਗਰਾ ਗੁਲਾਬ ਸਿੰਘ (ਰਾਜਾ ਜੰਮੂ), ਦੀਵਾਨ ਮੂਲ ਰਾਜ, ਜਨਰਲ ਐਵੀਤਾਬਲ

ਅਤੇ ਕਈ ਹੋਰਾਂ ਨਾਲ ਗੰਢ-ਤਰੁਪ ਕਰਨ ਮਗਰੋਂ ਹੁਣ ਅੰਗਰੇਜ਼ਾਂ ਵੱਲੋਂ ਜੰਗ ਕਰਨ ਦਾ ਬਹਾਨਾ ਕਰਨ ਦੀ ਸ਼ੁਰੂਆਤ ਵੀ ਬਰੌਡਫ਼ੁੱਟ ਨੇ ਕੀਤੀ। ਉਸ ਨੇ ਮਾਰਚ 1845 ਵਿਚ ਲਾਲ ਸਿੰਘ ਅਦਾਲਤੀ ਦੀ ਇਕ ਟੋਲੀ (ਜੋ ਲਾਹੌਰ ਦਰਬਾਰ ਵੱਲੋਂ ਸਤਲੁਜ ਪਾਰ ਆਈ ਹੋਈ ਸੀ) ਉੱਤੇ ਬੇਵਜਹ ਫ਼ਾਇਰਿੰਗ ਕਰਵਾ ਦਿਤੀ ਜਿਸ ਨਾਲ ਇਕ ਸਿੱਖ ਫ਼ੌਜੀ ਮਰਿਆ ਗਿਆ। ਇਹ ਤਾਂ ਲਾਲ ਸਿੰਘ ਦੀ ਸਿਆਣਪ ਸੀ ਕਿ ਉਸ ਨੇ ਇਸ ਦੇ ਜਵਾਬ ਵਿਚ ਗੋਲੀ ਨਹੀਂ ਚਲਵਾਈ ਨਹੀਂ ਤਾਂ ਸਿੱਖ-ਅੰਗਰੇਜ਼ ਜੰਗ ਏਥੋਂ ਹੀ ਸ਼ੁਰੂ ਹੋ ਗਈ ਹੁੰਦੀ। (ਰਾਬਰਟ ਐਨ. ਕਸਟ, *ਓਰੀਐਂਟਲ ਐਂਡ ਲਿੰਗੁਇਸਟਿਕ ਐੱਸਏਜ਼*, ਸਫ਼ਾ 43, ਸੀਤਾ ਰਾਮ ਕੋਹਲੀ, *ਸਨਸੈੱਟ ਆਫ਼ ਦ ਸਿੱਖ ਐਮਪਾਇਅਰ*, ਸਫ਼ਾ 101, ਕਨਿੰਘਮ, ਸਫ਼ਾ 253)। ਅੰਗਰੇਜ਼ਾਂ ਨੇ ਮੁਲਤਾਨ ਦੇ ਸੂਬੇਦਾਰ ਦੀਵਾਨ ਮੂਲ ਰਾਜ ਨੂੰ ਵੀ ਭੜਕਾਉਣ ਦੀ ਕੋਸ਼ਿਸ਼ ਕੀਤੀ ਅਤੇ ਪੂਰੀ ਮਦਦ ਦਾ ਵਾਅਦਾ ਕੀਤਾ।

ਦੂਜੇ ਪਾਸੇ ਅੰਗਰੇਜ਼ਾਂ ਨੇ ਆਪਣੇ ਏਜੰਟ ਜਰਨੈਲ ਤੇਜਾ ਸਿੰਘ ਰਾਹੀ ਸਿੱਖ ਫ਼ੌਜਾਂ ਨੂੰ ਵੀ ਭੜਕਾਉਣ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਨੇ ਲਾਹੌਰ ਵਿਚ ਇਹ ਪ੍ਰਾਪੇਗੰਡਾ ਸ਼ੁਰੂ ਕਰ ਦਿੱਤਾ ਕਿ ਅੰਗਰੇਜ਼ ਲਾਹੌਰ ’ਤੇ ਕਬਜਾ ਕਰਨ ਦੀਆਂ ਤਿਆਰੀਆਂ ਕਰੀ ਬੈਠੇ ਹਨ ਅਤੇ ਉਨ੍ਹਾਂ ਦੇ ਹਮਲੇ ਤੋਂ ਪਹਿਲਾਂ ਹੀ ਸਾਨੂੰ ਹਮਲਾ ਕਰ ਦੇਣਾ ਚਾਹੀਦਾ ਹੈ। ਨਵੰਬਰ 1845 ਵਿਚ ਸਿੱਖ ਫ਼ੌਜ ਦੇ ਮੁਖੀ ਆਗੂ ਰਣਜੀਤ ਸਿੰਘ ਦੀ ਸਮਾਧ ’ਤੇ ਇੱਕਠੇ ਹੋਏ। ਇਸ ਮੀਟਿੰਗ ਵਿਚ ਜੰਗ ਬਾਰੇ ਚਰਚਾ ਕੀਤੀ ਗਈ। ਇਸ ਮੀਟਿੰਗ ਵਿਚ ਰਾਣੀ ਜਿੰਦਾਂ ਅਤੇ ਸ਼ਾਮ ਸਿੰਘ ਅਟਾਰੀਵਾਲਾ ਨੇ ਅੰਗਰੇਜ਼ਾਂ ਨਾਲ ਲੜਾਈ ਨਾ ਕਰਨ ਦੀ ਸਲਾਹ ਦਿਤੀ। ਪਰ ਦੂਜੇ ਪਾਸੇ ਸਾਜ਼ਸ਼ੀ ਬ੍ਰਾਹਮਣ ਅਤੇ ਡੋਗਰੇ ਹਮਲੇ ਦੇ ਹੱਕ ਵਿਚ ਸਨ। ਰਾਣੀ ਜਿੰਦਾਂ ਅਤੇ ਸ਼ਾਮ ਸਿੰਘ ਅਟਾਰੀ ਦੀਆਂ ਸਲਾਹਾਂ ਨੂੰ ਨਜ਼ਰ-ਅੰਦਾਜ਼ ਕਰਵਾ ਕੇ, ਲਾਲ ਸਿੰਹ ਤੇ ਤੇਜਾ ਸਿੰਹ ਨੇ, ਅੰਗਰੇਜ਼ਾਂ ਨਾਲ ਜੰਗ ਸਬੰਧੀ ਸਾਰੇ ਹੱਕ ਆਪ ਹਾਸਿਲ ਕਰ ਲਏ (ਅਤੇ ਇਸ ਮਗਰੋਂ ਪੰਚਾਂ ਦੀ ਮੀਟਿੰਗ ਬੁਲਾਉਣੀ ਵੀ ਬੰਦ ਕਰ ਦਿਤੀ)।

ਲਾਲ ਸਿੰਹ ਤੇ ਤੇਜਾ ਸਿੰਹ ਅੰਗਰੇਜ਼ ਪੁਲੀਟੀਕਲ ਏਜੰਟ ਕੈਪਟਨ ਨਿਕਲਸਨ ਨਾਲ ਲਗਾਤਾਰ ਰਾਬਤਾ ਰਖ ਰਹੇ ਸਨ (ਕਨਿੰਘਮ, ਸਫ਼ਾ 257)। ਪਲਾਨ ਮੁਤਾਬਿਕ ਦੋਹਾਂ ਨੇ ਸਿੱਖ ਫ਼ੌਜਾਂ ਨੂੰ ਭੜਕਾਉਣ ਵਾਸਤੇ ਇਹ ਪ੍ਰਾਪੇਗੰਡਾ ਸ਼ੁਰੂ ਕਰ ਦਿਤਾ ਕਿ: 1. ਸਤਲੁਜ ਦੇ ਪਾਰਲੇ ਬੰਨੇ ਅੰਗਰੇਜ਼ੀ ਫ਼ੌਜਾਂ ਜਮ੍ਹਾਂ ਹੋ ਰਹੀਆਂ ਹਨ; 2. ਅੰਗਰੇਜ਼ ਫ਼ੀਰੋਜ਼ਪੁਰ ਦੇ ਬੈਂਕ ਵਿਚ ਰਾਜਾ ਸੁਚੇਤ ਸਿੰਹ ਦੇ ਨਾਂ ’ਤੇ ਜਮ੍ਹਾਂ 18 ਲਖ ਰੁਪੈ ਨਹੀਂ ਮੋੜ ਰਹੇ; 3. ਅੰਗਰੇਜ਼ਾਂ ਨੇ ਰਾਜਾ ਸੁਚੇਤ ਸਿੰਹ ਦੀ ਜਾਇਦਾਦ ਜ਼ਬਤ ਕਰ ਲਈ ਹੈ; 4. ਅੰਗਰੇਜ਼ਾਂ ਨੇ ਸਤਲੁਜ ਪਾਰਲੇ ਰਣਜੀਤ ਸਿੰਘ ਦੇ ਇਲਾਕੇ ’ਤੇ ਕਬਜ਼ਾ ਕਰ ਲਿਆ ਹੈ, ਵਗ਼ੈਰਾ। ਇਸ ਡਰਾਮੇ ਦੇ ਅਗਲੇ ਐਕਟ ਵਜੋਂ, ਤਿੰਨ ਦਸੰਬਰ 1845 ਦੇ ਦਿਨ, ਲਾਹੌਰ ਦਰਬਾਰ ਵੱਲੋਂ ਇਕ ਵਕੀਲ ਨੂੰ ਗਵਰਨਰ ਜਨਰਲ ਕੋਲ ਭੇਜ ਕੇ ਬਰੌਡਫ਼ੁਟ ਦੀਆਂ ਕਾਰਵਾਈਆਂ ਦਾ ਜਵਾਬ ਮੰਗਿਆ ਗਿਆ। ਪਲਾਨ ਮੁਤਾਬਿਕ ਗਵਰਨਰ ਜਨਰਲ ਨੇ ਲਾਹੌਰ ਦਰਬਾਰ ਦੇ ਵਕੀਲ ਨੂੰ ਮਿਲਣ ਤੋਂ ਨਾਂਹ ਕਰ ਦਿਤੀ।

ਦਰਅਸਲ ਇਸ ਦਾ ਮਤਲਬ ਪੰਜਾਬ ਵਿਚ ਇਹ ਖ਼ਬਰ ਫ਼ੈਲਾਉਣਾ ਸੀ ਕਿ ਅੰਗਰੇਜ਼ਾਂ ਨੇ ਲਾਹੌਰ ਦਰਬਾਰ ਨਾਲ ਸਬੰਧ ਖ਼ਤਮ ਕਰ ਦਿਤੇ ਹਨ ਤੇ ਹੁਣ ਫ਼ੈਸਲਾ ਜੰਗ ਨਾਲ ਹੋਣਾ ਹੈ। ਹਾਲਾਂ ਕਿ ਸਿੱਖ ਫ਼ੌਜ ਦੇ ਬ੍ਰਾਹਮਣ ਤੇ ਡੋਗਰੇ ਮੁਖੀਆਂ ਨੇ 17 ਨਵੰਬਰ ਨੂੰ ਹੀ ਹਮਲੇ ਦੀ ਪਲਾਨ ਬਣਾ ਲਈ ਹੋਈ ਸੀ (ਕਨਿੰਘਮ, ਸਫ਼ਾ 258-59)।

ਦਰਅਸਲ ਸਾਰੇ ਪੁਆੜੇ ਦੀ ਜੜ੍ਹ ਮੇਜਰ ਬਰੌਡਫ਼ੁੱਟ ਸੀ। ਅੰਗਰੇਜ਼ਾਂ ਦਾ ਆਪਣਾ ਖ਼ਿਆਲ ਸੀ ਕਿ ਜੇ ਬਰੌਡਫ਼ੁੱਟ ਨੂੰ ਪੰਜਾਬ ਮਸਲਿਆਂ ਦਾ ਚਾਰਜ ਨਾ ਦਿੱਤਾ ਹੁੰਦਾ ਤਾਂ ਸਿੱਖਾਂ ਨਾਲ ਲੜਾਈਆਂ ਨਾ ਹੁੰਦੀਆਂ। ਬਰੌਡਫ਼ੁੱਟ ਹਮੇਸ਼ਾ ਹੀ ਸਿੱਖਾਂ ਨਾਲ ਦੁਸ਼ਮਣੀ ਵਾਲੀਆਂ ਹਰਕਤਾਂ ਕਰਦਾ ਰਿਹਾ ਸੀ (ਕਨਿੰਘਮ, ਸਫ਼ਾ 255)।

ਉਧਰ ਅਗੰਰੇਜ਼ ਵੀ ਪੂਰੀਆਂ ਤਿਆਰੀਆਂ ਕਰ ਰਹੇ ਸਨ। 20 ਨਵੰਬਰ 1845 ਦੇ ਦਿਨ ਅੰਬਾਲਾ ਤੇ ਮੇਰਠ ਛਉਣੀਆਂ ਵਿਚ ਬੈਠੀ ਫ਼ੌਜ ਨੂੰ ਤਿਆਰ ਰਹਿਣ ਦਾ ਹੁਕਮ ਦੇ ਦਿਤਾ ਗਿਆ ਸੀ। 10 ਦਸੰਬਰ 1845 ਨੂੰ ਇਹ ਫ਼ੌਜਾਂ ਫ਼ੀਰੋਜ਼ਪੁਰ ਵਲ ਚਲ ਵੀ ਚੁਕੀਆਂ ਸਨ। ਇਸ ਦੇ ਨਾਲ ਹੀ ਲੁਧਿਆਣੇ ਵਿਚ ਅੰਗਰੇਜ਼ੀ ਫ਼ੌਜ ਦਾ ਬਰਗੇਡੀਅਰ ਵ੍ਹੀਲਰ ਵੀ ਇਕ ਵੱਡੀ ਫ਼ੌਜ ਲੈ ਕੇ ਫ਼ੀਰੋਜ਼ਪੁਰ ਵਲ ਚਲ ਪਿਆ ਸੀ। 17 ਦਸੰਬਰ 1845 ਦੀ ਸ਼ਾਮ ਨੂੰ ਅੰਗਰੇਜ਼ੀ ਫ਼ੌਜ ਮੁਦਕੀ ਵਿਚ ਪਹੁੰਚ ਚੁਕੀ ਸੀ। ਅੰਗਰੇਜ਼ਾਂ ਦੀ ਅੰਬਾਲਾ, ਲੁਧਿਆਣਾ ਤੇ ਫ਼ੀਰੋਜ਼ਪੁਰ ਵਿਚਲੀਆਂ ਫ਼ੌਜਾਂ ਦੀ ਕੁਲ ਗਿਣਤੀ ਸਤਾਰਾਂ ਹਜ਼ਾਰ ਸੀ ਤੇ ਉਨ੍ਹਾਂ ਕੋਲ 69 ਤੋਪਾਂ ਸਨ। *ਕਲਕੱਤਾ ਰੀਵਿਊ* (ਨੰਬਰ 16, ਸਫ਼ਾ 472) ਮੁਤਾਬਿਕ ਇਸ ਫ਼ੌਜ ਦੀ ਗਿਣਤੀ 17727 ਸੀ ਤੇ 31 ਦਸੰਬਰ ਨੂੰ ਲਾਰਡ ਹਾਰਡਿੰਗ ਦੀ ਅਗਵਾਈ ਵਿਚ ਆਈ ਫ਼ੌਜ ਦੇ 16700 ਜਵਾਨ ਪਾ ਕੇ ਇਹ ਗਿਣਤੀ ਸਾਢੇ 32 ਹਜ਼ਾਰ ਹੋ ਗਈ ਸੀ। ਅੰਗਰੇਜ਼ਾਂ ਮੁਤਾਬਿਕ ਇਸ ਦੇ ਮੁਕਾਬਲੇ ਵਿਚ ਸਿੱਖ ਫ਼ੌਜਾਂ ਦੀ ਗਿਣਤੀ 35 ਤੋਂ 40 ਹਜ਼ਾਰ ਦੇ ਵਿਚਕਾਰ ਸੀ।

ਲਾਹੌਰ ਦਰਬਾਰ ਵਿਚ ਬੈਠੇ ਗ਼ਦਾਰਾਂ, ਲਾਲ ਸਿੰਹ ਤੇ ਤੇਜਾ ਸਿੰਹ, ਨਾਲ ਇੱਥੇ ਹੀ 'ਲੜਾਈ' ਕਰਨ ਦੀ ਪਲਾਨਿੰਗ ਬਣੀ ਹੋਈ ਸੀ। ਲਾਲ ਸਿੰਹ ਨੇ ਤਾਂ ਕੈਪਟਨ ਨਿਕੋਲਸਨ ਨਾਲ ਖ਼ਤੋ-ਖ਼ਤਾਬਤ ਵੀ ਕੀਤੀ ਸੀ ਪਰ ਉਸ ਦੀ ਬੇਵਕਤੀ ਮੌਤ ਕਾਰਨ ਇਸ ਸਭ ਦੀ ਪੂਰੀ ਤਫ਼ਸੀਲ ਸਰਕਾਰੀ ਕਾਗ਼ਜ਼ਾਂ ਵਿਚ ਨਹੀਂ ਆ ਸਕੀ (ਕਨਿੰਘਮ, ਸਫ਼ਾ 263)।

ਲਾਲ ਸਿੰਹ ਤੇ ਤੇਜਾ ਸਿੰਹ ਦਾ ਇਰਾਦਾ ਸੀ ਕਿ ਸਿੱਖ ਫ਼ੌਜਾਂ ਨੂੰ ਸਿਰਫ਼ ਹਾਰ ਹੀ ਨਾ ਮਿਲੇ ਬਲਕਿ ਉਹ ਪੂਰੀ ਤਰ੍ਹਾਂ ਤਬਾਹ ਹੋ ਜਾਣ ਅਤੇ ਉਹ (ਲਾਲ ਤੇ ਤੇਜਾ) ਅੰਗਰੇਜ਼ਾਂ ਹੇਠ ਵਜ਼ੀਰ ਬਣ ਜਾਣ ਤੇ ਅੰਗਰੇਜ਼ ਉਨ੍ਹਾਂ ਦਾ ਇਹ ਅਹਿਸਾਨ ਮੰਨਦੇ ਰਹਿਣ ਕਿ ਉਨ੍ਹਾਂ ਨੂੰ ਇਨ੍ਹਾਂ ਗ਼ਦਾਰਾਂ ਨੇ ਹੀ ਪੰਜਾਬ ਦੇ ਹਾਕਮ ਬਣਾਇਆ ਸੀ (ਕਨਿੰਘਮ, ਸਫ਼ਾ 263)। ਇਸੇ ਸਾਜ਼ਿਸ਼ ਹੇਠ ਉਹ ਆਪਣੀ ਫ਼ੌਜ ਨੂੰ ਬੁਰੀ ਤਰ੍ਹਾਂ ਹਰਾਉਣ ਵਾਸਤੇ ਸਾਰੀ ਕਾਰਵਾਈ ਕਰ ਰਹੇ ਸਨ।

ਲਾਲ ਸਿੰਹ ਤੇ ਤੇਜਾ ਸਿੰਹ ਨੇ 24 ਨਵੰਬਰ 1845 ਨੂੰ ਫ਼ੌਜਾਂ ਨੂੰ ਕੂਚ ਕਰਨ ਦਾ ਹੁਕਮ ਦੇ ਦਿਤਾ। 12 ਦਸੰਬਰ ਨੂੰ ਇਹ ਫ਼ੌਜਾਂ ਦਰਿਆ ਪਾਰ ਕਰ ਕੇ ਲਾਹੌਰ

ਦਰਬਾਰ ਦੇ ਸਤਲੁਜ ਦਰਿਆ ਦੇ ਦੂਜੇ ਪਾਸੇ (ਰਣਜੀਤ ਸਿੰਘ ਦੇ ਸਤਲੁਜ ਪਾਰਲੇ ਆਪਣੇ ਇਲਾਕੇ ਵਿਚ ਹੀ, ਅੰਗਰੇਜ਼ੀ ਇਲਾਕੇ ਵਿਚ ਨਹੀਂ) ਪਹੁੰਚ ਗਈਆਂ। ਇਨ੍ਹਾਂ ਸਿੱਖ ਫ਼ੌਜਾਂ ਵਿਚ ਗ਼ਦਾਰਾਂ ਨੇ ਇਹ ਅਫ਼ਵਾਹ ਫ਼ੈਲਾਈ ਹੋਈ ਸੀ ਕਿ ਅੰਗਰੇਜ਼ਾਂ ਨੂੰ ਹਰਾ ਕੇ ਦਿੱਲੀ 'ਤੇ ਕਬਜ਼ਾ ਕਰ ਲਿਆ ਜਾਵੇਗਾ ਅਤੇ ਇਸ ਮਗਰੋਂ ਕਲਕੱਤਾ ਕਾਬੂ ਕਰ ਕੇ ਲੰਡਨ ਵਲ ਮਾਰਚ ਕੀਤਾ ਜਾਵੇਗਾ ਤੇ ਉਥੇ ਹਕੂਮਤ ਕਾਇਮ ਕੀਤੀ ਜਾਵੇਗੀ। (ਜੇ.ਐਚ. ਗੌਰਡਨ, *ਦ ਸਿੱਖਜ਼*, ਸਫ਼ਾ 134)।

13 ਦਸੰਬਰ 1845 ਲਾਰਡ ਹਾਰਡਿੰਗ ਨੇ ਲਾਹੌਰ ਦਰਬਾਰ ਦੇ ਖ਼ਿਲਾਫ਼ ਜੰਗ ਦਾ ਐਲਾਨ ਕਰ ਦਿਤਾ। ਅਜੇ ਤਕ ਇਸ ਵੇਲੇ ਸਿੱਖ ਫ਼ੌਜਾਂ ਨੇ ਇਕ ਗੋਲੀ ਵੀ ਨਹੀਂ ਸੀ ਚਲਾਈ। ਐਮ.ਸੀ. ਸਮਾਈਥ ਨੇ, *ਹਿਸਟਰੀ ਆਫ ਰੇਨਿੰਗ ਫ਼ੈਮਲੀ ਆਫ਼ ਲਾਹੌਰ* ਵਿਚ, 1847 ਵਿਚ, ਇਹ ਲਿਖਿਆ ਸੀ ਕਿ "**ਮੈਂ ਇਹ ਬਿਲਕੁਲ ਨਹੀਂ ਮੰਨਦਾ ਕਿ ਸਿੱਖਾਂ ਨੇ ਬੇਵਜਹ ਹਮਲਾ ਕੀਤਾ ਸੀ ਤੇ ਅਸੀਂ ਬੜੀ ਸਹਿਨਸ਼ੀਲਤਾ ਨਾਲ ਜਵਾਬੇ-ਅਮਲ ਦਿਤਾ ਸੀ। ਮੇਰਾ ਖ਼ਿਆਲ ਹੈ ਕਿ ਅਸੀਂ ਚਿਰਾਂ ਤੋਂ ਹੀ ਸਿੱਖਾਂ ਦੇ ਖ਼ਿਲਾਫ਼ ਸਜ਼ਾ ਦੇਣ ਵਾਲੀ ਸੋਚ ਨਾਲ ਵਿਹਾਰ ਕਰਨਾ ਸ਼ੁਰੂ ਕੀਤਾ ਹੋਇਆ ਸੀ ਅਤੇ ਸਾਡਾ ਵਤੀਰਾ ਉਹੋ ਜਿਹਾ ਹੀ ਸੀ ਜਿਸ ਨੂੰ ਬਾਦਸ਼ਾਹ 'ਹਾਕਮਾਨਾ ਵਤੀਰਾ' ਆਖਦੇ ਹਨ।**" ਸਮਾਈਥ ਲਿਖਦਾ ਹੈ ਕਿ "**ਅਸੀਂ (ਅੰਗਰੇਜ਼ਾਂ ਨੇ) ਦੋਸਤੀ ਦੇ ਅਸੂਲ ਆਪ ਤੋੜੇ ਸਨ। ਇਹ ਅਸੀਂ ਸੀ ਜਿਨ੍ਹਾਂ ਨੇ ਇਸ ਜੰਗ ਤੋਂ ਇਕ ਸਾਲ ਪਹਿਲਾਂ ਹੀ ਸਤਲੁਜ ਪਾਰਲੇ ਸਿੱਖ ਇਲਾਕੇ 'ਤੇ ਕਬਜ਼ਾ ਕੀਤਾ ਹੋਇਆ ਸੀ। ਅਸੀਂ ਪਿਛਲੇ ਕਈ ਸਾਲਾਂ ਤੋਂ, ਦਰਅਸਲ ਰਣਜੀਤ ਸਿੰਘ ਦੀ ਮੌਤ ਦੇ ਵੇਲੇ ਤੋਂ ਹੀ, 'ਆਜੜੀ ਤੇ ਬਘਿਆੜ' ਵਾਲੀ ਕਹਾਣੀ ਖੇਡਦੇ ਰਹੇ ਸਾਂ। ਅਖ਼ਬਾਰਾਂ ਅਤੇ ਸਿਆਸੀ ਆਗੂ ਇਹੀ ਰੌਲਾ ਪਾਉਂਦੇ ਰਹੇ ਸਨ ਕਿ 'ਸਿੱਖ ਆ ਰਹੇ ਹਨ'।**" (ਸਮਾਈਥ, ਇੰਟਰੋਡਕਸ਼ਨ ਦੇ ਸਫ਼ੇ 21 ਤੋਂ 24 ਤਕ, ਹੋਰ ਵੇਖੋ: ਜੇ.ਐਚ. ਗੌਰਡਨ, *ਦ ਸਿੱਖਜ਼*, ਸਫ਼ਾ 134, ਮੈਕਗਰੈਗਰ, *ਹਿਸਟਰੀ ਆਫ਼ ਦ ਸਿੱਖਜ਼*, ਸਫ਼ਾ 107)।

## ਮੁਦਕੀ ਦੀ ਲੜਾਈ

ਅੰਗਰੇਜ਼ਾਂ ਨਾਲ ਬਣਾਈ ਪਲਾਨ ਮੁਤਾਬਿਕ ਲਾਲ ਸਿੰਹ ਨੇ (ਫ਼ੀਰੋਜ਼ਪੁਰ 'ਤੇ ਹਮਲਾ ਕਰ ਕੇ ਆਸਾਨੀ ਨਾਲ ਕਬਜ਼ਾ ਕਰਨ ਦੀ ਥਾਂ 'ਤੇ) ਮੁਦਕੀ ਵਲ ਹਮਲਾ ਕਰਵਾਇਆ। ਸਮਾਈਥ ਲਿਖਦਾ ਹੈ ਕਿ "**ਸਿੱਖ ਬੜੇ ਆਰਾਮ ਨਾਲ ਅੰਗਰੇਜ਼ਾਂ ਨੂੰ ਹਰਾ ਕੇ ਦਿੱਲੀ ਪੁਜ ਸਕਦੇ ਸਨ ਪਰ ਲਾਲ ਸਿੰਹ ਨੇ ਸਿੱਖ ਫ਼ੌਜਾਂ ਨੂੰ ਬੱਦੋਵਾਲ ਤੋਂ ਅੱਗੇ ਨਹੀਂ ਜਾਣ ਦਿਤਾ ਤੇ ਫਿਰ ਸਤਲੁਜ ਦਰਿਆ ਦੇ ਕੰਢੇ ਤਕ ਹੀ ਰੁਕਣ ਦਾ ਹੁਕਮ ਦੇ ਦਿਤਾ। ਜੇ ਸਿੱਖ ਫ਼ੌਜਾਂ ਨੂੰ ਅੱਗੇ ਜਾਣ ਦਿਤਾ ਹੁੰਦਾ ਤਾਂ ਉਹ 'ਗੇਂਦ ਵਾਂਗ ਰਿੜ੍ਹਦੀਆਂ ਜਾਂਦੀਆਂ' ਤੇ ਦਿੱਲੀ ਤਕ ਪੁੱਜ ਜਾਂਦੀਆਂ।**"

18 ਦਸੰਬਰ 1845 ਦੇ ਦਿਨ ਮੁਦਕੀ ਵਿਚ ਹੋਈ ਲੜਾਈ ਵਿਚ ਸਿੱਖ ਫ਼ੌਜਾਂ ਨੇ ਅੰਗਰੇਜ਼ਾਂ ਨੂੰ ਬੁਰੀ ਤਰ੍ਹਾਂ ਹਰਾਇਆ। ਇਸ ਲੜਾਈ ਵਿਚ ਗਵਰਨਰ ਜਨਰਲ ਦੇ ਦੋ ਏਅਡੀਜ਼, ਸਰ ਰਾਬਰਟ ਸੇਲ ਤੇ ਸਰ ਜੌਸਫ਼ ਮੈਕਗੈਸਕਿਲ, ਤੋਂ ਇਲਾਵਾ 215

ਅੰਗਰੇਜ਼ ਫ਼ੌਜੀ ਮਾਰੇ ਗਏ ਸਨ ਤੇ 657 ਜ਼ਖ਼ਮੀ ਹੋਏ ਸਨ। (ਸੀਤਾ ਰਾਮ ਕੋਹਲੀ, *ਸਨਸੈੱਟ ਆੱਫ਼ ਦ ਸਿੱਖ ਐਮਪਾਇਅਰ*, ਸਫ਼ਾ 107)। ਇਸ ਵੇਲੇ ਅੰਗਰੇਜ਼ ਜਰਨੈਲ ਗੱਫ਼ ਕੋਲ 11 ਹਜ਼ਾਰ ਫ਼ੌਜ ਸੀ।

### ਫੇਰੂ ਸ਼ਹਿਰ ਦੀ ਲੜਾਈ

ਦੂਜੀ ਲੜਾਈ 21 ਦਸੰਬਰ ਦੇ ਦਿਨ ਫੇਰੂ ਸ਼ਹਿਰ ਵਿਚ ਹੋਈ। ਇਸ ਲੜਾਈ ਵਿਚ ਵੀ ਲਾਲ ਸਿੰਘ ਅਤੇ ਤੇਜਾ ਸਿੰਘ ਨੇ, ਅੰਗਰੇਜ਼ਾਂ ਨਾਲ ਪਹਿਲਾਂ ਬਣੇ ਪਲਾਨ ਮੁਤਾਬਿਕ, ਸਿੱਖ ਫ਼ੌਜਾਂ ਨੂੰ ਪੂਰਾ ਅਸਲਾ ਨਾ ਦਿਤਾ, ਉਨ੍ਹਾਂ ਨੂੰ ਅੰਗਰੇਜ਼ਾਂ ਦੇ ਨਾਜ਼ੁਕ ਅਤੇ ਅਹਿਮ ਠਿਕਾਣਿਆਂ 'ਤੇ ਹਮਲਾ ਨਾ ਕਰਨ ਦਿਤਾ ਅਤੇ ਜਿਸ ਪਾਸੇ ਸਿੱਖ ਫ਼ੌਜਾਂ ਦੀ ਤਾਕਤ ਵਧੇਰੇ ਵੇਖੀ ਉੱਥੋਂ ਹੀ ਹਮਲਾ ਰੁਕਵਾ ਦਿਤਾ ਤਾਂ ਜੋ ਅੰਗਰੇਜ਼ ਫ਼ੌਜਾਂ ਦੀ ਮਦਦ ਕੀਤੀ ਜਾ ਸਕੇ। ਇਸ ਮਗਰੋਂ **ਲਾਲ ਸਿੰਘ, ਕਨ੍ਹਈਆ ਲਾਲ, ਅਯੁਧਿਆ ਪ੍ਰਸ਼ਾਦ ਤੇ ਅਮਰ ਨਾਥ 6-7 ਹਜ਼ਾਰ ਸਿੱਖ ਫ਼ੌਜਾਂ ਨੂੰ ਇਕੱਲਿਆਂ ਛੱਡ ਕੇ ਮੈਦਾਨ' ਚੋਂ ਖਿਸਕ ਗਏ ਪਰ ਆਗੂ-ਹੀਣ ਸਿੱਖ ਫ਼ੌਜਾਂ ਮੈਦਾਨ ਵਿਚ ਡੱਟੀਆਂ ਰਹੀਆਂ**। ਇਨ੍ਹਾਂ ਦਾ ਨਿਸ਼ਾਨਾ ਕਮਾਂਡਰ-ਹੀਣ ਸਿੱਖ ਫ਼ੌਜ ਨੂੰ ਮਰਵਾਉਣ ਦਾ ਸੀ। ਇਸ ਜੰਗ ਵਿਚ ਸਿੱਖਾਂ ਦੇ ਖ਼ਿਲਾਫ਼ ਲੜ ਰਹੇ ਅੰਗਰੇਜ਼ ਜਰਨੈਲ ਕਨਿੰਘਮ ਮੁਤਾਬਿਕ "**ਲਾਲ ਸਿੰਘ ਤੇ ਤੇਜਾ ਸਿੰਘ ਦਾ ਨਿਸ਼ਾਨਾ ਇੱਕਾ-ਦੁੱਕਾ (ਸਿੱਖ ਡਵੀਜ਼ਨਾਂ) ਨੂੰ ਖਤਮ ਕਰ ਕੇ ਅੰਗਰੇਜ਼ਾਂ ਦੀ ਮਦਦ ਕਰਨਾ ਨਹੀਂ ਸੀ ਬਲਕਿ ਸਾਰੀ ਫ਼ੌਜ ਨੂੰ ਖਿੰਡਾ-ਪੁੰਡਾ ਕੇ ਖ਼ਤਮ ਕਰਨਾ ਸੀ**।" ਇਹ ਦੋਵੇਂ ਬ੍ਰਾਹਮਣ ਅੰਗਰੇਜ਼ਾਂ ਨੂੰ ਜਿਤਾ ਕੇ ਉਨ੍ਹਾਂ ਹੇਠ ਵੱਡੇ ਵਜ਼ੀਰ (ਪ੍ਰਾਈਮ ਮਨਿਸਟਰ) ਬਣਨਾ ਲੋਚਦੇ ਸਨ। ਇਨ੍ਹਾਂ ਨੇ ਅੰਗਰੇਜ਼ਾਂ ਨੂੰ ਆਪਣੀ ਵਫ਼ਾਦਾਰੀ ਸਾਬਿਤ ਵੀ ਕਰ ਵਿਖਾਈ ਸੀ। (ਕਨਿੰਘਮ, *ਹਿਸਟਰੀ ਆੱਫ਼ ਦ ਸਿੱਖਸ*, ਸਫ਼ਾ 267, 2005 ਦੀ ਐਡੀਸ਼ਨ)।

ਫੇਰੂ ਸ਼ਹਿਰ ਦੀ ਲੜਾਈ ਵਿਚ 694 ਅੰਗਰੇਜ਼ਾਂ ਮਾਰੇ ਗਏ ਸਨ ਤੇ 1721 ਜ਼ਖ਼ਮੀ ਹੋਏ ਸਨ। ਮਾਰੇ ਜਾਣ ਵਾਲਿਆਂ ਵਿਚੋਂ 103 ਅਫ਼ਸਰ ਵੀ ਸਨ ਤੇ ਇਨ੍ਹਾਂ ਵਿਚ ਉਹ ਮੇਜਰ ਬਰੌਡਫ਼ੁਟ ਵੀ ਸ਼ਾਮਿਲ ਸੀ ਜਿਸ ਨੇ ਇਸ ਜੰਗ ਦੀ ਪਹਿਲੀ ਗੋਲੀ ਚਲਾਈ ਸੀ। (ਕਨਿੰਘਮ, ਸਫ਼ਾ 268)। ਇਸ ਲੜਾਈ ਵਿਚ ਢਾਈ-ਤਿੰਨ ਹਜ਼ਾਰ ਸਿੱਖ ਵੀ ਮਾਰੇ ਗਏ ਸਨ।

ਇਸ ਲੜਾਈ ਵਿਚ ਗ਼ਦਾਰ ਬ੍ਰਾਹਮਣਾਂ ਲਾਲ ਸਿੰਘ ਤੇ ਤੇਜਾ ਸਿੰਘ ਨੇ ਅੰਗਰੇਜ਼ਾਂ ਦਾ ਪੂਰਾ ਸਾਥ ਦਿੱਤਾ ਪਰ ਫਿਰ ਵੀ ਅੰਗਰੇਜ਼ ਅਫ਼ਸਰ ਸਿੱਖਾਂ ਤੋਂ ਬੁਰੀ ਤਰ੍ਹਾਂ ਡਰੇ ਹੋਏ ਸਨ (ਕਨਿੰਘਮ, ਸਫ਼ਾ 268)।

ਇਸ ਜੰਗ ਦੌਰਾਨ ਪਟਿਆਲਾ, ਨਾਭਾ ਤੇ ਹੋਰ ਸਤਲੁਜ ਪਾਰਲੀਆਂ ਸਿੱਖ ਰਿਆਸਤਾਂ ਅੰਗਰੇਜ਼ਾਂ ਵੱਲੋਂ ਲਾਹੌਰ ਦਰਬਾਰ ਦੇ ਖ਼ਿਲਾਫ਼ ਲੜੀਆਂ ਸਨ। ਇੰਵ ਹੀ ਅਗਰੇਜ਼ੀ ਫ਼ੌਜ ਦੇ ਅਫ਼ਸਰ ਸਾਰੇ ਹੀ ਅੰਗਰੇਜ਼ ਸਨ ਪਰ ਉਨ੍ਹਾਂ ਹੇਠ ਲੜਨ ਵਾਲੇ ਸਿਪਾਹੀਆਂ ਵਿੱਚੋਂ ਬਹੁਤੇ ਹਿੰਦੂਸਤਾਨੀ ਹੀ ਸਨ। ਦੂਜੇ ਲਫ਼ਜ਼ਾਂ ਵਿਚ ਪੰਜਾਬ 'ਤੇ

ਅੰਗਰੇਜ਼ੀ ਕਬਜ਼ਾ ਕਰਵਾਉਣ ਵਾਲੇ ਹਿੰਦੂਸਤਾਨੀ ਅਤੇ ਸਤਲੁਜ ਪਾਰ ਪੰਜਾਬੀ ਰਿਆਸਤਾਂ ਦੇ ਫ਼ੌਜੀ ਸਨ।

## ਲੁਧਿਆਣਾ ਵਿਚ ਰਣਜੋਧ ਸਿੰਘ ਦਾ ਹਮਲਾ

ਫ਼ੀਰੋਜ਼ਪੁਰ ਤੋਂ ਇਲਾਵਾ ਲੁਧਿਆਣਾ ਵੱਲ ਵੀ ਸਿੱਖ ਫ਼ੌਜਾਂ ਨੇ ਆਪਣਾ ਫ਼ਰੰਟ ਖੋਲ੍ਹ ਦਿਤਾ ਸੀ। 17 ਜਨਵਰੀ 1846 ਦੇ ਦਿਨ ਲਾਡਵਾ ਦੇ ਰਾਜੇ ਰਣਜ਼ੋਧ ਸਿੰਘ ਨੇ ਸਤਲੁਜ ਦਰਿਆ ਪਾਰ ਬੱਦੋਵਾਲ ਵਿਚ ਅੰਗਰੇਜ਼ ਛਾਵਣੀ 'ਤੇ ਕਬਜ਼ਾ ਕਰ ਲਿਆ। ਪਰ ਰਣਜੋਧ ਸਿੰਘ ਕਬਜ਼ਾ ਕਰਨ ਮਗਰੋਂ ਉੱਥੇ ਹੀ ਟਿਕ ਗਿਆ ਅਤੇ ਨਾ ਤਾਂ ਉਹ ਫ਼ੀਰੋਜ਼ਪੁਰ ਵੱਲ ਅੱਗੇ ਵਧਿਆ ਤੇ ਨਾ ਹੀ ਉਸ ਨੇ ਦਿੱਲੀ ਵੱਲੋਂ ਆਉਣ ਵਾਲੀ ਅੰਗਰੇਜ਼ ਫ਼ੌਜ ਬਾਰੇ ਹੀ ਸੋਚਿਆ। ਇਹ ਇਕ ਜੋਸ਼ੀਲਾ ਪਰ ਪਲਾਨ-ਰਹਿਤ ਐਕਸ਼ਨ ਸੀ।

ਰਣਜੋਧ ਸਿੰਘ ਦਾ ਕਬਜ਼ਾ ਸਿਰਫ਼ ਦਸ ਦਿਨ ਹੀ ਕਾਇਮ ਰਿਹਾ। 28 ਜਨਵਰੀ ਨੂੰ ਹੈਨਰੀ ਸਮਿਥ ਦੀ ਫ਼ੌਜ ਨਾਲ ਅਲੀਵਾਲ ਵਿਚ ਹੋਈ ਲੜਾਈ ਵਿਚ ਰਣਜੋਧ ਸਿੰਘ ਨੂੰ ਹਾਰ ਹੋਈ ਤੇ ਉਸ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਕਨਿੰਘਮ ਮੁਤਾਬਿਕ ਰਣਜੋਧ ਸਿੰਘ ਨੇ ਕਬਜ਼ਾ ਤਾਂ ਕਰ ਲਿਆ ਪਰ ਜਦੋਂ ਹੈਨਰੀ ਸਮਿਥ ਫ਼ੌਜ ਲੈ ਕੇ ਉਸ ਤੋਂ ਲੁਧਿਆਣਾ ਆਜ਼ਾਦ ਕਰਵਾਉਣ ਆਇਆ ਤਾਂ ਉਸ ਨੇ ਆਪ ਫ਼ੌਜ ਦੀ ਅਗਵਾਈ ਨਹੀਂ ਕੀਤੀ। ਦੂਜਾ ਉਹ ਕਬਜ਼ਾ ਕਰਨ ਮਗਰੋਂ ਉੱਥੇ ਹੀ ਟਿਕਿਆ ਰਿਹਾ ਤੇ ਅੱਗ ਵਧ ਕੇ ਹੋਰ ਐਕਸ਼ਨ ਕਰ ਕੇ ਅੰਗਰੇਜ਼ਾਂ ਨੂੰ ਕੱਢਣ ਦੀ ਕੋਸ਼ਿਸ਼ ਨਹੀਂ ਕੀਤੀ। (ਕਨਿੰਘਮ, ਸਫ਼ੇ 271-75)।

ਭਾਵੇਂ ਲੁਧਿਆਣਾ ਨੂੰ ਅੰਗਰੇਜ਼ਾਂ ਨੇ ਆਜ਼ਾਦ ਕਰਵਾ ਲਿਆ ਸੀ ਪਰ ਇਹ ਜਿੱਤ ਉਨ੍ਹਾਂ ਦੀ ਆਪਣੀ ਤਾਕਤ ਕਾਰਨ ਨਹੀਂ ਸੀ ਹੋਈ ਬਲਕਿ ਰਣਜੋਧ ਸਿੰਘ ਦੀ ਬੇਸਮਝੀ ਕਾਰਨ ਹੋਈ ਸੀ। **ਲੁਧਿਆਣਾ ਵਾਪਿਸ ਲੈਣ ਮਗਰੋਂ ਵੀ ਅੰਗਰੇਜ਼ ਅਫ਼ਸਰ ਬੁਰੀ ਤਰ੍ਹਾਂ ਘਬਰਾਏ ਤੇ ਬੌਖ਼ਲਾਏ ਪਏ ਸਨ। ਹੋਰ ਤਾਂ ਹੋਰ ਗਵਰਨਰ ਜਨਰਲ ਤੇ ਕਮਾਂਡਰ-ਇਨ-ਚੀਫ਼ ਵੀ ਬੁਰੀ ਤਰ੍ਹਾਂ 'ਕੰਬ ਰਹੇ ਸਨ' ਤੇ ਉਨ੍ਹਾਂ ਨੇ ਹੁਣ ਪੰਜਾਬ ਜਿੱਤਣ ਦੀ ਥਾਂ 'ਪੱਛਮ' (ਲੰਡਨ ਵਾਪਸੀ) ਵੱਲ ਵੇਖਣਾ ਸ਼ੁਰੂ ਕਰ ਦਿੱਤਾ ਸੀ।...ਲਾਲ ਸਿੰਘ ਤੇ ਤੇਜ ਸਿੰਘ ਵੀ ਬੁਰੀ ਤਰ੍ਹਾਂ ਘਬਰਾ ਗਏ ਸਨ। ਗੁਲਾਬ ਸਿੰਘ ਡੋਗਰਾ ਨੇ ਵੀ ਮਹਿਸੂਸ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਖਾਲਸਾ ਫ਼ੌਜਾਂ ਸੱਚਮੁਚ ਇਕ ਹਊਆ (ਬੇਹੱਦ ਤਾਕਤਵਰ) ਹਨ।** (ਕਨਿੰਘਮ, ਸਫ਼ਾ 274)।

## ਗੁਲਾਬ ਸਿੰਘ ਡੋਗਰਾ ਦਾ ਲਾਹੌਰ ਪੁੱਜਣਾ

ਉਧਰ ਅੰਗਰੇਜ਼ਾਂ ਨਾਲ ਬਣੀ ਪਲਾਨ ਮੁਤਾਬਕ ਗੁਲਾਬ ਸਿੰਘ ਡੋਗਰਾ 27 ਜਨਵਰੀ 1846 ਨੂੰ ਲਾਹੌਰ ਪਹੁੰਚ ਗਿਆ ਅਤੇ ਸਰਕਾਰ ਦੀ ਕਮਾਂਡ ਸੰਭਾਲ ਲਈ, ਪਰ ਉਹ ਅਜੇ ਵੀ ਬੁਰੀ ਤਰ੍ਹਾਂ ਡਰਿਆ ਹੋਇਆ ਸੀ। ਉਸ ਨੂੰ ਸਿੱਖ ਫ਼ੌਜਾਂ ਤੋਂ ਬਹੁਤ

ਡਰ ਲਗ ਰਿਹਾ ਸੀ। ਠੀਕ ਇਸੇ ਵੇਲੇ ਲੁਧਿਆਣੇ 'ਤੇ ਅੰਗਰੇਜ਼ਾਂ ਦੇ ਮੁੜ ਕਾਬਜ਼ ਹੋਣ ਦੀ ਖ਼ਬਰ ਪੁੱਜੀ। ਗੁਲਾਬ ਸਿੰਹ ਨੇ ਆਪਣਾ ਹੱਥ ਉੱਪਰ ਰੱਖਣ ਵਾਸਤੇ ਸਿੱਖ ਫ਼ੌਜਾਂ ਨੂੰ ਹਾਰਾਂ ਹਾਸਿਲ ਕਰਨ ਦੀਆਂ ਝਿੜਕਾਂ ਮਾਰੀਆਂ ਅਤੇ ਕਿਹਾ ਕਿ ਉਨ੍ਹਾਂ ਨੂੰ ਏਡੇ ਵੱਡੇ ਤੇ ਤਾਕਵਰ ਗੁਆਂਢੀ ਨਾਲ ਕਾਹਲੀ ਤੇ ਗੁੱਸੇ ਵਿਚ ਪੰਗਾ ਨਹੀਂ ਸੀ ਲੈਣਾ ਚਾਹੀਦਾ। ਗੁਲਾਬ ਸਿੰਹ ਨੇ ਕਾਹਲੀ ਵਿਚ ਅੰਗਰੇਜ਼ਾਂ ਨਾਲ 'ਸਮਝੌਤੇ' ਦੀ ਗਲਬਾਤ ਵੀ ਸ਼ੁਰੂ ਕਰ ਲਈ। ਪਰ ਦਰਅਸਲ ਗਵਰਨਰ ਜਨਰਲ ਇਸ 'ਤੇ ਖ਼ੁਸ਼ ਨਹੀਂ ਸੀ। ਉਹ ਏਨੀ ਛੇਤੀ ਸਮਝੌਤਾ ਨਹੀਂ ਸੀ ਚਾਹੁੰਦਾ ਬਲਕਿ ਉਹ ਤਾਂ ਪੰਜਾਬ 'ਤੇ ਕਬਜ਼ਾ ਕਰਨਾ ਚਾਹੁੰਦਾ ਸੀ। (ਕਨਿੰਘਮ, ਸਫ਼ਾ 278)। ਗਵਰਨਰ ਜਨਰਲ ਨੇ ਗੁਲਾਬ ਸਿੰਹ ਨੂੰ ਪੈਗ਼ਾਮ ਭੇਜਿਆ ਕਿ ਉਹ ਲਾਹੌਰ ਵਿਚ ਸਿੱਖਾਂ (ਦਰਅਸਲ ਗੁਲਾਬ ਸਿੰਹ) ਦੀ ਹਕੂਮਤ ਨੂੰ ਮਨਜ਼ੂਰ ਕਰਨ ਵਾਸਤੇ ਰਾਜ਼ੀ ਹੈ ਬਸ਼ਰਤੇ ਕਿ ਸਿੱਖ ਫ਼ੌਜ ਤੋੜ ਦਿੱਤੀ ਜਾਵੇ। ਪਰ ਗੁਲਾਬ ਸਿੰਹ ਨੇ ਇਸ ਵਾਸਤੇ ਆਪਣੀ ਮਜਬੂਰੀ ਜ਼ਾਹਿਰ ਕੀਤੀ ਤੇ ਕਿਹਾ ਕਿ ਉਹ ਸਿੱਖ ਫ਼ੌਜਾਂ ਤੋਂ ਡਰਦਾ ਹੈ। ਕਨਿੰਘਮ ਦਾ ਖ਼ਿਆਲ ਹੈ ਕਿ ਦਰਅਸਲ ਗੁਲਾਬ ਸਿੰਹ ਖ਼ੁਦਗਰਜ਼ੀ ਕਰ ਕੇ ਇਹ ਕਹਿ ਰਿਹਾ ਸੀ। (ਕਨਿੰਘਮ, ਸਫ਼ਾ 279)।

### ਸਭਰਾਓਂ ਦੀ ਲੜਾਈ

ਇਸ ਹਾਲਤ ਵਿਚ ਅੰਗਰੇਜ਼ ਮਸਲੇ ਨੂੰ ਲਟਕਾਉਣਾ ਵੀ ਨਹੀਂ ਸਨ ਚਾਹੁੰਦੇ। ਇਸ ਕਰ ਕੇ ਉਨ੍ਹਾਂ ਦਾ ਗ਼ਦਾਰਾਂ (ਗੁਲਾਬ ਸਿੰਹ, ਤੇਜਾ ਸਿੰਹ ਤੇ ਲਾਲ ਸਿੰਹ) ਨਾਲ ਇਹ ਸਮਝੌਤਾ ਹੋਇਆ ਕਿ ਲੜਾਈ ਕਰਵਾ ਕੇ ਅੰਗਰੇਜ਼ ਫ਼ੌਜ ਨੂੰ ਸਿੱਖ ਫ਼ੌਜਾਂ 'ਤੇ ਹਾਵੀ ਕੀਤਾ ਜਾਵੇ ਅਤੇ ਫਿਰ ਹਾਰੀ ਹੋਈ ਸਿੱਖ ਫ਼ੌਜ ਨੂੰ ਲਾਹੌਰ ਦਰਬਾਰ ਵੱਲੋਂ ਤਿਆਗ ਦਿੱਤਾ ਜਾਵੇ। ਇਸ ਤੋਂ ਮਗਰੋਂ ਲਾਹੌਰ ਦਾ ਰਸਤਾ ਅੰਗਰੇਜ਼ਾਂ ਵਾਸਤੇ ਖੁਲ੍ਹਾ ਛੱਡ ਦਿੱਤਾ ਜਾਵੇ। ਕਨਿੰਘਮ ਕਹਿੰਦਾ ਹੈ ਕਿ "**ਸਾਜ਼ਿਸ਼ਾਂ ਭਰੇ ਅਤੇ ਇਸ ਸ਼ਰਮਨਾਕ ਗ਼ਦਾਰੀ ਦੇ ਮਾਹੌਲ ਵਿਚ ਸਭਰਾਓਂ ਦੀ ਲੜਾਈ ਲੜੀ ਗਈ।**" (ਕਨਿੰਘਮ, ਸਫ਼ਾ 279)। ***(ਇਹ ਰਾਜ਼ ਖੋਲ੍ਹਣ ਕਰ ਕੇ ਕਨਿੰਘਮ ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ ਸੀ)।*** ਮੱਰੇ ਕਹਿੰਦਾ ਹੈ ਕਿ **ਇਹੋ ਜਿਹੀ (ਗ਼ਦਾਰੀ ਵਾਲੀ) ਲੜਾਈ ਦੀ ਮਿਸਾਲ ਪ੍ਰਾਚੀਨ ਜਾਂ ਅਜੋਕੀ ਤਵਾਰੀਖ਼ ਵਿਚ ਕਿਤੇ ਵੀ ਨਹੀਂ ਮਿਲਦੀ** (ਡਾ: ਗੰਡਾ ਸਿੰਘ, *ਪਰਾਈਵੇਟ ਕਾਰਸਪੌਂਡੈਂਸ ਰਿਲੇਟਿੰਗ ਟੂ ਐਂਗਲੋ-ਸਿੱਖ ਵਾਰਜ਼*, ਸਫ਼ਾ 98)।

ਹੁਣ ਰਣਜੀਤ ਸਿੰਘ ਦੇ ਰਾਜ ਦਾ ਖ਼ਾਤਮਾ ਅਤੇ ਨਾਲ ਹੀ ਸਿੱਖਾਂ ਦੀ ਤਬਾਹੀ ਦਾ ਆਗ਼ਾਜ਼ ਹੋ ਚੁਕਾ ਸੀ। ਗੁਲਾਬ ਸਿੰਹ ਤਾਂ ਅੰਗਰੇਜ਼ਾਂ ਨਾਲ ਉਦੋਂ ਤੋਂ ਹੀ ਸਬੰਧ ਬਣਾ ਚੁਕਾ ਸੀ ਜਦ ਅੰਗਰੇਜ਼ਾਂ ਨੇ ਅਫ਼ਗ਼ਾਨਿਸਤਾਨ ਵਿਚ ਆਪਣੀਆਂ ਫ਼ੌਜਾਂ ਭੇਜੀਆਂ ਸਨ। ਅੰਗਰੇਜ਼ ਤਾਂ ਉਸ ਨੂੰ ਜਲਾਲਾਬਾਦ ਦਾ ਇਲਾਕਾ ਦੇਣ ਵਾਸਤੇ ਵੀ ਤਿਆਰ ਸਨ ਪਰ ਉਸ ਨੇ ਡਰਦੇ ਨੇ ਉਦੋਂ ਇਹ ਕਬੂਲ ਨਾ ਕੀਤਾ (ਕਨਿੰਘਮ, ਸਫ਼ਾ 223-24)।

ਇਸ ਜੰਗ ਦੀ ਆਖ਼ਰੀ ਲੜਾਈ 10 ਫ਼ਰਵਰੀ 1846 ਦੇ ਦਿਨ ਸਭਰਾਓਂ ਵਿਚ ਲੜੀ ਗਈ। ਹੁਣ ਤੇਜਾ ਸਿੰਹ ਅਤੇ ਲਾਲ ਸਿੰਹ ਨੇ ਦੋਬਾਰਾ ਪਲਾਨਿੰਗ ਬਣਾਈ ਜਿਸ

ਹੇਠ ਇਹ ਯਕੀਨੀ ਬਣਾਇਆ ਗਿਆ ਕਿ ਅੰਗਰੇਜ਼ ਫ਼ੌਜਾਂ ਫਿਰ ਜਿੱਤ ਜਾਣ ਅਤੇ ਉਨ੍ਹਾਂ ਦੇ ਲਾਹੌਰ ਪੁੱਜਣ ਦਾ ਰਸਤਾ ਸਾਫ਼ ਹੋ ਜਾਵੇ।

*ਕਲਕੱਤਾ ਰਿਵੀਊ* ਮੁਤਾਬਿਕ ਗ਼ਦਾਰ ਲਾਲ ਸਿੰਘ ਬ੍ਰਾਹਮਣ ਨੇ ਤਾਂ ਕੈਪਟਨ ਨਿਕੋਲਸਨ ਨੂੰ ਸਭਰਾਓਂ ਦੇ ਹਮਲੇ ਦੀ ਪੂਰੀ ਪਲਾਨ ਲਿਖਤੀ ਰੂਪ ਵਿਚ ਭੇਜੀ ਹੋਈ ਸੀ। ਨਿਕੋਲਸਨ ਕੋਲ ਇਹ ਪਲਾਨ 7 ਫ਼ਰਵਰੀ 1846 ਦੇ ਦਿਨ ਪੁਜ ਚੁਕੀ ਸੀ (*ਕਲਕੱਤਾ ਰੀਵੀਊ*, ਜੂਨ 1849, ਸਫ਼ਾ 549)।

ਸਭਰਾਓਂ ਦੀ ਲੜਾਈ ਵਿਚ ਵੀ ਸਿੱਖਾਂ ਦਾ ਹੱਥ ਉਪਰ ਸੀ। ਅੰਗਰੇਜ਼ੀ ਫ਼ੌਜਾਂ ਦੇ ਤਿੰਨ ਹਮਲੇ ਬੁਰੀ ਤਰ੍ਹਾਂ ਨਾਕਾਮ ਰਹੇ ਸਨ ਤੇ ਅੰਗਰੇਜ਼ ਮਾਰ ਖਾ ਕੇ ਪਿੱਛੇ ਹਟੇ ਸਨ। ਉਨ੍ਹਾਂ ਉੱਤੇ ਮੋੜਵਾਂ ਹਮਲਾ ਕਰ ਕੇ ਉਨ੍ਹਾਂ ਨੂੰ ਖ਼ਤਮ ਕਰਨ ਦੀ ਬਜਾਇ, ਜੇਤੂ ਸਿੱਖ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ (ਤੇਜਾ ਸਿੰਘ) ਮੈਦਾਨ ਛੱਡ ਕੇ ਭੱਜ ਗਿਆ ਤੇ ਜਾਂਦਾ ਹੋਇਆ ਦਰਿਆ ਸਤਲੁਜ 'ਤੇ ਬਣਿਆ ਬੇੜੀਆਂ ਦਾ ਬਣਿਆ ਹੋਇਆ ਪੁਲ ਵੀ ਤੋੜ ਗਿਆ (ਕਨਿੰਘਮ, ਸਫ਼ਾ 284)। ਉਸ ਨੇ ਇਸ ਦੀ ਇਤਲਾਹ ਅੰਗਰੇਜ਼ੀ ਫ਼ੌਜ ਨੂੰ ਵੀ ਕਰ ਦਿਤੀ। ਇਸ 'ਤੇ ਅੰਗਰੇਜ਼ੀ ਫ਼ੌਜ ਨੇ ਸਿੱਖਾਂ 'ਤੇ ਨਵਾਂ ਹਮਲਾ ਕਰ ਦਿਤਾ।

ਜਰਨੈਲਾਂ ਤੋਂ ਸੱਖਣੀ ਸਿੱਖ ਫ਼ੌਜ ਸ਼ਾਮ ਸਿੰਘ ਅਟਾਰੀਵਾਲਾ ਦੀ ਅਗਵਾਈ ਹੇਠ ਡਟ ਕੇ ਲੜੀ, ਪਰ ਅਖ਼ੀਰ ਬਹੁਤੇ ਸਿੱਖ ਸ਼ਹੀਦ ਹੋ ਗਏ। ਆਗੂ-ਹੀਣ ਸਿੱਖ ਫ਼ੌਜੀ ਘਬਰਾ ਕੇ ਪਿੱਛੇ ਵੱਲ ਦੌੜੇ ਤੇ ਪੁਲ ਟੁੱਟਿਆ ਹੋਣ ਕਰ ਕੇ ਉਨ੍ਹਾਂ ਵਿਚੋਂ ਬਹੁਤ ਸਾਰੇ ਦਰਿਆ ਵਿਚ ਡੁਬ ਕੇ ਮਰ ਗਏ। ਇਸ ਤੋਂ ਇਲਾਵਾ ਗੁਲਾਬ ਸਿੰਘ ਡੋਗਰੇ ਅਤੇ ਤੇਜਾ ਸਿੰਹ ਨੇ ਸਤਲੁਜ ਦੇ ਕੰਢੇ 'ਤੇ 10 ਤੋਪਾਂ ਰੱਖੀਆਂ ਹੋਈਆਂ ਸਨ ਜਿਨ੍ਹਾਂ ਨਾਲ ਵਾਪਿਸ ਆਉਂਦੇ ਸਿੱਖ ਫ਼ੌਜੀ ਗ਼ਦਾਰ ਆਖ ਕੇ ਗੋਲੀਆਂ ਨਾਲ ਉਡਾ ਦਿਤੇ ਗਏ। ਸ਼ਾਮ ਸਿੰਘ ਅਟਾਰੀਵਾਲਾ ਅਤੇ ਉਸ ਦੇ ਸਾਥੀ ਆਖ਼ਰੀ ਸਾਹਾਂ ਤਕ ਲੜਦੇ ਰਹੇ। ਸ਼ਾਮ ਸਿੰਘ ਨੂੰ ਅਕੀਦਤ ਪੇਸ਼ ਕਰਦਾ ਹੋਇਆ ਦੁਸ਼ਮਣ ਫ਼ੌਜ ਦਾ ਜਰਨੈਲ ਕਨਿੰਘਮ ਲਿਖਦਾ ਹੈ ਕਿ ਲਾਲ ਸਿੰਹ ਤੇ ਤੇਜਾ ਸਿੰਹ ਦੀ ਗ਼ਦਾਰੀ ਦੇ ਬਾਵਜੂਦ ਸ਼ਾਮ ਸਿੰਘ ਗੁਰੂ ਗੋਬਿੰਦ ਸਿੰਘ ਦੇ ਸੱਚੇ ਪੁੱਤਰ ਵਾਂਗ ਜੂਝਿਆ ਤੇ ਸ਼ਹੀਦ ਹੋਇਆ (ਕਨਿੰਘਮ, ਸਫ਼ਾ 281, 2005 ਦੀ ਐਡੀਸ਼ਨ)। ਕਨਿੰਘਮ ਸ਼ਾਮ ਸਿੰਘ ਨੂੰ 284 ਸਫ਼ੇ 'ਤੇ ਫੇਰ ਜਜ਼ਬਾਤ ਭਰੀ ਅਕੀਦਤ ਪੇਸ਼ ਕਰਦਾ ਹੋਇਆ ਲਿਖਦਾ ਹੈ ਕਿ ***"ਗ਼ਦਾਰ ਲਾਲ ਸਿੰਹ ਆਪਣੀਆਂ ਫ਼ੌਜਾਂ ਦਾ ਤਾਜ਼ਾ ਹਮਲਾ ਕਰਵਾਉਣ ਦੀ ਬਜਾਇ, ਪਹਿਲੇ ਹਮਲੇ ਵੇਲੇ ਹੀ ਦੌੜ ਗਿਆ ਤੇ ਜਾਂਦੀ ਵਾਰੀ ਇਕ ਕਿਸ਼ਤੀ ਡੋਬ ਗਿਆ (ਤਾਂ ਜੋ ਫ਼ੌਜਾਂ ਵਾਪਿਸ ਨਾ ਮੁੜ ਸਕਣ)। ਪਰ ਮਹਾਨ ਸ਼ਾਮ ਸਿੰਘ (ਅਟਾਰੀਵਾਲਾ) ਨੂੰ ਆਪਣਾ ਪ੍ਰਣ ਯਾਦ ਸੀ। ਉਸ ਨੇ ਚਿਟੇ ਬਸਤਰ ਪਾਏ ਹੋਏ ਸਨ ਤੇ ਉਹ ਆਪਣਾ ਸਿਰ ਤਲੀ 'ਤੇ ਰੱਖ ਕੇ ਆਪਣੇ ਸਾਥੀਆਂ ਸਣੇ ਜੂਝ ਰਿਹਾ ਸੀ ਤੇ ਵਾਰ ਵਾਰ ਆਪਣੇ ਸਾਥੀਆਂ ਨੂੰ ਹੱਲਾ-ਸ਼ੇਰੀ ਦੇ ਕੇ ਲੜਾਈ ਕਰ ਰਿਹਾ ਸੀ। ਉਹ ਉਦੋਂ ਤਕ ਲੜਦਾ ਗਿਆ ਜਦ ਤਕ ਸ਼ਹੀਦ ਨਾ ਹੋ ਗਿਆ।"*** ਗਰਿਫ਼ਨ ਲਿਖਦਾ ਹੈ ਕਿ ਸ਼ਾਮ ਸਿੰਘ ਨੂੰ ਸੱਤ ਗੋਲੀਆਂ ਲੱਗੀਆਂ ਤੇ ਉਹ

ਸ਼ਹੀਦ ਹੋ ਗਿਆ ਤੇ ਉਸ ਦੇ ਨਾਲ ਹੀ ਉਸ ਦੇ 50 ਜਾਂਬਾਜ਼ ਸਾਥੀ ਵੀ ਜੋ ਸਿਰਫ਼ ਤਲਵਾਰਾਂ ਨਾਲ ਜੂਝੇ ਸਨ। (ਗਰਿਫ਼ਨ, *ਰਣਜੀਤ ਸਿੰਘ*, ਸਫ਼ੇ 63-64)।

ਇਸ ਲੜਾਈ ਵਿਚ ਅੰਗਰੇਜ਼ਾਂ ਦੇ 320 ਫ਼ੌਜੀ ਮਰੇ ਤੇ 2083 ਜ਼ਖ਼ਮੀ ਹੋਏ ਸਨ। ਦੂਜੇ ਪਾਸੇ 8000 ਸਿੱਖ ਫ਼ੌਜੀ ਵੀ ਮਾਰੇ ਗਏ। ਲਾਰਡ ਗੱਫ਼ ਮਾਰੇ ਜਾਣ ਵਾਲੇ ਸਿੱਖਾਂ ਦੀ ਗਿਣਤੀ 12 ਤੋਂ 15 ਹਜ਼ਾਰ ਦੇ ਵਿਚਕਾਰ ਦਸਦਾ ਹੈ।

## ਅੰਗਰੇਜ਼ਾਂ ਨੇ ਸਤਲੁਜ ਪਾਰ ਕੀਤਾ

ਸਭਰਾਓਂ ਦੀ 'ਜਿੱਤ' ਮਗਰੋਂ ਅੰਗਰੇਜ਼ਾਂ ਨੂੰ ਲਾਹੌਰ ਜਾਂਦੀ ਸੜਕ 'ਤੇ ਰੋਕਣ ਵਾਲਾ ਕੋਈ ਨਹੀਂ ਸੀ। **ਲਾਹੌਰ ਦਰਬਾਰ ਦਾ ਪ੍ਰਧਾਨ ਮੰਤਰੀ ਗ਼ਦਾਰ ਸੀ, ਫ਼ੌਜਾਂ ਦਾ ਜਰਨੈਲ ਗ਼ਦਾਰ ਸੀ ਤੇ ਇਨ੍ਹਾਂ ਤਿੰਨਾਂ ਗ਼ਦਾਰਾਂ ਗੁਲਾਬ ਸਿੰਘ ਡੋਗਰਾ, ਬ੍ਰਾਹਮਣ ਲਾਲ ਸਿੰਘ ਤੇ ਬ੍ਰਾਹਮਣ ਤੇਜਾ ਸਿੰਘ ਦਾ ਲਾਹੌਰ ਦਰਬਾਰ 'ਤੇ ਕਬਜ਼ਾ ਸੀ।** ਸੋ, 12 ਫ਼ਰਵਰੀ 1846 ਦੇ ਦਿਨ ਅੰਗਰੇਜ਼ੀ ਫ਼ੌਜ ਨੇ ਸਤਲੁਜ ਦਰਿਆ ਪਾਰ ਕੀਤਾ ਅਤੇ ਬਿਨਾਂ ਕਿਸੇ ਮੁਕਾਬਲੇ ਦੇ ਕਸੂਰ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ। ਕਸੂਰ ਦੇ ਮੁਖੀ ਪਠਾਣ ਆਗੂ ਅੰਗਰੇਜ਼ਾਂ ਨੂੰ 'ਜੀ ਆਇਆਂ' ਕਹਿਣ ਵਾਸਤੇ ਇੱਕਠੇ ਹੋ ਕੇ ਉਨ੍ਹਾਂ ਨੂੰ ਮਿਲੇ ਤੇ ਉਨ੍ਹਾਂ ਦੀ ਸੇਵਾ ਕੀਤੀ। ਦੋ ਦਿਨ ਬਾਅਦ ਲਾਹੌਰ ਦਰਬਾਰ ਦਾ ਡੈਪੂਟੇਸ਼ਨ ਗੁਲਾਬ ਸਿੰਘ ਡੋਗਰਾ ਦੀ ਅਗਵਾਈ ਹੇਠ ਗਲਬਾਤ ਕਰਨ ਵਾਸਤੇ ਨਜ਼ਰਾਨੇ ਲੈ ਕੇ ਪੇਸ਼ ਹੋ ਗਿਆ। ਹੁਣ ਅੰਗਰੇਜ਼ਾਂ ਨੇ ਹੋਰ ਬੇਇਜ਼ਤੀ ਕਰਨ ਵਾਸਤੇ ਇਨ੍ਹਾਂ ਨੂੰ ਮਿਲਣ ਤੋਂ ਨਾਂਹ ਕਰ ਦਿਤੀ ਤੇ ਕਿਹਾ ਕਿ ਮਹਾਰਾਜਾ ਦਲੀਪ ਸਿੰਘ ਅਤੇ ਬਾਕੀ ਸਿੱਖ ਰਾਜੇ ਤੇ ਜਗੀਰਦਾਰ ਆਪ ਆਉਣ ਅਤੇ ਗਵਰਨਰ ਜਨਰਲ ਅੱਗੇ ਪੇਸ਼ ਹੋਣ। ਹਿਊ ਕੁੱਕ ਲਿਖਦਾ ਹੈ ਕਿ 18 ਫ਼ਰਵਰੀ 1846 ਦੇ ਦਿਨ ਦਲੀਪ ਸਿੰਘ ਤੇ ਹੋਰ ਦਰਬਾਰੀ ਗਵਰਨਰ ਜਨਰਲ ਅਗੇ ਪੇਸ਼ ਹੋਏ। **ਇਸ ਮੌਕੇ 'ਤੇ ਉਨ੍ਹਾਂ (ਸਿੱਖਾਂ) ਨੂੰ ਜ਼ਰਾ ਵੀ ਅਦਬ-ਇੱਜ਼ਤ ਨਾ ਦਿਤੀ ਗਈ ਤੇ ਥੋੜ੍ਹੇ ਚਿਰ ਮਗਰੋਂ ਹੀ ਚਲੇ ਜਾਣ ਵਾਸਤੇ ਆਖ ਦਿਤਾ ਗਿਆ। ਮੀਟਿੰਗ ਵਿਚ ਸਿਰਫ਼ ਅਹਿਦਨਾਮੇ ਦੀਆਂ ਸ਼ਰਤਾਂ ਸੁਣਾ ਕੇ ਇਸ 'ਤੇ ਦਸਤਖ਼ਤ ਕਰਨ ਵਾਸਤੇ ਆਖਿਆ ਗਿਆ।** (ਹਿਊ ਕੁੱਕ, ਸਫ਼ਾ 106, ਸੀਤਾ ਰਾਮ ਕੋਹਲੀ, ਸਫ਼ਾ 117)।

ਦਰਅਸਲ ਗਵਰਨਰ ਜਨਰਲ ਸਿੱਖਾਂ ਨੂੰ ਸਿਰਫ਼ ਠਿੱਠ ਹੀ ਨਹੀਂ ਸੀ ਕਰਨਾ ਚਾਹੁੰਦਾ ਬਲਕਿ ਉਨ੍ਹਾਂ ਵਿਚ ਅੱਗੋਂ ਵਾਸਤੇ ਦਹਿਸ਼ਤ ਵੀ ਪੈਦਾ ਕਰਨਾ ਚਾਹੁੰਦਾ ਸੀ ਤੇ ਹੁਣ ਉਹ ਸਤਲੁਜ ਦੀ ਥਾਂ 'ਤੇ ਬਿਆਸ ਦਰਿਆ ਨੂੰ ਰਣਜੀਤ ਸਿੰਘ ਦੀ ਹੱਦ ਬਣਾਉਣਾ ਚਾਹੁੰਦਾ ਸੀ ਤੇ ਇੰਞ ਹੀ ਪਹਾੜ ਵੱਲੋਂ ਵੀ ਸਿੱਖਾਂ ਦਾ ਰਾਹ ਰੋਕਣਾ ਚਾਹੁੰਦਾ ਸੀ (ਕਨਿੰਘਮ, ਸਫ਼ਾ 286)।

## ਗ਼ਦਾਰਾਂ ਨੂੰ ਈਨਾਮ

ਹੁਣ ਗ਼ਦਾਰਾਂ ਨੂੰ ਈਨਾਮ ਦੇਣ ਬਾਰੇ ਵਿਚਾਰਾਂ ਹੋਈਆਂ। ਅੰਗਰੇਜ਼ਾਂ ਨੇ ਪੰਜਾਬ ਤੋਂ ਬਾਕੀ ਸਾਰੇ ਪਹਾੜੀ ਇਲਾਕੇ ਖੋਹਣ ਵਾਸਤੇ ਜੰਮੂ-ਕਸ਼ਮੀਰ ਗੁਲਾਬ ਸਿੰਘ ਨੂੰ ਦੇਣ

ਦਾ ਫ਼ੈਸਲਾ ਕਰ ਲਿਆ। ਇਸ ਦਾ ਇਕ ਹੋਰ ਕਾਰਨ ਇਹ ਸੀ ਕਿ ਗ਼ਦਾਰ ਲਾਲ ਸਿੰਘ ਅੰਗਰੇਜ਼ਾਂ ਦੀ ਮਦਦ ਕਰਨ ਦਾ ਈਨਾਮ ਲੈਣਾ ਚਾਹੁੰਦਾ ਸੀ। ਪਰ ਉਸ ਵਾਸਤੇ ਮਸਲਾ ਇਹ ਸੀ ਕਿ ਜੇ ਗੁਲਾਬ ਸਿੰਘ ਲਾਹੌਰ ਵਿਚ ਵਜ਼ੀਰ ਵਜੋਂ ਰਹਿੰਦਾ ਤਾਂ ਲਾਲ ਸਿੰਘ ਦੀ ਤਕਤ ਘਟ ਜਾਣੀ ਸੀ (ਕਨਿੰਘਮ, ਸਫ਼ਾ 287)। ਇਸ ਕਰ ਕੇ ਦੋਹਾਂ ਨੂੰ ਖ਼ੁਸ਼ ਕਰਨ ਵਾਸਤੇ ਇਕ ਨੂੰ ਜੰਮੂ-ਕਸ਼ਮੀਰ ਦਾ ਆਜ਼ਾਦ ਮੁਲਕ (ਦਰਿਆ ਬਿਆਸ ਦੇ ਉੱਪਰ ਦੇ ਪਹਾੜਾਂ ਤੋਂ ਸਿੰਧ ਤਕ ਦਾ ਇਲਾਕਾ) ਅਤੇ ਦੂਜੇ ਨੂੰ ਲਾਹੌਰ ਦੀ ਅਮਲੀ/ਅਸਲੀ ਹਕੂਮਤ ਦਿੱਤੀ ਜਾ ਰਹੀ ਸੀ (ਕਨਿੰਘਮ, ਸਫ਼ਾ 288)। ਕਿਉਂਕਿ ਅਜੇ ਪੰਜਾਬ ਵਿਚ ਪ੍ਰਾਈਮ ਮਨਿਸਟਰ ਅੰਗਰੇਜ਼ਾਂ ਨੇ ਨਹੀਂ ਬਣਾਉਣਾ ਸੀ ਤੇ ਮਹਾਰਾਜਾ ਦਲੀਪ ਸਿੰਘ (ਦਰਅਸਲ ਰਾਣੀ ਜਿੰਦਾਂ) ਨੇ ਬਣਾਉਣਾ ਸੀ। ਅੰਗਰੇਜ਼ ਜਾਣਦੇ ਸਨ ਕਿ ਗ਼ਦਾਰੀਆਂ ਦੇ ਬਾਵਜੂਦ ਲਾਲ ਸਿੰਘ ਰਾਣੀ ਜਿੰਦਾਂ ਦਾ ਸਭ ਤੋਂ ਵੱਡਾ ਇਤਬਾਰੀ ਸੀ ਤੇ ਰਾਣੀ ਨੇ ਉਸ ਨੂੰ ਹੀ ਪ੍ਰਾਈਮ ਮਨਿਸਟਰ ਬਣਾਉਣਾ ਸੀ। ਇਹ ਸੀ ਰਾਣੀ ਦੀ ਬੇਸਮਝੀ ਤੇ ਉਸ ਦਾ ਚਾਪਲੂਸ ਗ਼ਦਾਰਾਂ ਲਾਲ ਸਿੰਘ ਅਤੇ ਗੁਲਾਬ ਸਿੰਘ 'ਤੇ ਅੰਨ੍ਹਾ ਭਰੋਸਾ।

ਇਸ ਵੇਲੇ ਅੰਮ੍ਰਿਤਸਰ ਵਿਚ 20 ਹਜ਼ਾਰ ਤੇ ਲਾਹੌਰ ਵਿਚ 15 ਹਜ਼ਾਰ ਸਿੱਖ ਫ਼ੌਜ ਹਾਜ਼ਿਰ ਸੀ। ਇਸ ਕਰ ਕੇ ਅੰਗਰੇਜ਼ਾਂ ਨੇ ਪੰਜਾਬ 'ਤੇ ਇਕ ਦਮ ਕਬਜ਼ਾ ਨਾ ਕਰਨ ਦਾ ਫ਼ੈਸਲਾ ਕੀਤਾ। (ਹਿਊ ਕੁੱਕ, ਸਫ਼ਾ 106, ਸੀਤਾ ਰਾਮ ਕੋਹਲੀ, ਸਫ਼ਾ 118)। ਪਰ ਇਕ ਵੱਡੀ ਅੰਗਰੇਜ਼ ਫ਼ੌਜ ਮਹਾਰਾਜਾ ਦਲੀਪ ਸਿੰਘ ਨੂੰ ਅੱਗੇ ਲਾ ਕੇ ਲਾਹੌਰ ਪੁੱਜੀ ਅਤੇ ਮੀਆਂਮੀਰ ਛਾਵਣੀ ਵਿਚ ਡੇਰਾ ਲਾ ਲਿਆ।

ਜਰਨੈਲ ਹਿਊ ਕੁੱਕ ਲਿਖਦਾ ਹੈ ਕਿ **ਜਦੋਂ ਅੰਗਰੇਜ਼ ਫ਼ੌਜ ਲਾਹੌਰ 'ਚੋਂ ਲੰਘ ਰਹੀ ਸੀ ਤਾਂ ਸਿੱਖ ਉਨ੍ਹਾਂ ਨੂੰ ਵੇਖ ਕੇ ਕਚੀਚੀਆਂ ਵੱਟ ਰਹੇ ਸਨ ਪਰ ਹਿੰਦੂ ਤੇ ਮੁਸਲਮਾਨਾਂ ਨੂੰ ਕੋਈ ਅਫ਼ਸੋਸ ਨਹੀਂ ਸੀ ਹੋ ਰਿਹਾ**। (ਹਿਊ ਕੁੱਕ, *ਦ ਸਿੱਖ ਵਾਰਜ਼*, ਸਫ਼ਾ 106)।

ਅੰਗਰੇਜ਼ੀ ਫ਼ੌਜ ਦੇ ਕਮਾਂਡਰ ਨੇ ਹੁਕਮ ਜਾਰੀ ਕੀਤਾ ਕਿ ਸਾਰੀਆਂ ਸਿੱਖ ਫ਼ੌਜਾਂ ਛਾਉਣੀ 'ਚੋਂ ਨਿਕਲ ਜਾਣ ਅਤੇ ਰਾਵੀ ਦਰਿਆ ਪਾਰ ਕਰ ਕੇ ਸ਼ਾਹਦਰਾ ਚਲੀਆਂ ਜਾਣ। ਕਿਸੇ ਸਿੱਖ ਫ਼ੌਜੀ ਨੂੰ ਲਿਖਤੀ ਪਰਮਿਟ ਤੋਂ ਬਿਨਾਂ ਸ਼ਹਿਰ ਵਿਚ ਵੜਨ ਦੀ ਇਜਾਜ਼ਤ ਨਹੀਂ ਸੀ। ਲਾਹੌਰ ਸ਼ਹਿਰ ਅਤੇ ਛਾਉਣੀ 'ਤੇ ਹੁਣ ਅੰਗਰੇਜ਼ਾਂ ਦਾ ਮੁਕੰਮਲ ਕਬਜ਼ਾ ਸੀ।

## ਲਾਹੌਰ ਦਾ ਅਹਿਦਨਾਮਾ

9 ਮਾਰਚ 1846 ਨੂੰ ਲਾਹੌਰ ਦਰਬਾਰ ਅਤੇ ਅੰਗਰੇਜ਼ਾਂ ਵਿਚਕਾਰ 16 ਨੁਕਤਿਆਂ ਦੇ ਇਕ ਅਹਿਦਨਾਮੇ 'ਤੇ ਦਸਤਖ਼ਤ ਹੋਏ। 11 ਮਾਰਚ ਨੂੰ ਇਸ ਵਿਚ ਹੋਰ ਵਾਧਾ ਕੀਤਾ ਗਿਆ। ਮਗਰੋਂ 16 ਮਾਰਚ 11846 ਨੂੰ ਗੁਲਾਬ ਸਿੰਘ ਡੋਗਰੇ ਨਾਲ ਇਕ ਹੋਰ ਅਹਿਦਨਾਮਾ ਹੋਇਆ। ਇਨ੍ਹਾਂ ਤਿੰਨਾਂ (9, 11 ਤੇ 16 ਮਾਰਚ ਦੇ) ਅਹਿਦਨਾਮਿਆਂ ਹੇਠ:

1. ਜਲੰਧਰ ਦੋਆਬ (ਸਤਲੁਜ ਤੇ ਬਿਆਸ ਦਰਿਆ ਵਿਚਕਾਰਲਾ ਇਲਾਕਾ) ਅੰਗਰੇਜ਼ਾਂ ਨੂੰ ਜੰਗ ਦੇ ਖ਼ਰਚੇ ਵਜੋਂ ਦੇ ਦਿੱਤਾ ਗਿਆ।

2. ਲਾਹੌਰ ਦਰਬਾਰ ਨੂੰ ਡੇਢ ਕਰੋੜ ਰੁਪੈ ਜੰਗ ਦਾ ਹਰਜਾਨਾ ਵੀ ਪਾਇਆ ਗਿਆ। *ਇਸ ਰਕਮ ਦੀ ਅਦਾਇਗੀ ਵਾਸਤੇ ਲਾਹੌਰ ਦਰਬਾਰ ਦੇ ਖ਼ਜ਼ਾਨੇ ਵਿਚ ਪੂਰੀ ਰਕਮ ਨਹੀਂ ਸੀ ਇਸ ਕਰ ਕੇ ਇਹ ਰਕਮ ਅਦਾ ਕਰਨ ਵਾਸਤੇ ਗੁਲਾਬ ਸਿੰਹ ਡੋਗਰੇ ਨੇ 68 ਲੱਖ ਰੁਪੈ ਵਿਚ ਕਸ਼ਮੀਰ ਦਾ ਸੂਬਾ 'ਖਰੀਦ' ਲਿਆ। ਇਹ ਚਰਚਾ ਸੀ ਕਿ ਗੁਲਾਬ ਸਿੰਹ ਨੇ ਇਹ ਰਕਮ ਆਪਣੇ ਕੋਲ ਪਏ ਰਾਣੀ ਚੰਦ ਕੌਰ ਦੇ ਖ਼ਜ਼ਾਨੇ ਅਤੇ ਅਤੇ ਲਾਹੌਰ ਦਰਬਾਰ ਚੋਂ ਚੋਰੀ ਕੀਤੇ ਹੋਰ ਪੈਸਿਆਂ ਵਿਚੋਂ ਅਦਾ ਕੀਤੀ ਸੀ।* ਪਰ ਕਨਿੰਘਮ ਦਾ ਕਹਿਣਾ ਹੈ ਕਿ *ਇਹ ਰਕਮ ਕਦੇ ਵੀ ਅਦਾ ਨਹੀਂ ਸੀ ਕੀਤੀ ਗਈ* (ਕਨਿੰਘਮ, ਸਫ਼ਾ 288) *ਦਰਅਸਲ ਕਸ਼ਮੀਰ ਤਾਂ ਗੁਲਾਬ ਸਿੰਹ ਨੂੰ ਗ਼ਦਾਰੀ ਦੇ ਈਨਾਮ ਵਜੋਂ ਦਿੱਤਾ ਗਿਆ ਸੀ। ਉਸ ਕੋਲ ਇਸ ਦੌਲਤ ਤੋਂ ਇਲਾਵਾ ਚੰਦ ਕੌਰ ਅਤੇ ਲਾਹੌਰ ਦਰਬਾਰ ਦੇ ਇਕ ਕਰੋੜ ਤੋਂ ਵਧ ਰੁਪੈ ਤੇ ਹੋਰ ਖ਼ਜ਼ਾਨਾ ਵੀ ਮੌਜੂਦ ਸੀ ਜੋ ਉਸ ਦੀ ਨਿਜੀ ਦੌਲਤ ਬਣ ਗਿਆ ਸੀ।*
3. ਲਾਹੌਰ ਦਰਬਾਰ ਸਿਰਫ਼ 25 ਬਟਾਲੀਅਨ ਪੈਦਲ ਫ਼ੌਜ ਤੇ 12 ਹਜ਼ਾਰ ਘੋੜਸਵਾਰ ਰਖ ਸਕੇਗਾ।
4. ਅੰਗਰੇਜ਼ਾਂ ਵੱਲੋਂ ਕਬਜ਼ੇ ਵਿਚ ਲਈਆਂ ਗਈਆਂ ਤੋਪਾਂ ਤੋਂ ਇਲਾਵਾ ਉਹ 36 ਤੋਪਾਂ ਜਿਹੜੀਆਂ ਅੰਗਰੇਜ਼ਾਂ ਦੇ ਖ਼ਿਲਾਫ਼ ਵਰਤੀਆਂ ਜਾਣ ਵਾਸਤੇ ਸਭਰਾਓਂ ਲਿਜਾਈਆਂ ਗਈਆਂ ਸਨ, ਹੁਣ ਅੰਗਰੇਜ਼ਾਂ ਦੀਆਂ ਹੋ ਜਾਣਗੀਆਂ।
5. ਅੰਗਰੇਜ਼ ਫ਼ੌਜਾਂ ਲਾਹੌਰ ਦਰਬਾਰ ਦੇ ਇਲਾਕੇ ਵਿਚੋਂ ਜਦੋਂ ਚਾਹੁਣ ਲੰਘ ਸਕਣਗੀਆਂ।
6. ਲਾਹੌਰ ਦਰਬਾਰ ਕਿਸੇ ਯੂਰਪੀਨ ਨੂੰ ਅੰਗਰੇਜ਼ਾਂ ਦੀ ਮਨਜ਼ੂਰੀ ਬਿਨਾਂ ਨੌਕਰੀ 'ਤੇ ਨਹੀਂ ਰੱਖੇਗਾ।
7. ਅੰਗਰੇਜ਼ਾਂ ਅਤੇ ਲਾਹੌਰ ਦਰਬਾਰ ਵਿਚ "ਚੰਗਾ ਮਾਹੌਲ ਕਾਇਮ ਕਰਨ" (ਦਰਅਸਲ ਗ਼ਦਾਰੀ) ਦੇ ਈਨਾਮ ਵਜੋਂ ਗੁਲਾਬ ਸਿੰਹ ਨੂੰ ਜੰਮੂ ਵਿਚ ਖ਼ੁਦਮੁਖ਼ਤਿਆਰੀ ਦਿੱਤੀ ਜਾਵੇਗੀ।
8. ਅੰਗਰੇਜ਼ੀ ਫ਼ੌਜ ਇਕ ਸਾਲ ਵਾਸਤੇ ਲਾਹੌਰ ਵਿਚ ਰਹੇਗੀ ਤੇ ਇਸ ਦਾ ਖ਼ਰਚਾ ਲਾਹੌਰ ਦਰਬਾਰ ਦੇਵੇਗਾ। ਇਸ ਵਿਚ ਇਨ੍ਹਾਂ 8 ਤੋਂ ਇਲਾਵਾ 8 ਹੋਰ ਨਾਅਹਿਮ ਨੁਕਤੇ ਵੀ ਸਨ।

16 ਨੁਕਤਿਆਂ ਵਾਲੇ ਇਸ ਅਹਿਦਨਾਮੇ 'ਤੇ ਅੰਗਰੇਜ਼ਾਂ ਵੱਲੋਂ ਫ਼ਰੈਡਰਿਕ ਕੱਰੀ, ਹੈਨਰੀ ਲਾਰੈਂਸ ਤੇ ਰਾਬਰਟ ਮਿੰਟਗੁਮਰੀ; ਅਤੇ ਸਿੱਖਾਂ ਵੱਲੋਂ ਭਾਈ ਰਾਮ ਸਿੰਘ, ਲਾਲ ਸਿੰਹ, ਤੇਜਾ ਸਿੰਹ, ਚਤਰ ਸਿੰਘ ਅਟਾਰੀ, ਰਣਜੋਧ ਸਿੰਘ ਮਜੀਠਿਆ, ਦੀਵਾਨ ਦੀਨਾ ਨਾਥ, ਫ਼ਕੀਰ ਨੂਰ-ਉਦ-ਦੀਨ ਦੇ ਦਸਤਖ਼ਤ ਸਨ। (ਪੂਰਾ ਅਹਿਦਨਾਮਾ ਵੇਖੋ: ਕਨਿੰਘਮ, ਸਫ਼ਾ 371-74)।

ਇਸ ਮਗਰੋਂ ਗਵਰਨਰ ਜਨਰਲ ਅਤੇ ਅੰਗਰੇਜ਼ੀ ਫੌਜਾਂ ਦਾ ਕਮਾਂਡਰ-ਇਨ-

ਚੀਫ਼ 20 ਹਜ਼ਾਰ ਅੰਗਰੇਜ਼ੀ ਫ਼ੌਜ ਸਣੇ ਲਾਹੌਰ ਵਿਚ ਰਹੇ ਤੇ ਸਿੱਖ ਫ਼ੌਜ ਤੋੜਨ ਦੀ ਨਿਗਰਾਨੀ ਕਰਦੇ ਰਹੇ। ਕਨਿੰਘਮ ਲਿਖਦਾ ਹੈ ਕਿ ਨੌਕਰੀਓਂ ਕੱਢੇ ਗਏ ਫ਼ੌਜੀਆਂ ਵਿਚ ਨਾ ਤਾਂ ਹਾਰੇ ਹੋਏ ਬਾਗ਼ੀਆਂ ਵਾਲੀ ਉਦਾਸੀ ਸੀ ਤੇ ਨਾ ਹੀ ਤਨਖ਼ਾਹਦਾਰ ਸਿਪਾਹੀਆਂ ਵਾਲੀ ਗੁਸਤਾਖ਼ੀ ਤੇ ਬੇਗਾਨਗੀ। ਸਗੋਂ ਉਨ੍ਹਾਂ ਵਿਚ ਜੇਤੂਆਂ ਵਾਲੀ ਮਰਦਾਨਗੀ ਦਾ ਨੂਰ ਦਿਸਦਾ ਸੀ ਅਤੇ ਉਨ੍ਹਾਂ ਦੀਆਂ ਗੱਲਾਂ ਵਿਚ ਕਮਾਲ ਦੀ ਚੜ੍ਹਦੀ ਕਲਾ ਦਾ ਅਹਿਸਾਸ (ਕਨਿੰਘਮ, ਸਫ਼ਾ 289)

ਇਸ ਅਹਿਦਨਾਮੇ ਮਗਰੋਂ ਕਹਿਣ ਨੂੰ ਤਾਂ ਲਾਹੌਰ 'ਤੇ ਦਲੀਪ ਸਿੰਘ ਦਾ ਰਾਜ ਸੀ; ਉਸ ਕੋਲ ਫ਼ੌਜ ਤੇ ਕਿਲ੍ਹਾ ਵੀ ਸਨ; ਪਰ ਦਰਅਸਲ ਇੱਥੇ ਅੰਗਰੇਜ਼ਾਂ ਦੀ ਹਕੂਮਤ ਸੀ ਕਿਉਂਕਿ ਦਲੀਪ ਸਿੰਘ ਦਾ ਪ੍ਰਾਈਮ ਮਨਿਸਟਰ ਲਾਲ ਸਿੰਹ ਅਤੇ ਫ਼ੌਜਾਂ ਦਾ ਮੁਖੀ ਤੇਜਾ ਸਿੰਹ ਅੰਗਰੇਜ਼ਾਂ ਦੇ ਜ਼ਰਖ਼ਰੀਦ ਗ਼ੁਲਾਮ ਸਨ।

ਇਨ੍ਹਾਂ ਲੜਾਈਆਂ ਵਿਚ ਤਿੰਨ ਵੱਡੇ ਗ਼ਦਾਰਾਂ (ਗੁਲਾਬ ਸਿੰਹ, ਤੇਜਾ ਸਿੰਹ ਤੇ ਲਾਲ ਸਿੰਹ) ਨੇ ਅੰਗਰੇਜ਼ਾਂ ਵਾਸਤੇ ਹੀ ਸਾਰਾ ਕੁਝ ਕੀਤਾ ਸੀ। ਗੁਲਾਬ ਸਿੰਹ ਜੰਮੂ ਕਸ਼ਮੀਰ ਦਾ ਰਾਜਾ ਬਣ ਗਿਆ ਸੀ। ਪਰ ਤੇਜਾ ਸਿੰਹ ਤੇ ਲਾਲ ਸਿੰਹ ਨੂੰ ਅਜਿਹੀ ਕੋਈ ਰਿਆਸਤ ਨਹੀਂ ਸੀ ਮਿਲੀ। ਲਾਲ ਸਿੰਹ ਇਸ ਕਾਰਨ ਔਖਾ ਸੀ ਤੇ ਉਸ ਨੇ ਗੁਲਾਬ ਸਿੰਹ ਨੂੰ ਰਾਜ ਦਿਤੇ ਜਾਣ ਦੇ ਰਾਹ ਵਿਚ ਰੁਕਾਵਟ ਬਣਨ ਦੀ ਕੋਸ਼ਿਸ਼ ਵੀ ਕੀਤੀ। ਨਤੀਜੇ ਵਜੋਂ ਉਸ ਨੂੰ ਪੰਜਾਬ ਚੋਂ ਜਲਾਵਤਨ ਹੋ ਕੇ ਡੇਹਰਾਦੂਨ ਜਾਣਾ ਪਿਆ। ਤੀਜੇ ਗ਼ਦਾਰ ਤੇਜਾ ਸਿੰਹ ਨੂੰ ਸਿੱਖ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ (ਸਿਰਫ਼ ਨਾਂ ਦਾ ਹੀ) ਰਹਿਣ ਦਿੱਤਾ ਗਿਆ। ਰਾਣੀ ਜਿੰਦਾਂ ਨੂੰ ਨਾਬਾਲਗ ਮਹਾਰਾਜਾ ਦਲੀਪ ਸਿੰਘ ਦੀ ਰੀਜੈਂਟ ਬਣਾ ਦਿਤਾ ਗਿਆ।

## ਗ਼ਦਾਰਾਂ ਦਾ ਪਿਛੋਕੜ

ਇਹ ਗੱਲ ਬੜੀ ਅਹਿਮ ਹੈ ਕਿ ਰਣਜੀਤ ਸਿੰਘ ਨੇ ਆਪਣੀ ਹਕੂਮਤ ਦੀ ਬਹੁਤੀ ਤਾਕਤ ਡੋਗਰਿਆਂ ਅਤੇ ਬ੍ਰਾਹਮਣਾਂ ਨੂੰ ਸੌਂਪੀ ਹੋਈ ਸੀ ਅਤੇ ਸਿੱਖਾਂ, ਮੁਸਲਮਾਨਾਂ ਅਤੇ ਪੰਜਾਬੀ ਹਿੰਦੂਆਂ (ਖਤਰੀਆਂ) ਕੋਲ ਮਸਾਂ ਚਾਰ-ਕੁ ਅਹੁਦੇ ਸਨ। ਰਣਜੀਤ ਸਿੰਘ ਦੇ ਮਰਨ ਪਿੱਛੋਂ ਅੰਗਰੇਜ਼ਾਂ ਨਾਲ ਮਿਲ ਕੇ ਗ਼ਦਾਰੀ ਕਰਨ ਵਾਲੇ ਸਿਰਫ਼ ਡੋਗਰੇ (ਗੁਲਾਬ ਸਿੰਹ) ਅਤੇ ਬ੍ਰਾਹਮਣ (ਲਾਲ ਸਿੰਹ ਤੇ ਤੇਜਾ ਸਿੰਹ) ਸਨ। ਕਿਸੇ ਵੀ ਦਰਬਾਰੀ ਸਿੱਖ ਨੇ ਅੰਗਰੇਜ਼ਾਂ ਨਾਲ ਸਾਜ਼ਬਾਜ਼ ਨਹੀਂ ਕੀਤੀ ਸੀ। ਹੋਰ ਤਾਂ ਹੋਰ ਮੁਸਲਮਾਨ ਤੇ ਪੰਜਾਬੀ ਹਿੰਦੂਆਂ ਵਿੱਚੋਂ ਵੀ ਕੋਈ ਵੀ ਅੰਗਰੇਜ਼ਾਂ ਦਾ ਏਜੰਟ ਨਹੀਂ ਸੀ ਬਣਿਆ। ਗ਼ਦਾਰੀ ਕਰਨ ਦਾ 'ਸ਼ਰਫ਼' ਸਿਰਫ਼ ਡੋਗਰਿਆਂ ਅਤੇ ਬ੍ਰਾਹਮਣਾਂ ਨੂੰ ਹਾਸਿਲ ਸੀ। ਉਂਞ ਤਵਾਰੀਖ਼ ਵਿਚ ਬ੍ਰਾਹਮਣ ਵਜ਼ੀਰਾਂ ਵੱਲੋਂ ਬਾਦਸ਼ਾਹਾਂ ਨਾਲ ਗ਼ਦਾਰੀ ਕਰਨ ਜਾਂ ਸਾਜ਼ਿਸ਼ਾਂ ਕਰਨ ਦੀਆਂ ਬੇਹਿਸਾਬ ਮਿਸਾਲਾਂ ਮੌਜੂਦ ਹਨ (ਚਾਣਕਯ ਤੋਂ ਸ਼ੁਰੂ ਹੋ ਕੇ ਲਾਲ ਸਿੰਹ, ਤੇਜਾ ਸਿੰਹ ਤਕ ਹੀ ਨਹੀਂ ਹੋਰ ਬਹੁਤ ਸਾਰੇ ਕੇਸ ਅਜਿਹੇ ਹਨ)।

## ਭਰੋਵਾਲ ਦਾ ਅਹਿਦਨਾਮਾ

ਲਾਲ ਸਿੰਘ ਨੂੰ ਡੇਹਰਾਦੂਨ ਜਲਾਵਤਨ ਕਰਨ ਮਗਰੋਂ ਅੰਗਰੇਜ਼ਾਂ ਨੇ ਕੋਈ ਨਵਾਂ ਪ੍ਰਾਈਮ ਮਨਿਸਟਰ ਨਾ ਬਣਨ ਦਿਤਾ ਤੇ ਉਸ ਦੇ ਥਾਂ ਇਕ "ਕੌਂਸਲ ਆਫ਼ ਰੀਜੈਂਸੀ" ਕਾਇਮ ਕਰ ਦਿਤੀ। ਇਸ ਕੌਂਸਲ ਵਿਚ ਗ਼ਦਾਰ ਤੇਜਾ ਸਿੰਘ, ਦੀਵਾਨ ਦੀਨਾ ਨਾਥ, ਫ਼ਕੀਰ ਨੂਰ-ਉਦ-ਦੀਨ ਤੇ ਸ਼ੇਰ ਸਿੰਘ ਅਟਾਰੀਵਾਲਾ ਸ਼ਾਮਿਲ ਸਨ। ਮਗਰੋਂ ਇਸ ਵਿਚ ਇਹ ਚਾਰ ਹੋਰ ਮੈਂਬਰ ਪਾਏ ਗਏ: ਅਤਰ ਸਿੰਘ ਕਾਲਿਆਂਵਾਲਾ, ਸ਼ਮਸ਼ੇਰ ਸਿੰਘ ਸੰਧਾਂਵਾਲੀਆ, ਰਣਜੋਧ ਸਿੰਘ ਮਜੀਠਿਆ ਤੇ ਭਾਈ ਨਿਧਾਨ ਸਿੰਘ। ਇਸ ਕੌਂਸਲ 'ਤੇ ਮੁਖ ਕੰਟਰੋਲ ਅੰਗਰੇਜ਼ ਰੈਜ਼ੀਡੈਂਟ ਹੈਨਰੀ ਲਾਰੰਸ ਦਾ ਸੀ। (ਮਾਰਚ ਮਗਰੋਂ 1848 ਵਿਚ ਲਾਰੰਸ ਦੀ ਥਾਂ ਫ਼ਰੈਡਰਿਕ ਕੱਰੀ ਆ ਗਿਆ ਸੀ)।

16 ਦਸੰਬਰ 1846 ਦੇ ਦਿਨ ਅੰਗਰੇਜ਼ਾਂ ਨੇ ਇਸ ਕੌਂਸਲ ਕੋਲੋਂ 'ਅਰਜ਼' ਕਰਵਾ ਕੇ ਇਕ ਨਵੇਂ ਅਹਿਦਨਾਮੇ 'ਤੇ ਦਸਤਖ਼ਤ ਕਰਵਾ ਲਏ। ਇਸ ਮੁਤਾਬਿਕ ਰਾਣੀ ਜਿੰਦਾਂ ਨੂੰ ਰੀਜੈਂਟ ਦੇ ਅਹੁਦੇ ਤੋਂ ਹਟਾ ਕੇ ਡੇਢ ਲਖ ਰੁਪੈ ਸਲਾਨਾ ਦੀ ਪੈਨਸ਼ਨ ਦੇ ਦਿਤੀ ਗਈ। ਹੈਨਰੀ ਲਾਰੰਸ ਹੁਣ ਲਾਹੌਰ ਸਰਕਾਰ ਦਾ ਰੀਜੈਂਟ ਬਣ ਗਿਆ। ਇਸ ਅਹਿਦਨਾਮੇ ਮੁਤਾਬਿਕ ਦਲੀਪ ਸਿੰਘ ਦੇ 16 ਸਾਲ ਦਾ ਹੋਣ ਤਕ ਅੰਗਰੇਜ਼ਾਂ ਦਾ ਕੰਟਰੋਲ ਰਹਿਣਾ ਸੀ। ਦਲੀਪ ਸਿੰਘ ਇਸ ਵੇਲੇ ਸਾਢੇ ਅੱਠ ਸਾਲ ਦਾ ਹੋ ਚੁਕਾ ਸੀ ਅਤੇ ਉਸ ਨੇ 4 ਸਤੰਬਰ 1854 ਨੂੰ 16 ਸਾਲ ਦਾ ਹੋਣਾ ਸੀ। ਉਦੋਂ ਤਕ ਅੰਗਰੇਜ਼ ਰੈਜ਼ੀਡੈਂਟ ਨੇ ਹੀ ਸਭ ਕੁਝ ਹੋਣਾ ਸੀ। ਹੁਣ ਅੰਗਰੇਜ਼ਾਂ ਨੇ ਪੰਜਾਬ ਨੂੰ ਹੜਪਣ ਵਾਸਤੇ ਆਖ਼ਰੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ।

## ਰਾਣੀ ਜਿੰਦ ਕੌਰ ਨੂੰ ਕੈਦ ਕਰਨਾ

ਲਾਹੌਰ ਦੀ ਅਸਲ ਤਾਕਤ ਆਪਣੇ ਹੱਥ ਵਿਚ ਲੈਣ ਮਗਰੋਂ ਅੰਗਰੇਜ਼ਾਂ ਨੇ ਪੰਜਾਬ 'ਤੇ ਪੂਰੀ ਤਰ੍ਹਾਂ ਕਬਜ਼ਾ ਕਰਨ ਦੇ ਪਲਾਨ ਹੇਠ, ਸਭ ਤੋਂ ਪਹਿਲਾ ਵਾਰ ਰਾਣੀ ਜਿੰਦਾਂ 'ਤੇ ਕਰਨ ਦੀ ਤਰਕੀਬ ਬਣਾਉਣੀ ਸ਼ੁਰੂ ਕੀਤੀ । ਫ਼ਰੈਡਰਿਕ ਕੱਰੀ ਚਾਹੁੰਦਾ ਸੀ ਕਿ ਰਾਣੀ ਨੂੰ ਲਾਹੌਰ ਚੋਂ ਬਾਹਰ ਭੇਜਿਆ ਜਾਵੇ ਕਿਉਂਕਿ ਇਕ ਉਹੀ ਸੀ ਜਿਹੜੀ ਅੰਗਰੇਜ਼ਾਂ ਦੇ ਰਾਹ ਦਾ ਰੋੜਾ ਸੀ। ਲੋਕ ਉਸ ਦੀ ਇੱਜ਼ਤ ਵੀ ਕਰਦੇ ਸਨ ਤੇ ਉਸ ਦਾ ਕਿਹਾ ਵੀ ਮੰਨਦੇ ਸਨ। ਪਰ ਗਵਰਨਰ ਜਨਰਲ ਇਸ ਦੇ ਹੱਕ ਵਿਚ ਨਹੀਂ ਸੀ ਕਿ ਉਸ ਨੂੰ ਉਸ ਦੇ ਨਾਬਾਲਗ ਪੁਤਰ ਤੋਂ ਵਖਰਾ ਕਰ ਦਿਤਾ ਜਾਵੇ, ਕਿਉਂ ਕਿ ਇਸ ਕਾਰਵਾਈ ਨਾਲ ਸਿੱਖਾਂ ਵਿਚ ਰੋਸ ਫ਼ੈਲ ਜਾਣ ਦਾ ਡਰ ਸੀ। (ਲਾਰਡ ਡਲਹੌਜ਼ੀ ਦੀ ਕੱਰੀ ਨੂੰ ਚਿੱਠੀ, 16 ਦਸੰਬਰ 1846)।

ਇਨ੍ਹੀਂ ਦਿਨੀਂ ਇਕ ਹੋਰ ਘਟਨਾ ਵਾਪਰ ਗਈ। ਫ਼ਰਵਰੀ 1847 ਵਿਚ ਲਾਹੌਰ ਦਰਬਾਰ ਦੇ ਇਕ ਵਫ਼ਾਦਾਰ ਭਾਈ ਪਰੇਮਾ ਸਿੰਘ ਨੇ ਪਲਾਨ ਬਣਾਈ ਕਿ ਗ਼ਦਾਰ ਤੇਜਾ ਸਿੰਘ ਤੇ ਅੰਗਰੇਜ਼ ਰੈਜ਼ੀਡੈਂਟ ਨੂੰ, ਉਨ੍ਹੀਂ ਦਿਨੀ ਸ਼ਾਲੀਮਾਰ ਬਾਗ਼ ਵਿਚ ਹੋਣ ਵਾਲੇ ਇਕ ਸਮਾਗਮ ਵਿਚ, ਕਤਲ ਕਰ ਕੇ ਮਹਾਰਾਜਾ ਦਲੀਪ ਸਿੰਘ ਨੂੰ ਅਗਵਾ

ਕਰ ਕੇ, ਅੰਗਰੇਜ਼ਾਂ ਨੂੰ ਕੱਢਣ ਵਾਸਤੇ ਮੁਹਿੰਮ ਚਲਾਈ ਜਾਏ। ਪਰ ਅੰਜਾਮ ਹੋਣ ਤੋਂ ਪਹਿਲਾਂ ਹੀ ਇਸ ਪਲਾਨ ਦੀ ਸੂਹ ਅੰਗਰੇਜ਼ਾਂ ਨੂੰ ਮਿਲ ਗਈ। ਭਾਈ ਪਰੇਮਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਸਾਜ਼ਿਸ਼ ਨੂੰ ਅਧਾਰ ਬਣਾ ਕੇ ਰਾਣੀ 'ਤੇ ਵੀ ਮੁਕੱਦਮਾ ਚਲਾਉਣ ਦੀ ਸੋਚੀ ਗਈ। ਅੰਗਰੇਜ਼ਾਂ ਦਾ ਇਲਜ਼ਾਮ ਸੀ ਕਿ ਭਾਈ ਪਰੇਮਾ ਸਿੰਘ ਨੂੰ ਭਾਈ ਮਹਾਰਾਜ ਸਿੰਘ (ਨੌਰੰਗਾਬਾਦੀ) ਅਤੇ ਰਾਣੀ ਦੀ ਹਿਮਾਇਤ ਹਾਸਿਲ ਸੀ। ਪਰ ਮਹਾਰਾਣੀ ਖ਼ਿਲਾਫ਼ ਕੋਈ ਸਬੂਤ ਨਹੀਂ ਸੀ, ਸਿਵਾਏ ਇਸ ਦੇ ਕਿ ਉਸ ਦਾ ਮੁਨਸ਼ੀ ਬੂਟਾ ਸਿੰਘ (ਜੋ ਮਗਰੋਂ ਸਿੰਘ ਸਭਾ ਲਹਿਰ ਦਾ ਆਗੂ ਬਣਿਆ ਸੀ) ਭਾਈ ਪਰੇਮਾ ਸਿੰਘ ਨੂੰ ਦੋ ਵਾਰ ਮਿਲਿਆ ਸੀ। ਅੰਗਰੇਜ਼ ਰੈਜ਼ੀਡੈਂਟ ਦੀ ਰਾਣੀ ਜਿੰਦਾਂ 'ਤੇ ਕੇਸ ਚਲਾਉਣ ਦੀ ਸਿਫ਼ਾਰਸ਼ ਨੂੰ ਗਵਰਨਰ ਜਨਰਲ ਨੇ ਰੱਦ ਕਰ ਦਿਤਾ ਕਿਉਂਕਿ ਬੂਟਾ ਸਿੰਘ ਵਾਲਾ ਸਬੂਤ ਕਮਜ਼ੋਰ-ਜਹੀ ਗੱਲ ਸੀ ਜੋ ਲੋਕਾਂ ਨੂੰ ਹਜ਼ਮ ਨਹੀਂ ਹੋਣੀ ਸੀ। (ਹੈਨਰੀ ਲਾਰੰਸ ਦੀ ਐਲੀਅਟ ਨੂੰ ਚਿੱਠੀ, ਸਤੰਬਰ 1847)।

**ਇਸ ਮਗਰੋਂ 7 ਅਗਸਤ 1847 ਦੇ ਦਿਨ ਰੈਜ਼ੀਡੈਂਟ ਨੇ ਅੰਗਰੇਜ਼ਾਂ ਦੇ ਮਦਦਗਾਰਾਂ, ਪਰ ਲਾਹੌਰ ਦਰਬਾਰ ਦੇ ਗ਼ਦਾਰਾਂ, ਦੇ ਸਨਮਾਨ ਵਿਚ ਇਕ ਸਮਾਗਮ ਰੱਖਿਆ। ਇਸ ਸਮਾਗਮ ਵਿਚ ਗ਼ਦਾਰ ਤੇਜਾ ਸਿੰਹ ਨੂੰ ਰਾਜਾ ਦਾ ਤਿਲਕ ਲਾਇਆ ਜਾਣਾ ਸੀ। ਬਾਲ ਮਹਾਰਾਜਾ ਦਲੀਪ ਸਿੰਘ ਨੇ ਐਨ ਮੌਕੇ 'ਤੇ ਹੱਥ ਪਿੱਛੇ ਕਰ ਕੇ ਤਿਲਕ ਲਾਉਣ ਤੋਂ ਨਾਂਹ ਕਰ ਦਿਤੀ। ਇਸ 'ਤੇ ਅੰਗਰੇਜ਼ਾਂ ਨੇ ਇਕ ਪੁਜਾਰੀ ਕੋਲੋਂ ਤਿਲਕ ਲੁਆ ਦਿਤਾ। ਲਾਰਡ ਹਾਰਡਿੰਗ ਨੇ ਇਸ ਦਾ ਜ਼ਿੰਮੇਦਾਰ ਰਾਣੀ ਨੂੰ ਠਹਿਰਾਉਂਦਿਆਂ ਕਿਹਾ ਕਿ ਉਹ ਆਪਣੇ ਦੁਸ਼ਮਣਾਂ ਦੇ ਸਨਮਾਨ ਤੋਂ ਔਖੀ ਸੀ ਇਸੇ ਕਰ ਕੇ ਉਸ ਨੇ ਮੁੰਡੇ (ਦਲੀਪ ਸਿੰਘ) ਨੂੰ ਅਜਿਹਾ ਕਰਨੋਂ ਰੋਕਿਆ ਸੀ। ਹਾਲਾਂਕਿ ਦਲੀਪ ਸਿੰਘ ਨੇ ਕੇਸਰ ਵਿਚ ਉਂਗਲ ਪਾ ਵੀ ਦਿਤੀ ਸੀ ਪਰ (ਰਾਣੀ ਦੇ ਇਸ਼ਾਰਾ ਕਰਨ 'ਤੇ) ਉਸ ਨੇ ਹੱਥ ਪਿੱਛੇ ਕਰ ਲਏ ਤੇ ਕੁਰਸੀ 'ਤੇ ਢੋਅ ਲਾ ਕੇ ਬੈਠ ਗਿਆ। ਇਸ ਘਟਨਾ ਮਗਰੋਂ ਰਾਣੀ ਦੇ ਪੰਜ ਵਫ਼ਾਦਾਰ ਸੇਵਾਦਾਰ (ਮੰਗਲਾ, ਜੀਵਨ ਸਿੰਘ, ਹੀਰਾ ਸਿੰਘ, ਅਮੀਰ ਬਖ਼ਸ਼ ਤੇ ਹਰਦਿਆਲ) ਨੂੰ ਨੌਕਰੀ ਤੋਂ ਕੱਢ ਕੇ ਲਾਹੌਰ ਤੋਂ ਬਾਹਰ ਭੇਜ ਦਿਤਾ ਗਿਆ। ਰਾਣੀ ਨੂੰ ਵੀ ਕਿਲ੍ਹੇ ਦੀਆਂ ਦੀਵਾਰਾਂ ਦੇ ਅੰਦਰ ਮਹਿਦੂਦ ਕਰ ਦਿਤਾ ਗਿਆ। ਉਸ ਨੂੰ ਆਪਣੀ ਮਰਜ਼ੀ ਦੇ ਲੋਕਾਂ ਨਾਲ ਮਿਲਣੋਂ ਵੀ ਰੋਕ ਦਿਤਾ ਗਿਆ। ਇਸ ਤੋਂ ਕੁਝ ਦਿਨ ਮਗਰੋਂ, 19 ਅਗਸਤ 1847 ਨੂੰ, ਉਸ ਨੂੰ ਲਾਹੌਰ ਤੋਂ ਸ਼ੇਖ਼ੂਪੁਰਾ ਭੇਜ ਦਿਤਾ ਗਿਆ। ਉਸ ਦੀ ਪੈਨਸ਼ਨ ਵੀ ਡੇਢ ਲਖ ਤੋਂ ਘਟਾ ਕੇ ਸਿਰਫ਼ 48 ਹਜ਼ਾਰ ਰੁਪੈ (ਤੀਜਾ ਹਿੱਸਾ ਤੋਂ ਵੀ ਘਟ) ਕਰ ਦਿਤੀ ਗਈ।**

***(ਰਾਣੀ ਜਿੰਦਾਂ ਨਾਲ ਏਥੇ ਹੀ ਬਸ ਨਹੀਂ ਕੀਤੀ ਗਈ। ਮਈ 1848 ਵਿਚ ਉਸ ਨੂੰ ਪੰਜਾਬ ਤੋਂ ਹਿੰਦੂਸਤਾਨ ਵਿਚ ਭੇਜ ਦਿਤਾ ਗਿਆ।*** *ਉਸ ਨੂੰ ਸ਼ੇਖ਼ੂਪੁਰਾ ਤੋਂ ਬਨਾਰਸ ਲਿਜਾਇਆ ਗਿਆ। 15 ਮਈ 1848 ਦਾ ਦਿਨ ਉਸ ਦਾ ਪੰਜਾਬ ਵਿਚ*

ਆਖ਼ਰੀ ਦਿਨ ਸੀ। **ਉਸ ਦੀ ਪੈਨਸ਼ਨ, ਜੋ ਪਹਿਲਾਂ ਡੇਢ ਲੱਖ ਤੋਂ 48 ਹਜ਼ਾਰ ਕਰ ਦਿਤੀ ਗਈ ਸੀ, ਹੁਣ ਉਹ ਹੋਰ ਘਟਾ ਕੇ ਸਿਰਫ਼ 12 ਹਜ਼ਾਰ ਸਾਲਾਨਾ ਕਰ ਦਿਤੀ ਗਈ।** ਇਵਾਨ ਬੈੱਲ ਰਾਣੀ ਦੀ ਇਸ ਬੇਇਜ਼ਤੀ ਬਾਰੇ ਕਹਿੰਦਾ ਹੈ ਕਿ **'ਇਸ ਤਰ੍ਹਾਂ ਇਕ ਬਾਦਸ਼ਾਹ ਦੀ ਮਾਂ, ਇਕ ਦੋਸਤ ਦੀ ਵਿਧਵਾ, ਨੂੰ ਖ਼ਤਮ ਕਰ ਦੇਣ ਦੀ ਸਾਜ਼ਿਸ਼ ਹੇਠ, ਉਸ ਨੂੰ ਦੋ ਅੰਗਰੇਜ਼ ਅਫ਼ਸਰਾਂ ਤੇ ਇਕ ਮੁਸਲਮਾਨ ਚੀਫ਼ ਦੀ ਸਪੁਰਦਗੀ ਵਿਚ ਜਲਾਵਤਨ ਕਰ ਦਿਤਾ ਗਿਆ।'** (ਇਵਾਨ ਬੈੱਲ, ਅਨੈਕਸੇਸ਼ਨ ਆਫ਼ ਦ ਪੰਜਾਬ ਐਂਡ ਮਹਾਰਾਜਾ ਦਲੀਪ ਸਿੰਘ, ਸਫ਼ਾ 18)। **ਰਾਣੀ ਜਿੰਦਾਂ ਦੀ ਹੋਰ ਬੇਇਜ਼ਤੀ ਕਰਨ ਵਾਸਤੇ ਇਕ ਦਿਨ 14 ਜੁਲਾਈ 1848 ਨੂੰ ਉਸ ਦੇ ਸਾਰੇ ਕਪੜੇ ਉਤਰਵਾ ਕੇ ਉਸ ਦੀ ਜਾਮਾ-ਤਲਾਸ਼ੀ ਲਈ ਗਈ। ਉਸ ਦੇ 50 ਲਖ ਰੁਪੈ ਦੇ ਗਹਿਣੇ ਅਤੇ ਦੋ ਲਖ ਨਕਦ ਰੁਪੈ ਜ਼ਬਤ ਕਰ ਲਏ ਗਏ।** ਇਹੋ ਜਿਹੀਆਂ ਹਰਕਤਾਂ ਦੀ ਤਾਂ ਕਾਬੁਲ ਦੇ ਬਾਦਸ਼ਾਹ ਦੋਸਤ ਮੁਹੰਮਦ ਖ਼ਾਨ ਨੇ ਵੀ ਨਿੰਦਾ ਕੀਤੀ)। (ਇਵਾਨ ਬੈੱਲ, ਸਫ਼ਾ 10)।

## ਮੂਲਤਾਨ ਦੀ ਬਗ਼ਾਵਤ

ਸਤੰਬਰ 1844 ਵਿਚ ਆਪਣੇ ਪਿਤਾ ਦੀ ਮੌਤ ਮਗਰੋਂ ਦੀਵਾਨ ਮੂਲ ਰਾਜ ਨੂੰ ਮੁਲਤਾਨ ਦਾ ਗਵਰਨਰ ਬਣਾਇਆ ਗਿਆ ਸੀ। 1846 ਵਿਚ ਅੰਗਰੇਜ਼ਾਂ ਦੇ ਲਾਹੌਰ ਦਰਬਾਰ 'ਤੇ ਕਬਜ਼ੇ ਮਗਰੋਂ, ਲਾਲ ਸਿੰਘ ਦੀਆਂ ਸਾਜ਼ਿਸ਼ਾਂ ਹੇਠ, ਉਸ ਦਾ ਮਾਮਲਾ 25% ਵਧਾ ਦਿਤਾ ਗਿਆ। ਉਸ ਨੇ ਬਿਨਾਂ ਕਿਸੇ ਸ਼ਿਕਾਇਤ ਤੋਂ ਇਸ ਨੂੰ ਮਨਜ਼ੂਰ ਕਰ ਲਿਆ। ਇਹ ਗਲ 29 ਅਕਤੂਬਰ 1846 ਦੀ ਹੈ। ਲਾਲ ਸਿੰਘ ਨੇ ਏਥੇ ਹੀ ਬਸ ਨਹੀਂ ਕੀਤੀ। ਹੁਣ ਉਸ ਨੇ ਮੂਲ ਰਾਜ ਦੇ ਕਈ ਹੱਕ ਖੋਹ ਲਏ ਪਰ ਉਸ ਦਾ ਇਜਾਰਾ ਨਾ ਘਟਾਇਆ। ਮੂਲ ਰਾਜ ਦੀਆਂ ਅਦਾਲਤੀ ਤਾਕਤਾਂ ਵੀ ਘਟਾ ਦਿਤੀਆਂ ਗਈਆਂ। ਇਸ ਦਾ ਨਤੀਜਾ ਇਹ ਨਿਕਲਿਆ ਕਿ ਉਹ ਮਾਮਲਾ ਨਾ ਦੇਣ ਵਾਲਿਆਂ ਦੇ ਖ਼ਿਲਾਫ਼ ਕੋਈ ਐਕਸ਼ਨ ਨਹੀਂ ਸੀ ਲੈ ਸਕਦਾ। ਅਖ਼ੀਰ ਤੰਗ ਆ ਕੇ ਉਸ ਨੇ ਦਸੰਬਰ 1847 ਵਿਚ ਅਸਤੀਫ਼ਾ ਦੇ ਦਿਤਾ। ਰੈਜ਼ੀਡੈਂਟ ਨੇ ਉਸ ਦਾ ਅਸਤੀਫ਼ਾ ਮਨਜ਼ੂਰ ਕਰ ਲਿਆ ਅਤੇ ਨਵੇਂ ਸੂਬੇਦਾਰ ਦੇ ਆਉਣ ਤਕ ਸੇਵਾ ਨਿਭਾਉਣ ਅਤੇ ਮਾਰਚ 1848 ਤਕ ਮੁਲਤਾਨ ਰੁਕਣ ਵਾਸਤੇ ਆਖ ਦਿਤਾ। ਹੁਣ ਫ਼ਰੈਡਰਿਕ ਕੱਰੀ ਲਾਹੌਰ ਵਿਚ ਨਵਾਂ ਰੈਜ਼ੀਡੈਂਟ ਬਣ ਕੇ ਆ ਗਿਆ ਸੀ। ਉਸ ਨੇ ਕਾਹਨ ਸਿੰਘ ਮਾਨ ਨੂੰ ਮੁਲਤਾਨ ਦਾ ਨਵਾਂ ਸੂਬੇਦਾਰ ਲਾ ਦਿਤਾ ਅਤੇ ਵੈਨਸ ਐਗਨਿਊ ਨੂੰ ਉਸ ਦਾ ਸਿਆਸੀ ਸਲਾਹਕਾਰ ਤੇ ਲੈਫ਼ਟੀਨੈਂਟ ਐਂਡਰਸਨ ਨੂੰ ਉਸ ਦਾ ਅਸਿਸਟੈਂਟ ਬਣਾ ਦਿਤਾ। 19 ਅਪਰੈਲ 1848 ਦੇ ਦਿਨ ਕਾਹਨ ਸਿੰਘ ਮਾਨ ਮੁਲਤਾਨ ਪੁੱਜਾ। ਦੀਵਾਨ ਮੂਲਰਾਜ ਨੇ ਸੂਬੇਦਾਰੀ ਦਾ ਚਾਰਜ ਉਸ ਨੂੰ ਸੰਭਾਲ ਦਿਤਾ।

ਜਦੋਂ ਚਾਰਜ ਲੈ ਕੇ ਕਾਹਨ ਸਿੰਘ ਤੇ ਦੋਵੇਂ ਅੰਗਰੇਜ਼ ਬਾਹਰ ਨਿਕਲ ਰਹੇ ਸਨ ਤਾਂ ਇਕ ਫ਼ੌਜੀ ਅਫ਼ਸਰ ਗੋਦੜ ਸਿੰਘ ਮਜ਼ਹਬੀ ਨੇ ਐਂਡਰਸਨ ਅਤੇ ਐਗਨਿਊ 'ਤੇ

ਹਮਲਾ ਕਰ ਕੇ ਉਨ੍ਹਾਂ ਨੂੰ ਕਤਲ ਕਰ ਦਿਤਾ। **ਇਹ ਕੋਈ ਅਚਾਨਕ ਘਟੀ ਘਟਨਾ ਨਹੀਂ ਸੀ। ਸਿੱਖ ਫ਼ੌਜਾਂ ਵਿਚ ਅੰਗਰੇਜ਼ਾਂ ਵੱਲੋਂ ਪੰਜਾਬ 'ਤੇ ਕਬਜ਼ਾ, ਰਾਣੀ ਜਿੰਦਾਂ ਦੀ ਬੇਇਜ਼ਤੀ ਅਤੇ ਕੈਦ, ਸਿੱਖ ਜਰਨੈਲਾਂ ਤੇ ਅਫ਼ਸਰਾਂ ਦੀਆਂ ਤਾਕਤਾਂ ਖੋਹਣਾ, ਗ਼ਦਾਰਾਂ ਨੂੰ ਅਹੁਦੇ ਅਤੇ ਸਨਮਾਨ ਬਖ਼ਸ਼ਣਾ ਬਾਰੇ ਖ਼ਬਰਾਂ ਪੁਜਦੀਆਂ ਰਹਿੰਦੀਆਂ ਸਨ ਤੇ ਉਹ ਅੰਦਰੋਂ-ਅੰਦਰੀ ਗੁੱਸੇ ਨਾਲ ਭਰੇ ਪੀਤੇ ਬੈਠੇ ਸਨ।** ਦੀਵਾਨ ਮੂਲ ਰਾਜ ਦੀ ਥਾਂ ਕਾਹਨ ਸਿੰਘ ਮਾਨ, ਤੇ ਉਹ ਵੀ ਦੋ ਅੰਗਰੇਜ਼ ਅਫਸਰਾਂ ਦੀ ਨਿਗਰਾਨੀ ਹੇਠ, ਲਾਇਆ ਜਾਣਾ ਵਕਤੀ ਐਕਸ਼ਨ ਦਾ ਕਾਰਨ ਬਣਿਆ।

ਜਦੋਂ ਦੋ ਅੰਗਰੇਜ਼ ਅਫ਼ਸਰਾਂ ਦੇ ਮਰਨ ਦੀ ਖ਼ਬਰ ਫ਼ਰੈਡਰਿਕ ਕੱਰੀ ਰੈਜ਼ੀਡੈਂਟ ਕੋਲ ਪੁੱਜੀ ਤਾਂ ਪਹਿਲਾਂ ਤਾਂ ਉਸ ਨੇ ਫ਼ੌਜ ਨੂੰ ਮੁਲਤਾਨ ਜਾਣ ਦਾ ਹੁਕਮ ਦੇ ਦਿਤਾ ਪਰ ਮਗਰੋਂ ਉਸ ਨੇ ਇਰਾਦਾ ਬਦਲ ਲਿਆ ਤੇ ਇਸ ਨੂੰ ਸਿੱਖਾਂ ਤੇ ਥੋਪਣ ਦੀ ਤਰਕੀਬ ਘੜਨੀ ਸ਼ੁਰੂ ਕਰ ਦਿਤੀ। ਇਹ ਸੋਚ ਕੇ ਉਸ ਨੇ ਹਰਬਰਟ ਐਡਵਾਰਡੇਜ਼ ਨੂੰ ਬੰਨੂ ਵਿਚ ਖ਼ਤ ਭੇਜ ਕੇ ਆਖਿਆ ਕਿ ਉਹ ਕਾਹਨ ਸਿੰਘ ਮਾਨ ਨੂੰ ਕਹੇ ਕਿ ਉਹ ਦੀਵਾਨ ਮੂਲ ਰਾਜ ਨੂੰ ਹੀ ਸੂਬੇਦਾਰ ਰਹਿਣ ਦੇਵੇ। ਮਈ 1848 ਵਿਚ ਰੈਜ਼ੀਡੈਂਟ ਨੇ ਐਡਵਾਰਡੇਜ਼ ਨੂੰ ਫ਼ੌਜ ਲੈ ਕੇ ਮੁਲਤਾਨ ਜਾਣ ਵਾਸਤੇ ਆਖ ਦਿਤਾ। ਇਸ ਵੇਲੇ ਤਕ (ਹੀਰਾ ਸਿੰਘ ਡੋਗਰਾ ਵੱਲੋਂ 1845 ਵਿਚ ਸ਼ਹੀਦ ਕੀਤੇ ਬਾਬਾ ਬੀਰ ਸਿੰਘ ਨੌਰੰਗਾਬਾਦ ਦੇ ਵਾਰਿਸ) ਭਾਈ ਮਹਾਰਾਜ ਸਿੰਘ ਵੀ ਮੁਲਤਾਨ ਪੁਜ ਚੁਕੇ ਸਨ। ਉਨ੍ਹਾਂ ਨੇ ਉਥੇ ਪਹੁੰਚ ਕੇ ਸਿੱਖ ਫ਼ੌਜਾਂ ਨੂੰ ਜਥੇਬੰਦ ਕਰਨਾ ਸ਼ੁਰੂ ਕਰ ਦਿਤਾ।

ਜਦ ਮੂਲ ਰਾਜ ਨੂੰ ਐਡਵਾਰਡੇਜ਼ ਦੇ ਆਉਣ ਦਾ ਪਤਾ ਲਗਾ ਤਾਂ ਉਸ ਨੇ ਅਮਨ ਸਮਝੌਤੇ ਦੀ ਪੇਸ਼ਕਸ਼ ਕੀਤੀ। ਐਡਵਾਰਡੇਜ਼ ਨੇ ਇਹ ਪੇਸ਼ਕਸ਼ ਠੁਕਰਾ ਦਿਤੀ ਤੇ ਮੁਲਤਾਨ 'ਤੇ ਹਮਲਾ ਕਰ ਦਿਤਾ। ਪਹਿਲਾਂ ਤਾਂ ਨਿੱਕੀਆਂ ਮੋਟੀਆਂ ਝੜਪਾਂ ਹੋਈਆਂ ਪਰ 18 ਜੂਨ 1848 ਨੂੰ ਇਕ ਵੱਡੀ ਲੜਾਈ ਹੋਈ ਜਿਸ ਵਿਚ ਐਡਵਾਰਡੇਜ਼ ਨੂੰ ਜਿੱਤ ਹਾਸਿਲ ਹੋਈ। ਆਖ਼ਰੀ ਲੜਾਈ ਪਹਿਲੀ ਜੁਲਾਈ ਦੇ ਦਿਨ ਹੋਈ ਜਿਸ ਵਿਚ ਦੀਵਾਨ ਮੂਲ ਰਾਜ ਦਾ ਹਾਥੀ ਮਾਰਿਆ ਗਿਆ ਤੇ ਇਸ ਦੇ ਨਾਲ ਹੀ ਉਸ ਦੀ ਮੌਤ ਦੀ ਅਫ਼ਵਾਹ ਵੀ ਫ਼ੈਲ ਗਈ। ਇਸ ਨਾਲ ਉਸ ਦੇ ਸਾਥੀਆਂ ਦੇ ਹੌਸਲੇ ਡਿਗ ਪਏ। ਉਸ ਨੇ ਆਪਣੇ ਆਪ ਨੂੰ ਕਿਲ੍ਹੇ ਵਿਚ ਬੰਦ ਕਰ ਲਿਆ। ਅੰਗਰੇਜ਼ੀ ਫ਼ੌਜਾਂ ਨੇ ਕਿਲ੍ਹੇ ਨੂੰ ਸਾਰੇ ਪਾਸਿਓਂ ਘੇਰ ਲਿਆ। ਇਹ ਘੇਰਾ ਚਾਰ ਹਫ਼ਤੇ ਜਾਰੀ ਰਿਹਾ। ਦੀਵਾਨ ਮੂਲ ਰਾਜ ਕਾਬਲ ਤੋਂ ਦੋਸਤ ਮੁਹੰਮਦ ਖ਼ਾਨ ਦੀ ਮਦਦ ਦੀ ਆਸ ਵੀ ਰਖ ਰਿਹਾ ਸੀ। ਪਰ ਨਾ ਤਾਂ ਕਾਬਲ ਤੋਂ ਅਤੇ ਨਾ ਅਟਾਰੀ ਵਾਲਿਆਂ ਤੋਂ ਕੋਈ ਮਦਦ ਪੁੱਜ ਸਕੀ। 17 ਦਸੰਬਰ 1848 ਨੂੰ ਅੰਗਰੇਜ਼ ਫ਼ੌਜਾਂ ਨੇ ਕਿਲ੍ਹੇ 'ਤੇ ਇਕ ਜ਼ਬਰਦਸਤ ਹਮਲਾ ਕੀਤਾ ਤੇ ਅੰਦਰ ਦਾਖ਼ਿਲ ਹੋ ਗਈਆਂ। ਅਖੀਰ ਮੂਲ ਰਾਜ ਨੇ ਹਥਿਆਰ ਸੁੱਟ ਦਿਤੇ। ਦੀਵਾਨ ਮੂਲ ਰਾਜ 'ਤੇ ਕਤਲ, ਜੰਗ ਕਰਨ ਅਤੇ ਗ਼ਦਾਰੀ ਦਾ ਮੁਕਦਮਾ ਚਲਾ ਕੇ ਉਸ ਨੂੰ ਮੌਤ ਦੀ ਸਜ਼ਾ ਸੁਣਾਈ ਗਈ (ਜੋ ਗਵਰਨਰ ਜਨਰਲ ਨੇ ਉਮਰ ਕੈਦ ਵਿਚ ਬਦਲ ਦਿਤੀ)। ਜਨਵਰੀ 1850 ਤੱਕ ਉਸ ਨੂੰ ਲਾਹੌਰ ਕਿਲੇ ਵਿਚ ਰਖ ਕੇ ਮਗਰੋਂ ਫ਼ੋਰਟ

ਵਿਲੀਅਮਜ਼ (ਕਲਕਤਾ) ਭੇਜ ਦਿਤਾ ਗਿਆ। ਪਰ ਖ਼ਰਾਬ ਸਿਹਤ ਕਾਰਨ ਉਸ ਨੂੰ ਬਨਾਰਸ ਲੈ ਆਂਦਾ ਗਿਆ ਅਤੇ ਖਾਣੇ ਵਿਚ ਹਲਕੀ ਜ਼ਹਿਰ ਦੇ ਕੇ ਉਸ ਨੂੰ ਮੌਤ ਦੇ ਮੂੰਹ ਵਿਚ ਧੱਕ ਦਿਤਾ ਗਿਆ। ਅਖ਼ੀਰ 11 ਅਗਸਤ 1851 ਦੇ ਦਿਨ, 36 ਸਾਲ ਦੀ ਉਮਰ ਵਿਚ ਉਹ ਚੜ੍ਹਾਈ ਕਰ ਗਿਆ। ਦੀਵਾਨ ਮੂਲ ਰਾਜ ਬਾਰੇ ਲਾਰਡ ਡਲਹੌਜ਼ੀ ਦਾ ਵਿਚਾਰ ਸੀ ਕਿ "ਮੂਲ ਰਾਜ ਕੋਲ ਬਗ਼ਾਵਤ ਦੀ ਅਗਵਾਈ ਕਰਨ ਵਾਸਤੇ ਨਾ ਤਾਂ ਜਿਗਰਾ ਸੀ ਤੇ ਨਾ ਹੀ ਖ਼ਾਹਿਸ਼। ਇਹ ਤਾਂ ਐਡਵਾਰਡੇਜ਼ ਦੀਆਂ ਜ਼ਿਆਦਤੀਆਂ ਸਨ ਜਿਸ ਨੇ ਸਿੱਖਾਂ ਦੇ ਕੌਮੀ ਜਜ਼ਬਾਤ ਉਸ ਦੇ ਹੱਕ ਵਿਚ ਕਰ ਦਿੱਤੇ ਸਨ।" (ਇਵਾਨ ਬੈੱਲ, ਸਫ਼ਾ 50)।

## ਚਤਰ ਸਿੰਘ ਅਟਾਰੀਵਾਲਾ

ਚਤਰ ਸਿੰਘ ਅਟਾਰੀਵਾਲਾ ਰਣਜੀਤ ਸਿੰਘ ਦਾ ਇਕ ਸੀਨੀਅਰ ਦਰਬਾਰੀ ਸੀ। ਉਸ ਦੀ ਧੀ ਦੀ ਮੰਗਣੀ (ਮਹਾਰਾਜਾ) ਦਲੀਪ ਸਿੰਘ ਨਾਲ ਹੋਈ-ਹੋਈ ਸੀ। ਉਸ ਨੂੰ ਜੁਲਾਈ 1847 ਵਿਚ ਹਜ਼ਾਰੇ ਦਾ ਗਵਰਨਰ ਬਣਾਇਆ ਗਿਆ ਸੀ। ਕੈਪਟਨ ਜੇਮਜ਼ ਐਬਟ ਨੂੰ ਉਸ ਦਾ ਸਲਾਹਕਾਰ ਬਣਾ ਕੇ ਅਸਿਸਟੈਂਟ ਰੈਜ਼ੀਡੈਂਟ ਲਾਇਆ ਗਿਆ ਸੀ। **ਐਬਟ ਨੇ ਇਲਾਕੇ ਦੇ ਮੁਸਲਮਾਨਾਂ ਨੂੰ ਸਿਖਾਂ ਦੇ ਖ਼ਿਲਾਫ਼ ਭੜਕਾਉਣਾ ਸ਼ੁਰੂ ਕਰ ਦਿੱਤਾ। ਇਸ ਦਾ ਪਿਛੋਕੜ ਇਹ ਸੀ ਕਿ ਅੰਗਰੇਜ਼ ਹਰ ਹੀਲੇ ਚਤਰ ਸਿੰਘ ਦੀ ਧੀ ਦਾ (ਮਹਾਰਾਜਾ) ਦਲੀਪ ਸਿੰਘ ਨਾਲ ਰਿਸ਼ਤਾ ਖ਼ਤਮ ਕਰਨਾ ਚਾਹੁੰਦੇ ਸੀ**। ਉਸ ਵੇਲੇ ਲਾਹੌਰ ਦਰਬਾਰ ਗ਼ਦਾਰਾਂ ਨਾਲ ਭਰਿਆ ਪਿਆ ਸੀ ਤੇ ਹਰ ਪਾਸੇ ਉਨ੍ਹਾਂ ਨੂੰ ਹੀ ਅਹੁਦੇ ਮਿਲੇ ਹੋਏ ਸਨ। ਸਿਰਫ਼ ਚਤਰ ਸਿੰਘ ਵਰਗੇ ਇਕ-ਦੋ ਬੰਦੇ ਸਨ ਜਿਹੜੇ ਰਣਜੀਤ ਸਿੰਘ ਪਰਿਵਾਰ ਦੇ ਖ਼ੈਰ-ਖ਼ਾਹ ਸਨ।

ਐਬਟ ਦੀਆਂ ਸਾਜ਼ਿਸ਼ਾਂ ਬਾਰੇ ਚਤਰ ਸਿੰਘ ਨੂੰ ਪਤਾ ਲਗ ਚੁਕਾ ਸੀ। ਉਸ ਨੇ ਅਗਸਤ 1848 ਵਿਚ ਲਾਹੌਰ ਵਿਚ ਬ੍ਰਿਟਿਸ਼ ਏਜੰਟ ਨੂੰ ਇਕ ਲੰਮਾ ਖ਼ਤ ਲਿਖ ਕੇ ਐਬਟ ਦੀਆਂ ਕਾਰਵਾਈਆਂ ਦੀ ਤਫ਼ਸੀਲ ਦਿੱਤੀ। ਪਰ ਚਤਰ ਸਿੰਘ ਦੇ ਦੋਸ਼ਾਂ ਦੀ ਪੜਤਾਲ ਕਰਨ ਦੀ ਬਜਾਏ ਰੈਜ਼ੀਡੈਂਟ ਨੇ ਉਲਟਾ ਚਤਰ ਸਿੰਘ ਨੂੰ ਕਿਹਾ ਕਿ ਉਹ ਐਬਟ ਨਾਲ ਹੀ ਗੱਲ ਕਰੇ। ਦੂਜੇ ਪਾਸੇ ਐਬਟ ਹਜ਼ਾਰਾ ਛੱਡ ਕੇ ਉਥੋਂ 55 ਕਿਲੋਮੀਟਰ ਦੂਰ ਸ਼ੇਰਵਾਂ ਨੂੰ ਚਲਾ ਗਿਆ। ਉਸ ਨੇ ਵਾਪਿਸ ਆਉਣ ਤੋਂ ਨਾਂਹ ਕਰ ਦਿੱਤੀ ਤੇ ਕਿਹਾ ਕਿ ਮੈਨੂੰ ਚਤਰ ਸਿੰਘ 'ਤੇ ਇਤਬਾਰ ਨਹੀਂ। ਦੂਜੇ ਪਾਸੇ ਐਬਟ ਨੇ ਮੁਸਲਮਾਨਾਂ ਨੂੰ ਭੜਕਾਉਣਾ ਜਾਰੀ ਰੱਖਿਆ। ਹੁਣ ਚਤਰ ਸਿੰਘ ਨੂੰ ਅਹਿਸਾਸ ਹੋ ਗਿਆ ਕਿ ਅੰਗਰੇਜ਼ਾਂ ਦੀ ਨੀਅਤ ਸਾਫ਼ ਨਹੀਂ ਸੀ ਇਸ ਕਰ ਕੇ ਉਸ ਨੇ ਸਿੱਖ ਫ਼ੌਜੀਆਂ ਨੂੰ ਵਧੇਰੇ ਚੌਕਸ ਰਹਿਣ ਵਾਸਤੇ ਆਖ ਦਿੱਤਾ।

ਇਸ ਮਾਹੌਲ ਵਿਚ **ਇਕ ਦਿਨ ਮੁਸਲਮਾਨਾਂ ਦੀ ਇਕ ਵੱਡੀ ਭੀੜ ਨੇ ਚਤਰ ਸਿੰਘ ਦੀ ਰਿਹਾਇਸ਼ ਨੂੰ ਘੇਰ ਲਿਆ। ਇਸ ਵੇਲੇ ਤੋਪਾਂ ਦਾ ਚਾਰਜ ਇਕ ਅੰਗਰੇਜ਼ ਕੈਨੋਰਾ ਕੋਲ ਸੀ। ਭੀੜ ਨੂੰ ਖਿੰਡਾਉਣ ਵਾਸਤੇ ਚਤਰ ਸਿੰਘ ਨੇ ਕੈਨੋਰਾ**

ਨੂੰ ਫ਼ਾਇਰ ਕਰਨ ਵਾਸਤੇ ਕਿਹਾ। **ਕੈਨੋਰਾ ਨੇ ਚਤਰ ਸਿੰਘ ਦਾ ਹੁਕਮ ਮੰਨਣੋਂ ਨਾਂਹ ਕਰ ਦਿੱਤੀ। ਜਦ ਚਤਰ ਸਿੰਘ ਨੇ ਕੈਨੋਰਾ ਨੂੰ ਤੋਪ ਛੱਡ ਕੇ ਚਲੇ ਜਾਣ ਦਾ ਹੁਕਮ ਦਿੱਤਾ ਤਾਂ ਉਸ ਨੇ ਇਸ ਤੋਂ ਵੀ ਨਾਂਹ ਕਰ ਦਿੱਤੀ।** ਜਦ ਕੁਝ ਸਿੱਖਾਂ ਨੇ ਉਸ ਨਾਲ ਬਹਿਸ ਕੀਤੀ ਤਾਂ ਉਸ ਨੇ ਆਪਣੇ ਇਕ ਅਸਿਸਟੈਂਟ ਨੂੰ ਉਨ੍ਹਾਂ ਸਿੱਖਾਂ 'ਤੇ ਹੀ ਫ਼ਾਇਰ ਕਰਨ ਵਾਸਤੇ ਕਿਹਾ। ਜਦ ਉਸ ਸਿੱਖ ਨੇ ਅਜਿਹਾ ਕਰਨੋਂ ਨਾਂਹ ਕਰ ਦਿੱਤੀ ਤਾਂ ਕੈਨੋਰਾ ਨੇ ਉਸ ਸਿੱਖ ਨੂੰ ਹੀ ਗੋਲੀ ਮਾਰ ਕੇ ਮਾਰ ਦਿੱਤਾ। ਹੁਣ ਕੈਨੋਰਾ ਨੇ ਖ਼ੁਦ ਸਿੱਖਾਂ 'ਤੇ ਤੋਪ ਚਲਾਉਣ ਦੀ ਕੋਸ਼ਿਸ਼ ਕੀਤੀ। ਪਰ ਉਸ ਕੋਲੋਂ ਤੋਪ ਚਾਰਜ ਨਾ ਹੋ ਸਕੀ। ਜਦ ਉਸ ਨੇ ਦੋਬਾਰਾ ਕੋਸ਼ਿਸ਼ ਕੀਤੀ ਤਾਂ ਦੋ ਸਿੱਖ ਉਸ ਨੂੰ ਰੋਕਣ ਵਾਸਤੇ ਅੱਗੇ ਵਧੇ। ਕੈਨੋਰਾ ਨੇ ਆਪਣੇ ਪਿਸਤੌਲ ਨਾਲ ਉਹ ਦੋਵੇਂ ਸਿੱਖ ਵੀ ਮਾਰ ਦਿੱਤੇ। ਤਿੰਨ ਸਿੱਖ ਮਾਰੇ ਜਾਣ ਮਗਰੋਂ ਸਿੱਖਾਂ ਨੂੰ ਰੋਹ ਆ ਗਿਆ। ਉਨ੍ਹਾਂ ਵਿੱਚੋਂ ਇਕ ਸਿੱਖ ਨੇ ਅੱਗੇ ਹੋ ਕੇ ਕੈਨੋਰਾ ਨੂੰ ਮਾਰ ਦਿੱਤਾ ਤੇ ਤੋਪ ਆਪਣੇ ਕਬਜ਼ੇ ਵਿਚ ਲੈ ਲਈ। ਇਸ ਮਗਰੋਂ ਉਨ੍ਹਾਂ ਨੇ ਫ਼ਾਇਰ ਕੀਤਾ ਤਾਂ ਮੁਸਲਮਾਨਾਂ ਦੀ ਭੀੜ ਉੱਥੋਂ ਤਿਤਰ-ਬਿਤਰ ਹੋ ਗਈ। ਜੇ ਤੋਪ ਦਾ ਫ਼ਾਇਰ ਕਰ ਕੇ ਡਰਾਵਾ ਨਾ ਦਿੱਤਾ ਜਾਂਦਾ ਤਾਂ ਇਸ ਭੀੜ ਨੇ ਚਤਰ ਸਿੰਘ ਤੇ ਬਾਕੀ ਸਿੱਖਾਂ ਨੂੰ ਮਾਰ ਦੇਣਾ ਸੀ। (ਇਵਾਨ ਬੈੱਲ, ਸਫ਼ਾ 23-23 ਤੇ 29-30)।

**ਆਪਣੀ ਹਿਫ਼ਾਜ਼ਤ, ਕੈਨੋਰਾ ਵੱਲੋਂ ਹੁਕਮ ਅਦੂਲੀ ਕਰਨਾ ਅਤੇ ਤਿੰਨ ਸਿੱਖਾਂ ਦਾ ਕਤਲ, ਤਿੰਨੇ ਗੱਲਾਂ ਚਤਰ ਸਿੰਘ ਦੇ ਹੱਕ ਵਿਚ ਸਨ**। ਪਰ ਐਬਟ ਨੇ ਕੈਨੋਰਾ ਦੇ ਮਾਰੇ ਜਾਣ ਨੂੰ "**ਬੇਦਰਦੀ ਨਾਲ ਕੀਤਾ ਗਿਆ ਕਤਲ**" ਸਾਬਿਤ ਕਰਨ ਦੀ ਕੋਸ਼ਿਸ਼ ਕੀਤੀ। ਮਗਰ ਉਹ ਅਜਿਹਾ ਕਰਨ ਵਿਚ ਕਾਮਯਾਬ ਨਾ ਹੋ ਸਕਿਆ। ਹੁਣ ਐਬਟ ਨੇ ਚਤਰ ਸਿੰਘ ਦੇ ਖ਼ਿਲਾਫ਼ ਕੁਝ ਜਾਅਲੀ ਚਿੱਠੀਆਂ ਵੀ ਤਿਆਰ ਕਰਵਾਈਆਂ। ਪਰ ਉਹ ਚਤਰ ਸਿੰਘ ਨੂੰ ਬਾਗ਼ੀ ਸਾਬਿਤ ਨਾ ਕਰ ਸਕਿਆ। ਇਸ ਦੇ ਬਾਵਜੂਦ ਨਿਕੋਲਸਨ ਨੇ ਉਸ ਨੂੰ ਗਵਰਨਰੀ ਤੋਂ ਬਰਤਰਫ਼ ਕਰ ਦਿੱਤਾ ਤੇ ਉਸ ਦੀ ਜਾਗੀਰ ਜ਼ਬਤ ਕਰ ਲਈ। **ਇਹ ਚਤਰ ਸਿੰਘ ਦੀ ਬੇਇੱਜ਼ਤੀ ਹੀ ਨਹੀਂ ਉਸ ਨਾਲ ਜ਼ਬਰਦਸਤ ਧੱਕਾ ਵੀ ਸੀ।** ਚਤਰ ਸਿੰਘ ਨਾਲ ਇਹ ਪਹਿਲੀ ਜ਼ਿਆਦਤੀ ਨਹੀਂ ਸੀ। ਪਹਿਲੋਂ ਵੀ ਚਤਰ ਸਿੰਘ ਦੇ ਵਾਰ-ਵਾਰ ਕਹਿਣ ਦੇ ਬਾਵਜੂਦ ਅੰਗਰੇਜ਼ (ਮਹਾਰਾਜਾ) ਦਲੀਪ ਸਿੰਘ ਤੇ ਉਸ ਦੀ ਧੀ ਦੀ ਸ਼ਾਦੀ ਦੀ ਇਜਾਜ਼ਤ ਨਹੀਂ ਸਨ ਦੇ ਰਹੇ। ਇਸ ਤੋਂ ਪਹਿਲਾਂ ਉਸ ਦੀ ਕੁੜਮਣੀ (ਤੇ ਮਹਾਰਾਜੇ ਦੀ ਮਾਂ) ਰਾਣੀ ਜਿੰਦਾਂ ਨੂੰ ਇਕ ਕੈਦੀ ਵਾਂਗ ਪੰਜਾਬ ਵਿੱਚੋਂ ਕੱਢ ਕੇ ਬਨਾਰਸ ਦੇ ਕਿਲ੍ਹੇ ਵਿਚ ਕੈਦ ਕਰ ਚੁਕੇ ਸਨ। ਸੋ ਇਹ ਤਿੰਨੇ ਸਦਮੇ ਉਸ ਦੇ ਦਿਲ ਵਿਚ ਰੋਸ ਤੇ ਰੋਹ ਭਰਨ ਵਾਸਤੇ ਕਾਫ਼ੀ ਸਨ। (ਇਵਾਨ ਬੈੱਲ, ਸਫ਼ੇ 29-43)।

## ਸ਼ੇਰ ਸਿੰਘ ਅਟਾਰੀਵਾਲਾ ਨਾਲ ਜ਼ਿਆਦਤੀ

ਚਤਰ ਸਿੰਘ ਨੇ ਰੈਜ਼ੀਡੈਂਟ ਨੂੰ ਇਸ ਜ਼ਿਆਦਤੀ ਦੇ ਖ਼ਿਲਾਫ਼ ਪਹੁੰਚ ਕੀਤੀ ਪਰ ਉਸ ਨੇ ਜ਼ਰਾ-ਮਾਸਾ ਵੀ ਪਰਵਾਹ ਨਾ ਕੀਤੀ। ਇਸ ਵੇਲੇ ਚਤਰ ਸਿੰਘ ਦਾ ਬੇਟਾ ਸ਼ੇਰ

ਸਿੰਘ ਬਿਲਕੁਲ ਚੁਪਚਾਪ ਸੀ। ਸ਼ੇਰ ਸਿੰਘ ਨੇ ਤਾਂ ਮੁਲਤਾਨ ਦੀ ਮੁਹਿੰਮ ਵੇਲੇ ਵੀ ਮੂਲ ਰਾਜ ਦੇ ਸਵਾਲ 'ਤੇ ਵੀ ਅੰਗਰੇਜ਼ਾਂ ਦੀ ਮਦਦ ਕੀਤੀ ਸੀ। (ਐਡਵਾਰਡੇਜ਼, *ਐਨ ਇਯਰ ਔਨ ਪੰਜਾਬ ਫ਼ਰੰਟੀਅਰਜ਼*, ਜਿਲਦ ਦੂਜੀ, ਸਫ਼ੇ 420-24)। ਪਰ ਦੂਜੇ ਪਾਸੇ ਅੰਗਰੇਜ਼ ਸ਼ੇਰ ਸਿੰਘ ਨਾਲ ਵੀ ਜ਼ਿਆਦਤੀ ਕਰਦੇ ਰਹਿੰਦੇ ਸਨ। ਉਨ੍ਹਾਂ ਤਾਂ ਇਕ ਵਾਰ ਉਸ ਨੂੰ ਕਤਲ ਕਰਵਾਉਣ ਦੀ ਕੋਸ਼ਿਸ਼ ਵੀ ਕੀਤੀ ਸੀ। (*ਪੰਜਾਬ ਪੇਪਰਜ਼*, 1849, ਨੰਬਰ 330 ਤੇ 344)। ਇਸ ਤੋਂ ਸਾਫ਼ ਜ਼ਾਹਰ ਹੈ ਕਿ ਅੰਗਰੇਜ਼ ਮਹਾਰਾਜਾ ਦਲੀਪ ਸਿੰਘ ਦੇ ਹਰ ਸਾਥੀ ਨੂੰ ਜ਼ਲੀਲ ਕਰ ਕੇ ਮੈਦਾਨ ਚੋਂ ਹਟਾਉਣਾ ਚਾਹੁੰਦੇ ਸਨ; ਤੇ ਚਤਰ ਸਿੰਘ ਤੇ ਸ਼ੇਰ ਸਿੰਘ ਤਾਂ ਉਸ ਦੇ ਹੋਣ ਵਾਲੇ ਸਹੁਰਾ ਤੇ ਸਾਲਾ ਸਨ। ਅਜਿਹਾ ਜਪਦਾ ਹੈ ਕਿ ਦਲੀਪ ਸਿੰਘ ਨੂੰ ਸਿੱਖਾਂ ਨਾਲ ਰਿਸ਼ਤਾ ਰੱਖਣੋਂ ਰੋਕਣ ਅਤੇ ਈਸਾਈ ਬਣਾਉਣ ਦੀ ਪਲਾਨਿੰਗ ਅੰਗਰੇਜ਼ਾਂ ਦੀ ਪਹਿਲੋਂ ਤੋਂ ਹੀ ਸੀ।

ਇਸ ਸਾਰੇ ਮਾਹੌਲ ਤੋਂ ਮਜਬੂਰ ਹੋ ਕੇ ਚਤਰ ਸਿੰਘ ਨੇ ਫ਼ੈਸਲਾ ਕਰ ਲਿਆ ਕਿ ਅੰਗਰੇਜ਼ਾਂ ਨਾਲ ਹਥਿਆਰਬੰਦ ਟੱਕਰ ਲੈਣੀ ਹੀ ਪੈਣੀ ਹੈ। ਚਤਰ ਸਿੰਘ ਦੇ ਫ਼ੈਸਲੇ ਮਗਰੋਂ ਸ਼ੇਰ ਸਿੰਘ ਨੇ ਵੀ ਆਪਣੇ ਬਾਪ ਦਾ ਸਾਥ ਦੇਣ ਦਾ ਐਲਾਣ ਕਰ ਦਿੱਤਾ। ਉਸ ਨੇ ਆਪਣੇ ਭਰਾ ਗੁਲਾਬ ਸਿੰਘ ਨੂੰ ਵੀ ਖ਼ਤ ਲਿਖਿਆ ਜਿਸ ਵਿਚ ਉਸ ਨੇ ਕਿਹਾ ਕਿ "**ਫ਼ਰੰਗੀਆਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਬੇਗ਼ਮ ਨਾਲ ਜ਼ਿਆਦਤੀ ਕੀਤੀ ਹੈ। ਉਨ੍ਹਾਂ ਨੇ ਲੋਕਾਂ ਦੀ ਮਾਂ ਨੂੰ ਕੈਦ ਕਰ ਕੇ ਹਿੰਦੂਸਤਾਨ ਭੇਜ ਦਿੱਤਾ ਹੈ। ਉਨ੍ਹਾਂ ਨੇ ਸਾਡੇ ਨਾਲ ਕੀਤਾ ਅਹਿਦਨਾਮਾ ਤੋੜਿਆ ਹੈ।**" (*ਪੰਜਾਬ ਪੇਪਰਜ਼*, ਨੰਬਰ 359, ਐਡਵਾਰਡੇਜ਼, ਸਫ਼ਾ 505)।

ਸ਼ੇਰ ਸਿੰਘ ਦੇ ਫ਼ੈਸਲੇ ਮਗਰੋਂ ਕਈ ਸਿੱਖ ਆਗੂ, ਸਾਬਕਾ ਜਰਨੈਲ ਅਤੇ ਫ਼ੌਜੀ ਉਸ ਦਾ ਸਾਥ ਦੇਣ ਵਾਸਤੇ ਤਿਆਰ ਹੋ ਗਏ। ਇਸ ਵੇਲੇ ਬਹੁਤ ਸਾਰੇ ਸਿੱਖ ਫ਼ੌਜੀ ਫ਼ਾਰਿਗ ਕਰ ਕੇ ਘਰਾਂ ਨੂੰ ਭੇਜੇ ਜਾ ਚੁਕੇ ਸਨ। ਹਾਲਾਤ ਇਹੋ ਜਿਹੇ ਹੋ ਚੁਕੇ ਸਨ ਕਿ ਤਕਰੀਬਨ ਹਰ ਇਕ ਪਿੰਡ ਵਿਚ ਕੋਈ ਨਾ ਕੋਈ ਨੌਕਰੀ ਤੋਂ ਕੱਢਿਆ ਫ਼ੌਜੀ ਜ਼ਰੂਰ ਸੀ। ਰਾਣੀ ਜਿੰਦਾਂ, ਚਤਰ ਸਿੰਘ ਤੇ ਹੋਰਨਾਂ ਨਾਲ ਹੋ ਰਹੇ ਸਲੂਕ, ਗ਼ਦਾਰਾਂ ਨੂੰ ਈਨਾਮ ਤੇ ਹੋਰ ਧੱਕੇ ਦੇ ਨਾਲ-ਨਾਲ, ਆਪਣੀ ਗੁਆਚੀ ਹਕੂਮਤ ਤੇ ਆਨ-ਸ਼ਾਨ ਕਾਰਨ ਵੀ ਲੋਕਾਂ ਵਿਚ ਬੜਾ ਰੰਜ ਸੀ। **ਭਾਵੇਂ ਆਮ ਲੋਕ ਰੋਹ ਵਿਚ ਸਨ ਪਰ ਰਣਜੀਤ ਸਿੰਘ ਦੇ ਪੈਦਾ ਕੀਤੇ ਜਾਗੀਰਦਾਰ ਤੇ ਹੋਰ 'ਸਰਦਾਰ' ਅੰਗਰੇਜ਼ਾਂ ਨਾਲ ਟੱਕਰ ਲੈਣ ਵਾਸਤੇ ਤਿਆਰ ਨਹੀਂ ਸਨ ਕਿਉਂਕਿ ਉਹ ਸੁਖ ਰਹਿਣੇ ਤੇ ਐਸ਼-ਪ੍ਰਸਤ ਹੋ ਚੁਕੇ ਸਨ ਤੇ ਵੱਡੀ ਤਾਂ ਕੀਹ ਮਾਮੂਲੀ ਜਹੀ ਜੱਦੋਜਹਿਦ ਵਾਸਤੇ ਵੀ ਤਿਆਰ ਨਹੀਂ ਸਨ। ਇਹ ਤਾਂ ਲੋਕ ਆਵਾਜ਼ ਅਤੇ ਹਰ ਪਾਸੇ ਹੋ ਰਹੀ ਹਾਹਾਕਾਰ ਸੀ ਜਿਸ ਨੇ ਇਨ੍ਹਾਂ ਵਿਚੋਂ ਕੁਝ ਨੂੰ ਲੜਾਈ ਵਿਚ ਸ਼ਾਮਿਲ ਹੋਣ ਵਾਸਤੇ ਤਿਆਰ ਕੀਤਾ**। (ਬਿਕਰਮਜੀਤ ਹਸਰਤ, *ਐਂਗਲੋ ਸਿੱਖ ਰੀਲੇਸ਼ਨਜ਼*, ਸਫ਼ਾ 311, ਐਮ. ਐਲ.ਆਹਲੂਵਾਲੀਆ, *ਪੰਜਾਬਜ਼ ਪਾਇਨੀਅਰ ਫ਼ਰੀਡਮ ਫ਼ਾਈਟਰਜ਼*, ਸਫ਼ਾ 65)।

ਇਸ ਵੇਲੇ ਚਤਰ ਸਿੰਘ ਇਕ ਹੋਰ ਮੁਸ਼ਕਿਲ ਵਿਚ ਫ਼ਸਿਆ ਹੋਇਆ ਸੀ।

ਐਬਟ ਨੇ ਮੁਸਲਮਾਨਾਂ ਨੂੰ ਉਸ ਦੇ ਖ਼ਿਲਾਫ਼ ਭੜਕਾਇਆ ਹੋਇਆ ਸੀ। ਜੇ ਇਸ ਹਾਲਤ ਵਿਚ ਚਤਰ ਸਿੰਘ ਅੰਗਰੇਜ਼ਾਂ ਨਾਲ ਟੱਕਰ ਲੈਂਦਾ ਤਾਂ ਉਸ ਨੂੰ ਲੋਕਲ ਮੁਸਲਮਾਨਾਂ ਦੀ ਮੁਖ਼ਾਲਫ਼ਤ ਮਿਲਣੀ ਸੀ ਤੇ ਉਸ ਨੂੰ ਦੋਹਾਂ ਫ਼ਰੰਟਾਂ 'ਤੇ ਲੜਨਾ ਪੈਣਾ ਸੀ। ਇਸ ਕਰ ਕੇ ਚਤਰ ਸਿੰਘ ਨੇ ਬੜੀ ਚੌਕਸੀ ਵਰਤੀ। ਉਸ ਨੇ ਕਾਬਲ ਦੇ ਹਾਕਮ ਅਮੀਰ ਦੋਸਤ ਮੁਹੰਮਦ ਖ਼ਾਨ ਨਾਲ ਰਾਬਤਾ ਬਣਾ ਕੇ ਅੰਗਰੇਜ਼ਾਂ ਦੇ ਖ਼ਿਲਾਫ਼ ਸਾਂਝਾ ਮੁਹਾਜ਼ ਬਣਾ ਲਿਆ। ਉਸ ਨੇ ਸੁਲਤਾਨ ਮੁਹੰਮਦ ਖ਼ਾਨ ਰਾਹੀਂ ਉਸ (ਅਮੀਰ ਦੋਸਤ ਮੁਹੰਮਦ ਖ਼ਾਨ) ਨਾਲ ਸਮਝੌਤਾ ਕਰ ਲਿਆ ਜਿਸ ਹੇਠ ਅਮੀਰ ਦੇ ਪੁੱਤਰ ਨੇ ਆਪਣੀ ਫ਼ੌਜ ਲੈ ਕੇ ਚਤਰ ਸਿੰਘ ਦੇ ਕੈਂਪ ਵਿਚ ਸ਼ਾਮਿਲ ਹੋਣਾ ਸੀ। (*ਪੰਜਾਬ ਪੇਪਰਜ਼*, 1849, ਨੰਬਰ 661, *ਸੀਕਰਟ ਕਨਸਲਟੇਸ਼ਨਜ਼*, 24 ਨਵੰਬਰ 1849, ਨੰਬਰ 312)।

ਉਧਰ ਲਾਰਡ ਡਲਹੌਜ਼ੀ ਨੇ ਪੰਜਾਬ 'ਤੇ ਮੁਕੰਮਲ ਕਬਜ਼ਾ ਕਰਨ ਦਾ ਫ਼ੈਸਲਾ ਕਰ ਲਿਆ ਹੋਇਆ ਸੀ। ਉਸ ਨੇ ਇਨ੍ਹੀਂ ਦਿਨੀਂ ਆਪਣੇ ਇਕ ਨੋਟ ਵਿਚ ਲਿਖਿਆ ਸੀ ਕਿ **'ਜਦ ਤਕ ਫ਼ੌਜ ਵਿਚ ਸਿੱਖ ਕਾਇਮ ਹਨ ਤੇ ਸਿੱਖ ਅਫ਼ਸਰ ਅਹੁਦਿਆਂ 'ਤੇ ਤਾਈਨਾਤ ਹਨ, ਉਦੋਂ ਤਕ ਸਿੱਖਾਂ ਵੱਲੋਂ ਬਗ਼ਾਵਤ ਕਰਨ ਦੇ ਆਸਾਰ ਯਕੀਨਨ ਕਾਇਮ ਰਹਿਣਗੇ।'**

## ਰਾਮਨਗਰ ਦੀ ਲੜਾਈ

ਅਟਾਰੀਵਾਲਿਆਂ ਅਤੇ ਅੰਗਰੇਜ਼ਾਂ ਵਿਚਕਾਰ ਜੰਗ ਦੀਆਂ ਤਿਆਰੀਆਂ ਦਾ ਮਾਹੌਲ ਤਕਰੀਬਨ ਦੋ ਮਹੀਨੇ ਚਲਦਾ ਰਿਹਾ। ਦੋਹਾਂ ਧਿਰਾਂ ਵਿਚ ਪਹਿਲੀ ਲੜਾਈ 22 ਨਵੰਬਰ 1848 ਦੇ ਦਿਨ ਰਾਮਨਗਰ ਵਿਚ ਹੋਈ। ਅੰਗਰੇਜ਼ੀ ਫ਼ੌਜ ਦੀ ਕਮਾਂਡ ਜਨਰਲ ਗੱਫ਼ ਕੋਲ ਸੀ। ਭਾਵੇਂ ਇਹ ਲੜਾਂਈ ਬਿਨਾਂ ਕਿਸੇ ਫ਼ੈਸਲੇ ਦੇ ਖ਼ਤਮ ਹੋ ਗਈ ਪਰ ਇਸ ਲੜਾਈ ਵਿਚ ਦੋਹਾਂ ਧਿਰਾਂ ਦਾ ਕਾਫ਼ੀ ਨੁਕਸਾਨ ਹੋਇਆ। ਅੰਗਰੇਜ਼ਾਂ ਦੇ ਸੈਂਕੜੇ ਫ਼ੌਜੀਆਂ ਤੋਂ ਇਲਾਵਾ ਉਨ੍ਹਾਂ ਦੇ ਬਰਗੇਡੀਅਰ ਜਨਰਲ ਕਿਊਰਟਨ ਅਤੇ ਲੈਫ਼ਟੀਨੈਂਟ ਕਰਨਲ ਹੈਵਲਾਕ ਵੀ ਮਾਰੇ ਗਏ। **ਏਨਾ ਨੁਕਸਾਨ ਕਰਵਾਉਣ ਤੋਂ ਬਾਅਦ ਅੰਗਰੇਜ਼ ਕਈ ਹਫ਼ਤੇ ਸਹਿਮੇ ਰਹੇ ਅਤੇ ਅਗਲਾ ਪੈਂਤੜਾ ਸੋਚਦੇ, ਪਰ ਉਪਰਲੇ ਅਫ਼ਸਰਾਂ ਦਾ ਹੁਕਮ ਉਡੀਕਦੇ, ਰਹੇ।**

## ਚੇਲਿਆਂਵਾਲਾ ਦੀ ਲੜਾਈ

ਸੱਤ ਹਫ਼ਤੇ ਦੀ ਚੁੱਪ ਮਗਰੋਂ ਬ੍ਰਿਟਿਸ਼ ਫ਼ੌਜਾਂ ਇਕ ਵਾਰ ਫੇਰ ਟੱਕਰ ਲੈਣ ਵਾਸਤੇ ਤਿਆਰ ਹੋ ਗਈਆਂ। ਅਗਲੀ ਲੜਾਈ 13 ਜਨਵਰੀ 1849 ਦੇ ਦਿਨ ਪਿੰਡ ਚੇਲਿਆਂਵਾਲਾ (ਅੰਗਰੇਜ਼ ਇਸ ਨੂੰ *ਚਿਲਿਆਂਵਾਲਾ* ਲਿਖਦੇ ਸਨ) ਦੀ ਜੂਹ ਵਿਚ ਹੋਈ। ਇਸ ਲੜਾਈ ਵਿਚ ਵਧੇਰੇ ਕਰ ਕੇ ਅੰਗਰੇਜ਼ੀ ਫ਼ੌਜਾਂ ਹੀ ਸ਼ਾਮਿਲ ਹੋਈਆਂ। ਹਿੰਦੂਸਤਾਨੀ ਜਾਂ ਮੁਸਲਿਮ ਫ਼ੌਜਾਂ ਨੂੰ ਇਸ ਵਿਚ ਸ਼ਾਮਿਲ ਨਹੀਂ ਕੀਤਾ ਗਿਆ।

**ਸਿੱਖ ਫ਼ੌਜੀ ਇਸ ਲੜਾਈ ਵਿਚ ਜੀਅ-ਜਾਨ ਨਾਲ ਲੜੇ। ਉਨ੍ਹਾਂ ਦੇ ਦਿਲਾਂ ਵਿਚ ਪੰਜਾਬ 'ਤੇ ਅੰਗਰੇਜ਼ੀ ਕਬਜ਼ੇ ਦੇ ਖ਼ਿਲਾਫ਼ ਰੋਹ ਫੈਲ ਚੁਕਾ ਸੀ। ਉਹ ਅੰਗਰੇਜ਼ਾਂ ਨੂੰ ਤਾਰੇ ਦਿਖਾਉਣਾ ਚਾਹੁੰਦੇ ਸੀ। ਉਧਰ ਅੰਗਰੇਜ਼ ਫ਼ੌਜੀਆਂ ਨੂੰ ਮੁਦਕੀ ਅਤੇ ਫ਼ੀਰੋਜ਼ਸ਼ਾਹ ਦੀਆਂ ਲੜਾਈਆਂ ਦਾ ਭੁਲੇਖਾ ਸੀ ਪਰ ਉਨ੍ਹਾਂ ਨੂੰ ਇਹ ਨਹੀਂ ਸੀ ਪਤਾ ਕਿ ਇਸ ਲੜਾਈ ਵਿਚ ਲਾਲ ਸਿੰਘ, ਕਨੱਈਆ ਲਾਲ, ਅਯੁਧਿਆ ਪ੍ਰਸਾਦ ਤੇ ਅਮਰ ਨਾਥ ਵਰਗੇ ਗ਼ਦਾਰ ਅਗਵਾਈ ਨਹੀਂ ਸਨ ਕਰ ਰਹੇ ਬਲਕਿ ਇਹ ਸ਼ੇਰਾਂ ਦੀ ਫ਼ੌਜ ਸੀ, ਜੋ ਜਜ਼ਬਾਤ ਦੀ ਛਾਂ ਹੇਠ ਜੂਝ ਰਹੀ ਸੀ।**

ਇਸ ਲੜਾਈ ਵਿਚ ਬ੍ਰਿਟਿਸ਼ ਫ਼ੌਜ ਬੁਰੀ ਤਰ੍ਹਾਂ ਤਬਾਹ ਹੋ ਗਈ। ਇਸ ਲੜਾਈ ਵਿਚ 2446 ਅੰਗਰੇਜ਼ ਫ਼ੌਜੀ ਅਤੇ 132 ਅਫ਼ਸਰ ਮਾਰੇ ਗਏ ਤੇ ਅੰਗਰੇਜ਼ਾਂ ਨੇ ਚਾਰ ਤੋਪਾਂ ਵੀ ਗੁਆ ਲਈਆਂ।

ਇਸ ਜੰਗ ਬਾਰੇ *ਕਲਕੱਤਾ ਰੀਵੀਊ* (1849) ਨੇ ਲਿਖਿਆ ਕਿ **ਇਸ ਸਬ-ਕੰਟੀਨੈਂਟ (ਸਾਊਥ ਏਸ਼ੀਆ) ਵਿਚ ਬਰਤਾਨੀਆਂ ਦੀਆਂ ਲੜਾਈਆਂ ਵਿਚੋਂ ਚੇਲਿਆਂਵਾਲਾ ਸਭ ਤੋਂ ਵਧ ਤਬਾਹਕੁੰਨ ਸੀ।** ਗਰਿਫ਼ਨ ਇਸ ਨੂੰ "**ਅਫ਼ਗ਼ਾਨਿਸਤਾਨ ਵਿਚ ਬਰਤਾਨਵੀ ਫ਼ੌਜਾਂ ਦੇ ਕਤਲੇਆਮ ਵਾਂਗ ਖ਼ੌਫ਼ਨਾਕ**" ਦਸਦਾ ਹੈ। ਐਡਵਿਨ ਆਰਨਲਡ ਨੇ ਇਸ ਲੜਾਈ ਬਾਰੇ ਕਿਹਾ ਸੀ ਕਿ "**ਜੇ ਸਿੱਖ ਅਜਿਹੀ ਇਕ ਹੋਰ ਲੜਾਈ ਜਿੱਤ ਜਾਂਦੇ ਤਾਂ ਬਰਤਾਨੀਆਂ ਦੀ ਹਕੂਮਤ ਨਾ ਸਿਰਫ਼ ਪੰਜਾਬ ਚੋਂ ਹੀ ਖ਼ਤਮ ਹੋ ਜਾਣੀ ਸੀ ਬਲਕਿ ਉਨ੍ਹਾਂ ਨੂੰ ਭਾਰਤ ਵਿਚੋਂ ਵੀ ਕੱਢ ਦਿੱਤਾ ਜਾਣਾ ਸੀ।**" ਜਰਨੈਲ ਥੈਕਵਿਲ ਲਿਖਦਾ ਹੈ ਕਿ "**ਮੇਰਾ ਖ਼ਿਆਲ ਹੈ ਕਿ ਇਸ ਘੱਲੂਘਾਰੇ ਵਿਚੋਂ ਮੇਰਾ ਇਕ ਵੀ ਸਿਪਾਹੀ ਨਹੀਂ ਸੀ ਬਚਿਆ।... ਇਕ-ਇਕ ਸਿੱਖ ਸਾਡੇ ਤਿੰਨ-ਤਿੰਨ ਸਿਪਾਹੀਆਂ ਨੂੰ ਮਾਰਨ ਦੇ ਕਾਬਿਲ ਸੀ।...ਬਰਤਾਨਵੀ ਫ਼ੌਜ ਸਿੱਖ ਫ਼ੌਜੀਆਂ ਤੋਂ ਏਨੀ ਖ਼ੌਫ਼ਜ਼ਦਾ ਸੀ ਕਿ *ਉਹ ਮੈਦਾਨ ਵਿੱਚੋਂ ਇੰਵ ਭੱਜ ਗਏ ਸਨ ਜਿਵੇਂ ਭੇਡਾਂ ਆਪਣੀ ਜਾਨ ਬਚਾਉਣ ਵਾਸਤੇ ਭਜਦੀਆਂ ਹਨ।***"

ਇਸ ਲੜਾਈ ਨੇ ਅੰਗਰੇਜ਼ਾਂ ਵਿਚ ਏਨਾ ਖ਼ੌਫ਼ ਪੈਦਾ ਕੀਤਾ ਕਿ **ਬਰਤਾਨਵੀ ਪਾਰਲੀਮੈਂਟ ਵਿਚ ਵੀ ਇਸ ਦਾ ਮਾਤਮ ਮਨਾਇਆ ਗਿਆ। *ਇਸ ਮੌਕੇ 'ਤੇ, 80 ਸਾਲ ਦੇ, ਡਿਊਕ ਆਫ਼ ਵੈਲਿੰਗਡਨ (ਜਿਸ ਨੇ ਵਾਟਰਲੂ ਦੀ ਲੜਾਈ ਵਿਚ ਨੈਪੋਲੀਅਨ ਨੂੰ ਹਰਾਇਆ ਸੀ) ਨੇ ਪੰਜਾਬ ਜਾ ਕੇ ਸਿੱਖਾਂ ਦੇ ਖ਼ਿਲਾਫ਼ ਜੰਗ ਵਿਚ ਹਿੱਸਾ ਲੈਣ ਦੀ ਖ਼ਾਹਿਸ਼ ਦਾ ਇਜ਼ਹਾਰ ਕੀਤਾ।* ਚੇਲਿਆਂਵਾਲਾ ਦੀ ਜੰਗ ਦਾ ਇੰਗਲੈਂਡ ਵਿਚ ਏਨਾ ਰੰਜ ਤੇ ਮਾਤਮ ਹੋਇਆ ਕਿ ਜਾਰਜ ਮੈਰੇਡਿਥ ਵਰਗੇ ਮੰਨੇ-ਪਰਮੰਨੇ ਸ਼ਾਇਰ ਦੀ ਕਲਮ ਨੇ ਵੀ ਇਕ ਦਰਦ-ਭਰੀ ਮਾਤਮੀ ਨਜ਼ਮ ਲਿਖੀ:**

*ਚਿਲਿਆਂਵਾਲਾ! ਚਿਲਿਆਂ ਵਾਲਾ!!*
*ਇਕ ਹਨੇਰਾ ਉਦਾਸ ਪਿੰਡ*
*ਜਿਸ ਨੂੰ ਦੁਸ਼ਮਣ ਨੇ ਘੇਰਿਆ ਹੋਇਆ ਹੈ।*

*ਸਰਦ ਪਾਣੀਆਂ ਦੇ ਦੂਜੇ ਪਾਰ*
*ਉਹ ਪਿੱਛੇ ਹਟਣ ਨੂੰ ਤਿਆਰ ਹੈ,*
*ਤਦੋਂ ਕਤਲ ਤੇ ਘੱਲੂਘਾਰਾ*
*ਉਸ ਦੀ ਹਾਰ ਦੇ ਇਵਜ਼ ਵਿਚ ਮਿਲਣੇ ਸਨ।*
*ਚਿਲਿਆਂਵਾਲਾ! ਚਿਲਿਆਂ ਵਾਲਾ!!*
*ਝਾੜੀਆਂ ਵਾਲੇ ਜੰਗਲ ਨਾਲ ਘਿਰਿਆ ਮੈਦਾਨੇ ਜੰਗ*
*ਜਿਸ ਦੀ ਜ਼ਮੀਨ 'ਤੇ ਲਹੂ ਦੀ ਚਾਦਰ ਵਿਛੀ ਹੋਈ ਹੈ*
*ਇਹ ਮੌਤ ਦੇ ਪਰਵਾਨਿਆਂ ਦੀ ਫ਼ੌਜ*
*ਖ਼ੌਫਨਾਕ ਮੁਕਾਬਲਿਆਂ ਵਿਚ*
*(ਜਿੱਤ ਦੇ) ਭਰਮ ਦੀ ਗਰਜ ਨਾਲ ਦਬੀ ਹੋਈ ਜੂਝਦੀ ਹੈ।*
*ਚਿਲਿਆਂਵਾਲਾ! ਚਿਲਿਆਂ ਵਾਲਾ!!*
*ਇਕ ਮੀਂਹ ਭਰੀ ਰਾਤ ਵਿਚ ਮਾਰੇ ਜਾ ਚੁਕੇ ਫ਼ੌਜੀਆਂ,*
*ਜ਼ਖਮੀਆਂ ਤੇ ਮਰ ਰਹਿਆਂ ਦੀ ਸਾਂਝੀ ਤਕਦੀਰ*
*ਤੇ ਜਦੋਂ ਉਨ੍ਹਾਂ ਦੇ ਸਾਥੀ ਬੇਸਹਾਰੇ ਅਸਮਾਨ ਦੀ ਛੱਤ ਹੇਠ*
*ਡਿੱਗੇ ਪਏ ਸਨ।*
*ਚਿਲਿਆਂਵਾਲਾ! ਚਿਲਿਆਂ ਵਾਲਾ!!*
*(ਮੈਰੇਡਿਥ ਦੀ ਨਜ਼ਮ ਦਾ ਪੰਜਾਬੀ ਵਿਚ ਇਹ ਤਰਜਮਾ ਲੇਖਕ ਦਾ ਆਪਣਾ ਹੈ)*

ਇਸ ਲੜਾਈ ਵਿਚ ਹੋਈ ਹਾਰ ਬਦਲੇ ਜਨਰਲ ਗੱਫ਼ ਨੂੰ ਹਟਾ ਕੇ ਸਰ ਚਾਰਲਸ ਨੈਪੀਅਰ ਨੂੰ ਅੰਗਰੇਜ਼ੀ ਫ਼ੌਜਾਂ ਦਾ ਕਮਾਂਡਰ-ਇਨ-ਚੀਫ਼ ਬਣਾ ਦਿੱਤਾ ਗਿਆ।

## ਗੁਜਰਾਤ ਦੀ ਲੜਾਈ

**ਚੇਲਿਆਂਵਾਲਾ ਦੀ ਲੜਾਈ ਵਿਚ ਭਵੇਂ ਸਿੱਖ ਫ਼ੌਜਾਂ ਜੇਤੂ ਰਹੀਆਂ ਸਨ ਪਰ ਹੁਣ ਉਨ੍ਹਾਂ ਦਾ ਤਕਰੀਬਨ ਸਾਰਾ ਅਸਲਾ ਮੁੱਕ ਚੁਕਾ ਸੀ। ਉਨ੍ਹਾਂ ਨੂੰ ਅਗਲੀ ਲੜਾਈ ਤਲਵਾਰਾਂ ਨਾਲ ਹੀ ਲੜਨੀ ਪੈਣੀ ਸੀ।** ਸਿੱਖ ਫ਼ੌਜਾਂ ਦਾ ਜਾਨੀ ਨੁਕਸਾਨ ਵੀ ਕਾਫ਼ੀ ਹੋਇਆ ਸੀ। ਦੂਜੇ ਪਾਸੇ **ਅੰਗਰੇਜ਼ਾਂ ਨੂੰ ਅਸਲੇ ਅਤੇ ਫ਼ੌਜੀਆਂ ਦੀ ਕੋਈ ਕਮੀ ਨਹੀਂ ਸੀ। ਫਿਰ ਬਰਤਾਨੀਆਂ ਇਕੱਲਾ ਨਹੀਂ ਸੀ ਉਸ ਕੋਲ ਸਾਰਾ ਹਿੰਦੂਸਤਾਨ ਸੀ, ਬੇਹਿਸਾਬ ਅਸਲਾ ਸੀ, ਫਿਰ ਕਈ ਮੁਸਲਿਮ, ਹਿੰਦੂ ਸੂਬਿਆਂ ਅਤੇ ਸਤਲੁਜ ਪਾਰਲੀਆਂ ਸਿੱਖ ਰਿਆਸਤਾਂ ਦੀਆਂ ਫ਼ੌਜਾਂ ਵੀ ਬਰਤਾਨੀਆਂ ਦੇ ਨਾਲ ਸਨ।** ਇਸ ਮਾਹੌਲ ਵਿਚ **ਸਿੱਖ ਏਡੀ ਵੱਡੀ ਤਾਕਤ ਨਾਲ ਟੱਕਰ ਲੈ ਰਹੇ ਸਨ ਤੇ ਉਹ ਵੀ ਇਕ ਅਟਾਰੀਵਾਲਾ ਪਰਿਵਾਰ ਜਿਸ ਨਾਲ ਕੋਈ ਵੀ ਵੱਡਾ 'ਸਰਦਾਰ' ਸਾਥ ਨਹੀਂ ਸੀ ਦੇ ਰਿਹਾ।** ਪਰ ਇਕ ਸਵਾਲ ਬੜਾ ਹੈਰਾਨੀ ਭਰਿਆ ਹੈ ਕਿ ਚੇਲਿਆਂਵਾਲਾ ਵਿਚ ਲੜਾਈ ਜਿੱਤਣ ਮਗਰੋਂ ਸਿੱਖ ਫ਼ੌਜਾਂ ਚੁਪ ਕਰ ਕੇ ਕਿਉਂ ਬੈਠੀਆਂ ਰਹੀਆਂ ਸਨ। ਉਨ੍ਹਾਂ ਨੂੰ ਲਾਹੌਰ ਵੱਲ ਕੂਚ ਕਰਨਾ ਚਾਹੀਦਾ ਸੀ ਜਾਂ ਅੰਗਰੇਜ਼ਾਂ ਦੇ ਹੋਰ ਕੈਂਪਾਂ 'ਤੇ ਹਮਲਾ ਕਰ ਕੇ ਹਥਿਆਰ ਲੁੱਟਣੇ ਚਾਹੀਦੇ ਸਨ ਤੇ ਅੰਗਰੇਜ਼ਾਂ ਨੂੰ ਲਾਹੌਰ ਵਿੱਚੋਂ ਕੱਢਣ ਦੀ ਕੋਸ਼ਿਸ਼ ਕਰਨੀ ਚਾਹੀਦੀ ਸੀ।

ਫ਼ਰਵਰੀ 1849 ਵਿਚ ਚਾਰਲਸ ਨੈਪੀਅਰ ਨੇ ਬ੍ਰਿਟਿਸ਼ ਫ਼ੌਜਾਂ ਦੀ ਕਮਾਂਡ ਸੰਭਾਲ ਲਈ। ਹੁਣ ਇਕ ਨਵੀਂ ਲੜਾਈ ਦੀ ਤਿਆਰੀ ਸ਼ੁਰੂ ਹੋ ਗਈ। ਅਗਲੀ ਲੜਾਈ 21 ਫ਼ਰਵਰੀ 1849 ਦੇ ਦਿਨ ਗੁਜਰਾਤ ਸ਼ਹਿਰ ਦੇ ਬਾਹਰ ਲੜੀ ਗਈ। **ਇਸ ਲੜਾਈ ਵੇਲੇ ਚਤਰ ਸਿੰਘ ਦਾ ਸਾਥ ਦੇਣ ਵਾਸਤੇ ਅਫ਼ਗਾਨ ਫ਼ੌਜਾਂ ਵੀ ਪੁੱਜੀਆਂ ਹੋਈਆਂ ਸਨ, ਪਰ ਐਨ ਮੌਕੇ 'ਤੇ ਇਹ ਫ਼ੌਜਾਂ ਬਿਨਾ ਲੜਿਓਂ ਵਾਪਿਸ ਚਲੀਆਂ ਗਈਆਂ। ਹੁਣ ਸਿੱਖ ਇਕੱਲੇ ਲੜ ਰਹੇ ਸਨ। ਉਨ੍ਹਾਂ ਕੋਲ ਲੜਨ ਵਾਸਤੇ ਸਿਰਫ਼ ਤਲਵਾਰਾਂ ਸਨ। ਤੋਪਾਂ ਅਤੇ ਬੰਦੂਕਾਂ ਨਾਲ ਲੈਸ ਅੰਗਰੇਜ਼ ਫ਼ੌਜਾਂ ਨਾਲ ਤਲਵਾਰਾਂ ਵਾਲੇ ਸਿੱਖ ਕਿੰਨਾ-ਕੁ ਲੜ ਸਕਦੇ ਸਨ**! ਫਿਰ ਇਸ ਵਾਰ ਬ੍ਰਿਟਿਸ਼ ਫ਼ੌਜਾਂ ਦੀ ਗਿਣਤੀ ਵੀ ਬਹੁਤ ਜ਼ਿਆਦਾ ਸੀ।

***ਜਦ ਅੰਗਰੇਜ਼ਾਂ ਨੇ ਵੇਖਿਆ ਕਿ ਸਿੱਖ ਫ਼ੌਜਾਂ ਦੀ ਗਿਣਤੀ ਬਹੁਤੀ ਨਹੀਂ ਤੇ ਉਨ੍ਹਾਂ ਕੋਲ ਅਸਲਾ ਵੀ ਥੋੜ੍ਹਾ ਹੈ ਤਾਂ ਉਨਾਂ ਨੇ ਸਿੱਖਾਂ ਨੂੰ ਸਾਰੇ ਪਾਸਿਆਂ ਤੋਂ ਘੇਰਾ ਪਾ ਲਿਆ ਅਤੇ ਸਿੱਖਾਂ 'ਤੇ ਅੰਨ੍ਹੇਵਾਹ ਗੋਲਾਬਾਰੀ ਸ਼ੁਰੂ ਕਰ ਦਿੱਤੀ। ਗੋਲੀਆਂ ਦੀ ਬੌਛਾੜ ਤੋਂ ਬਚਣ ਵਾਸਤੇ ਸਿੱਖ ਫ਼ੌਜੀ ਏਧਰ-ਉਧਰ ਭੱਜਣੇ ਸ਼ੁਰੂ ਹੋ ਗਏ। ਬ੍ਰਿਟਿਸ਼ ਫ਼ੌਜਾਂ ਨੇ ਦੌੜੇ ਜਾਂਦੇ ਸਿੱਖ ਫ਼ੌਜੀਆਂ ਦਾ ਪਿੱਛਾ ਕੀਤਾ। ਕਈ-ਕਈ ਅੰਗਰੇਜ਼ਾਂ ਨੇ ਇਕੱਲੇ-ਇਕੱਲੇ ਸਿੱਖ ਨੂੰ ਘੇਰ-ਘੇਰ ਕੇ ਮਾਰਿਆ। ਬ੍ਰਿਟਿਸ਼ ਫ਼ੌਜਾਂ ਨੇ ਇਕ ਵੀ ਸਿੱਖ ਨੂੰ ਗ੍ਰਿਫ਼ਤਾਰ ਨਹੀਂ ਕੀਤਾ। ਉਨ੍ਹਾਂ ਨੂੰ ਚੇਲਿਆਂਵਾਲਾ ਦਾ ਏਨਾ ਗੁੱਸਾ ਸੀ ਕਿ ਉਹ ਜ਼ਖ਼ਮੀ ਪਏ ਸਿੱਖਾਂ ਨੂੰ ਵੀ ਗੋਲੀਆਂ ਮਾਰ-ਮਾਰ ਕੇ ਮਾਰਦੇ ਰਹੇ, ਗੋਲੀਆਂ ਲੱਗਣ ਨਾਲ ਬੁਰੀ ਤਰ੍ਹਾਂ ਜ਼ਖ਼ਮੀ ਹੋਏ ਪਏ ਸਿੱਖਾਂ ਨੂੰ ਵੀ ਤਲਵਾਰਾਂ ਨਾਲ ਵੱਢਦੇ ਰਹੇ। ਬ੍ਰਿਟਿਸ਼ ਫ਼ੌਜਾਂ ਨੇ ਬੜੀ ਬੇਰਹਿਮੀ ਨਾਲ ਆਪਣੀ ਪਿਛਲੀ ਹਾਰ ਦਾ ਗੁੱਸਾ ਕੱਢਿਆ। ਬ੍ਰਿਟਿਸ਼ ਫ਼ੌਜਾਂ ਨੇ ਇਸ ਦਿਨ ਤਿੰਨ ਤੋਂ ਪੰਜ ਹਜ਼ਾਰ ਤਕ ਸਿੱਖ ਇੰਞ ਕਤਲ ਕੀਤੇ।*** ਇਹ ਸੀ ਬ੍ਰਿਟਿਸ਼ ਫ਼ੌਜ ਦੀ ਬਹਾਦਰੀ ਤੇ ਉਨ੍ਹਾਂ ਦੀ ਇਨਸਾਨੀਅਤ!

## ਸਿੱਖ ਫ਼ੌਜਾਂ ਨੇ ਹਥਿਆਰ ਸੁੱਟੇ

ਗੁਜਰਾਤ ਦੀ ਹਾਰ ਮਗਰੋਂ ਚਤਰ ਸਿੰਘ ਤੇ ਸ਼ੇਰ ਸਿੰਘ ਨੇ ਅਫ਼ਗਾਨਿਸਤਾਨ ਭੱਜਣ ਦੀ ਕੋਸ਼ਿਸ਼ ਕੀਤੀ ਪਰ ਐਬਟ ਨੇ ਉਨ੍ਹਾਂ ਦਾ ਰਾਹ ਰੋਕ ਲਿਆ। ਇਸ 'ਤੇ ਉਨ੍ਹਾਂ ਨੇ ਹਥਿਆਰ ਸੁੱਟਣ ਦਾ ਅਲਾਨ ਕਰ ਦਿੱਤਾ। ਦੋਹਾਂ ਨੇ 14 ਮਾਰਚ 1849 ਦੇ ਦਿਨ ਰਾਵਲਪਿੰਡੀ ਕੋਲ ਜਨਰਲ ਗਿਲਬਰਟ ਅੱਗੇ ਹਥਿਆਰ ਸੁੱਟ ਦਿੱਤੇ। ਥੈਕਵਿਲ ਇਸ ਹਥਿਆਰ ਸੁੱਟਣ ਦਾ ਹਾਲ ਦਸਦਿਆਂ ਲਿਖਦਾ ਹੈ ਕਿ "**ਹਥਿਆਰ ਸੁੱਟਣ ਵੇਲੇ ਇਕ ਸਿੱਖ ਬਜ਼ੁਰਗ ਦੀਆਂ ਅੱਖਾਂ ਵਿਚ ਹੰਝੂ ਆ ਗਏ ਤੇ ਉਸ ਨੇ ਅਪਣੀ ਬੰਦੂਕ ਰਖਦਿਆਂ ਆਖਿਆ *ਅੱਜ ਰਣਜੀਤ ਸਿੰਘ ਮਰ ਗਿਆ*।**" (ਚਤਰ ਸਿੰਘ ਨੂੰ 1 ਨਵੰਬਰ 1849 ਨੂੰ ਗ੍ਰਿਫ਼ਤਾਰ ਕਰ ਕੇ ਕਲਕੱਤਾ ਭੇਜ ਦਿੱਤਾ ਗਿਆ ਜਿੱਥੇ ਉਹ, ਖਾਣੇ ਵਿਚ ਹਲਕਾ-ਹਲਕਾ ਜ਼ਹਿਰ ਦਿੱਤੇ ਜਾਣ ਕਾਰਨ, 27 ਦਸੰਬਰ 1855 ਦੇ ਦਿਨ ਚੜ੍ਹਾਈ ਕਰ ਗਿਆ। *ਅੰਗ੍ਰੇਜ਼ਾਂ ਨੇ ਖਾਣੇ ਵਿਚ ਜ਼ਹਿਰ ਦੇ*

*ਕੇ ਇਕੱਲਾ ਚਤਰ ਸਿੰਘ ਹੀ ਨਹੀਂ ਹੋਰ ਵੀ ਅਨੇਕਾਂ ਕੈਦੀਆਂ ਨੂੰ ਮਾਰਿਆ ਸੀ। ਇਹ ਸੀ ਅੰਗ੍ਰੇਜ਼ਾਂ ਦਾ ਇਨਸਾਫ਼ ਤੇ ਉਨ੍ਹਾਂ ਦੀ ਇਨਸਾਨੀਅਤ ਤੇ ਜੰਗ ਦੇ ਅਸੂਲਾਂ 'ਤੇ ਉਨ੍ਹਾਂ ਦਾ ਯਕੀਨ!)*।

**(ਹੁਣ ਹਿੰਦੂ ਲਿਖਾਰੀ 1857 ਦੇ ਗ਼ਦਰ ਨੂੰ 'ਭਾਰਤ ਦੀ ਆਜ਼ਾਦੀ ਦੀ ਪਹਿਲੀ ਜੰਗ' ਕਹਿਣ ਲਗ ਪਏ ਹਨ ਪਰ ਚਤਰ ਸਿੰਘ-ਸ਼ੇਰ ਸਿੰਘ, ਭਾਈ ਮਹਾਰਾਜ ਸਿੰਘ ਤੇ ਰਾਣੀ ਜਿੰਦਾ ਦੀਆਂ ਕੋਸ਼ਿਸ਼ਾਂ ਅਸਲ ਪਹਿਲੀ ਜੰਗ ਸਨ)।**

ਸਿੱਖ ਫ਼ੌਜਾਂ ਵੱਲੋਂ ਹਥਿਆਰ ਸੁੱਟਣ ਤੋਂ 15 ਦਿਨ ਬਾਅਦ, 29 ਮਾਰਚ 1849 ਨੂੰ ਲਾਰਡ ਡਲਹੌਜ਼ੀ ਨੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਸ਼ਾਮਿਲ ਕਰਨ ਦਾ ਐਲਾਨ ਕਰ ਦਿੱਤਾ।

***ਭਾਵੇਂ ਰਣਜੀਤ ਸਿੰਘ ਦੀ ਹਕੂਮਤ ਸਹੀ ਮਾਅਨਿਆਂ ਵਿਚ ਸਿੱਖ ਹਕੂਮਤ ਨਹੀਂ ਸੀ ਤੇ ਸਿਰਫ਼ ਇਕ ਸ਼ਖ਼ਸ ਦਾ ਖ਼ਾਨਦਾਨੀ ਰਾਜ ਸੀ, ਪਰ 1848-49 ਦੀਆਂ ਲੜਾਈਆਂ ਵਿਚ, ਸਿੱਖ ਫ਼ੌਜਾਂ ਤੇ ਆਮ ਸਿੱਖ ਅੰਗਰੇਜ਼ਾਂ ਦੇ ਖ਼ਿਲਾਫ਼ ਇੰਝ ਲੜੇ ਜਿਵੇਂ ਉਹ ਆਪਣੇ ਰਾਜ ਵਾਸਤੇ ਲੜ ਰਹੇ ਹੋਣ। ਇਹ ਬਿਲਕੁਲ ਅਠਾਰ੍ਹਵੀਂ ਸਦੀ ਦੀ ਜੱਦੋਜਹਿਦ ਵਾਂਗ ਸੀ। ਦਰਅਸਲ ਡੋਗਰਿਆਂ ਦੇ ਮਰਨ ਪਿੱਛੋਂ, ਅੰਗਰੇਜ਼ਾਂ ਦੇ ਪੰਜਾਬ 'ਤੇ ਕਬਜ਼ਾ ਕਰਨ ਤੇ ਰਾਣੀ ਜਿੰਦਾਂ ਨੂੰ ਕੈਦ ਕਰਨ ਕਾਰਨ, ਸਿੱਖਾਂ ਦੇ ਦਿਲ ਵਿਚ ਰਣਜੀਤ ਸਿੰਘ ਦੇ ਪਰਿਵਾਰ ਵਾਸਤੇ ਹਮਦਰਦੀ ਪੈਦਾ ਹੋ ਗਈ ਸੀ। ਲਾਹੌਰ ਦਰਬਾਰ ਵਿਚ ਅਜੇ ਵੀ ਗ਼ਦਾਰਾਂ ਦਾ ਕਬਜ਼ਾ ਸੀ ਤੇ ਸਿੱਖ ਉਨ੍ਹਾਂ ਨਾਲ ਮਿਲਣ ਵਾਸਤੇ ਤਿਆਰ ਨਹੀਂ ਸਨ। ਇਹੀ ਕਾਰਨ ਸਨ ਕਿ ਸਿੱਖਾਂ ਨੇ ਅਟਾਰੀਵਾਲਿਆਂ ਨੂੰ ਮਿਲਵਰਤਣ ਦਿੱਤਾ ਸੀ।***

## ਭਾਈ ਮਹਾਰਾਜ ਸਿੰਘ

ਗੁਜਰਾਤ ਵਿਚ ਸਿੱਖਾਂ ਦੀ ਹਾਰ ਮਗਰੋਂ ਅਟਾਰੀਵਾਲਿਆਂ ਨੇ ਹਥਿਆਰ ਸੁੱਟ ਦਿੱਤੇ, ਪਰ, ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਇਸ ਦੇ ਹੱਕ ਵਿਚ ਨਹੀਂ ਸਨ (ਐਮ.ਐਲ. ਆਹਲੂਵਾਲੀਆ, *ਪੰਜਾਬਜ਼ ਪਾਇਨੀਅਰ ਫ਼ਰੀਡਮ ਫ਼ਾਈਟਰਜ਼*, ਸਫ਼ਾ 48)। ਉਹ ਅਜੇ ਘਟੋ-ਘਟ ਇਕ ਹੋਰ ਲੜਾਈ ਜ਼ਰੂਰ ਲੜਨਾ ਚਾਹੁੰਦੇ ਸਨ। ਕਰਨਲ ਰਛਪਾਲ ਸਿੰਘ ਤੋਂ ਸਿਵਾ ਹੋਰ ਕੋਈ ਵੀ ਭਾਈ ਮਹਾਰਾਜ ਸਿੰਘ ਦਾ ਸਾਥ ਦੇਣ ਵਾਸਤੇ ਤਿਆਰ ਨਹੀਂ ਸੀ (ਬਲਵੰਤ ਸਿੰਘ, *ਆਰਮੀ ਆਫ਼ ਮਹਾਰਾਜਾ ਰਣਜੀਤ ਸਿੰਘ*, ਸਫ਼ਾ 73)।।

ਰਾਵਲਪਿੰਡੀ ਵਿਚ ਅਟਾਰੀਵਾਲਿਆਂ ਅਤੇ ਹੋਰਨਾਂ ਵੱਲੋਂ ਹਥਿਆਰ ਸੁੱਟਣ ਵੇਲੇ ਭਾਈ ਮਹਾਰਾਜ ਸਿੰਘ ਇਨ੍ਹਾਂ ਦੇ ਨਾਲ ਸ਼ਾਮਿਲ ਨਹੀਂ ਹੋਇਆ। ਉਹ ਉੱਥੋਂ ਨਿਕਲ ਕੇ ਕਸ਼ਮੀਰ ਵਲ ਨੂੰ ਚਲਾ ਗਿਆ। ਉਹ ਕੁਝ ਚਿਰ ਪਿੰਡ ਦੇਵੀ ਬਟਾਲਾ ਵਿਚ ਠਹਿਰਿਆ। ਇੱਥੇ ਉਸ ਨੇ ਕੁਝ ਸਾਥੀਆਂ ਨਾਲ ਰਾਬਤਾ ਬਣਾਇਆ। ਛੇਤੀ ਉਸ ਦੇ ਕੁਝ ਸਾਥੀ ਉਸ ਨਾਲ ਸ਼ਾਮਿਲ ਹੋ ਗਏ। ਹੁਣ ਉਸ ਨੇ ਚੰਬੀ ਵਿਚ ਡੇਰੇ ਲਾ ਲਏ। ਇੱਥੋਂ ਉਹ ਵੱਖ-ਵੱਖ ਥਾਂਵਾਂ 'ਤੇ ਜਾਂਦਾ ਰਿਹਾ ਅਤੇ ਬਹੁਤ ਸਾਰੇ ਸਿੱਖਾਂ ਨੂੰ ਮਿਲਦਾ

ਰਿਹਾ। ਇੱਥੇ ਉਸ ਨੂੰ ਪਤਾ ਲੱਗਾ ਕਿ ਦਲੀਪ ਸਿੰਘ ਨੂੰ ਗੱਦੀ ਤੋਂ ਲਾਹ ਕੇ ਪੰਜਾਬ ਨੂੰ ਅੰਗਰੇਜ਼ੀ ਰਾਜ ਵਿਚ ਮਿਲਾਇਆ ਜਾ ਚੁਕਾ ਹੈ। *ਹੁਣ ਭਾਈ ਮਹਾਰਾਜ ਸਿੰਘ ਨੇ ਦਲੀਪ ਸਿੰਘ ਨੂੰ ਅਗਵਾ ਕਰਨ ਦੀ ਕੋਸ਼ਿਸ਼ ਵੀ ਕੀਤੀ ਪਰ ਜਿਨ੍ਹਾਂ ਨੂੰ ਇਹ ਡਿਊਟੀ ਸੌਂਪੀ ਗਈ ਸੀ ਉਹ ਬਿਨਾਂ ਕੁਝ ਹਾਸਿਲ ਕੀਤਿਆਂ ਹੀ ਗ੍ਰਿਫ਼ਤਾਰ ਹੋ ਗਏ। ਇਸ ਨਾਲ ਅੰਗਰੇਜ਼ਾਂ ਨੇ ਦਲੀਪ ਸਿੰਘ ਦੀ ਸਕਿਊਰਿਟੀ ਵਧਾ ਦਿੱਤੀ ਤੇ ਉਹ ਇਕ ਤਰ੍ਹਾਂ ਨਾਲ ਕੈਦੀ ਹੀ ਬਣਾ ਲਿਆ ਗਿਆ। ਹੁਣ ਅੰਗਰੇਜ਼ਾਂ ਨੇ ਦਲੀਪ ਸਿੰਘ ਨੂੰ ਪੰਜਾਬ ਵਿਚੋਂ ਕੱਢਣ ਦਾ ਫ਼ੈਸਲਾ ਕਰ ਲਿਆ।*

ਜੂਨ ਤੋਂ ਅਕਤੂਬਰ 1849 ਤਕ ਭਾਈ ਮਹਾਰਾਜ ਸਿੰਘ ਸੂਜੋਵਾਲ (ਬਟਾਲਾ ਨੇੜੇ) ਰਿਹਾ। ਕਿਉਂਕਿ ਉਸ ਕੋਲ ਤੇ ਉਸ ਦੇ ਸਾਥੀਆਂ ਕੋਲ ਪੈਸੇ ਦੀ ਕਮੀ ਸੀ, ਇਸ ਕਰ ਕੇ ਉਸ ਨੇ ਆਪਣੇ ਸਾਥੀਆਂ ਨੂੰ ਹਥਿਆਰਾਂ ਅਤੇ ਪੈਸਿਆਂ ਦਾ ਇੰਤਜ਼ਾਮ ਕਰਨ ਵਾਸਤੇ ਵੱਖ-ਵੱਖ ਇਲਾਕਿਆਂ ਵਿਚ ਭੇਜਿਆ। ਬਹੁਤ ਸਾਰੇ ਸਿੱਖਾਂ ਨੇ ਉਨ੍ਹਾਂ ਨੂੰ ਮਦਦ ਦਾ ਯਕੀਨ ਦਿਵਾਇਆ। ਭਾਈ ਮਹਾਰਾਜ ਸਿੰਘ ਨੇ ਕਾਬਲ ਦੇ ਅਮੀਰ ਨਾਲ ਵੀ ਰਾਬਤਾ ਕੀਤਾ। ਉਸ ਨੇ ਇਕ ਵਾਰ ਫੇਰ ਮਦਦ ਕਰਨ ਦਾ 'ਵਾਅਦਾ' ਕੀਤਾ (ਲਾਰਾ ਲਾਇਆ)।

ਭਾਈ ਮਹਾਰਾਜ ਸਿੰਘ ਨੇ ਲੋਕਾਂ ਨੂੰ ਜਗਾਉਣ ਵਾਸਤੇ ਗ੍ਰੰਥੀਆਂ ਤੇ ਪ੍ਰਚਾਰਕਾਂ ਦੀ ਡਿਊਟੀ ਲਾਈ। ਇਸ ਮਗਰੋਂ ਉਹ ਆਪ ਸੂਜੋਵਾਲ ਤੋਂ ਗੁਲੇਰਾਂ, ਕਿਸ਼ਨਪੁਰ, ਕੁਰਾਲਾ, ਜਲੰਧਰ, ਹੁਸ਼ਿਆਰਪੁਰ ਤੇ ਕਈ ਹੋਰ ਜਗਹ ਵੀ ਗਿਆ। ਸਾਰਾ ਹਾਲ ਜਾਣਨ ਮਗਰੋਂ ਉਸ ਨੇ ਹਥਿਆਰ ਹਾਸਿਲ ਕਰਨ ਵਾਸਤੇ ਜਲੰਧਰ ਤੇ ਹੁਸ਼ਿਆਰਪੁਰ ਦੀਆਂ ਛਾਵਣੀਆਂ 'ਤੇ ਹਮਲਾ ਕਰਨ ਦੀ ਪਲਾਨ ਬਣਾਈ। ਇਸ ਨਿਸ਼ਾਨੇ ਨੂੰ ਹਾਸਿਲ ਕਰਨ ਵਾਸਤੇ ਉਸ ਨੇ ਇਨ੍ਹਾਂ ਛਾਵਣੀਆਂ ਵਿਚ ਕਈ ਸਿੱਖ ਫ਼ੌਜੀਆਂ ਨਾਲ ਗੱਲਬਾਤ ਵੀ ਕੀਤੀ।

ਭਾਈ ਮਹਾਰਾਜ ਸਿੰਘ ਦੀਆਂ ਕਾਰਵਾਈਆਂ ਬਾਰੇ ਅੰਗਰੇਜ਼ ਹਾਕਮਾਂ ਨੂੰ ਵੀ ਥੋੜ੍ਹੀ-ਬਹੁਤ ਖ਼ਬਰ ਮਿਲ ਚੁਕੀ ਸੀ। ਪਰ, ਉਹ ਸਾਰਾ ਜ਼ੋਰ ਲਾ ਸਕਣ ਦੇ ਬਾਵਜੂਦ ਉਸ ਤੱਕ ਨਹੀਂ ਸਨ ਪਹੁੰਚ ਸਕੇ। ਬਹੁਤ ਸਾਰੀ ਬ੍ਰਿਟਿਸ਼ ਸੂਹੀਆ ਪੁਲੀਸ ਉਸ ਦੇ ਪਿੱਛੇ ਲੱਗੀ ਹੋਈ ਸੀ। ਇਕ ਵਾਰ ਮੁਲਤਾਨ ਦੇ ਨੇੜੇ ਉਹ ਮਸਾਂ ਹੀ ਫੜੇ ਜਾਣ ਤੋਂ ਬਚਿਆ। ਇਕ ਵਾਰ ਅੰਗਰੇਜ਼ਾਂ ਨੂੰ ਇਹ ਵੀ ਖ਼ਬਰ ਮਿਲੀ ਕਿ ਉਹ ਡੁੱਬ ਗਿਆ ਹੈ। ਇਸ ਖ਼ਬਰ 'ਤੇ ਉਨ੍ਹਾਂ ਨੇ ਬੜੀ ਖ਼ੁਸ਼ੀ ਮਨਾਈ। ਪਰ ਇਹ ਖ਼ੁਸ਼ੀ ਥੋੜ੍ਹਾ ਚਿਰ ਹੀ ਕਾਇਮ ਰਹੀ ਜਦ ਇਹ ਪਤਾ ਲੱਗਾ ਕਿ ਇਹ ਸਿਰਫ਼ ਅਫ਼ਵਾਹ ਹੀ ਸੀ (*ਪੰਜਾਬ ਪੇਪਰਜ਼*, 1849, ਨੰਬਰ 213)।

**ਹੁਣ ਅੰਗਰੇਜ਼ਾਂ ਨੇ ਇਸ ਸਿੱਖ ਜਰਨੈਲ ਭਾਈ ਮਹਾਰਾਜ ਸਿੰਘ ਦੀ ਗ੍ਰਿਫ਼ਤਾਰੀ ਵਾਸਤੇ ਦਸ ਹਜ਼ਾਰ ਰੁਪੈ ਦਾ ਈਨਾਮ ਐਲਾਣ ਕਰ ਦਿੱਤਾ। ਦੁਨੀਆਂ ਭਰ ਦੀ ਤਵਾਰੀਖ਼ ਵਿਚ (2001 ਵਿਚ ਬਿਨ ਲਾਦਨ ਦੇ ਈਨਾਮ ਤੋਂ ਪਹਿਲਾਂ) ਏਡਾ ਵੱਡਾ ਈਨਾਮ ਕਿਸੇ ਦਾ ਨਹੀਂ ਸੀ ਰੱਖਿਆ ਗਿਆ। 1849 ਦੇ ਦਸ ਹਜ਼ਾਰ ਰੁਪੈ ਅੱਜ ਦੇ ਕਰੋੜ ਰੁਪੈ ਦੇ ਬਰਾਬਰ ਸਨ।**

ਭਾਈ ਮਹਾਰਾਜ ਸਿੰਘ ਤੋਂ ਸਾਰੇ ਅੰਗਰੇਜ਼, ਸਣੇ ਲਾਰਡ ਡਲਹੌਜ਼ੀ ਦੇ, ਏਨਾ

ਡਰਦੇ ਸਨ ਕਿ ਇਕ ਵਾਰ ਲਾਰਡ ਡਲਹੌਜ਼ੀ ਨੇ ਲਿਖਿਆ ਸੀ ਕਿ "..**ਜੇ ਉਹ ਮੇਰੇ ਹੱਥ ਆ ਗਿਆ ਤਾਂ ਮੈਂ ਉਸ ਨੂੰ ਫ਼ਾਂਸੀ ਲਾ ਦਿਆਂਗਾ।**" (*ਡਲਹੌਜ਼ੀ ਪੇਪਰਜ਼*, ਨੰਬਰ 87, 15 ਦਸੰਬਰ 1849)। ਭਾਈ ਮਹਾਰਾਜ ਸਿੰਘ ਬਾਰੇ ਬਰਾਊਟਨ ਦੇ ਲਫ਼ਜ਼ ਸਨ: "ਇਸ ਮੌਕੇ 'ਤੇ ਇਕ ਸਿੱਖ ਮਹਾਰਾਜ ਸਿੰਘ ਉਠਿਆ। ਉਸ ਨੇ ਖਾਲਸੇ ਦੀ ਤਲਵਾਰ ਮਿਆਨ ਚੋਂ ਕੱਢੀ ਅਤੇ ਬ੍ਰਿਟਿਸ਼ (ਜਿਹੜੇ ਸਿੱਖਾਂ ਨੂੰ ਖ਼ਤਮ ਕਰਨ ਵਾਸਤੇ ਮੁਸਲਮਾਨਾਂ ਨਾਲ ਮਿਲੇ ਹੋਏ ਸਨ) ਦੇ ਖ਼ਿਲਾਫ਼ ਬਗ਼ਾਵਤ ਦਾ ਝੰਡਾ ਖੜਾ ਕੀਤਾ। ਮਹਾਰਾਜ ਸਿੰਘ ਨੇ ਆਮ ਸਿੱਖਾਂ, ਸੂਬਾਈ ਅਹਿਲਕਾਰਾਂ ਅਤੇ ਸੂਬੇ ਦੀਆਂ ਸਿਰਕਰਦਾ ਹਸਤੀਆਂ ਨਾਲ ਰਾਬਤਾ ਬਣਾਇਆ। ਉਸ ਨੇ ਉਨ੍ਹਾਂ ਤੋਂ ਫ਼ੰਡ ਲਏ ਤੇ ਪਿੰਡਾਂ ਵਿਚ ਲੋਕਾਂ ਵਿਚ ਅਸੰਤੋਸ਼ ਦੀ ਲਹਿਰ ਚਲਾਈ। ਲੋਕ ਉਸ ਦੀ ਫ਼ੌਜ ਨੂੰ ਰੋਟੀ ਦੇਂਦੇ ਸਨ; ਪੇਂਡੂ ਜੱਟ ਉਸ ਦੇ ਨਾਲ ਰਲ ਗਏ ਸਨ; ਛੋਟੇ ਅਫ਼ਸਰ, ਕਾਰਦਾਰ, ਪੁਲੀਸ ਤੇ ਫ਼ੌਜ ਨੇ ਉਸ ਨੂੰ ਖਾਲਸੇ ਦਾ ਮੁਹਾਫ਼ਿਜ਼ ਆਖ ਕੇ ਸਤਿਕਾਰ ਦਿੱਤਾ।" (*ਬਰਾਊਟਨ ਪੇਪਰਜ਼*, ਬ੍ਰਿਟਿਸ਼ ਮਿਊਜ਼ਿਅਮ, ਲੰਡਨ, ਫ਼ੋਲੀਓ 193 ਬੀ ਤੇ 194 ਏ)।

ਜਲੰਧਰ ਦੇ, ਉਦੋਂ ਦੇ ਡਿਪਟੀ ਕਮਿਸ਼ਨਰ, ਵੰਸਿਤਾਰਤ ਮੁਤਾਬਿਕ, "**ਭਾਈ ਇਕ ਆਮ ਆਦਮੀ ਨਹੀਂ ਹੈ। ਉਹ ਮੁਕਾਮੀ ਲੋਕਾਂ ਵਾਸਤੇ ਉਵੇਂ ਹੀ ਹੈ ਜਿਵੇਂ ਕੱਟੜ ਈਸਾਈਆਂ ਵਾਸਤੇ ਜੀਸਸ ਕਰਾਈਸਟ ਹੈ।**" (*ਸੀਕਰਟ ਕੰਸਲਟੇਸ਼ਨਜ਼*, ਤਾਰੀਖ਼ 31 ਜਨਵਰੀ 1850, ਨੰਬਰ 25)।

ਇਹੀ ਕਾਰਨ ਸਨ ਕਿ ਅੰਗਰੇਜ਼ ਹਾਕਮ ਭਾਈ ਮਹਾਰਾਜ ਸਿੰਘ ਤੋਂ ਬੜਾ ਡਰਦੇ ਸਨ ਤੇ ਉਸ ਦੀ ਭਾਲ ਵਿਚ ਸਾਰੀ ਮਸ਼ੀਨਰੀ ਲੱਗੀ ਹੋਈ ਸੀ। ਅੰਗਰੇਜ਼ਾਂ ਨੇ ਮੁਸਲਮਾਨਾਂ ਅਤੇ ਹਿੰਦੂਆਂ ਵਿਚ ਇਹ ਪਰਚਾਰ ਕੀਤਾ ਹੋਇਆ ਸੀ ਕਿ **ਭਾਈ ਮਹਾਰਾਜ ਸਿੰਘ ਨਿਰੋਲ ਖਾਲਸਾ ਰਾਜ ਕਾਇਮ ਕਰਨਾ ਚਾਹੁੰਦਾ ਹੈ।** *ਅੰਗਰੇਜ਼ਾਂ ਦੇ ਇਸ ਪ੍ਰਚਾਰ ਕਾਰਨ ਦਸ ਹਜ਼ਾਰ ਰੁਪੈ ਦੇ ਈਨਾਮ ਦੇ ਲਾਲਚ ਨੇ ਕਈ ਮੁਸਲਮਾਨਾਂ ਤੇ ਹਿੰਦੂਆਂ ਵਿਚ ਅਮੀਰ ਬਣਨ ਦੀ ਖ਼ਾਹਿਸ਼ ਪੈਦਾ ਕਰ ਦਿੱਤੀ ਤੇ ਉਹ ਅੰਗਰੇਜ਼ਾਂ ਦੇ ਮੁਖ਼ਬਰ ਬਣਨ ਵਾਸਤੇ ਤਿਆਰ ਹੋ ਗਏ।*

28 ਦਸੰਬਰ 1849 ਦੇ ਦਿਨ, ਜਲੰਧਰ ਤੇ ਹੁਸ਼ਿਆਰਪਰ ਛਾਉਣੀਆਂ 'ਤੇ ਹਮਲੇ ਤੋਂ ਸਿਰਫ਼ 6 ਦਿਨ ਪਹਿਲਾਂ, ਭਾਈ ਮਹਾਰਾਜ ਸਿੰਘ ਆਦਮਪੁਰ ਨੇੜੇ ਇਕ ਗੰਨੇ ਦੇ ਖੇਤ ਵਿਚ ਆਪਣੇ 21 ਸਾਥੀਆਂ ਸਣੇ ਲੁਕੇ ਹੋਏ ਸਨ ਕਿ ਉਨ੍ਹਾਂ ਨੂੰ ਇਕ ਮੁਸਲਮਾਨ ਨੇ ਵੇਖ ਲਿਆ। ਉਸ ਨੇ ਜਲੰਧਰ ਜਾ ਕੇ ਡਿਪਟੀ ਕਮਿਸ਼ਨਰ ਨੂੰ ਇਸ ਦੀ ਇਤਲਾਹ ਦੇ ਦਿੱਤੀ। ਡਿਪਟੀ ਕਮਿਸ਼ਨਰ ਇਕ ਦਮ ਭਾਰੀ ਫ਼ੋਰਸ ਲੈ ਕੇ ਆਦਮਪੁਰ ਆ ਪੁੱਜਾ। ਫ਼ੌਜ ਨੇ ਉਸ ਖੇਤ ਨੂੰ ਚਾਰੇ ਪਾਸਿਆਂ ਤੋਂ ਘੇਰ ਲਿਆ। ਏਨੀ ਵੱਡੀ ਫ਼ੌਜ ਵੇਖ ਕੇ ਭਾਈ ਮਹਾਰਾਜ ਸਿੰਘ ਨੇ ਮਹਿਸੂਸ ਕੀਤਾ ਕਿ ਉਹ ਭੱਜ ਵੀ ਨਹੀਂ ਸਕਣਗੇ। ਭਾਈ ਮਹਾਰਾਜ ਸਿੰਘ ਨੂੰ ਗ੍ਰਿਫ਼ਤਾਰ ਕਰ ਕੇ ਉਸੇ ਵਕਤ ਸੰਗਲਾਂ ਤੇ ਬੇੜੀਆਂ ਵਿਚ ਜਕੜ ਦਿੱਤਾ ਗਿਆ। ਭਾਈ ਮਹਾਰਾਜ ਸਿੰਘ ਨੂੰ ਜਲੰਧਰ ਜੇਲ੍ਹ ਵਿਚ ਪਹੁੰਚਾਇਆ ਗਿਆ। **ਜਦ ਉਹ ਉਥੇ ਪੁੱਜੇ ਤਾਂ ਉਥੇ ਤਾਈਨਾਤ ਪਹਿਰੇਦਾਰਾਂ ਨੇ**

**ਭਾਈ ਮਹਾਰਾਜ ਸਿੰਘ ਨੂੰ ਵੇਖ ਕੇ ਸਿਰ ਝੁਕਾ ਕੇ ਸਤਿਕਾਰ ਜ਼ਾਹਿਰ ਕੀਤਾ।** ਇਸ ਤੋਂ ਡਿਪਟੀ ਕਮਿਸ਼ਨਰ ਹੋਰ ਡਰ ਗਿਆ ਤੇ ਉਸ ਨੂੰ ਜਲੰਧਰ ਰੱਖਣ ਦੀ ਬਜਾਇ ਕਲਕੱਤਾ ਭੇਜ ਦਿੱਤਾ। ਅੰਗਰੇਜ਼ ਅਜੇ ਵੀ ਉਸ ਤੋਂ ਬਹੁਤ ਡਰਦੇ ਸੀ ਇਸ ਕਰ ਕੇ ਉਨ੍ਹਾਂ ਨੇ ਉਸ ਨੂੰ ਜਲਾਵਤਨ ਕਰ ਕੇ ਸਿੰਗਾਪੁਰ ਭੇਜ ਦਿੱਤਾ।

ਸਿੰਗਾਪੁਰ ਵਿਚ **ਉਸ ਨੂੰ ਇਕ ਨਿੱਕੀ ਜਿਹੀ ਕੋਠੜੀ ਵਿਚ ਰੱਖਿਆ ਗਿਆ ਜਿੱਥੇ ਸਿਲ੍ਹ ਤੇ ਹਨੇਰਾ ਸੀ। ਇਸ ਨਿੱਕੀ ਜਿਹੀ ਕੋਠੜੀ ਵਿਚ ਵੀ ਉਸ ਨੂੰ ਬੇੜੀਆਂ ਪਾਈਆਂ ਹੋਈਆਂ ਸਨ। ਨਤੀਜੇ ਦੇ ਤੌਰ 'ਤੇ ਭਾਈ ਮਹਾਰਾਜ ਸਿੰਘ ਨੂੰ ਪੱਠਿਆਂ ਦੀਆਂ ਦਰਦਾਂ ਸ਼ੁਰੂ ਹੋ ਗਈਆਂ। ਹਨੇਰੀ ਕੋਠੜੀ ਦੀ ਕੈਦ ਕਾਰਨ ਉਸ ਦੀਆਂ ਅੱਖਾਂ ਦੀ ਰੌਸ਼ਨੀ ਵੀ ਜਾਂਦੀ ਰਹੀ। ਥੋੜ੍ਹੇ ਚਿਰ ਵਿਚ ਹੀ ਉਹ ਹੱਡੀਆਂ ਦੀ ਮੁੱਠ ਬਣ ਕੇ ਰਹਿ ਗਿਆ (ਇਹ ਸੀ ਅੰਗਰੇਜ਼ਾਂ ਦਾ ਇਕ ਸਿਆਸੀ ਕੈਦੀ ਨਾਲ ਸਲੂਕ। ਅੰਗਰੇਜ਼ਾਂ ਨੂੰ ਵਾਰ ਕਨਵੈਨਸ਼ਨਜ਼, ਇਨਸਾਨੀਅਤ, ਇਨਸਾਫ਼ ਸਭ ਭੁੱਲ ਚੁਕੇ ਸਨ ਤੇ ਉਨ੍ਹਾਂ 'ਤੇ ਸਿਰਫ਼ ਇਕ ਜ਼ਾਲਮ ਵਹਿਸ਼ੀ ਸੋਚ ਹਾਵੀ ਸੀ।** ਅਖ਼ੀਰ ਇਸ 'ਨਰਕ' ਵਿਚ ਕੈਦ ਕੱਟਦਿਆਂ ਉਹ 5 ਜੁਲਾਈ 1856 ਦੇ ਦਿਨ ਚੜ੍ਹਾਈ ਕਰ ਗਿਆ।

ਭਾਈ ਮਹਾਰਾਜ ਸਿੰਘ ਦੇ ਨਾਲ ਉਸ ਦੇ ਸਾਰੇ ਕਰੀਬੀ ਸਾਥੀ ਵੀ ਫੜੇ ਗਏ ਸਨ ਤੇ ਪਿੱਛੇ ਕੋਈ ਜਥੇਬੰਦ ਕਰਨ ਵਾਲਾ ਨਹੀਂ ਸੀ ਰਹਿ ਗਿਆ। ਇਸ ਕਰ ਕੇ ਅੰਗਰੇਜ਼ਾਂ ਦੇ ਖ਼ਿਲਾਫ਼ ਹੋਣ ਵਾਲੀ ਆਖ਼ਰੀ ਜੱਦੋਜਹਿਦ ਅਧੂਰੀ ਰਹਿ ਗਈ। *(ਭਾਈ ਮਹਾਰਾਜ ਸਿੰਘ ਸਬੰਧੀ ਐਮ.ਐਲ. ਆਹਲੂਵਾਲੀਆ ਦੀ ਕਿਤਾਬ ਬਹੁਤ ਕੀਮਤੀ ਜਾਣਕਾਰੀ ਨਾਲ ਭਰੀ ਹੋਈ ਹੈ)।*

## ਰਾਣੀ ਜਿੰਦਾਂ ਦੀ ਜੱਦੋਜਹਿਦ

ਲਾਰਡ ਡਲਹੌਜ਼ੀ ਨੇ ਰਾਣੀ ਜਿੰਦਾਂ ਬਾਰੇ ਇਕ ਵਾਰ ਲਿਖਿਆ ਸੀ ਕਿ "**ਪੰਜਾਬ ਵਿਚ ਇਕੱਲੀ ਰਾਣੀ ਜਿੰਦ ਕੌਰ ਹੀ ਮਰਦਾਂ ਵਾਲੀ ਹਸਤੀ ਰਖਦੀ ਹੈ।**" (*ਪਰਾਈਵੇਟ ਕਾਰਸਪੌਂਡੈਂਸ ਰੀਲੇਟਿੰਗ ਟੂ ਸਿੱਖ ਵਾਰਜ਼*, ਸਫ਼ਾ 167)। ਇਹੀ ਕਾਰਨ ਸੀ ਕਿ ਅੰਗਰੇਜ਼ ਉਸ ਤੋਂ ਬਹੁਤ ਡਰਦੇ ਸਨ। (ਜਿਹਾ ਕਿ ਪਿੱਛੇ ਜ਼ਿਕਰ ਆ ਚੁਕਾ ਹੈ) ਰਾਣੀ ਨੂੰ 16 ਮਈ 1848 ਦੇ ਦਿਨ, ਇਕ ਕੈਦੀ ਵਜੋਂ, ਬਨਾਰਸ ਲਿਜਾਇਆ ਗਿਆ ਸੀ। ਬਨਾਰਸ ਕਿਲ੍ਹੇ ਵਿੱਚੋਂ ਵੀ ਉਸ ਦਾ ਰਾਬਤਾ ਭਾਈ ਮਹਾਰਾਜ ਸਿੰਘ ਅਤੇ ਚਤਰ ਸਿੰਘ ਅਟਾਰੀਵਾਲਾ ਨਾਲ ਬਣਿਆ ਹੋਇਆ ਸੀ। ਜਦ ਇਸ ਦਾ ਪਤਾ ਅੰਗਰੇਜ਼ਾਂ ਨੂੰ ਲੱਗਿਆ ਤਾਂ ਉਨ੍ਹਾਂ ਨੇ ਸਕਿਉਰਿਟੀ ਵਧਾਉਣ ਦੀ ਬਜਾਏ ਰਾਣੀ ਨੂੰ ਚਿਨਾਰ ਦੇ ਸਭ ਤੋਂ ਵਧ ਮਹਿਫ਼ੂਜ਼ ਕਿਲ੍ਹੇ ਵਿਚ ਭੇਜਣ ਦਾ ਫ਼ੈਸਲਾ ਕਰ ਲਿਆ। ਇਹ ਗੱਲ ਮਾਰਚ 1849 ਦੇ ਅਖ਼ੀਰਲੇ ਦਿਨਾਂ ਦੀ ਹੈ। ਜਦ ਰਾਣੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਰੋਣ ਲਗ ਪਈ ਤੇ ਇਸ ਦਾ ਡੱਟਵਾਂ ਵਿਰੋਧ ਕੀਤਾ। ਜਦ ਉਸ ਨੂੰ ਜ਼ਬਰਦਸਤੀ ਲਿਜਾਉਣ ਦੀ ਧਮਕੀ ਦਿੱਤੀ ਗਈ ਤਾਂ ਮਜਬੂਰਨ ਉਸ ਨੂੰ ਜਾਣਾ ਪਿਆ। ਉਸ ਨੂੰ ਚਿਨਾਰ ਪਹੁੰਚਾਉਣ ਵਾਸਤੇ ਇਕ ਵੱਡੀ ਫ਼ੌਜ ਵੀ ਨਾਲ ਭੇਜੀ ਗਈ। ਇਸ ਫ਼ੌਜ ਦੀ

ਅਗਵਾਈ ਮੇਜਰ ਮੈਕਗਰੈਗਰ ਆਪ ਕਰ ਰਿਹਾ ਸੀ। ਚਿਨਾਰ ਪਹੁੰਚ ਕੇ ਮੇਜਰ ਮੈਕਗਰੇਗਰ ਨੇ ਰਾਣੀ ਨੂੰ ਕੈਪਟਨ ਰੀਅਸ ਦੇ ਹਵਾਲੇ ਕਰਦਿਆਂ ਕਿਹਾ ਕਿ ਉਹ ਰਾਣੀ ਦੀ ਆਵਾਜ਼ ਪਛਾਣ ਲਵੇ ਅਤੇ ਹਰ ਰੋਜ਼ ਅੰਦਰ ਜਾ ਕੇ ਉਸ ਦੀ ਕੋਠੜੀ ਵਿਚ ਉਸ ਨੂੰ ਵੇਖ ਕੇ ਆਵੇ। ਕਿਉਂਕਿ ਰਾਣੀ ਨੇ ਪਰਦੇ ਵਿਚ ਹੋਣਾ ਸੀ, ਉਸ ਨੂੰ ਉਸ ਦੀ ਆਵਾਜ਼ ਤੋਂ ਪਛਾਣਿਆ ਜਾਣਾ ਸੀ।

## ਰਾਣੀ ਜਿੰਦਾਂ ਦਾ ਕਿਲ੍ਹੇ ਵਿਚੋਂ ਬਚ ਨਿਕਲਣਾ

5 ਤੋਂ 15 ਅਪਰੈਲ 1849 ਤਕ ਕੈਪਟਨ ਰੀਅਸ ਹਰ ਰੋਜ਼ ਰਾਣੀ ਦੇ ਕਮਰੇ ਵਿਚ ਜਾ ਕੇ ਉਸ ਦੀ ਆਵਾਜ਼ ਦੀ ਸ਼ਨਾਖ਼ਤ ਕਰ ਕੇ ਉਸ ਦੀ 'ਹਾਜ਼ਰੀ' ਲਾਉਂਦਾ ਰਿਹਾ। 15 ਅਪਰੈਲ ਨੂੰ ਕੈਪਟਨ ਨੇ ਮਹਿਸੂਸ ਕੀਤਾ ਕਿ ਉਸ ਦੀ ਆਵਾਜ਼ ਵਿਚ ਫ਼ਰਕ ਹੈ। ਜਦ ਕੈਪਟਨ ਨੇ 'ਰਾਣੀ' (ਉਸ ਦੇ ਕਪੜੇ ਪਾ ਕੇ ਬੈਠੀ ਸੇਵਾਦਾਰਨੀ) ਤੋਂ ਆਵਾਜ਼ ਵਿਚ ਫ਼ਰਕ ਦਾ ਕਾਰਨ ਪੁੱਛਿਆ ਤਾਂ ਉਸ ਨੇ ਕਿਹਾ ਕਿ ਮੈਨੂੰ ਜ਼ੁਕਾਮ ਹੋਇਆ ਹੈ। ਕੈਪਟਨ ਨੇ ਇਸ ਨੂੰ ਸੱਚ ਸਮਝ ਲਿਆ ਤੇ ਮੁੜ ਗਿਆ। ਦਰਅਸਲ ਰਾਣੀ ਜਿੰਦਾਂ ਤਾਂ 6 ਅਪਰੈਲ ਨੂੰ ਹੀ ਕਿਲ੍ਹੇ ਵਿੱਚੋਂ ਨਿਕਲ ਚੁਕੀ ਸੀ। ਅਖ਼ੀਰ 19 ਅਪਰੈਲ ਨੂੰ ਰਾਣੀ ਦੇ ਨਿਕਲ ਚੁਕੇ ਹੋਣ ਦਾ ਰਾਜ਼ ਖੁਲ੍ਹਿਆ (*ਸੀਕਰਟ ਕੰਸਲਟੇਸ਼ਨਜ਼*, 26 ਮਈ 1849, ਨੰਬਰ 125, 136)।

ਚਿਨਾਰ ਵਿਚੋਂ ਨਿਕਲ ਕੇ ਰਾਣੀ ਜਿੰਦਾਂ ਪਹਿਲਾਂ ਪਟਨਾ ਪੁੱਜੀ ਤੇ ਫਿਰ ਨੈਪਾਲ ਨੂੰ ਚਲੀ ਗਈ। ਉਹ 29 ਅਪਰੈਲ 1849 ਦੇ ਦਿਨ ਕਠਮੰਡੂ ਪੁੱਜੀ। ਇੱਥੇ ਉਸ ਨੇ ਨੈਪਾਲ ਦੇ ਰਾਜੇ ਤੋਂ ਅੰਗਰੇਜ਼ਾਂ ਦੇ ਖ਼ਿਲਾਫ਼ ਮਦਦ ਮੰਗੀ ਪਰ ਉਸ ਵਿਚਾਰੇ ਕੋਲ ਏਡੀ ਵੱਡੀ ਤਾਕਤ ਦੇ ਖ਼ਿਲਾਫ਼ ਖੜ੍ਹੇ ਹੋਣ ਜੋਗੀ ਜਾਨ ਕਿੱਥੇ ਸੀ? ਰਾਣੀ ਜਿੰਦਾਂ ਨੇ ਜੰਮੂ ਦੇ ਰਾਜੇ ਗੁਲਾਬ ਸਿੰਘ ਡੋਗਰਾ ਨਾਲ ਵੀ ਰਾਬਤਾ ਬਣਾਇਆ ਪਰ ਉਹ ਤਾਂ ਖ਼ੁਦ ਅੰਗਰੇਜ਼ਾਂ ਦੇ ਨਾਲ ਮਿਲਿਆ ਹੋਇਆ ਸੀ (ਜਿੰਦਾਂ ਏਨੀ ਭੋਲੀ ਸੀ ਕਿ ਉਹ ਆਪਣੇ ਸਭ ਤੋਂ ਵੱਡੇ ਦੁਸ਼ਮਣਾਂ ਨੂੰ ਵੀ ਨਹੀਂ ਪਛਾਣਦੀ ਸੀ)। ਗੁਲਾਬ ਸਿੰਘ ਨੇ ਰਾਣੀ ਦੀ ਮਦਦ ਕਰਨ ਦੀ ਬਜਾਇ ਇਹ ਸਾਰੀ ਜਾਣਕਾਰੀ ਅੰਗਰੇਜ਼ਾਂ ਨੂੰ ਦੇ ਦਿੱਤੀ। (*ਪੋਲੀਟੀਕਲ ਕੰਸਲਟੇਸ਼ਨਜ਼*, 22 ਮਾਰਚ 1850)।

**ਰਾਣੀ ਜਿੰਦਾਂ ਦੀਆਂ ਕਾਰਵਾਈਆਂ ਹੁਣ ਅੰਗਰੇਜ਼ਾਂ ਨੂੰ ਪੂਰੀ ਤਰ੍ਹਾਂ ਪਤਾ ਲਗ ਚੁਕੀਆਂ ਸਨ ਤੇ ਜੇ ਉਹ ਚਾਹੁੰਦੇ ਤਾਂ ਉਸ ਨੂੰ ਫੇਰ ਕਾਬੂ ਕਰ ਸਕਦੇ ਸਨ; ਪਰ ਉਨ੍ਹਾਂ ਨੂੰ ਪਤਾ ਲਗ ਚੁਕਿਆ ਸੀ ਕਿ ਕੋਈ ਵੀ ਸਿੱਖ ਜਾਂ ਗ਼ੈਰ-ਸਿੱਖ ਰਾਣੀ ਦੀ ਮਦਦ ਕਰਨ ਵਾਸਤੇ ਤਿਆਰ ਨਹੀਂ ਹੋਇਆ, ਇਸ ਕਰ ਕੇ ਉਨ੍ਹਾਂ ਰਾਣੀ ਨੂੰ ਉਸ ਦੇ ਹਾਲ 'ਤੇ ਹੀ ਛੱਡ ਦਿੱਤਾ, ਪਰ, ਇਸ ਦੇ ਬਾਵਜੂਦ ਵੀ ਉਸ ਦੀ ਪੂਰੀ ਨਿਗਰਾਨੀ ਕਰਦੇ ਰਹੇ।**

## ਰਾਣੀ ਜਿੰਦਾਂ ਨੇ ਹੌਸਲਾ ਛੱਡਿਆ

ਸਾਰੇ ਪਾਸਿਓਂ ਬੇਉਮੀਦ ਹੋ ਕੇ ਅਖ਼ੀਰ ਰਾਣੀ ਨੇ ਹੌਸਲਾ ਛੱਡ ਦਿੱਤਾ। 1856

ਵਿਚ ਰਾਣੀ ਨੇ ਅੰਗਰੇਜ਼ਾਂ ਤਕ ਪਹੁੰਚ ਕਰ ਕੇ ਆਪਣੇ ਪੁੱਤਰ ਕੋਲ ਇੰਗਲੈਂਡ ਜਾਣ ਦੀ 'ਇਜਾਜ਼ਤ' ਮੰਗੀ। ਪਰ ਅੰਗਰੇਜ਼ਾਂ ਨੇ ਉਸ ਨੂੰ ਇਸ ਦੀ ਇਜਾਜ਼ਤ ਦੇਣ ਤੋਂ ਨਾਂਹ ਕਰ ਦਿੱਤੀ। ਉਹ ਨਹੀਂ ਸੀ ਚਾਹੁੰਦੇ ਕਿ ਜਿੰਦਾਂ ਦਲੀਪ ਸਿੰਘ ਕੋਲ ਜਾਵੇ ਤੇ ਉਸ ਦੇ ਅੰਦਰ ਸਿੱਖ-ਜਜ਼ਬਾਤ ਮੁੜ ਜ਼ਿੰਦਾ ਕਰੇ। 1857 ਵਿਚ ਕੁਝ ਰਜਵਾੜਿਆਂ ਤੇ ਹੋਰਨਾਂ ਨੇ ਅੰਗਰੇਜ਼ਾਂ ਦੇ ਖ਼ਿਲਾਫ਼ ਬਗ਼ਾਵਤ ਕਰ ਦਿੱਤੀ। ਕਿਉਂਕਿ ਰਾਣੀ ਨੂੰ ਅੰਗਰੇਜ਼ਾਂ ਨੇ ਪੱਲਾ ਨਹੀਂ ਸੀ ਫੜਾਇਆ ਇਸ ਵਾਸਤੇ ਰਾਣੀ ਨੇ ਕੁਝ ਸਿੱਖਾਂ ਨੂੰ ਖ਼ਤ ਵੀ ਲਿਖ ਕੇ ਇਨ੍ਹਾਂ ਗ਼ਦਰੀਆਂ ਦੀ ਮਦਦ ਕਰਨ ਵਾਸਤੇ ਕਿਹਾ। (*ਸੀਕਰਟ ਕੰਸਲਟੇਸ਼ਨਜ਼*, 17 ਜੂਨ 1859)। ਪਰ ਇਸ ਵੇਲੇ ਤਕ ਆਮ ਸਿੱਖ ਨਿਰਾਸ ਹੋ ਕੇ ਬੈਠ ਚੁਕੇ ਸਨ ਤੇ ਉਹ ਕੋਈ ਰੋਲ ਅਦਾ ਕਰਨ ਦੀ ਰੌਅ ਵਿਚ ਨਹੀਂ ਸਨ। ਦੂਜਾ 1857 ਦੇ ਗ਼ਦਰ ਵਿਚ ਮੁਗ਼ਲ ਬਾਦਸ਼ਾਹ, ਮੁਤੱਸਬੀ ਮੌਲਵੀ ਤੇ ਪੂਰਬੀਏ (ਹਿੰਦੂਸਤਾਨੀ) ਰਜਵਾੜੇ, ਜਗੀਰਦਾਰ ਤੇ ਫ਼ੌਜੀ ਸ਼ਾਮਿਲ ਸਨ। ਇਨ੍ਹਾਂ ਵਿਚੋਂ ਬਹੁਤੇ ਉਹੀ ਫ਼ੌਜੀ ਸਨ ਜਿਨ੍ਹਾਂ ਨੇ ਲਾਹੌਰ 'ਤੇ ਅੰਗਰੇਜ਼ੀ ਫ਼ੌਜ ਦੇ ਹਮਲੇ ਵਿਚ ਸਿੱਖਾਂ ਦੇ ਖ਼ਿਲਾਫ਼ ਜੰਗ ਲੜੀ ਸੀ ਤੇ ਪੰਜਾਬ ਨੂੰ ਅੰਗਰੇਜ਼ਾਂ ਦਾ ਗ਼ੁਲਾਮ ਬਣਾਇਆ ਸੀ। ਖ਼ੈਰ, ਪੰਜਾਬ ਹੀ ਨਹੀਂ ਮਹਾਂਰਾਸ਼ਟਰ, ਰਾਜਪੂਤਾਨਾ, ਮਦਰਾਸ ਤੇ ਦਰਜਨਾਂ ਹੋਰ ਹਿੰਦੂ ਰਾਜਿਆਂ ਨੇ ਵੀ ਗ਼ਦਰੀਆਂ ਦਾ ਸਾਥ ਨਾ ਦਿੱਤਾ। ਇਸ ਕਰ ਕੇ ਗ਼ਦਰ ਫ਼ੇਲ੍ਹ ਹੋ ਗਿਆ। ਇਸ ਮਗਰੋਂ ਰਾਣੀ ਦੀ ਇਹ ਆਸ ਵੀ ਖ਼ਤਮ ਹੋ ਗਈ।

## ਰਾਣੀ ਜਿੰਦਾਂ ਇੰਗਲੈਂਡ ਪੁੱਜੀ

1860 ਵਿਚ ਰਾਣੀ ਨੇ ਫੇਰ ਅੰਗਰੇਜ਼ੀ ਸਰਕਾਰ ਨੂੰ ਅਪੀਲ ਕੀਤੀ ਕਿ ਉਸ ਨੂੰ ਆਪਣੇ ਪੁੱਤਰ ਕੋਲ ਜਾਣ ਦੀ ਇਜਾਜ਼ਤ ਦਿੱਤੀ ਜਾਵੇ। **ਇਸ ਵਕਤ ਰਾਣੀ ਦੀ ਉਮਰ ਚਾਲ੍ਹੀ ਸਾਲ ਦੇ ਕਰੀਬ ਸੀ। ਉਹ ਸਾਰੇ ਪਾਸਿਓਂ ਹਾਰ ਚੁਕੀ ਸੀ, ਬੇਦਿਲ ਹੋ ਚੁਕੀ ਸੀ ਤੇ ਸਾਰੀਆਂ ਉਮੀਦਾਂ ਖ਼ਤਮ ਕਰ ਚੁਕੀ ਸੀ। ਅੰਗਰੇਜ਼ ਇਹ ਸਾਰਾ ਕੁਝ ਜਾਣਦੇ ਸਨ। ਉਧਰ ਦਲੀਪ ਸਿੰਘ ਸਿੱਖੀ ਜਾਂ ਰਾਜ ਕਰਨ ਦੇ ਸੁਫ਼ਨੇ ਭੁੱਲ ਚੁਕਾ ਸੀ ਤੇ ਇੰਗਲੈਂਡ ਵਿਚ ਇਕ ਆਮ ਅੱਯਾਸ਼ ਈਸਾਈ ਸ਼ਹਿਜ਼ਾਦੇ ਵਾਂਗ ਜੀਅ ਰਿਹਾ ਸੀ। ਅੰਗਰੇਜ਼ ਮਹਿਸੂਸ ਕਰਦੇ ਸਨ ਕਿ ਹੁਣ ਰਾਣੀ ਦਲੀਪ ਸਿੰਘ 'ਤੇ ਕੋਈ ਅਸਰ ਨਹੀਂ ਪਾ ਸਕੇਗੀ।** ਅਖ਼ੀਰ ਉਨ੍ਹਾਂ ਨੇ 1861 ਵਿਚ ਰਾਣੀ ਨੂੰ ਇੰਗਲੈਂਡ ਜਾਣ ਦੀ ਇਜਾਜ਼ਤ ਦੇ ਦਿੱਤੀ। ਕੁਝ ਮਹੀਨਿਆਂ ਮਗਰੋਂ ਦਲੀਪ ਸਿੰਘ ਬੰਬਈ ਆਇਆ ਅਤੇ ਆਪਣੀ ਮਾਂ ਨੂੰ 13 ਸਾਲ ਮਗਰੋਂ ਮਿਲਿਆ। ਇਸ ਵੇਲੇ ਉਸ ਨੇ ਸਿਰ-ਮੂੰਹ ਮੁੰਨਿਆ ਹੋਇਆ ਸੀ। ਪੁੱਤਰ ਨੂੰ ਇਸ ਰੂਪ ਵਿਚ ਵੇਖ ਕੇ ਉਹ ਭੁੱਬਾਂ ਮਾਰ ਕੇ ਰੋਈ। ਪਰ ਉਸ ਦੇ ਰੋਣ ਦਾ ਦਲੀਪ ਸਿੰਘ 'ਤੇ ਕੋਈ ਅਸਰ ਨਾ ਹੋਇਆ ਅਤੇ ਉਸ ਨੇ ਸਿੱਖੀ ਸਰੂਪ ਵਿਚ ਆਉਣ ਦਾ ਫੋਕਾ ਵਾਅਦਾ ਵੀ ਨਾ ਕੀਤਾ। ਦਲੀਪ ਸਿੰਘ ਉਸ ਨੂੰ ਆਪਣੇ ਨਾਲ ਇੰਗਲੈਂਡ ਜ਼ਰੂਰ ਲੈ ਗਿਆ। ਉਹ 4 ਮਈ 1861 ਨੂੰ ਇੰਗਲੈਂਡ ਵਾਸਤੇ ਰਵਾਨਾ ਹੋਏ ਤੇ ਜੁਲਾਈ ਵਿਚ ਉੱਥੇ ਪਹੁੰਚ ਗਏ। **ਪੁੱਤਰ ਕੋਲ ਪੁੱਜ ਕੇ ਵੀ ਰਾਣੀ ਵਿਚਾਰੀ ਉਦਾਸ ਹੋਣ ਤੋਂ ਸਿਵਾ ਕੁਝ ਵੀ ਨਹੀਂ ਸੀ ਕਰ**

**ਸਕਦੀ। ਉਹ ਅਕਸਰ ਰੋਂਦੀ ਰਹਿੰਦੀ ਸੀ। ਅਖ਼ੀਰ ਝੁਰਦੀ, ਰੋਂਦੀ, ਤੜਫ਼ਦੀ ਰਾਣੀ ਜਿੰਦਾਂ ਆਪਣੀਆਂ ਅੱਖਾਂ ਦੀ ਜੋਤਿ ਵੀ ਗੁਆ ਬੈਠੀ ਤੇ 'ਹੱਡੀਆਂ ਦੀ ਮੁੱਠ' ਬਣ ਕੇ ਰਹਿ ਗਈ। ਇਹ ਵੀ ਹੋ ਸਕਦਾ ਹੈ ਕਿ ਅੰਗਰੇਜ਼ਾਂ ਨੇ ਡਾਕਟਰਾਂ ਰਾਹੀਂ ਉਸ ਨੂੰ ਦਵਾਈਆਂ ਦੇ ਨਾਂ 'ਤੇ ਜ਼ਹਿਰ ਦੇ ਕੇ ਉਸ ਦਾ ਕੰਡਾ ਕੱਢਣ ਦੀ ਕੋਸ਼ਿਸ਼ ਕੀਤੀ ਹੋਵੇ।** ਉਹ ਬਹੁਤੀ ਦੇਰ ਜਿਊਂਦੀ ਨਾ ਰਹੀ ਤੇ ਦੋ ਸਾਲ ਦੇ ਅੰਦਰ-ਅੰਦਰ, ਪਹਿਲੀ ਅਗਸਤ 1863 ਦੇ ਦਿਨ, ਇੰਗਲੈਂਡ ਵਿਚ ਹੀ ਚੜ੍ਹਾਈ ਕਰ ਗਈ। ਇੰਞ (ਲਾਰਡ ਡਲਹੌਜ਼ੀ ਦੇ ਲਫ਼ਜ਼ਾਂ ਵਿਚ) "ਪੰਜਾਬ ਦੀ ਇੱਕੋ-ਇਕ 'ਮਰਦ' ਸ਼ਖ਼ਸੀਅਤ" ਦਿਲਗੀਰ ਹੋ ਕੇ ਇਸ ਦੁਨੀਆਂ ਤੋਂ ਚਲੀ ਗਈ। (ਮਾਈਕਲ ਅਲੈਗਜ਼ੈਂਦਰ ਐਂਡ ਸੁਸ਼ੀਲਾ ਅਨੰਦ, *ਕੁਈਨ ਵਿਕਟੋਰੀਆਜ਼ ਦਲੀਪ ਸਿੰਘ*, ਸਫ਼ੇ 97-101)।

**ਉਸ ਦੀਆਂ ਅਸਥੀਆਂ ਜਲ-ਪ੍ਰਵਾਹ ਕਰਨ ਵਾਸਤੇ ਅੰਗਰੇਜ਼ਾਂ ਨੇ ਉਸ ਦੇ ਪੁੱਤਰ ਨੂੰ ਸਿਰਫ਼ ਬੰਬਈ ਤਕ ਆਉਣ ਦੀ ਇਜਾਜ਼ਤ ਦਿੱਤੀ ਤੇ ਪੰਜਾਬ ਵੱਲ ਮੂੰਹ ਵੀ ਨਾ ਕਰਨ ਦਿੱਤਾ।**

## ਦਲੀਪ ਸਿੰਘ ਦੇ ਆਖ਼ਰੀ ਦਿਨ

ਆਪਣੇ ਬਾਪ ਦੀ ਮੌਤ (27 ਜੂਨ 1839) ਤੋਂ ਚਾਰ ਸਾਲ ਮਗਰੋਂ, ਪੰਜ ਸਾਲ ਦੀ ਉਮਰ ਵਿਚ (18 ਸਤੰਬਰ 1843 ਦੇ ਦਿਨ), ਇਕ ਵੱਡੀ ਸਲਤਨਤ ਦਾ ਮਹਾਰਾਜਾ ਬਣਨ ਵਾਲੇ, ਦਲੀਪ ਸਿੰਘ ਨੂੰ 29 ਮਾਰਚ 1849 ਦੇ ਦਿਨ, ਜੰਮੂ ਦੇ ਡੋਗਰਿਆਂ ਤੇ ਹਿੰਦੂਸਤਾਨ ਦੇ ਬ੍ਰਾਹਮਣ ਗ਼ਦਾਰਾਂ ਦੀ ਮਦਦ ਨਾਲ, ਗੱਦੀ ਤੋਂ ਲਾਹ ਕੇ ਅੰਗਰੇਜ਼ਾਂ ਨੇ ਪੰਜਾਬ 'ਤੇ ਪੱਕਾ ਕਬਜ਼ਾ ਕਰ ਲਿਆ ਸੀ।

ਦਲੀਪ ਸਿੰਘ ਨੂੰ ਗੱਦੀ ਤੋਂ ਲਾਹੁਣ ਤੋਂ ਪਹਿਲਾਂ ਉਸ ਦੀ ਮਾਂ ਨੂੰ ਕੈਦ ਕਰ ਕੇ ਹਿੰਦੂਸਤਾਨ ਜਲਾਵਤਨ ਕੀਤਾ ਜਾ ਚੁਕਾ ਸੀ ਤੇ ਹੁਣ ਦਲੀਪ ਸਿੰਘ ਨੂੰ ਵੀ ਪੰਜਾਬ ਵਿਚੋਂ ਕੱਢ ਕੇ ਹਿੰਦੂਸਤਾਨ ਭੇਜਣ ਦਾ ਹੁਕਮ ਕਰ ਦਿੱਤਾ ਗਿਆ ਸੀ। ਦਲੀਪ ਸਿੰਘ 21 ਦਸੰਬਰ 1849 ਦੇ ਦਿਨ ਆਖ਼ਰੀ ਵਾਰ ਆਪਣੇ ਬਾਪ ਦੀ ਸਮਾਧ 'ਤੇ ਗਿਆ ਤੇ ਇਸ ਮਗਰੋਂ ਉਸ ਨੂੰ ਪੰਜਾਬ ਤੋਂ ਹਮੇਸ਼ਾ ਵਾਸਤੇ ਕੱਢ ਕੇ, ਹਿੰਦੂਸਤਾਨ ਦੇ ਨਗਰ ਫ਼ਤਹਿਗੜ੍ਹ (ਜਮਨਾ ਦਰਿਆ ਦੇ ਕੰਢੇ) ਤੇ ਭੇਜ ਦਿੱਤਾ ਗਿਆ। ਉਸ ਦੇ ਨਾਲ ਉਸ ਦੇ ਭਰਾ ਮਹਾਰਾਜਾ ਸ਼ੇਰ ਸਿੰਘ ਦੀ ਇਕ ਵਿਧਵਾ ਤੇ ਉਸ ਦਾ 6 ਸਾਲਾ ਪੁਤਰ ਸ਼ਿਵਦੇਵ ਸਿੰਘ ਵੀ ਸਨ। ਸਫ਼ਰ ਕਰਦੇ-ਕਰਦੇ ਉਹ 17 ਫ਼ਰਵਰੀ 1850 ਦੇ ਦਿਨ ਫ਼ਤਹਿਗੜ੍ਹ ਪੁੱਜੇ। **ਦਲੀਪ ਸਿੰਘ ਦੇ ਇੱਥੇ ਪੁੱਜਣ ਮਗਰੋਂ ਉਸ ਦੇ ਸਾਰੇ ਸਿੱਖ ਤੇ ਪੰਜਾਬੀ ਸੇਵਾਦਾਰ ਹਟਾ ਦਿੱਤੇ ਗਏ। ਹੁਣ ਉਸ ਦਾ ਸਾਥੀ ਉਸ ਦਾ ਉਸਤਾਦ ਡਾ. ਲੋਗਨ, ਉਸ ਦੀ ਘਰਵਾਲੀ ਲੇਡੀ ਲੋਗਿਨ, ਇਕ ਹਿੰਦੂ ਤੋਂ ਈਸਾਈ ਬਣਿਆ ਭਜਨ ਲਾਲ ਤੇ ਕੁਝ ਗੋਰੇ ਨੌਕਰ ਸਨ। ਯਾਨਿ ਉਸ ਨੂੰ ਸਿੱਖੀ ਤੇ ਪੰਜਾਬੀ ਮਾਹੌਲ ਤੋਂ ਪੂਰੀ ਤਰ੍ਹਾਂ ਦੂਰ ਕਰ ਦਿੱਤਾ ਗਿਆ ਸੀ।** ਉਸ ਨੂੰ ਈਸਾਈ ਬਣਾਉਣ ਵਾਸਤੇ ਇਹ ਸਾਰਾ ਕੁਝ ਕਰਨਾ ਜ਼ਰੂਰੀ ਸੀ। (ਮਾਈਕਲ ਅਲੈਗਜ਼ੈਂਦਰ ਅਤੇ ਐਸ. ਆਨੰਦ, *ਕੁਈਨ ਵਿਕਟੋਰੀਆਜ਼ ਦਲੀਪ ਸਿੰਘ, ਸਫ਼ੇ 97-101*, ਵਧੇਰੇ ਤਫ਼ਸੀਲ ਵਾਸਤੇ: ਲੇਡੀ ਲੋਗਿਨ, *ਸਰ ਜਾਹਨ ਲੋਗਿਨ ਐਂਡ ਦਲੀਪ ਸਿੰਘ*)।

**ਇਸ ਈਸਾਈ ਬਣਾਉਣ ਵਾਲੇ ਮਾਹੌਲ ਵਿਚ ਸਾਢੇ 11 ਸਾਲ ਦਾ ਦਲੀਪ ਸਿੰਘ ਬਹੁਤੀ ਦੇਰ ਬਚ ਨਾ ਸਕਿਆ ਅਤੇ ਸਿਰਫ਼ ਤਿੰਨ ਸਾਲ ਦੇ ਅੰਦਰ ਹੀ ਉਹ ਸਿੱਖੀ ਨੂੰ ਛੱਡ ਕੇ ਈਸਾਈਆਂ ਵਾਂਗ ਜੀਣ ਲਗ ਪਿਆ।** 1853 ਦੇ ਸ਼ੁਰੂ ਹੁੰਦਿਆਂ ਹੀ ਉਸ ਨੇ ਈਸਾਈ ਬਣਨ ਦੀ ਖ਼ਾਹਸ਼ ਜ਼ਾਹਿਰ ਕੀਤੀ। 8 ਮਾਰਚ 1853 ਦੇ ਦਿਨ ਉਸ ਨੂੰ 'ਬੈਪਟਾਈਜ਼' ਕਰ ਕੇ ਈਸਾਈ ਬਣਾ ਲਿਆ ਗਿਆ। ਇਸ ਵੇਲੇ ਉਸ ਦੀ ਉਮਰ 14 ਸਾਲ 6 ਮਹੀਨੇ ਸੀ। (***ਦਲੀਪ ਸਿੰਘ ਐਂਡ ਗਵਰਨਮਿੰਟ*, ਸਫ਼ਾ ੪3)।**

**ਦਲੀਪ ਸਿੰਘ ਨੂੰ ਈਸਾਈ ਬਣਾਉਣ ਤੋਂ ਛੇਤੀ ਮਗਰੋਂ ਹੀ ਇੰਗਲੈਂਡ ਲਿਜਾਇਆ ਗਿਆ। ਇੱਥੇ ਉਸ ਨੂੰ ਅੱਯਾਸ਼ੀ ਦੇ ਮਾਹੌਲ ਵਿਚ ਰੱਖਿਆ ਗਿਆ ਤਾਂ ਜੋ ਉਹ ਹੋਰ ਕੁਝ ਵੀ ਸੋਚਣ ਜੋਗਾ ਨਾ ਰਹੇ।**

ਸੱਤ ਸਾਲ ਮਗਰੋਂ, 1861 ਵਿਚ, ਉਸ ਨੂੰ ਆਪਣੀ ਮਾਂ ਨੂੰ ਇੰਗਲੈਂਡ ਲਿਆਉਣ ਦੀ ਇਜਾਜ਼ਤ ਮਿਲੀ, ਜਿਹੜੀ ਕਿ ਉੱਥੇ ਆ ਕੇ ਡੇਢ ਸਾਲ ਮਗਰੋਂ ਹੀ ਚੜ੍ਹਾਈ ਕਰ ਗਈ। ਇਸ ਵੇਲੇ ਉਹ 25 ਸਾਲ ਦਾ ਸੀ। ਮਾਂ ਦੀ ਮੌਤ ਮਗਰੋਂ ਉਸ ਨੇ ਇਕ ਜਰਮਨ ਕੁੜੀ ਬੰਬਾ ਮੂਲਰ ਨਾਲ ਵਿਆਹ ਕਰਵਾਇਆ ਜਿਸ ਨੇ ਉਸ ਦੇ 2 ਪੁੱਤਰਾਂ ਤੇ ਇਕ ਧੀ ਨੂੰ ਜਨਮ ਦਿੱਤਾ।

**ਦਲੀਪ ਸਿੰਘ ਨੂੰ ਚੰਗੀ ਪੈਨਸ਼ਨ ਮਿਲਦੀ ਸੀ ਜਿਸ ਕਾਰਨ ਉਹ ਅੱਯਾਸ਼ੀ ਵਾਲੀ ਜ਼ਿੰਦਗੀ ਬਿਤਾਉਂਦਾ ਸੀ। ਹੌਲੀ-ਹੌਲੀ ਉਸ ਨੇ ਆਪਣੇ ਖ਼ਰਚੇ ਬਹੁਤ ਵਧਾ ਲਏ ਪਰ ਉਸ ਦੀ ਪੈਨਸ਼ਨ ਓਨੀ ਹੀ ਰਹਿਣੀ ਸੀ। ਨਤੀਜੇ ਦੇ ਤੌਰ 'ਤੇ ਉਹ ਕਰਜ਼ਾਈ ਹੋ ਗਿਆ। ਹੁਣ ਉਹ 44 ਸਾਲ ਦਾ ਹੋ ਚੁਕਾ ਸੀ। ਉਸ ਨੇ ਆਪਣੇ ਆਪ ਨੂੰ ਸਾਬਕ ਰਾਜਾ ਦੱਸ ਕੇ 31 ਅਗਸਤ 1882 ਦੀ 'ਦ ਟਾਈਮਜ਼' ਅਖ਼ਬਾਰ ਵਿਚ ਇਕ ਇਸ਼ਤਿਹਾਰ ਵੀ ਛਾਪਿਆ ਜਿਸ ਵਿਚ ਉਸ ਨੇ ਆਪਣੀ ਜਾਇਦਾਦ ਤੇ ਪੈਨਸ਼ਨ ਵਧਾਉਣ ਦੀਆਂ ਗੱਲਾਂ ਕੀਤੀਆਂ (ਨਾ ਕਿ ਰਾਜ ਵਾਪਿਸ ਲੈਣ ਦੀਆਂ)। ਪਰ ਉਸ ਦੀ ਅਪੀਲ ਨੇ ਨਾ ਤਾਂ ਬ੍ਰਿਟਿਸ਼ ਲੋਕਾਂ 'ਤੇ ਕੋਈ ਅਸਰ ਕੀਤਾ ਤੇ ਨਾ ਹੀ ਕੁਈਨ ਵਿਕਟੋਰੀਆ ਜਾਂ ਬ੍ਰਿਟਿਸ਼ ਸਰਕਾਰ 'ਤੇ। ਨਿਰਾਸ਼ ਹੋਇਆ ਦਲੀਪ ਸਿੰਘ ਹੁਣ ਸਿੱਖਾਂ ਵੱਲ ਮੁੜਿਆ। ਇਨ੍ਹਾਂ ਦਿਨਾਂ ਵਿਚ ਉਸ ਦਾ ਰਾਬਤਾ ਠਾਕਰ ਸਿੰਘ ਸੰਧਾਵਾਲੀਆ ਨਾਲ ਬਣ ਚੁਕਾ ਸੀ। ਠਾਕਰ ਸਿੰਘ 1884 ਵਿਚ ਇੰਗਲੈਂਡ ਵੀ ਅਇਆ ਤੇ ਦਲੀਪ ਸਿੰਘ ਨੂੰ ਮਿਲਿਆ। ਦੋਹਾਂ ਵਿਚ ਹੋਈ ਗੱਲਬਾਤ ਮਗਰੋਂ ਦਲੀਪ ਸਿੰਘ ਨੇ ਸਿੱਖ ਬਣ ਜਾਣ ਦਾ ਐਲਾਨ ਕੀਤਾ। 9 ਮਾਰਚ 1886 ਨੂੰ ਉਸ ਨੇ ਸਿੱਖ ਪੰਥ ਤੋਂ ਈਸਾਈ ਬਣਨ ਦੀ ਮੁਆਫ਼ੀ ਵੀ ਮੰਗੀ ਤੇ ਨਾਲ ਹੀ ਰਾਜ ਹਾਸਿਲ ਕਰਨ ਵਿਚ ਮਦਦ ਵੀ ਮੰਗੀ।**

ਹੁਣ ਦਲੀਪ ਸਿੰਘ ਨੇ ਪੰਜਾਬ ਜਾਣ ਦਾ ਫ਼ੈਸਲਾ ਕੀਤਾ। ਬ੍ਰਿਟਿਸ਼ ਸਰਕਾਰ ਨੇ ਤਾਂ ਉਸ ਨੂੰ ਪੰਜਾਬ ਜਾਣ ਦੀ ਇਜਾਜ਼ਤ ਦੇਣੀ ਹੀ ਨਹੀਂ ਸੀ। ਇਸ ਕਰ ਕੇ ਉਹ ਚੁਪਚਾਪ, ਅਪਰੈਲ 1886 ਦੇ ਸ਼ੁਰੂ ਵਿਚ, ਇੰਗਲੈਂਡ ਤੋਂ ਚਲ ਪਿਆ ਅਤੇ ਅਦਨ ਪਹੁੰਚ ਗਿਆ। ਉਸ ਨੂੰ ਪੰਜਾਬ ਜਾਣ ਦੀ ਕੋਸ਼ਿਸ਼ ਕਰਨ ਤੋਂ ਰੋਕਣ ਵਾਸਤੇ 15 ਅਪਰੈਲ 1886 ਦੇ ਦਿਨ ਅਦਨ ਵਿਚ ਬ੍ਰਿਟਿਸ਼ ਅਫ਼ਸਰਾਂ ਨੇ ਉਸ ਨੂੰ ਚੁਪਚਾਪ

ਇੰਗਲੈਂਡ ਪਰਤ ਜਾਣ ਵਾਸਤੇ ਆਖਿਆ। ਉਸ ਨੇ ਆਪਣਾ ਪਰਿਵਾਰ ਤਾਂ ਵਾਪਿਸ ਭੇਜ ਦਿੱਤਾ ਪਰ ਉਹ ਆਪ ਉੱਥੇ ਹੀ ਰਿਹਾ ਤੇ ਸਿੱਖਾਂ ਨਾਲ ਰਾਬਤਾ ਬਣਾਇਆ। **ਉਸ ਨੇ ਇੱਥੇ ਹੀ 25 ਮਈ 1886 ਦੇ ਦਿਨ ਪੰਜ ਸਿੱਖਾਂ ਤੋਂ 'ਖੰਡੇ ਦੀ ਪਾਹੁਲ' ਲਈ।** (*ਕੁਈਨ ਵਿਕਟੋਰੀਆਜ਼ ਦਲੀਪ ਸਿੰਘ*, ਸਫ਼ਾ 222)। ਦਲੀਪ ਸਿੰਘ ਦੀ ਇਸ ਕਾਰਵਾਈ ਮਗਰੋਂ, ਬ੍ਰਿਟਿਸ਼ ਹਾਕਮਾਂ ਨੇ ਜੂਨ 1886 ਦੇ ਸ਼ੁਰੂ ਵਿਚ ਹੀ ਉਸ ਨੂੰ ਜ਼ਬਰਦਸਤੀ ਇੰਗਲੈਂਡ ਨੂੰ ਡਿਪੋਰਟ ਕਰ ਦਿੱਤਾ। ਇੱਥੋਂ ਇਕ ਦਿਨ ਉਹ ਚੁਪਚਾਪ ਫ਼ਰਾਂਸ ਨੂੰ ਨਿਕਲ ਗਿਆ ਤੇ ਉੱਥੇ ਜਾ ਕੇ ਫ਼ਰੈਂਚ ਸਰਕਾਰ ਤੋਂ ਪਾਂਡੀਚਰੀ ਜਾਣ ਦੀ ਇਜਾਜ਼ਤ ਮੰਗੀ। ਪਰ ਫ਼ਰੈਂਚ ਸਰਕਾਰ ਨੇ ਉਸ ਨੂੰ ਪਾਂਡੀਚਰੀ ਜਾਣ ਦੀ ਇਜਾਜ਼ਤ ਨਾ ਦਿੱਤੀ। ਪਰ ਉਹ ਆਇਰੈਸ਼ ਨਾਂ ਹੇਠ ਪਾਸਪੋਰਟ ਹਾਸਿਲ ਕਰਨ ਵਿਚ ਕਾਮਯਾਬ ਹੋ ਗਿਆ। ਪੈਰਿਸ ਤੋਂ ਉਹ ਜਰਮਨ ਦੇ ਸ਼ਹਿਰ ਬਰਲਿਨ ਪਹੁੰਚ ਗਿਆ ਤੇ ਇੱਥੋਂ ਆਰਾਮ ਨਾਲ ਰੂਸ ਪੁੱਜ ਗਿਆ। ਰੂਸ ਵਿਚ ਉਸ ਨੇ ਜ਼ਾਰ (ਰੂਸ ਦਾ ਰਾਜਾ) ਤੋਂ ਅੰਗਰੇਜ਼ਾਂ ਦੇ ਖ਼ਿਲਾਫ਼ ਮਦਦ ਮੰਗੀ ਪਰ ਜ਼ਾਰ ਦਾ ਵਿਚਾਰ ਸੀ ਕਿ **ਦਲੀਪ ਸਿੰਘ ਦਰਅਸਲ ਅੰਗਰੇਜ਼ਾਂ ਦੇ ਖ਼ਿਲਾਫ਼ ਜੱਦੋਜਹਿਦ ਵਿਚ ਘਟ ਦਿਲਚਸਪੀ ਰਖਦਾ ਹੈ ਤੇ ਆਪਣੀ ਆਮਦਨ ਵਧਾਉਣਾ ਉਸ ਦਾ ਮੁਖ ਨਿਸ਼ਾਨਾ ਹੈ।** ਇਸ ਕਰ ਕੇ ਜ਼ਾਰ ਨੇ ਉਸ ਦੀ ਮਦਦ ਕਰਨ ਤੋਂ ਨਾਂਹ ਕਰ ਦਿੱਤੀ। ਨਿਰਾਸ ਦਲੀਪ ਸਿੰਘ ਨੇ ਹੁਣ ਏਥੋਂ ਅਕਤੂਬਰ 1887 ਵਿਚ ਪੰਜਾਬ ਦੇ ਸਿੱਖਾਂ ਤੋਂ ਮਦਦ ਮੰਗੀ ਪਰ ਕਿਸੇ ਵੀ ਸਿੱਖ ਨੇ ਉਸ ਦੀ ਮਦਦ ਨਾ ਕੀਤੀ। ਅਖ਼ੀਰ ਉਹ ਵਾਪਿਸ ਇੰਗਲੈਂਡ ਮੁੜ ਆਇਆ।

1887 ਵਿਚ ਉਸ ਦੀ ਬੀਵੀ ਬੰਬਾ (ਮੂਲਰ) ਮਰ ਗਈ। ਦਲੀਪ ਸਿੰਘ ਨੇ ਭਾਵੇਂ ਅਦਨ ਵਿਚ 'ਖੰਡੇ ਦੀ ਪਾਹੁਲ' ਲੈ ਲਈ ਸੀ ਪਰ ਉਸ ਦਾ ਸਿੱਖ ਧਰਮ ਵਿਚ ਸ਼ਾਇਦ ਕੋਈ ਯਕੀਨ ਨਹੀਂ ਸੀ। ਉਸ ਦਾ ਹੁਣ ਵੀ ਸਾਰਾ ਤੌਰ-ਤਰੀਕਾ ਇਕ ਈਸਾਈ ਵਾਲਾ ਹੀ ਸੀ। ਬੰਬਾ ਦੇ ਮਰਨ ਮਗਰੋਂ ਉਸ ਨੇ ਇਕ ਇੰਗਲਿਸ਼ ਔਰਤ ਅਦਾ ਡਗਲਸ ਵੈਥਰਿਲ ਨਾਲ ਵਿਆਹ ਕਰ ਲਿਆ ਜਿਸ ਤੋਂ ਦੋ ਹੋਰ ਧੀਆਂ ਨੇ ਜਨਮ ਲਿਆ।

1890 ਵਿਚ ਕੁਈਨ ਵਿਕਟੋਰੀਆ ਨੇ ਉਸ 'ਤੇ ਤਰਸ ਖਾਂਦਿਆਂ ਉਸ ਦੇ ਸਾਰੇ ਕਰਜ਼ੇ, ਆਪਣੇ ਕੋਲੋਂ ਪੈਸੇ ਅਦਾ ਕਰ ਕੇ, ਲਾਹ ਦਿੱਤੇ ਅਤੇ ਉਸ ਨੂੰ ਸ਼ਾਹੀ ਮੁਆਫ਼ੀ ਦੇ ਦਿੱਤੀ। ਪਰ ਉਹ ਅਜੇ ਵੀ ਹੱਥ ਪੈਰ ਮਾਰਦਾ ਰਿਹਾ। ਅਕਤੂਬਰ 1893 ਵਿਚ ਉਹ ਪੈਰਿਸ ਚਲਾ ਗਿਆ। 23 ਅਕਤੂਬਰ 1893 ਦੇ ਦਿਨ ਉਸ ਦੀ ਏਥੋਂ ਦੇ ਗਰੈਂਡ ਹੋਟਲ ਵਿਚ ਮੌਤ ਹੋ ਗਈ। ਇਸ ਵੇਲੇ ਉਸ ਦੀ ਉਮਰ 55 ਸਾਲ ਦੀ ਸੀ। ਦਲੀਪ ਸਿੰਘ ਦੀ ਲਾਸ਼ ਉਸ ਦੀ ਪਹਿਲੀ ਬੀਵੀ ਬੰਬਾ ਮੂਲਰ ਦੀ ਕਬਰ ਦੇ ਨੇੜੇ ਦਬਾ ਦਿੱਤੀ ਗਈ (1999 ਵਿਚ ਇੰਗਲੈਂਡ ਵਸਦੇ ਕੁਝ ਸਿੱਖਾਂ ਵੱਲੋਂ ਦਲੀਪ ਸਿੰਘ ਦਾ ਬੁੱਤ ਨੇੜੇ ਦੇ ਕਸਬੇ ਥੈਟਫ਼ੋਰਡ ਵਿਚ ਲਾਇਆ ਗਿਆ ਹੈ)।

ਦਲੀਪ ਸਿੰਘ ਦੀ ਮੌਤ ਦੇ ਨਾਲ ਹੀ ਰਣਜੀਤ ਸਿੰਘ ਪਰਿਵਾਰ ਦਾ ਅੰਤ ਹੋ ਗਿਆ। ਦਲੀਪ ਸਿੰਘ ਦੇ ਪਹਿਲੇ ਵਿਆਹ ਚੋਂ ਤਿੰਨ (ਦੋ ਪੁੱਤਰ ਤੇ ਇਕ ਧੀ) ਤੇ ਦੂਜੇ ਵਿਆਹ ਚੋਂ ਦੋ ਧੀਆਂ ਸਨ। ਇਨ੍ਹਾਂ ਪੰਜਾਂ ਵਿਚੋਂ ਬੰਬਾ ਤੋਂ ਸਿਵਾ ਕਿਸੇ ਦੀ ਕੋਈ ਔਲਾਦ ਨਹੀਂ ਸੀ। ਬੰਬਾ ਦੀ

ਧੀ ਨੇ ਇਕ ਵਾਰ ਪਾਕਿਸਤਾਨ ਆ ਕੇ ਇਕ ਮੁਸਲਮਾਨ ਨਾਲ (ਸਿੱਖ ਨਾਲ ਨਹੀਂ) ਵਿਆਹ ਵੀ ਕਰਵਾਇਆ ਪਰ ਉਹ ਵੀ ਕੋਈ ਬੱਚਾ ਪੈਦਾ ਕਰਨ ਤੋਂ ਪਹਿਲਾਂ ਹੀ ਮਰ ਗਈ। ਇੰਞ ਦਲੀਪ ਸਿੰਘ ਦੇ ਪੰਜੇ ਬੱਚੇ ਬੇਔਲਾਦੇ ਰਹੇ ਤੇ ਉਸ ਖ਼ਾਨਦਾਨ ਦਾ ਨਾਂ ਨਿਸ਼ਾਨ ਵੀ ਹੁਣ ਇਸ ਦੁਨੀਆਂ ਵਿਚ ਨਹੀਂ ਰਿਹਾ। (ਇਕ ਪਰਿਵਾਰ ਆਪਣੇ ਆਪ ਨੂੰ ਸ਼ਿਵਦੇਵ ਸਿੰਘ, ਜੋ ਸ਼ੇਰ ਸਿੰਘ ਦਾ ਪੁੱਤਰ ਸੀ, ਦੀ ਔਲਾਦ ਦਸਦਾ ਹੈ ਪਰ ਉਹ ਅਜੇ ਤਕ ਇਹ ਸਾਬਿਤ ਨਹੀਂ ਕਰ ਸਕਿਆ)।

*(ਤਕਰੀਬਨ ਇਕ ਸੌ ਸਾਲ ਮਗਰੋਂ ਸੰਧਾਵਾਲੀਆ ਪਰਿਵਾਰ ਦੇ ਬੇਅੰਤ ਸਿੰਘ ਸੰਧਾਵਾਲੀਆ ਤੇ ਉਸ ਦੇ ਪੁੱਤਰ ਸੁਖਦੇਵ ਸਿੰਘ (ਹੁਣ ਅੰਮ੍ਰਿਤਸਰ) ਨੇ ਦਲੀਪ ਸਿੰਘ ਦਾ 'ਵਾਰਿਸ' ਹੋਣ ਦੇ ਨਾਤੇ ਫਿਰ ਇਸ ਪਰਿਵਾਰ ਦੀ ਗੱਲ ਦੋਬਾਰਾ ਪੰਜਾਬ ਵਿਚ ਛੇੜੀ)।*





ਬੰਦਾ ਸਿੰਘ ਬਹਾਦਰ ਦੁਮਾਲੇ ਨਾਲ

(ਹਰਭਜਨ ਸਿੰਘ ਨੌਂਜਵਾਨ ਦਾ ਬਣਾਇਆ ਸਕੈੱਚ)



ਬੰਦਾ ਸਿੰਘ ਦੀ ਰਿਆਸੀ ਵਿਚ ਯਾਦਗਾਰ




ਗੁਰਦੁਆਰਾ ਬੰਦਾ ਸਿੰਘ, ਨਾਂਦੇੜ



ਸਮਾਣਾ ਦੇ ਕਿਲ੍ਹੇ ਦੀ ਆਖਰੀ ਨਿਸ਼ਾਨੀ







ਸਮਾਣੇ ਦੇ ਬੰਦਾ ਸਿੰਘ ਤੋਂ ਪਹਿਲਾਂ ਦੇ ਮਜ਼ਾਰ ਤੇ ਮਸੀਤਾਂ ਜੋ ਸਾਬਿਤ ਕਰਦੀਆਂ ਹਨ ਕਿ ਬੰਦਾ ਸਿੰਘ ਨੇ ਕਿਸੇ ਮੁਸਲਿਮ ਯਾਦਗਾਰ ਨੂੰ ਛੇੜਿਆ ਤਕ ਨਹੀਂ ਸੀ (ਉਸ ਵੇਲੇ ਦੇ ਅਜਿਹੇ ਕਈ ਮਜ਼ਾਰ ਤੇ ਮਸੀਤਾਂ ਸਮਾਣਾ, ਸਰਹਿੰਦ, ਸਢੌਰਾ ਵਿਚ ਅੱਜ ਵੀ ਕਾਇਮ ਹਨ)



ਘੁੜਾਮ ਦਾ ਕਿਲ੍ਹਾ ਜਿੱਥੇ ਕਦੇ ਬੰਦਾ ਸਿੰਘ ਦਾ ਰਾਜ ਸੀ



ਸਢੌਂਰਾ ਕਿਲ੍ਹੇ ਦੀ ਆਖਰੀ ਨਿਸ਼ਾਨੀ



ਕਿਲ੍ਹਾ ਲੋਹਗੜ੍ਹ ਤੇ ਦੋ ਨੀਲੇ ਨਿਸ਼ਾਨ ਸਾਹਿਬ



ਲੋਹਗੜ੍ਹ ਕਿਲ੍ਹੇ ਹੇਠਾਂ ਸੋਮ ਨਦੀ



ਗੁਰਦਾਸ ਨੰਗਲ ਜਿੱਥੋਂ ਬੰਦਾ ਸਿੰਘ ਗ੍ਰਿਫ਼ਤਾਰ ਕੀਤਾ ਗਿਆ



ਸਲੀਮਗੜ੍ਹ ਕਿਲ੍ਹਾ ਦਿੱਲੀ ਜਿੱਥੇ ਬੰਦਾ ਸਿੰਘ ਕੈਦ ਰਿਹਾ



ਮਹਿਰੌਲੀ, ਦਿੱਲੀ ਜਿੱਥੇ ਬੰਦਾ ਸਿੰਘ ਨੂੰ ਸ਼ਹੀਦ ਕੀਤਾ ਗਿਆ



ਭਾਈ ਮਨੀ ਸਿੰਘ ਜੀ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕੀਤਾ ਗਿਆ (24-6-1734)



ਬਾਬਾ ਬੋਤਾ ਸਿੰਘ ਜੀ ਤੇ ਗਰਜਾ ਸਿੰਘ ਜੀ ਦੀ ਸ਼ਹੀਦੀ (27-3-1739)



ਸੁੱਖਾ ਸਿੰਘ ਜੀ ਤੇ ਮਹਿਤਾਬ ਸਿੰਘ ਜੀ ਨੇ ਮੱਸਾ ਰੰਘੜ ਦਾ ਸਿਰ ਵੱਢਿਆ (11-8-1740)



ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਗਏ (1740, 1745-46, 1749-53)



ਭਾਈ ਤਾਰੂ ਸਿੰਘ ਜੀ ਨੇ ਕੇਸਾਂ ਨੂੰ ਬਚਾਉਣ ਲਈ ਖੋਪੜੀ ਲੁਹਾਉਣੀ ਮਨਜ਼ੂਰ ਕੀਤੀ (27-6-1745)



ਭਾਈ ਸੁਬੇਗ ਸਿੰਘ ਜੀ ਤੇ ਸ਼ਾਹਬਾਜ਼ ਸਿੰਘ ਜੀ ਨੂੰ ਚਰਖੜੀ 'ਤੇ ਸ਼ਹੀਦ ਕੀਤਾ ਗਿਆ (10-3-1746)



ਸਿੱਖ ਬੀਬੀਆਂ ਤੇ ਬੱਚਿਆਂ ਨੂੰ ਜੇਲ੍ਹਾਂ ਵਿਚ ਕੈਦਾਂ, ਤਸੀਹੇ ਤੇ ਸ਼ਹੀਦੀਆਂ (1750-53)



ਛੋਟਾ ਘੱਲੂਘਾਰਾ (1-5-1746)



ਵੱਡਾ ਘੱਲੂਘਾਰਾ (5-2-1762)



ਬਾਬਾ ਬਘੇਲ ਸਿੰਘ ਜੀ ਨੇ ਲਾਲ ਕਿਲ੍ਹਾ ਦਿੱਲੀ 'ਤੇ ਨੀਲਾ ਨਿਸ਼ਾਨ ਸਾਹਿਬ ਲਹਿਰਾਇਆ
(11-3-1783)



ਲਾਹੌਰ ਦਾ ਕਿਲ੍ਹਾ



ਲਾਹੌਰ ਕਿਲ੍ਹੇ ਵਿਚ ਮਹਾਰਾਣੀ ਮੋਰਾਂ ਦੀ ਮਸਜਿਦ



ਕਿਲ੍ਹਾ ਗੋਬਿੰਦਗੜ੍ਹ ਅੰਮ੍ਰਿਤਸਰ ਦੀ ਇਕ ਪੇਂਟਿੰਗ



ਰਾਮ ਬਾਗ ਅੰਮ੍ਰਿਤਸਰ ਦੀ ਇਕ ਪੇਂਟਿੰਗ



ਮਹਾਰਾਜਾ ਰਣਜੀਤ ਸਿੰਘ ਦੇਵੀ ਦੀ ਪੂਜਾ ਕਰਦਾ ਹੋਇਆ



ਖ਼ੜਕ ਸਿੰਘ



ਸ਼ੇਰ ਸਿੰਘ



ਚੰਦ ਕੌਰ



ਦਲੀਪ ਸਿੰਘ



ਨੌਨਿਹਾਲ ਸਿੰਘ



ਰਾਣੀ ਜਿੰਦਾ



ਚਤਰ ਸਿੰਘ ਅਟਾਰੀ ਵਾਲਾ



ਅਕਾਲੀ ਫੂਲਾ ਸਿੰਘ



ਰਣਜੋਧ ਸਿੰਘ ਮਜੀਠੀਆ



ਜਵਾਹਰ ਸਿੰਘ



ਚੇਤ ਸਿੰਘ ਬਾਜਵਾ



ਸ਼ਾਮ ਸਿੰਘ ਅਟਾਰੀਵਾਲਾ


ਗੁਲਾਬ ਸਿੰਹ ਡੋਗਰਾ


ਧਿਆਨ ਸਿੰਹ ਡੋਗਰਾ


ਸੁਚੇਤ ਸਿੰਹ ਡੋਗਰਾ


ਹੀਰਾ ਸਿੰਹ ਡੋਗਰਾ


ਗੁਰਮੁੱਖ ਸਿੰਘ


ਪੰਡਿਤ ਜਲ੍ਹਾ



ਖੁਸ਼ਹਾਲ ਚੰਦ (ਸਿੰਘ)



ਲਾਲ ਚੰਦ (ਸਿੰਘ)



ਤੇਜ ਰਾਮ (ਸਿੰਘ)



ਫ਼ਕੀਰ ਅਜ਼ੀਜ਼ ਉਦ ਦੀਨ



ਅਜੀਤ ਸਿੰਘ ਸੰਧਾਵਾਲੀਆ



ਲਹਿਣਾ ਸਿੰਘ ਸੰਧਾਵਾਲੀਆ












ਪੰਜਾਬ ਦੇ ਇਤਿਹਾਸ ਬਾਰੇ ਇਸ ਕਿਸਮ ਦੀ ਜਾਣਕਾਰੀ ਭਰਪੂਰ ਦਿਲਚਸਪ ਰਚਨਾ ਪਹਿਲੀ ਵਾਰੀ ਨਿਰੰਤਰ ਹਨੇਰੇ ਵਿਚੋਂ ਨਿਕਲ ਕੇ ਪ੍ਰਕਾਸ਼ ਰਾਹੀਂ ਸਾਹਮਣੇ ਆਈ ਹੈ। ਡਾ. ਦਿਲਗੀਰ ਨੇ ਇਸ ਮਨੌਤ ਨੂੰ ਇਤਿਹਾਸਕ ਮੋੜ ਦਿੱਤਾ ਹੈ ਕਿ ਸਿੱਖਾਂ ਨੂੰ ਇਤਿਹਾਸ ਬਣਾਉਣਾ ਆਉਂਦਾ ਹੈ ਲਿਖਣਾ ਨਹੀਂ ਆਉਂਦਾ; ਸਿੱਖ ਘਟਨਾ ਜਿਊਂਦੇ ਨੇ ਪਰ ਬਿਆਨ ਨਹੀਂ ਕਰ ਸਕਦੇ। ਸਿੱਖ ਇਤਿਹਾਸ ਬਾਰੇ ਇਸ ਵੱਡੀ ਸਰਬਪੱਖੀ ਰਚਨਾ ਉੱਤੇ ਪੂਰੀ ਤਰ੍ਹਾਂ ਭਰੋਸਾ ਕੀਤਾ ਜਾ ਸਕਦਾ ਹੈ।

*—ਡਾ. ਦਰਸ਼ਨ ਸਿੰਘ (ਪ੍ਰੋ.ਫ਼ੈਸਰ ਇਮੈਰਿਟਸ, ਪੰਜਾਬ ਯੂਨੀ., ਚੰਡੀਗੜ੍ਹ)*

ਇਤਿਹਾਸ ਤੇ ਫ਼ਲਸਫ਼ੇ ਦਾ ਸੁਮੇਲ ਹੈ ਡਾ. ਦਿਲਗੀਰ

*—ਸ. ਸੁਰਜੀਤ ਸਿੰਘ ਛਦੌੜੀ*

ਕੌਮੀ ਤਵਾਰੀਖ ਦਾ ਨਿਵੇਕਲੀ ਵਿਧੀ ਨਾਲ ਅਧਿਐਨ ਕਰਨਾ ਅਤੇ ਇਤਿਹਾਸਕ ਤੱਥਾਂ ਨੂੰ ਪੂਰੀ ਤਰ੍ਹਾਂ ਪਰਖ ਕੇ ਸਿੱਕੇਬੰਦ ਇਤਿਹਾਸ ਨੂੰ ਪੇਸ਼ ਕਰਨਾ ਅਜੋਕੇ ਯੁੱਗ ਵਿਚ ਡਾ. ਦਿਲਗੀਰ ਦੇ ਹਿੱਸੇ ਹੀ ਆਇਆ ਹੈ।

*—ਡਾ. ਸੁਖਪ੍ਰੀਤ ਸਿੰਘ ਉਦੋਕੇ*

ਸਿੱਖ ਇਤਿਹਾਸ ਦਾ ਐਨਸਾਈਕਲੋਪੀਡੀਆ ਹੈ : ਡਾ. ਦਿਲਗੀਰ

*—ਡਾ. ਅਮਰਜੀਤ ਕੌਰ ਇੱਬਣ*

ਡਾ. ਦਿਲਗੀਰ ਇਕ ਵਿਅਕਤੀ ਨਹੀਂ ਇੰਸਟੀਚਿਊਸ਼ਨ ਹੈ

*—ਡਾ. ਗੁਰਦੇਵ ਸਿੰਘ ਸਿੱਧੂ*

ਸਿੱਖ ਯੂਨੀਵਰਸਿਟੀ ਪ੍ਰੈੱਸ